

ੴ ਸਤਿਗੁਰ ਪ੍ਰਸਾਦਿ॥



ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੀ ਰਚਨਾ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

(ਸੈਂਚੀ ਤੀਜੀ)


ਟੀਕਾਕਾਰ :-

ਪੰਡਿਤ ਨਰੈਣ ਸਿੰਘ ਜੀ ਗਿਆਨੀ

ਵਿਦਯਾ ਮਾਰਤੰਡ, ਮੁਜੰਗਾ ਵਾਲੇ (ਲਾਹੌਰ ਨਿਵਾਸੀ)





ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ੴ ਸਤਿਗੁਰ ਪ੍ਰਸਾਦਿ॥




# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਰਚਿਤ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

## ਜਿਲਦ ਤੀਜੀ

*(ਸ੍ਰੀ ਦਸਮ ਗ੍ਰੰਥ ਅੰਗ ੨੫੪ ਤੋਂ ੪੩੪ ਤੱਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਪਵਿੱਤਰ ਬਾਣੀ
ਅਰਥਾਂ ਸਮੇਤ ਪੰਜਾਬੀ ਬੋਲੀ ਵਿੱਚ।

ਟੀਕਾਕਾਰ–

**ਪ੍ਰਸਿੱਧ ਵਿਦਵਾਨ ਗਿਆਨੀ ਨਰੈਣ ਸਿੰਘ ਜੀ**

ਸੋਧਕ : ਡਾ. ਅਜੀਤ ਸਿੰਘ ਔਲਖ



ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

**Sri Dasam Granth Sahib Ji Steek** (Part 3) Translation by Giani Narain Singh

ISBN : 81-7601-129-0
ISBN : 81-7601-046-4 (Set 6 volumes)

ਪਹਿਲੀ ਐਡੀਸ਼ਨ 1994
ਚੌਥੀ ਐਡੀਸ਼ਨ ਮਈ 2006

ਪੰਜਵੀਂ ਐਡੀਸ਼ਨ ਦਸੰਬਰ 2007

**ਭੇਟਾ : 275-00**



ਪ੍ਰਕਾਸ਼ਕ:

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ-ਫੈਕਸ : (0183) 2542346, 2547974, 2557973
E-mail : csjs@vsnl.com
Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003,

੧ੴ ਸਤਿਗੁਰ ਪ੍ਰਸਾਦਿ ।।

# ਸ੍ਰੀ ਦਸਮ ਗ੍ਰੰਥ ਸਾਹਿਬ ਸਟੀਕ

## ਦੀ ਜਿਲਦ ਤੀਜੀ ਦੇ ਪ੍ਰਕਰਣਾਂ ਦਾ ਤਤਕਰਾ

੧ੴ ਵਾਹਿਗੁਰੂ ਜੀ ਕੀ ਫਤਹ॥

# ਅਥ ਕ੍ਰਿਸਨਾ ਅਵਤਾਰ ਇੱਕੀਸਮੋ ਅਵਤਾਰ ਕਥਨੰ॥

**ਚੌਪਈ॥ ਅਬ ਬਰਣੋ ਕਿਸਨਾ ਅਵਤਾਰੂ॥ ਜੈਸ ਭਾਂਤ ਬਪੁ ਧਰਯੋ ਮੁਰਾਰੂ॥**
**ਪਰਮ ਪਾਪ ਤੇ ਭੂਮਿ ਡਰਾਨੀ॥ ਡਗਮਗਾਤ ਬਿਧ ਤੀਰ ਸਿਧਾਨੀ॥ ੧॥**

ਪਦ ਅਰਥ - ਮੁਰਾਰੂ = ਵਿਸ਼ਨੂੰ॥ ਡਗਮਗਾਤ=ਡਕੋ ਡੋਲੇ ਖਾਂਦੀ ਹੋਈ॥ ਸਿਧਾਨੀ = ਚਲੀ ਗਈ॥

ਅਰਥ - ਹੁਣ ਕ੍ਰਿਸ਼ਨ ਅਵਤਾਰ ਦਾ ਪ੍ਰਸੰਗ ਕਥਨ ਕਰਦਾ ਹਾਂ, ਜਿਸ ਤਰ੍ਹਾਂ ਵਿਸ਼ਨੂੰ ਨੇ ਕ੍ਰਿਸ਼ਨ ਦਾ ਸਰੀਰ ਧਾਰਿਆ ਸੀ। ਜਦੋਂ ਘੋਰ ਪਾਪਾਂ ਕਰਕੇ ਧਰਤੀ ਡਰ ਗਈ, ਅਤੇ ਡੱਕੇ ਡੋਲੇ ਖਾਂਦੀ ਹੋਈ ਬ੍ਰਹਮਾਂ ਦੇ ਕੋਲ ਪਹੁੰਚੀ॥ ੧॥

**ਚੌਪਈ॥ ਬ੍ਰਹਮਾ ਗਯੋ ਛੀਰਨਿਧਿ ਜਹਾਂ॥ ਕਾਲ ਪੁਰਖ ਇਸਥਿਤ ਥੇ ਤਹਾਂ॥**
**ਕਹਯੋ ਬਿਸਨ ਕਹ ਨਿਕਟ ਬੁਲਾਈ॥ ਕਿਸਨ ਅਵਤਾਰ ਧਰੋ ਤੁਮ ਜਾਈ॥ ੨॥**

ਅਰਥ - ਫਿਰ ਬ੍ਰਹਮਾ ਜੀ ਖੀਰ ਸਾਗਰ ਗਏ ਜਿਥੇ ਕਿ ਅਕਾਲ ਪੁਰਖ ਬਿਰਾਜੇ ਹੋਏ ਸਨ। ਉਨ੍ਹਾਂ 'ਵਿਸ਼ਨੂੰ ਨੂੰ, ਆਪਣੇ ਕੋਲ ਬੁਲਾ ਕੇ ਕਿਹਾ ਕਿ ਤੁਸੀਂ ਕ੍ਰਿਸ਼ਨ ਅਵਤਾਰ ਧਾਰ ਕੇ ਮਾਤ ਲੋਕ ਵਿਚ ਜਾਓ॥ ੨॥

**ਦੋਹਰਾ॥ ਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ॥**
**ਮਥੁਰਾ ਮੰਡਲ ਕੇ ਬਿਖੈ ਜਨਮ ਧਰਯੋ ਹਰਿਰਾਏ॥ ੩॥**

ਅਰਥ - ਅਕਾਲ ਪੁਰਖ ਜੀ ਦੇ ਹੁਕਮ ਨਾਲ ਸੰਤਾਂ ਦੀ ਸਹਾਇਤਾ ਵਾਸਤੇ, ਮਥਰਾ ਨਗਰ ਦੇ ਵਿਚ ਆਣਕੇ ਹਰੀ ਰਾਜੇ ਨੇ ਜਨਮ ਧਾਰਿਆ ਸੀ॥ ੩॥

**ਚੌਪਈ॥ ਜੇ ਜੇ ਕ੍ਰਿਸਨ ਚਰਿਤ੍ਰ ਦਿਖਾਏ॥ ਦਸਮ ਬੀਚ ਸਭ ਭਾਖ ਸੁਨਾਏ॥**
**ਗਯਾਰਾ ਸਹਸ ਬਾਨਵੇ ਛੰਦਾ॥ ਕਹੇ ਦਸਮ ਪੁਰ ਬੈਠਿ ਅਨੰਦਾ॥ ੪॥**

ਅਰਥ - ਜੋਹੜੇ ਜੋਹੜੇ ਕੌਤਕ ਕ੍ਰਿਸ਼ਨ ਜੀ ਨੇ ਵਿਖਾਏ ਹਨ, ਉਹ ਸਾਰੇ ਭਾਗਵਤ ਦੇ ਦਸਵੇਂ ਸਕੰਧ ਵਿਚ ਕਹਿ ਕੇ ਸੁਣਾਏ ਹੋਏ ਹਨ। ਉਸਦੇ ਯਾਰਾਂ ਸੌ ਬਾਨਵੇਂ ਛੰਦ ਦਸਵੇਂ ਪਾਤਸ਼ਾਹ ਨੇ ਅਨੰਦਪੁਰ ਵਿਚ ਬੈਠ ਕੇ ਕਹੇ ਹਨ ਅਤੇ ਬਾਕੀ ਦੇ ੧੩੦੦ ਛੰਦ ਪਾਉਂਟੇ ਸਾਹਿਬ ਉਚਾਰੇ ਹਨ, ਇਸ ਦਸਮ ਸਕੰਧ ਕ੍ਰਿਸ਼ਨ ਲੀਲ੍ਹਾ ਦੇ ਸਾਰੇ ੨੪੯੨ ਛੰਦ ਹਨ॥ ੪॥

****************************************************************

# ਅਥ ਦੇਵੀ ਜੂ ਕੀ ਉਸਤਤ ਕਥਨੰ॥

ਹੁਣ ਦੇਵੀ ਦੀ ਮਹਿਮਾ ਕਹਿੰਦੇ ਹਨ :-

**ਸ੍ਵੈਯਾ॥ ਹੋਇ ਕ੍ਰਿਪਾ ਤੁਮਰੀ ਹਮ ਪੈ ਤੁ ਸਭੈ ਸਗਨੰ ਗੁਨ ਹੀ ਧਰਿ ਹੌ॥**
**ਜੀਅ ਧਾਰ ਬਿਚਾਰ ਤਬੈ ਬਰ ਬੁੱਧਿ ਮਹਾਂ ਅਗਨੰ ਗੁਨ ਕੋ ਹਰਿ ਹੌ॥**
**ਬਿਨੁ ਚੰਡ ਕ੍ਰਿਪਾ ਤੁਮਰੀ ਕਬਹੂੰ ਮੁਖ ਤੇ ਨਹੀਂ ਅੱਛਰ ਹਉ ਕਰ ਹੌਂ॥**
**ਤੁਮਰੋ ਕਰ ਨਾਮੁ ਕਿਧੋ ਤੁਲਹਾ ਜਿਮ ਬਾਕ ਸਮੁੰਦ੍ਰ ਬਿਖੈ ਤਰਿ ਹੌਂ॥ ੫॥**

ਪਦ ਅਰਥ -ਸਗਨੰ=ਸ਼ੁਭ ਗਣ॥ਗੁਨ = ਵਿਚਾਰ॥ਅਗਨੰ = ਅਸ਼ੁਭ ਗਣ॥ਬਾਕ=ਕਵਿਤਾ॥

ਅਰਥ - ਮੇਰੇ ਉਤੇ ਤੇਰੀ ਕ੍ਰਿਪਾ ਹੋਵੇ, ਤਾਂ ਸਾਰੇ ਹੀ ਸ਼ੁਭ-ਗਣਾਂ ਨੂੰ ਧਰਾਂਗਾ। ਮੈਂ ਦਿਲ ਵਿਚ ਇਹ ਵੀਚਾਰ ਧਾਰ ਲਈ ਹੈ ਕਿ ਤਦੋਂ ਹੀ ਸ੍ਰੇਸ਼ਟ ਬੁੱਧੀ ਪੈਦਾ ਹੋਵੇਗੀ ਜਦੋਂ ਬਹੁਤੇ ਬੁਰੇ ਗਣਾਂ ਦੀ ਵੀਚਾਰ ਨੂੰ ਨਾਸ ਕਰ ਲਵਾਂਗਾ। ਹੇ ਚੰਡਕਾ! ਤੇਰੀ ਕ੍ਰਿਪਾ ਤੋਂ ਬਿਨਾਂ ਮੈਂ ਕਦੇ ਇਕ ਅੱਖਰ ਭੀ ਮੂੰਹੋਂ ਨਹੀਂ ਉਚਾਰ ਸਕਾਂਗਾ। ਤੇਰੇ ਨਾਮ ਨੂੰ ਤੁਲਹਾ ਬਣਾ ਕੇ ਮੈਂ ਕਵਿਤਾ ਰੂਪ ਸਮੁੰਦਰ ਤੋਂ ਤਰ ਜਾਵਾਂਗਾ॥ ੫॥

*ਨੋਟ* (੧) ਛੰਦ ਸਾਸਤ੍ਰ ਵਿਚ ਤਿੰਨ ਅੱਖਰਾਂ ਦਾ ਗਣ ਹੁੰਦਾ ਹੈ, ਗੁਰੂ ਤੇ ਲਘੂ ਦੇ ਹਿਸਾਬ ਨਾਲ ਅੱਠ ਗਣ ਹੁੰਦੇ ਹਨ ਜੋ ਕਿ ਇਹ ਹਨ - ਮਗਣ (ਤਿੰਨ ਗੁਰੂ), ਯਗਣ (ਇਕ ਲਘੂ, ਦੋ ਗੁਰੂ), ਰਗਣ (ਗੁਰੂ, ਲਘੂ, ਗੁਰੂ), ਸਗਣ (ਦੋ ਲਘੂ ਇਕ ਗੁਰੂ), ਤਗਣ (ਦੋ ਗੁਰੂ ਇਕ ਲਘੂ), ਜਗਣ (ਲਘੂ, ਗੁਰੂ, ਲਘੂ), ਭਗਣ (ਗੁਰੂ, ੨ ਲਘੂ) ਤੇ ਨਗਣ (ਤਿੰਨ ਲਘੂ)। ਇਨ੍ਹਾਂ ਤੋਂ ਬਿਨਾਂ ਪੰਜ ਮਾਤ੍ਰਿਕ ਗਣ ਭੀ ਹੁੰਦੇ ਹਨ। ਜੈਸਾ ਕਿ-ਟਗਣ (ਛੇ ਮਾਤ੍ਰਾਂ ਦਾ), ਠਗਣ (ਪੰਜ ਮਾਤ੍ਰਾਂ ਦਾ) ਡਗਣ (ਚਾਰ ਮਾਤ੍ਰਾਂ ਦਾ) ਢਗਣ (ਤਿੰਨ ਮਾਤ੍ਰਾਂ ਦਾ), ਤੇ ਣਗਣ (ਦੋ ਮਾਤ੍ਰਾਂ ਦਾ)।

(੨) ਉਪਰ ਦੱਸੇ ਅੱਠ ਗਣਾਂ ਵਿਚੋਂ ਚਾਰ ਅਸ਼ੁਭ ਮੰਨੇ ਹਨ, ਅਸ਼ੁਭ ਗਣਾਂ ਦਾ ਨਾਮ 'ਅਗਨ' ਤੇ ਸ਼ੁਭ ਗਣਾਂ ਦਾ ਨਾਮ 'ਸਗਨ' ਲਿਖਿਆ ਹੈ। ਜਗਣ, ਸਗਣ, ਰਗਣ ਤੇ ਤਗਣ ਇਹ ਚਾਰੇ ਅਸ਼ੁਭ ਗਣ ਹਨ। ਮਗਣ, ਯਗਣ, ਨਗਣ ਤੇ ਭਗਣ ਇਹ ਚਾਰੇ ਸ਼ੁਭ ਗਣ ਮੰਨੇ ਹੋਏ ਹਨ!

**ਦੋਹਰਾ॥ ਰੇ ਮਨ ਭਜ ਤੂੰ ਸਾਰਦਾ ਅਨਗਨ ਗੁਨ ਹੈ ਜਾਹਿ॥**
**ਰਚੋਂ ਗ੍ਰੰਥ ਇਹ ਭਾਗਵਤ ਜਉ ਵੈ ਕ੍ਰਿਪਾ ਕਰਾਹਿ॥ ੬॥**

ਅਰਥ - ਹੇ ਮਨ! ਤੂੰ ਸਾਰਦਾ ਦਾ ਸਿਮਰਨ ਕਰ, ਜਿਸਦੇ ਅਨਗਿਣਤ ਗੁਣ ਹਨ। ਜਦੋਂ ਉਹ ਕ੍ਰਿਪਾ ਕਰੇਗੀ, ਤਦ ਮੈਂ ਭਾਗਵਤ ਦਾ ਉਲਥਾ ਰੂਪ ਇਹ ਗ੍ਰੰਥ ਬਣਾਵਾਂਗਾ॥ ੬॥

**ਕਬਿਤੁ॥ ਸੰਕਟ ਹਰਨ ਸਭ ਸਿੱਧ ਕੀ ਕਰਨ ਚੰਡ**
**ਤਾਰਨ ਤਰਨ ਸਰ ਲੋਚਨ ਬਿਸਾਲ ਹੈ॥**

**************************************************************

ਆਦਿ ਜਾ ਕੈ ਆਹਮ ਹੈ ਅੰਤ ਕੋ ਨ ਪਾਰਾਵਾਰ
ਸਰਨ ਉਬਾਰਨ ਕਰਨ ਪ੍ਰਤਿਪਾਲ ਹੈ।।
ਅਸੁਰ ਸੰਘਾਰਨ ਅਨਿਕ ਦੁਖ ਜਾਰਨ
ਸੋ ਪਤਿਤ ਉਧਾਰਨ ਛਡਾਏ ਜਮ ਜਾਲ ਹੈ।।
ਦੇਵੀ ਬਰ ਲਾਇਕ ਸਬੁੱਧਿ ਹੂ ਕੀ ਦਾਇਕ
ਸੁ ਦੇਹ ਬਰ ਪਾਇਕ ਬਨਾਵੈ ਗ੍ਰੰਥ ਹਾਲ ਹੈ।। ੭।।

ਪਦ ਅਰਥ - ਚੰਡ=ਦੁਰਗਾ।। ਤਰਨ=ਜਹਾਜ।। ਸਰ=ਸਦ੍ਰਸ, ਸਮਾਨ।। ਆਹਮ=ਕਠਨ।। ਪਾਇਕ=ਸੇਵਕ, ਦਾਸ।। ਹਾਲ=ਛੇਤੀ ਨਾਲ, ਝਟ ਪਟ।।

ਅਰਥ - ਦੁਰਗਾ ਸਾਰੇ ਕਸ਼ਟ ਦੂਰ ਕਰਨ ਵਾਲੀ, ਤੇ ਸਾਰੇ ਕਾਰਜਾਂ ਨੂੰ ਸਿੱਧ ਕਰਨ ਵਾਲੀ ਹੈ, ਸੰਸਾਰ ਸਮੁੰਦਰ ਤੋਂ ਤਾਰਨ ਲਈ ਜਹਾਜ ਦੀ ਨਿਆਈਂ ਹੈ, ਜਿਸਦੇ ਨੇਤ੍ਰ ਵੱਡੇ ਹਨ। ਜਿਸ ਦੇ ਮੁੱਢ ਦਾ ਪਤਾ ਕਰਨਾ ਕਠਨ ਹੈ, ਜਿਸਦੇ ਅੰਤ ਦਾ ਆਰ ਪਾਰ ਨਹੀਂ ਹੈ, ਸਰਨੀ ਪਿਆਂ ਨੂੰ ਬਚਾਉਣ ਵਾਲੀ ਅਤੇ ਪ੍ਰਤਿਪਾਲਣਾ ਕਰਨ ਵਾਲੀ ਹੈ। ਦੈਂਤਾਂ ਨੂੰ ਨਾਸ ਕਰਨ ਵਾਲੀ ਹੈ, ਅਨੇਕਾਂ ਦੁੱਖਾਂ ਦਾ ਨਾਸ ਕਰਨ ਵਾਲੀ ਹੈ, ਉਹ ਪਾਪੀਆਂ ਨੂੰ ਤਾਰਨ ਵਾਲੀ ਹੈ, ਅਤੇ ਜਮਾਂ ਦੇ ਜਾਲ ਤੋਂ ਛੁਡਾ ਲੈਂਦੀ ਹੈ। ਦੁਰਗਾ ਵਰ ਦੇਣ ਦੇ ਯੋਗ ਹੈ, ਸ਼੍ਰੇਸਟ ਬੁੱਧੀ ਦੇਣ ਵਾਲੀ ਹੈ, ਜਦੋਂ ਉਹ ਵਰ ਦੇਵੇਗੀ, ਤਾਂ ਦਾਸ ਇਸ ਗ੍ਰੰਥ ਨੂੰ ਛੇਤੀ ਨਾਲ ਬਣਾ ਲਵੇਗਾ।। ੭।।

ਸ੍ਵੈਯਾ।। ਅੱਦ੍ਰਸੁਤਾ ਹੂੰ ਕੀ ਜੋ ਤਨਯਾ ਮਹਿਖਾਸੁਰ ਕੀ ਮਰਤਾ ਜੋਊ।।
ਇੰਦ੍ਰ ਕੋ ਰਾਜਹਿ ਕੀ ਦਿਵਈਯਾ ਕਰਤਾ ਬਧ ਸੁੰਭ ਨਿਸੁੰਭਹਿ ਦੋਊ।।
ਜੋ ਜਪ ਕੈ ਇਹ ਸੇਵ ਕਰੈ ਬਰ ਕੋ ਸੁ ਲਹੈ ਮਨ ਇੱਛਤ ਸੋਊ।।
ਲੋਕ ਬਿਖੈ ਉਹ ਕੀ ਸਮ ਤੁੱਲ ਗਰੀਬ ਨਿਵਾਜ ਨ ਦੂਸਰ ਕੋਊ।। ੮।।

ਪਦ ਅਰਥ - ਅੱਦ੍ਰਸੁਤਾ** =ਪਾਰਬਤੀ।। ਤਨਯਾ = ਪੁੱਤ੍ਰੀ , ਧੀ ਭਾਵ-ਕਾਲੀ ਦੇਵੀ।।

ਅਰਥ - ਉਹ ਪਾਰਬਤੀ ਦੀ ਪੁੱਤ੍ਰੀ ਕਾਲੀ ਹੈ, ਅਤੇ ਉਹ ਹੀ ਮਹਿਖਾਸੁਰ ਦੈਂਤ ਨੂੰ ਮਾਰਣ ਵਾਲੀ ਹੈ। ਉਹ ਇੰਦ੍ਰ ਨੂੰ ਰਾਜ ਦਿਵਾਉਣ ਵਾਲੀ ਹੈ, ਅਤੇ ਸੁੰਭ ਤੇ ਨਿਸੁੰਭ ਦੋਹਾਂ ਦੈਂਤਾਂ ਨੂੰ ਨਾਸ਼ ਕਰਨ ਵਾਲੀ ਹੈ, ਜੋ ਕੋਈ ਉਸ ਦਾ ਜਾਪ ਕਰਕੇ, ਉਸਦੀ ਸੇਵਾ ਕਰਦਾ ਹੈ, ਉਹ ਮਨ ਭਾਉਂਦੇ ਵਰ ਪ੍ਰਾਪਤ ਕਰ ਲੈਂਦਾ ਹੈ। ਸੰਸਾਰ ਵਿਚ ਉਸਦੇ ਬਰਾਬਰ ਹੋਰ ਕੋਈ ਦੂਜਾ ਗਰੀਬ ਨਿਵਾਜ ਨਹੀਂ ਹੈ।। ੮।।

## ਇਤਿ ਸ੍ਰੀ ਦੇਵੀ ਜੂ ਕੀ ਉਸਤਤਿ ਸਮਾਪਤ।।

---

**ਚੰਡੀ ਦੀ ਵਾਰ ਦੀ ੪੧ ਵੀਂ ਪੌੜੀ ਦੀ 'ਨਿਕਸੀ ਮੱਥਾ ਫੋੜਿ ਕੈ' ਦਾ ਨੋਟ ਪੜ੍ਹੋ।

**********************************************************************

## ਅਥ ਪ੍ਰਿਥਮੀ ਬ੍ਰਹਮਾ ਪਹਿ ਪੁਕਾਰਤ ਭਈ॥

ਸ੍ਵੈਯਾ॥ ਦਈਤਨ ਕੇ ਭਰ ਤੇ ਡਰ ਤੇ ਜੁ ਭਈ ਪ੍ਰਿਥਮੀ ਬਹੁ ਭਾਰਹਿ ਭਾਰੀ॥
ਗਾਇ ਕੋ ਰੂਪ ਤਬੈ ਧਰ ਕੈ ਬ੍ਰਹਮਾ ਰਿਖ ਪੈ ਚਲ ਜਾਇ ਪੁਕਾਰੀ ॥
ਬ੍ਰਹਮ ਕਹਯੋ ਤੁਮਹੂੰ ਹਮਹੂੰ ਮਿਲਿ ਜਾਇ ਤਹਾਂ ਜਹਿ ਹੈ ਬ੍ਰਤਧਾਰੀ॥
ਜਾਇ ਕਰੈ ਬਿਨਤੀ ਤਿਹ ਕੀ ਰਘੁਨਾਥ ਸੁਨੋ ਇਹ ਬਾਤ ਹਮਾਰੀ॥ ੯॥

ਪਦ ਅਰਥ - ਬ੍ਰਤਧਾਰੀ = ਮਹਾਂ ਵਿਸ਼ਨੂੰ॥ ਰਘੁਨਾਥ = ਇੰਦ੍ਰਿਯਾਂ ਦੇ ਪ੍ਰੇਰਕ ਪ੍ਰਮਾਤਮਾ॥

ਪ੍ਰਿਥਵੀ ਨੇ ਬ੍ਰਹਮਾ ਕੋਲ ਜਾ ਕੇ ਪੁਕਾਰ ਕਰਨੀ :-

ਅਰਥ - ਜਦੋਂ ਦੈਂਤਾਂ ਦੇ ਭਾਰ ਅਤੇ ਡਰ ਨਾਲ ਧਰਤੀ ਭਾਰੀ ਹੋ ਗਈ ਤਦੋਂ ਉਹ ਗਾਂ ਦਾ ਰੂਪ ਧਾਰਕੇ ਬ੍ਰਹਮਾ ਜੀ ਦੇ ਕੋਲ ਗਈ, ਅਤੇ ਜਾ ਕੇ ਪੁਕਾਰ ਕੀਤੀ। ਬ੍ਰਹਮਾ ਨੇ ਉਸਨੂੰ ਕਿਹਾ- ਤੂੰ ਭੀ ਅਤੇ ਮੈਂ ਭੀ, ਕੱਠੇ ਹੋਕੇ ਉਥੇ ਜਾਈਏ, ਜਿਥੇ ਮਹਾਂ ਵਿਸ਼ਨੂੰ ਰਹਿੰਦਾ ਹੈ ਉਸ ਦੇ ਪਾਸ ਜਾ ਕੇ ਬੇਨਤੀ ਕਰੀਏ-ਹੇ ਇੰਦ੍ਰਿਆਂ ਦੇ ਪ੍ਰੇਰਕ ਪ੍ਰਮਾਤਮਾ! ਸਾਡੀ ਇਹ ਅਰਜ ਸੁਣੋ॥ ੯॥

ਸ੍ਵੈਯਾ॥ ਬ੍ਰਹਮ ਕੋ ਅੱਗ੍ਰ ਸਭੈ ਧਰ ਕੈ ਸੁ ਤਹਾਂ ਕੋ ਚਲੈ ਤਨ ਕੇ ਤਨੀਆਂ॥
ਤਬ ਜਾਇ ਪੁਕਾਰ ਕਰੀ ਤਿਹ ਸਾਮੁਹਿ ਰੋਵਤ ਤਾ ਮੁਨਿ ਜਯੋ ਹਨੀਆਂ॥
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮਨ ਭੀਤਰ ਯੌ ਗਨੀਆਂ॥
ਜਿਮ ਲੂਟੇ ਤੇ ਅਗ੍ਰਜ ਚਉਧਰੀ ਕੈ ਕੁਟਵਾਰ ਪੈ ਕੂਕਤ ਹੈ ਬਨੀਆਂ॥ ੧੦॥

ਪਦ ਅਰਥ - ਤਨੀਆਂ = ਬਲ ਕਰਕੇ॥ ਹਨੀਆਂ = ਮਾਰਿਆ ਹੈ॥ ਗਨੀਆਂ=ਵਿਚਾਰਿਆ ਹੈ॥

ਅਰਥ - ਸਾਰੇ ਦੇਵਤੇ ਬ੍ਰਹਮਾਂ ਨੂੰ ਅੱਗੇ ਰਖਕੇ, ਤਨ ਦੇ ਬਲ ਕਰਕੇ ਉਧਰ ਨੂੰ ਤੁਰ ਪਏ ਤਦ ਉਥੇ ਜਾਕੇ ਉਸਦੇ ਸਾਹਮਣੇ ਪੁਕਾਰ ਕੀਤੀ, ਅਤੇ ਮੁਨੀ ਲੋਕ ਇਸ ਤਰ੍ਹਾਂ ਰੋਏ, ਜਿਵੇਂ ਕਿਸੇ ਨੇ ਮਾਰਿਆ ਹੁੰਦਾ ਹੈ। ਉਸ ਛਬਿ ਦੀ ਸੁੰਦਰ ਉਪਮਾ ਨੂੰ ਕਵੀ ਦੇ ਮਨ ਨੇ ਇਉਂ ਵਿਚਾਰਿਆ ਹੈ ਕਿ ਜਿਵੇਂ ਬਾਣੀਆਂ ਲੁਟਿਆ ਜਾਵੇ ਤੇ ਚੌਧਰੀ ਨੂੰ ਅੱਗੇ ਕਰਕੇ ਕੋਤਵਾਲ ਕੋਲ ਫਰਿਆਦ ਕਰੇ॥ ੧੦॥

ਸ੍ਵੈਯਾ॥ ਲੈ ਬ੍ਰਹਮਾ ਸੁਰ ਸੈਨ ਸਭੈ ਤਹ ਦਉਰ ਗਏ ਜਹ ਸਾਗਰ ਭਾਰੀ॥
ਗਾਇ ਪ੍ਰਨਾਮ ਕਰੋ ਤਿਨ ਕੋ ਅਪਨੈ ਲਖਿ ਬਾਰਨਿ ਬਾਰ ਪਖਾਰੀ॥
ਪਾਇ ਪਰੇ ਚਤੁਰਾਨਨ ਤਾਹਿ ਕੇ ਦੇਖਿ ਬਿਵਾਨ ਤਹਾ ਬ੍ਰਿਤਿਧਾਰੀ॥
ਬ੍ਰਹਮ ਕਹਯੋ ਬ੍ਰਹਮਾ ਕਹੁ ਜਾਹੁ ਅਉਤਾਰ ਲੈ ਮੈ ਜਰ ਦੈਤਨ ਮਾਰੀ॥ ੧੧॥

**************************************************************
ਪਦ ਅਰਥ - ਲਖਿ = ਨੈਣਾਂ ਦੇ।। ਬਾਰਨਿ = ਪਾਣੀ ਨਾਲ।। ਬਾਰ = ਦਰ ਨੂੰ।। ਬਿਵਾਨ = ਸਿੰਘਾਸਨ।। ਬ੍ਰਿਤਿਧਾਰੀ = ਮਰਯਾਦਾ ਦੇ ਧਾਰਨ ਵਾਲਾ।। ਬ੍ਰਹਮ = ਪਰਮਾਤਮਾਂ।।

ਅਰਥ - ਬ੍ਰਹਮਾਂ ਆਪਣੇ ਨਾਲ ਦੇਵਤਿਆਂ ਦੀ ਸਾਰੀ ਸੈਨਾਂ ਨੂੰ ਲੈ ਕੇ, ਭੱਜ ਕੇ ਉਥੇ ਗਿਆ, ਜਿਥੇ ਦੁਧ ਦਾ ਭਾਰੀ ਸਮੁੰਦਰ ਹੈ। ਧਰਤੀ ਰੂਪ ਗਊ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ, ਅਤੇ ਆਪਣੇ ਨੇਤ੍ਰਾਂ ਦੇ ਜਲ ਨਾਲ ਉਨ੍ਹਾਂ ਦੇ ਦਰ ਨੂੰ ਧੋ ਦਿੱਤਾ ਹੈ। ਉਥੇ ਸਿੰਘਾਸਣ ਉਤੇ ਮਰਯਾਦਾ ਦੇ ਧਾਰਨੀ ਮਹਾਂ ਵਿਸ਼ਨੂੰ ਨੂੰ ਵੇਖਕੇ ਉਨ੍ਹਾਂ ਦੇ ਚਰਨਾਂ ਉਤੇ ਬ੍ਰਹਮਾ ਡਿੱਗ ਪਿਆ। ਪ੍ਰਮੇਸ਼ਰ ਨੇ ਬ੍ਰਹਮਾਂ ਨੂੰ ਕਿਹਾ- ਤੂੰ ਜਾਹ, ਮੈਂ ਅਵਤਾਰ ਲੈਕੇ, ਦੈਂਤਾਂ ਦੀ ਜੜ੍ਹ ਨਾਸ ਕਰ ਦੇਵਾਂਗਾ।। ੧੧।।

**ਸ੍ਵੈਯਾ।। ਸ੍ਰਉਨਨ ਮੈ ਸੁਨਿ ਬ੍ਰਹਮ ਕੀ ਬਾਤ ਸਭੈ ਮਨ ਦੇਵਨ ਕੇ ਹਰਖਾਨੇ।।**
**ਕੈ ਕੈ ਪ੍ਰਨਾਮ ਚਲੇ ਗ੍ਰਹ ਆਪਨ ਲੋਕ ਸਭੈ ਅਪਨੇ ਕਰ ਮਾਨੇ।।**
**ਤਾ ਛਬਿ ਕੋ ਜਸ ਉੱਚ ਮਹਾਂ ਕਬਿ ਨੇ ਅਪਨੇ ਮਨ ਮੈ ਪਹਿਚਾਨੇ।।**
**ਗੋਧਨ ਭਾਂਤ ਗਯੋ ਸਭ ਲੋਕ ਮਨੋ ਸੁਰ ਜਾਇ ਬਹੋਰ ਕੈ ਆਨੇ।। ੧੨।।**

ਅਰਥ - ਪ੍ਰਮਾਤਮਾ ਦੀ ਬਾਰਤਾ ਨੂੰ ਕੰਨੀ ਸੁਣਕੇ, ਸਾਰੇ ਦੇਵਤਿਆਂ ਦੇ ਮਨ ਪ੍ਰਸੰਨ ਹੋ ਗਏ। ਸਾਰੇ ਦੇਵਤੇ ਪ੍ਰਨਾਮ ਕਰਕੇ ਆਪਣੇ ਘਰ ਨੂੰ ਤੁਰ ਪਏ, ਅਤੇ ਸਾਰੇ ਲੋਕਾਂ ਨੂੰ ਆਪਣੇ ਕਰਕੇ ਮੰਨ ਲਿਆ। ਉਸ ਸਮੇਂ ਦੀ ਸੁੰਦਰਤਾ ਨੂੰ ਮਹਾਂ ਕਵਿ ਜੀ ਨੇ ਆਪਣੇ ਮਨ ਵਿਚ ਇਸ ਉਪਮਾ ਨਾਲ ਪਛਾਣਿਆ ਹੈ ਕਿ ਜਿਵੇਂ ਗਊਆਂ ਦੇ ਗਵਾਚੇ ਹੋਏ ਵੱਗ ਨੂੰ ਦੇਵਤਿਆਂ ਨੇ ਮੋੜ ਕੇ ਲੈ ਆਂਦਾ ਹੋਵੇ ।। ੧੨ ।।

## ਬ੍ਰਹਮਾ ਬਾਚ।।

**ਦੋਹਰਾ।। ਫਿਰਿ ਹਰਿ ਇਹ ਆਗਿਆ ਦਈ ਦੇਵਨ ਸਕਲ ਬੁਲਾਇ।।**
**ਜਾਇ ਰੂਪ ਤੁਮ ਹੂੰ ਧਰੋ ਹਉ ਹੂੰ ਧਰਿ ਹੌ ਆਇ।। ੧੩।।**

ਅਰਥ - ਹਰੀ ਨੇ ਫੇਰ ਸਾਰੇ ਦੇਵਤਿਆਂ ਨੂੰ ਬੁਲਾਕੇ ਇਹ ਆਗਿਆ ਦਿੱਤੀ, "ਤੁਸੀਂ ਗੋਕਲ ਵਿਚ ਜਾਕੇ ਗੁਆਲ ਰੂਪ ਧਾਰੋ, ਮੈਂ ਭੀ ਕ੍ਰਿਸ਼ਨ ਅੰਵਤਾਰ ਧਾਰਨ ਕਰਕੇ ਉਥੇ ਆਵਾਂਗਾ"।। ੧੩।।

**ਬਾਤ ਸੁਨੀ ਜਬ ਦੇਵਤਨ ਕੋਟ ਪ੍ਰਨਾਮ ਜੁ ਕੀਨ।।**
**ਆਪ ਸਮੇਤ ਸੁਧਾਮੀਐ ਲੀਨੋ ਰੂਪ ਨਵੀਨ।। ੧੪।।**

ਪਦ ਅਰਥ - ਸੁਧਾਮੀਐ = ਆਪਣੇ ਘਰਾਂ ਵਾਲੀਆਂ।।

ਜਦ ਦੇਵਤਿਆਂ ਨੇ ਹਰੀ ਦੀ ਬਾਤ ਸੁਣੀ, ਤਾਂ ਉਨ੍ਹਾਂ ਨੇ ਕ੍ਰੋੜਾਂ ਵੇਰੀ ਪ੍ਰਨਾਮ ਕੀਤਾ। ਅਤੇ ਦੇਵਤਿਆਂ ਨੇ ਆਪ ਤੇ ਆਪਣੀਆਂ ਇਸਤ੍ਰੀਆਂ ਸਮੇਤ, ਨਵੇਂ ਰੂਪ ਧਾਰਨ ਕਰ ਲਏ।। ੧੪।।

ਦੋਹਰਾ।। ਰੂਪ ਧਰੇ ਸਭ ਸੁਰਨ ਯੌ ਭੂਮਿ ਮਾਹਿ ਇਹ ਭਾਇ।।
ਅਬ ਲੀਲਾ ਦੇਵਕੀ ਕੀ ਮੁਖ ਤੇ ਕਹੌ ਸੁਨਾਇ।। ੧੫।।

*ਅਰਥ* – ਸਾਰੇ ਦੇਵਤਿਆਂ ਨੇ ਮਨੁੱਖ ਰੂਪ ਧਾਰਨ ਕੀਤੇ ਅਤੇ ਇਸ ਤਰ੍ਹਾਂ ਧਰਤੀ ਉੱਤੇ ਆਏ। ਹੁਣ ਦੇਵਕੀ ਦੀ ਲੀਲ੍ਹਾ ਨੂੰ ਮੁਖੋਂ ਕਹਿਕੇ ਸੁਣਾਉਂਦੇ ਹਾਂ।। ੧੫।।

## ਇਤਿ ਸ੍ਰੀ ਬਿਸਨ ਅਵਤਾਰ ਹ੍ਵੈਬੋ ਬਰਨਨੰ।।

– – – –

## ਅਥ ਦੇਵਕੀ ਕੋ ਜਨਮ ਕਥਨੰ।।

ਦੋਹਰਾ।। ਉਗ੍ਰਸੈਨ ਕੀ ਕੰਨਿਕਾ ਨਾਮ ਦੇਵਕੀ ਤਾਸ।।
ਸੋਮਵਾਰ ਦਿਨ ਜਠਰ ਤੇ ਕੀਨੋ ਤਾਹਿ ਪ੍ਰਕਾਸ।। ੧੬।।

*ਅਰਥ* – ਉਗ੍ਰਸੈਨ ਦੀ ਕੰਨਯਾ, ਜਿਸਦਾ ਨਾਮ 'ਦੇਵਕੀ' ਸੀ। ਉਸਨੇ ਸੋਮਵਾਰ ਦੇ ਦਿਹਾੜੇ ਮਾਤਾ ਦੇ ਉਦਰ ਤੋਂ ਜਗਤ ਵਿਚ ਪ੍ਰਕਾਸ਼ ਕੀਤਾ ਅਰਥਾਤ ਜਨਮ ਲਿਆ।। ੧੬।।

ਖੁਲਾਸਾ–ਪਵਨ ਰੇਖਾ ਦੀ ਕੁੱਖੋਂ ਆਹੁਕ ਦਾ ਪੁੱਤ੍ਰ ਉਗ੍ਰਸੈਨ ਯਾਦਵ ਕੁਲ ਵਿਚ ਹੋਯਾ ਹੈ, ਜੋ ਕਰਤਾਰ ਦਾ ਭਗਤ ਤੇ ਪਰਉਪਕਾਰੀ ਪੁਰਸ਼ ਸੀ, ਇਸ ਨੇ ਮਥੁਰਾ ਦਾ ਰਾਜ ਬਹੁਤ ਧਰਮ ਨੀਤੀ ਨਾਲ ਕੀਤਾ ਹੈ, ਇਸ ਦਾ ਪੁੱਤ੍ਰ ਕੰਸ ਸੀ। ਉਗ੍ਰਸੈਨ ਦਾ ਛੋਟਾ ਭਾਈ 'ਦੇਵਕ' ਸੀ, ਜਿਸਦੀ ਪੁੱਤ੍ਰੀ 'ਦੇਵਕੀ' ਸੀ, ਪਰ ਉਗ੍ਰਸੈਨ ਨੇ ਆਪਣੀ ਭਤੀਜੀ ਨੂੰ ਪੁਤ੍ਰੀ ਕਰ ਕੇ ਪਾਲਿਆ ਸੀ, ਜਿਸ ਕਰ ਕੇ ਦੇਵਕੀ ਉਗ੍ਰਸੈਨ ਦੀ ਪੁਤ੍ਰੀ ਦੁਨੀਆਂ ਵਿਚ ਮਸ਼ਹੂਰ ਹੋਈ।

## ਇਤਿ ਦੇਵਕੀ ਕੋ ਜਨਮੁ ਬਰਨਨੰ ਪ੍ਰਿਥਮ ਧਿਆਇ ਸਮਾਪਤ ਮਸਤੁ।।

– – – –

## ਅਥ ਦੇਵਕੀ ਕੋ ਬਰ ਢੂੰਢਬੋ ਕਥਨੰ।।

ਦੋਹਰਾ।। ਜਬੈ ਭਈ ਵਹਿ ਕੰਨਿਕਾ ਸੁੰਦਰ ਬਰ ਕੇ ਜੋਗੁ।।
ਰਾਜ ਕਹੀ ਬਰ ਕੇ ਨੀਮਿਤ ਢੂੰਢਹੁ ਅਪਨਾ ਲੋਗੁ।। ੧੭।।

*ਅਰਥ* – ਜਦ ਉਹ 'ਦੇਵਕੀ' ਨਾਮ ਦੀ ਸੁੰਦਰ ਕੰਨਯਾ ਵਰ ਦੇ ਲਾਇਕ ਹੋਈ। ਤਦੋਂ ਰਾਜੇ ਨੇ ਆਪਣੇ ਲੋਕਾਂ ਨੂੰ ਉਸਦੇ ਵਾਸਤੇ ਵਰ ਢੂੰਢਣ ਲਈ ਕਿਹਾ।। ੧੭।।

ਦੋਹਰਾ।। ਦੂਤ ਪਠਯੋ ਤਿਨ ਜਾਇ ਕੈ ਨਿਰਖਯੋ ਹੈ ਬਸੁਦੇਵ।।
ਮਦਨ ਬਦਨ ਸੁਖ ਕੋ ਸਦਨ ਲਖੈ ਤੱਤ ਕੋ ਭੇਵ।। ੧੮।।

**********************************************************

ਪਦ ਅਰਥ - ਮਦਨ = ਕਾਮਦੇਵ।। ਬਦਨ = ਚੇਹਰੇ ਵਾਲਾ।।

ਅਰਥ - ਰਾਜਾ ਉਗ੍ਰਸੈਨ ਨੇ ਵਰ ਨੂੰ ਢੂੰਢਣ ਲਈ ਜੋ ਦੂਤ ਭੇਜਿਆ ਸੀ, ਉਸਨੇ ਜਾ ਕੇ 'ਬਸੁਦੇਵ' ਨਾਮ ਦੇ ਯਾਦਵ ਨੂੰ ਵੇਖਿਆ। ਜੋ ਕਾਮਦੇਵ ਦੇ ਸਮਾਨ ਸੁੰਦਰ ਚਿਹਰੇ ਵਾਲਾ, ਸੁਖਾਂ ਦਾ ਘਰ ਅਤੇ ਸਾਰੇ ਤੱਤਾਂ ਦੇ ਭੇਦ ਨੂੰ ਜਾਣਨ ਵਾਲਾ ਹੈ ।। ੧੮।।

**ਕਬਿਤੁ।। ਦੀਨੋ ਹੈ ਤਿਲਕੁ ਜਾਇ ਭਾਲ ਬਸੁਦੇਵ ਜੂ ਕੇ**
**ਡਾਰਯੋ ਨਾਰੀਏਰ ਗੋਦ ਮਾਹਿ ਦੈ ਅਸੀਸ ਕੌ।।**
**ਦੀਨੀ ਹੈ ਬਡਾਈ ਪੈ ਮਿਠਾਈ ਹੂੰ ਤੇ ਮੀਠੀ ਸਭ**
**ਜਨ ਮਨ ਭਾਈ ਅਉਰ ਈਸਨ ਕੇ ਈਸ ਕੌ।।**
**ਮਨ ਜੋ ਪੈ ਆਈ ਸੋ ਤੋ ਕਹਿ ਕੈ ਸੁਨਾਈ**
**ਤਾ ਕੀ ਸੋਭਾ ਸਭ ਭਾਈ ਮਨ ਮੱਧ ਘਰਨੀਸ ਕੌ।।**
**ਸਾਰੇ ਜਗ ਗਾਈ ਜਿਨ ਸੋਭਾ ਜਾ ਕੀ ਗਾਈ ਸੋ ਤੋ**
**ਏਕ ਲੋਕ ਕਹਾ ਲੋਕ ਭੇਦੇ ਬੀਸ ਤੀਸ ਕੌ।। ੧੯।।**

ਅਰਥ - ਦੂਤ ਨੇ ਜਾਕੇ 'ਬਾਸੁਦੇਵ' ਦੇ ਮੱਥੇ ਤੇ ਤਿਲਕ ਕਰ ਦਿਤਾ, ਅਤੇ ਝੋਲੀ ਵਿਚ ਨਾਰੀਏਲ ਪਾਕੇ ਵਧਾਈ ਦਿਤੀ। ਇਸ ਤਰ੍ਹਾਂ ਦੀ ਵਡਿਆਈ ਬਸੁਦੇਵ ਨੂੰ ਦਿੱਤੀ, ਜੋ ਮਿਸ਼ਰੀ ਨਾਲੋਂ ਭੀ ਮਿੱਠੀ ਸੀ, ਸਾਰੇ ਪੁਰਸ਼ਾਂ ਦੇ ਮਨ ਨੂੰ, ਅਤੇ ਰਾਜਿਆਂ ਦੇ ਰਾਜੇ ਉਗ੍ਰਸੈਨ ਨੂੰ ਭੀ ਚੰਗੀ ਲੱਗੀ। ਜੋ ਦੂਤ ਦੇ ਮਨ ਵਿਚ ਆਈ ਹੈ, ਉਸਦੀ ਓਹੀ ਸੋਭਾ ਕਹਿਕੇ ਦੂਤ ਨੇ ਰਾਜੇ ਨੂੰ ਸੁਣਾਈ ਹੈ ਜੋ ਸਭਨਾਂ ਨੂੰ ਅਤੇ ਪਟਰਾਣੀ ਦੇ ਮਨ ਨੂੰ ਚੰਗੀ ਲੱਗੀ। ਜਿਸ ਦੀ ਸੋਭਾ ਸਾਰੇ ਜਗਤ ਨੇ ਗਾਈ ਕਿਉਂਕਿ ਜਿਸ ਕਿਸ ਨੇ ਪ੍ਰੋਹਤ ਪਾਸੋਂ ਸੁਣੀ ਹੈ ਉਸ ਨੇ ਅੱਗੇ ਜਾ ਕੇ ਹੋਰਨਾਂ ਅੱਗੇ ਸੋਭਾ ਗਾਂਵੀ ਹੈ ਇਹ ਲੋਕ ਦੀ ਕੀਹ ਗੱਲ ਹੈ? ਬਸੁਦੇਵ ਦੀ ਸੋਭਾ ਨੇ ਵੀਹਾਂ-ਤੀਹਾਂ ਲੋਕਾਂ ਨੂੰ ਵਿੰਨ੍ਹ ਲਿਆ ਹੈ, ਅਰਥਾਤ ਮਥੁਰਾ ਪੁਰੀ ਵਿਚ ਹੀ ਬਸੁਦੇਵ ਦੀ ਸੋਭਾ ਨਹੀਂ ਹੋ ਰਹੀ, ਸਾਰੇ ਸੰਸਾਰ ਵਿਚ ਬਸੁਦੇਵ ਦੀ ਸੋਭਾ ਫੈਲੀ ਹੋਈ ਹੈ।। ੧੯।।

ਖੁਲਾਸਾ- ਮਰਿਸ਼ਾ ਦੇ ਉਦਰ ਤੋਂ ਦੇਵਮੀਢ ਦਾ ਪੁਤ੍ਰ 'ਬਸੁਦੇਵ' ਸੀ, ਜਿਸ ਦੀ ਭੈਣ ਕੁੰਤੀ ਰਾਜਾ ਪਾਂਡੂ ਨੂੰ ਵਿਆਹੀ ਗਈ ਸੀ, ਇਸਦੀਆਂ ਬਾਰਾਂ ਪਤਨੀਆਂ ਸਨ, ਜਿਨ੍ਹਾਂ ਦੇ ਨਾਮ-ਪੌਰਵੀ, ਰੋਹਿਣੀ, ਮਦਿਰਾ, ਧਰਾ, ਵੈਸ਼ਾਖੀ, ਭਦ੍ਰਾ, ਸੁਨਾਮਨੀ, ਸਹਦੇਵਾ, ਸਾਂਤਿਦੇਵਾ, ਸੁਦੇਵਾ, ਦੇਵਰਖ੍ਯਿਤਾ ਅਤੇ ਦੇਵਕੀ ਸਨ, ਜਿਨ੍ਹਾਂ ਵਿਚੋਂ ਰੋਹਿਣੀ ਦੇ ਉਦਰ ਤੋਂ ਬਲਭੱਦ੍ਰ ਜੀ ਦਾ ਤੇ ਦੇਵਕੀ ਜੀ ਤੋਂ ਕ੍ਰਿਸਨ ਜੀ ਦਾ ਜਨਮ ਹੋਇਆ।।

ਦੋਹਰਾ।। ਕੰਸ ਬਾਸਦੇਵੈ ਤਬੈ ਜੋਰਿਓ ਬਯਾਹ ਸਮਾਜ।।
ਪ੍ਰਸੰਨਯ ਭਏ ਸਭ ਧਰਨ ਮੈ ਬਾਜਨ ਲਾਗੇ ਬਾਜ।। ੨੦।।

*ਅਰਥ* - ਕੰਸ ਅਤੇ ਬਸੁਦੇਵ ਨੇ ਵਿਆਹ ਦਾ ਸਮਾਨ ਕੱਠਾ ਕੀਤਾ। ਸਾਰੇ ਜਗਤ ਵਿਚ ਖੁਸ਼ੀਆਂ ਹੋਈਆਂ ਅਤੇ ਵਾਜੇ ਵੱਜਣ ਲੱਗ ਪਏ।। ੨੦।।

## ਅਥ ਦੇਵਕੀ ਕੋ ਬਯਾਹ ਕਥਨੰ।।

ਸ੍ਵੈਯਾ।। ਆਸਨਿ ਦਿੱਜਨ ਕੋ ਧਰ ਕੈ ਤਰ ਤਾ ਕੋ ਨਵਾਇ ਲੈ ਜਾਇ ਬੈਠਾਯੋ।।
ਕੁੰਕਮ ਕੋ ਘਸ ਕੈ ਕਰ ਪ੍ਰੋਹਿਤਿ ਬੇਦਨ ਕੀ ਧੁਨ ਸੋ ਤਿਹ ਲਾਯੋ।।
ਡਾਰਤ ਫੂਲ ਪਚਾਮ੍ਰਿਤਿ ਅੱਛਤ ਮੰਗਲਚਾਰ ਭਯੋ ਮਨ ਭਾਯੋ।।
ਭਾਟ ਕਲਾਵਤ ਅਉਰ ਗੁਨੀ ਸਭ ਲੈ ਬਖਸੀਸ ਮਹਾਂ ਜਸੁ ਗਾਯੋ।। ੨੧।।

ਹੁਣ ਦੇਵਕੀ ਦੇ ਵਿਆਹ ਦਾ ਕਥਨ ਕਰਦੇ ਹਨ।

*ਅਰਥ* - ਬ੍ਰਾਹਮਣਾਂ ਦੇ ਆਸਣ ਤੋਂ ਨੀਵਾਂ ਆਸਣ ਧਰਕੇ, ਬਸੁਦੇਵ ਨੂੰ ਲਿਜਾਕੇ ਉਸ ਉਤੇ ਬਿਠਾ ਦਿੱਤਾ। ਪ੍ਰੋਹਤ ਨੇ ਕੇਸਰ ਨੂੰ ਘਸਾ ਕੇ, ਵੇਦਾਂ ਦੇ ਮੰਤ੍ਰਾਂ ਦਾ ਉਚਾਰਨ ਕਰਕੇ ਉਸ ਬਸੁਦੇਵ ਨੂੰ ਤਿਲਕ ਲਗਾ ਦਿੱਤਾ। ਫੁੱਲ ਬਸੁਦੇਵ ਦੇ ਉਪਰ ਵਰਸਾਉਂਦੇ ਹਨ।* ਪੰਚਾਮ੍ਰਿਤ, ਚਾਵਲ ਤੇ ਮਨ ਭਾਉਂਦੇ ਮੰਗਲਾਚਾਰਾਂ ਪੂਜਨ ਹੋਇਆ ਹੈ। ਭੰਡ, ਕਲੌਂਤ ਅਤੇ ਹੋਰ ਸਭ ਤਰ੍ਹਾਂ ਦੇ ਗੁਣਾਂ ਵਾਲਿਆਂ ਨੇ ਵੱਡਾ ਜਸ ਗਾਵਿਆਂ ਹੈ ਅਤੇ ਬਖਸ਼ੀਸਾਂ ਲਈਆਂ ਹਨ।। ੨੧।।

ਦੋਹਰਾ।। ਰੀਤ ਬਰਾਤਨ ਦੁਲਹ ਕੀ ਬਾਸਦੇਵ ਸਭ ਕੀਨ।।
ਤਬੈ ਕਾਜ ਚਲਬੇ ਨਿਮਿਤ ਮਥਰਾ ਮੈ ਮਨੁ ਦੀਨ।। ੨੨।।

*ਅਰਥ* - ਬਸੁਦੇਵ ਨੇ ਜਾਂਞੀਆਂ ਤੇ ਲਾੜੇ ਦੀ ਸਾਰੀ ਰਸਮ ਪੂਰੀ ਕੀਤੀ ਹੈ। ਫੇਰ ਮਥੁਰਾ ਨੂੰ ਚਲਣ ਦੇ ਵਾਸਤੇ ਮਨ ਦਾ ਧਿਆਨ ਦਿੱਤਾ।। ੨੨।।

ਬਾਸਦੇਵ ਕੋ ਆਗਮਨ ਉਗ੍ਰਸੈਨ ਸੁਨ ਲੀਨ।।
ਚਮੂੰ ਸਭੈ ਚਤੁਰੰਗਨੀ ਭੇਜ ਅਗਮਨੈ ਦੀਨ।।੨੩।।

ਬਸੁਦੇਵ ਦਾ ਆਉਣਾ ਉਗ੍ਰਸੈਨ ਨੇ ਸੁਣ ਲਿਆ। ਤਾਂ ਆਪਣੀ ਚਾਰ ਤਰ੍ਹਾਂ ਦੀ ਸਾਰੀ ਫੌਜ ਨੂੰ ਉਨ੍ਹਾਂ ਦੀ ਆਉ ਭਗਤ ਵਾਸਤੇ ਭੇਜ ਦਿੱਤਾ ਹੈ।। ੨੩।।

---

*ਇਕ ਤਰ੍ਹਾਂ ਦਾ ਸੁਾਦਿਸ਼ਟ ਪਤਲਾ ਦ੍ਰਵਯ-ਜੋ ਦੁੱਧ, ਦਹੀਂ, ਘਿਉ, ਖੰਡ ਅਤੇ ਸ਼ੈਹਦ ਦੇ ਮੇਲ ਤੋਂ ਬਣਦਾ ਹੈ ਅਤੇ ਦੇਵਤਿਆਂ ਨੂੰ ਇਸ਼ਨਾਨ ਕਰਵਾਉਣ ਦੇ ਕੰਮ ਆਉਂਦਾ ਹੈ। (ਹਿੰ: ਸ਼: ਸਾ, ੧੯੨੨)

ਸ੍ਵੈਯਾ।। ਆਪਸ ਮੈ ਮਿਲਬੇ ਹਿਤ ਕੌ ਦਲ ਸਾਜ ਚਲੈ ਧੁਜਨੀਪਤਿ ਐਸੇ।।
ਲਾਲ ਕਰੇ ਪਟ ਪੈਂ ਡਰ ਕੇਸਰ ਰੰਗ ਭਰੇ ਪ੍ਰਤਨਾਪਤਿ ਕੈਸੇ।।
ਰੰਚਕ ਤਾ ਛਬ ਢੂੰਡ ਲਈ ਕਬਿ ਨੇ ਮਨ ਕੇ ਪੁਨ ਭੀਤਰ ਮੈ ਸੇ।।
ਦੇਖਨ ਕਉਤਕਿ ਬਯਾਹਹਿ ਕੋ ਨਿਕਸੇ ਇਹ ਕੁੰਕਮ ਆਨੰਦ ਜੈਸੇ।। ੨੪।।

ਅਰਥ - ਆਪੋ ਵਿਚ ਮਿਲਣ ਦੇ ਵਾਸਤੇ, ਫੌਜਾਂ ਨੂੰ ਸਜਾਕੇ, ਸੈਨਾਪਤੀ ਇਸ ਤਰ੍ਹਾਂ ਤੁਰ ਪਏ ਹਨ। ਕਪੜਿਆਂ ਉਤੇ ਕੇਸਰ ਪਾਕੇ, ਉਨ੍ਹਾਂ ਨੂੰ ਲਾਲ ਕਰ ਲਿਆ ਹੈ, ਸੈਨਾਪਤੀ ਕਿਸ ਤਰ੍ਹਾਂ ਦੇ ਰੰਗ ਨਾਲ ਭਰੇ ਹੋਏ ਹਨ ਉਸ ਸੁੰਦਰਤਾ ਦੀ ਸੋਭਾ ਕਵਿ ਨੇ ਆਪਣੇ ਮਨ ਵਿਚ ਥੋੜ੍ਹੀ ਜੇਹੀ ਢੂੰਡ ਲਈ ਹੈ। ਮਾਨੋਂ ਵਿਆਹ ਦੇ ਕੌਤਕ ਨੂੰ ਵੇਖਣ ਵਾਸਤੇ, ਹਿਰਦੇ ਵਿਚੋਂ ਅਨੰਦ ਹੀ ਇਹ ਕੇਸਰ ਰੂਪ ਹੋਕੇ ਬਾਹਰ ਨਿਕਲਿਆ ਹੈ।। ੨੪।।

ਦੋਹਰਾ।। ਕੰਸ ਅਵਰ ਬਸਦੇਵ ਜੂ ਆਪਸਿ ਮੈ ਮਿਲਿ ਅੰਗ।।
ਤਬੈ ਬਹੁਰਿ ਦੇਵਨ ਲਗੈ ਗਾਰੀ ਰੰਗਾ ਰੰਗ।। ੨੫।।

ਅਰਥ - ਕੰਸ ਅਤੇ ਬਾਸੁਦੇਵ ਜੀ ਆਪੋ ਵਿਚ ਗਲ ਲੱਗਕੇ ਮਿਲੇ। ਤਦ ਫੇਰ ਮਗਰੋਂ ਜਾਂਞੀਆਂ ਨੂੰ ਵੰਨ ਸੁਵੰਨੀਆਂ ਗਾਲ੍ਹਾਂ ਦੇਣ ਲਗੇ, ਅਰਥਾਤ ਜੰਞ ਦੇ ਢੁਕਾਉ ਵੇਲੇ ਤ੍ਰੀਮਤਾਂ ਸਿੱਠਣੀਆਂ ਦੇਣ ਲੱਗ ਪਈਆਂ ਹਨ।। ੨੫।।

ਸੋਰਠਾ।। ਦੁੰਦਭਿ ਤਬੈ ਬਜਾਇ ਆਏ ਜੋ ਮਥੁਰਾ ਨਿਕਟਿ।।
ਤਾ ਛਬਿ ਕੋ ਨਿਰਖਾਇ ਹਰਖ ਭਯੋ ਹਰਖਾਇ ਕੈ।। ੨੬।।

ਅਰਥ - ਜਾਂਞੀ ਭੀ ਧੌਂਸੇ ਵਜਾਉਂਦੇ ਹੋਏ ਮਥਰਾ ਦੇ ਨੇੜੇ ਆਏ ਹਨ। ਉਸ ਵੇਲੇ ਦੀ ਸੁੰਦਰਤਾ ਨੂੰ ਵੇਖਕੇ ਅਨੰਦ ਨੂੰ ਭੀ ਅਨੰਦ ਹੋ ਰਿਹਾ ਹੈ।। ੨੬।।

ਸ੍ਵੈਯਾ।। ਆਵਤ ਕੌ ਸੁਨਿ ਕੈ ਬਸਦੇਵਹਿ ਰੂਪ ਸਜੇ ਅਪਨੇ ਤਨ ਨਾਰੀ।।
ਗਾਵਤ ਗੀਤ ਬਜਾਵਤ ਤਾਲ ਦਿਵਾਵਤਿ ਆਵਤ ਨਾਗਰ ਨਾਰੀ।।
ਕੋਠਨ ਪੈ ਨਿਰਖੈ ਚੜ ਤਾਸਨਿ ਤਾ ਛਬਿ ਕੀ ਉਪਮਾ ਜੀਅ ਧਾਰੀ।।
ਬੈਠ ਬਿਵਾਨ ਕੁਟੰਬ ਸਮੇਤ ਸੁ ਦੇਖਤ ਦੇਵਨ ਕੀ ਮਹਤਾਰੀ।। ੨੭।।

ਅਰਥ - ਬਸੁਦੇਵ ਦਾ ਜੰਞ ਲੈ ਕੇ ਆਉਣਾ ਸੁਣਕੇ, ਇਸਤ੍ਰੀਆਂ ਨੇ ਆਪਣੇ ਤਨ ਅਤੇ ਰੂਪ ਨੂੰ ਸਜਾਇਆ ਹੈ। ਕਈ ਗੀਤ ਗਾਉਂਦੀਆਂ, ਤਾਲੀਆਂ ਵਜਾਂਦੀਆਂ ਅਤੇ ਆਪੋ ਵਿਚ ਸਿੱਠਣੀਆਂ ਦੇਂਦੀਆਂ [illegible] ਹੋਈਆਂ ਨਗਰ ਦੀਆਂ ਇਸਤ੍ਰੀਆਂ ਆ ਰਹੀਆਂ ਹਨ। ਕਈ ਕੋਠਿਆਂ ਉਤੇ ਚੜ੍ਹਕੇ

ਉਨ੍ਹਾਂ ਨੂੰ ਵੇਖਦੀਆਂ ਹਨ, ਉਸ ਸੁੰਦਰਤਾ ਦੀ ਉਪਮਾਂ ਕਵਿ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਦੀ ਵਸਾਈ ਹੋਈ ਹੈ। ਕਿ ਮਾਨੋ ਦੇਵਤਿਆਂ ਦੀਆਂ ਮਾਵਾਂ, ਕੁਟੰਬ ਸਮੇਤ ਬਿਮਾਨਾਂ ਵਿਚ ਬੈਠਕੇ ਇਸ ਉਤਸ਼ਵ ਨੂੰ ਵੇਖਣ ਲਈ ਆਈਆਂ ਹਨ।। ੨੭।।

**ਕਬਿੱਤੁ।। ਬਾਸਦੇਵ ਆਯੋ ਰਾਜੈ ਮੰਡਲ ਬਨਾਯੋ**
**ਮਨ ਮਹਾਂ ਸੁਖ ਪਾਯੋ ਤਾ ਕੋ ਆਨਨ ਨਿਰਖ ਕੈ।।**
**ਸੁਗੰਧ ਲਗਾਯੋ ਰਾਗ ਗਾਇਨਨ ਗਾਯੋ**
**ਤਿਸੈ ਬਹੁਤੁ ਦਿਵਾਯੋ ਬਰ ਲਿਆਯੋ ਜੋ ਪਰਖ ਕੈ।।**
**ਛਾਤੀ ਹਾਥੁ ਲਾਯੋ ਸੀਸ ਨਿਆਯੋ ਉਗ੍ਰਸੈਨ**
**ਤਬੈ ਆਦਰ ਪਠਾਯੋ ਪੂਜ ਮਨ ਮੈ ਹਰਖ ਕੈ।।**
**ਭਯੋ ਜਨ ਮੰਗਨ ਨ ਭੂਮ ਪਰ ਬਾਦਰ ਸੋ**
**ਰਾਜਾ ਉਗ੍ਰਸੈਨ ਗਯੋ ਕੰਚਨ ਬਰਖ ਕੈ।। ੨੮।।**

*ਅਰਥ* - ਜਦ ਬਾਸੁਦੇਵ ਆਯਾ ਤਾਂ ਰਾਜੇ ਉਗ੍ਰਸੈਨ ਨੇ ਨਗਰ ਦੀ ਫ਼ੌਜ ਨੂੰ ਸਲਾਮੀ ਲਈ ਫਾਲਨ ਕੀਤਾ, ਅਤੇ ਉਸਦਾ ਮੂੰਹ ਵੇਖ ਕੇ, ਮਨ ਵਿਚ ਵੱਡਾ ਸੁਖ ਪਾਇਆ। ਗਾਂਧੀਆਂ ਨੇ ਬਾਸੁਦੇਵ ਨੂੰ ਅਤਰ ਆਦਿਕ ਲਗਾਇਆ ਹੈ, ਗਵੱਈਆਂ ਨੇ ਰਾਗ ਗਾਏ ਹਨ ਅਤੇ ਉਸਨੂੰ ਬਹੁਤ ਸਾਰਾ ਧਨ ਖਜਾਨੇ ਵਿਚੋਂ ਦਿਵਾਇਆ ਹੈ ਜੋ ਵਰ ਨੂੰ ਪਰਖਕੇ ਲਿਆਇਆ ਸੀ। ਉਗ੍ਰਸੈਨ ਨੇ ਸਤਿਕਾਰ ਵਾਸਤੇ ਆਪਣੀ ਛਾਤੀ ਤੇ ਹੱਥ ਰੱਖਿਆ, ਅਗੋਂ ਬਾਸੁਦੇਵ ਨੇ ਸਿਰ ਨਿਵਾ ਦਿੱਤਾ, ਫੇਰ ਉਗ੍ਰਸੈਨ ਨੇ ਆਦਰ ਨਾਲ ਭੇਜ ਦਿੱਤਾ, ਅਤੇ ਮਨ ਵਿਚ ਪ੍ਰਸੰਨ ਹੋਕੇ ਪੂਜਾ ਕੀਤੀ। ਕੋਈ ਪੁਰਸ਼ ਭੀ ਮੁੜਕੇ ਮੰਗਤਾ ਨਹੀਂ ਹੋਇਆ, ਕਿਉਂਕਿ ਰਾਜੇ ਉਗ੍ਰਸੈਨ ਨੇ ਬੱਦਲ ਬਣ ਕੇ ਸੋਨੇ ਦਾ ਮੀਂਹ ਵਸਾ ਦਿੱਤਾ ਹੈ।। ੨੮।।

**ਦੋਹਰਾ।। ਉਗ੍ਰਸੈਨ ਤਬ ਕੰਸ ਕੋ ਲਯੋ ਹਜੂਰ ਬੁਲਾਇ।।**
**ਕਹਯੋ ਸਾਥ ਤੁਮ ਜਾਇ ਕੈ ਦੇਹੁ ਭੰਡਾਰ ਖੁਲਾਇ।। ੨੯।।**

*ਅਰਥ* - ਉਗ੍ਰਸੈਨ ਨੇ ਕੰਸ ਨੂੰ ਕੋਲ ਸੱਦਿਆ ਅਤੇ ਕਿਹਾ ਕਿ ਤੂੰ ਨਾਲ ਜਾਹ ਅਤੇ ਜਾਕੇ ਇਨ੍ਹਾਂ ਦੇ ਡੇਰੇ ਵਿਚ ਇਕ ਮੋਦੀਖਾਨਾ ਖੁਲ੍ਹਵਾ ਦੇਹ।। ੨੯।।

**ਅਉਰ ਸਮਗਰੀ ਅੰਨਯ ਕੀ ਲੈ ਜਾ ਤਾ ਕੇ ਪਾਸਿ।।**
**ਕਰਿ ਪ੍ਰਨਾਮੁ ਤਾ ਕੋ ਤਬੈ ਇਉ ਕਰੀਯੋ ਅਰਦਾਸ।। ੩੦।।**

*ਅਰਥ* - ਅੰਨ ਆਦਿਕ ਹੋਰ ਜੋ ਸਮਗਰੀ ਚਾਹੀਦੀ ਹੈ, ਸਭ ਉਨ੍ਹਾਂ ਦੇ ਕੋਲ ਹੀ ਲੈ ਜਾਹ।

**********************************************************

ਪਹਿਲੋਂ ਉਸ ਬਾਸੁਦੇਵ ਨੂੰ ਪ੍ਰਣਾਮ ਕਰੀਂ, ਫੇਰ ਇਸ ਤਰ੍ਹਾਂ ਬੇਨਤੀ ਕਰੀਂ।। ੩੦।।

**ਕਾਲ ਰਾਤ੍ਰ ਕੋ ਬਯਾਹ ਹੈ ਕੰਸਹਿ ਕਹੀ ਸੁਨਾਇ।।**
**ਬਾਸਦੇਵ ਪ੍ਰੋਹਤ ਕਹੀ ਭਲੀ ਜੁ ਤੁਮੈ ਸੁਹਾਇ।। ੩੧।।**

ਅਰਥ - ਕੰਸ ਨੇ ਬਾਸਦੇਵ ਨੂੰ ਇਹ ਗੱਲ ਸੁਣਾਕੇ ਆਖੀ ਕੱਲ੍ਹ ਰਾਤ ਨੂੰ ਵਿਆਹ ਹੋਵੇਗਾ। ਅੱਗੋਂ ਬਾਸੁਦੇਵ ਦੇ ਪ੍ਰੋਹਤ ਨੇ ਕਿਹਾ - ਜੋ ਤੁਹਾਨੂੰ ਭਾਉਂਦੀ ਹੈ, ਉਹੀ ਗੱਲ ਚੰਗੀ ਹੈ।। ੩੧।।

**ਕੰਸ ਕਹਯੋ ਕਰਿ ਜੋਰਿ ਤਬ ਸਭੈ ਬਾਤ ਕੋ ਭੇਵ।।**
**ਸਾਧ ਸਾਧ ਪੰਡਿਤ ਕਹਯੋ ਅਸ ਮਾਨੀ ਬਸੁਦੇਵ।। ੩੨।।**

ਅਰਥ - ਕੰਸ ਨੇ ਹੱਥ ਜੋੜਕੇ, ਸਾਰੀ ਗੱਲ ਦਾ ਭੇਦ ਕਹਿ ਦਿੱਤਾ। ਬਾਸੁਦੇਵ ਦੇ ਪ੍ਰੋਹਤ ਨੇ ਹਰ ਗੱਲ ਵਿਚ ਭਲਾ ਭਲਾ ਕਿਹਾ ਭਾਵ ਸਿਫਤ ਕੀਤੀ ਅਤੇ ਬਾਸੁਦੇਵ ਨੇ ਭੀ ਅਜੇਹਾ ਹੀ ਮੰਨ ਲਿਆ ਹੈ।। ੩੨।।

**ਸ੍ਵੈਯਾ।। ਰਾਤ ਬਿਤੀਤ ਭਈ ਅਰ ਪ੍ਰਾਤ ਭਈ ਫਿਰ ਰਾਤ ਤਬੈ ਚੜ ਆਏ।।**
**ਛਾਡ ਦਏ ਹਥਿ ਫੂਲ ਹਜਾਰ ਦੋ ਊਭੁਚ ਪਯੋਧਰ ਐਸ ਫਿਰਾਏ।।**
**ਅਉਰ ਹਵਾਇ ਚਲੀ ਨਭ ਕੋ ਉਪਮਾ ਤਿਹ ਕੀ ਕਬਿ ਸਯਾਮ ਸੁਨਾਏ।।**
**ਦੇਖਹਿ ਕਉਤਕ ਦੇਵ ਸਭੈ ਤਿਹ ਤੇ ਮਨੋ ਕਾਗਦ ਕੋਟ ਪਠਾਏ।। ੩੩।।**

ਪਦ ਅਰਥ - ਫੂਲ=ਫੁੱਲਝੜੀਆਂ।। ਊਭੁਚ=ਆਤਸ਼ਬਾਜੀ।। ਪਯੋਧਰ=ਬੱਦਲਾਂ।।

ਅਰਥ - ਰਾਤ ਬੀਤ ਗਈ ਅਤੇ ਦਿਨ ਚੜ੍ਹ ਆਇਆ, ਫਿਰ ਜਦ ਰਾਤ ਹੋਈ, ਤਦੋਂ ਹੀ ਜਾਂਞੀਂ ਚੜ੍ਹ ਆਏ। ਦੋ ਹਜਾਰ ਹੱਥਾਂ ਵਿਚ ਫੁੱਲਝੜੀਆਂ ਚਲਦੀਆਂ ਹਨ, ਅਤੇ ਆਤਸ਼ਬਾਜ਼ੀ ਦੇ ਬੁਰਜ ਬੱਦਲਾਂ ਵਾਂਗੂੰ ਅਕਾਸ ਵਿਚ ਫਿਰਦੇ ਹਨ। ਹੋਰ ਅਕਾਸ ਵੱਲ ਨੂੰ ਹਵਾਈਆਂ ਚੱਲਦੀਆਂ ਹਨ ਉਨ੍ਹਾਂ ਦੀ ਉਪਮਾ ਸਯਾਮ ਕਵਿ ਇਸ ਤਰ੍ਹਾਂ ਦੀ ਸੁਣਾਉਂਦਾ ਹੈ। ਇਸ ਕੌਤਕ ਨੂੰ ਸਾਰੇ ਦੇਵਤੇ ਵੇਖ ਲੈਣ, ਮਾਨੋਂ ਕਾਗਦ ਦੇ ਕਿਲੇ ਉਨ੍ਹਾਂ ਵੱਲੋਂ ਭੇਜ ਦਿਤੇ ਹਨ।। ੩੩।।

**ਸ੍ਵੈਯਾ।। ਲੈ ਬਸਦੇਵ ਕੋ ਅਗ੍ਰ ਪ੍ਰੋਹਤ ਕੰਸਹਿ ਕੇ ਚਲ ਧਾਮ ਗਏ ਹੈ।।**
**ਆਗੇ ਤੇ ਨਾਰ ਭਈ ਇਕ ਲੋਹਸ ਗਾਗਰ ਪੰਡਿਤ ਡਾਰ ਦਏ ਹੈ।।**
**ਡਾਰ ਦਏ ਲਡੂਆ ਗਹ ਝਾਂਟਨਿ ਤਾ ਕੋ ਸੋਊ ਵੇ ਤੋ ਭੱਛ ਗਏ ਹੈ।।**
**ਜਾਦਵ ਬੰਸ ਦਹੂੰ ਦਿਸ ਤੇ ਸੁਨਿ ਕੈ ਸੁ ਅਨੇਕਿਕ ਹਾਸ ਭਏ ਹੈ।। ੩੪।।**

ਪਦ ਅਰਥ - ਲੋਹਸ = ਲਾਗ।। ਝਾਂਟਨਿ = ਸਿਰ ਦਾ ਕਪੜਾ।।

ਅਰਥ - ਬਸੁਦੇਵ ਨੂੰ ਅੱਗੇ ਲਾ ਕੇ ਪ੍ਰੋਹਤ ਕੰਸ ਦੇ ਘਰ ਗਏ, ਤਾਂ ਅੱਗਿਓਂ ਇਕ ਇਸਤ੍ਰੀ ਪਾਣੀ ਦੀ ਗਾਗਰ ਲੈ ਕੇ ਅੱਗੇ ਹੋਈ, ਪੰਡਿਤ ਨੇ ਉਸਦਾ ਲਾਗ ਗਾਗਰ ਵਿਚ ਪਾ ਦਿੱਤਾ। ਫਿਰ ਉਸਦੇ ਸਿਰ ਦਾ ਕਪੜਾ ਫੜ ਕੇ ਉਸਦੀ ਝੋਲੀ ਵਿਚ ਲੱਡੂ ਪਾ ਦਿੱਤੇ, ਉਨ੍ਹਾਂ ਲੱਡੂਆਂ ਨੂੰ ਉਹ ਸਾਰੀਆਂ ਉਸ ਕੋਲੋਂ ਖੋਹ ਕੇ ਖਾ ਗਈਆਂ। ਜਾਦਵ ਬੰਸ ਦੇ ਦੋਹਾਂ ਦਿਸਾਂ ਦੇਂ ਜਾਂਵੀਆਂ ਤੇ ਮਾਂਵੀਆਂ ਵਿਚ ਇਸ ਤਰ੍ਹਾਂ ਦੇ ਅਨੇਕਾਂ ਹਾਸੇ-ਠੱਠੇ ਹੋਏ।। ੩੪।।

**ਕਬਿੱਤੁ।। ਗਾਵਤ ਸੁ ਗਾਰਨ ਦਿਵਾਵਤ**
**ਸੁ ਆਵਤ ਸੁਹਾਵਤ ਹੈ ਮੰਦ ਮੰਦ ਗਾਵਤੀ।।**
**ਕੇਹਰਿ ਸੀ ਕਟਿ ਅਉ ਕੁਰੰਗਨ ਸੇ ਦ੍ਰਿਗ ਜਾ ਕੇ**
**ਗਜ ਕੈਸੀ ਚਾਲ ਮਨ ਭਾਵਤ ਸੁ ਆਵਤੀ।।**
**ਮੋਤਿਨ ਕੇ ਚਉਕਿ ਕਰੇ ਲਾਲਨ ਕੇ ਖਾਰੇ ਧਰੇ**
**ਬੈਠੇ ਤਬੈ ਦੋਊ ਦੂਲਹਿ ਦੁਲਹੀ ਸੁਹਾਵਤੀ।।**
**ਬੇਦਨ ਕੀ ਧੁਨਿ ਕੀਨੀ ਦੱਛਨਾ ਦਿਜਨ ਦੀਨੀ**
**ਲੀਨੀ ਸਾਤ ਭਾਵਰੈ ਜੋ ਭਾਵ ਤੇ ਸੋਭਾਵਤੀ।। ੩੫।।**

ਅਰਥ - ਅਨੇਕਾਂ ਇਸਤ੍ਰੀਆਂ ਗਾਉਂਦੀਆਂ, ਵਜਾਉਂਦੀਆਂ ਤੇ ਗਾਲ੍ਹੀਆਂ ਦੇਂਦੀਆਂ ਆਉਂਦੀਆਂ ਹਨ, ਜੋ ਨਿੱਕੀ ਨਿੱਕੀ ਸੁਰ ਨਾਲ ਗਾਉਂਦੀਆਂ ਹੋਈਆਂ ਸੁਹਾਉਂਦੀਆਂ ਹਨ। ਜਿਨ੍ਹਾਂ ਦੇ ਸ਼ੇਰ ਵਰਗੇ ਪਤਲੇ ਲੱਕ ਹਨ, ਹਰਨਾਂ ਵਰਗੀਆਂ ਚੰਚਲ ਅੱਖਾਂ ਹਨ, ਹਾਥੀ ਵਰਗੀ ਮਸਤ ਚਾਲ ਹੈ, ਉਹ ਮਨ ਭਾਉਂਦੀਆਂ ਆਉਂਦੀਆਂ ਹਨ। ਪੰਡਿਤ ਨੇ ਮੋਤੀਆਂ ਦਾ ਚੌਂਕ ਪੂਰਿਆ ਅਤੇ ਲਾਲਾਂ ਦੇ ਖਾਰੇ ਰਖੇ ਹਨ ਜਿਨ੍ਹਾਂ ਉਤੇ ਦੋਵੇਂ ਲਾੜਾ-ਲਾੜੀ ਬੈਠੇ ਸ਼ੋਭਾ ਪਾ ਰਹੇ ਹਨ। ਪੰਡਿਤਾਂ ਨੇ ਸੁਰ ਨਾਲ ਵੇਦ ਮੰਤ੍ਰਾਂ ਨੂੰ ਪੜ੍ਹਿਆ ਹੈ, ਉਗ੍ਰਸੈਨ ਤੇ ਬਸੁਦੇਵ ਨੇ ਪੰਡਿਤਾਂ ਨੂੰ ਕਈ ਤਰ੍ਹਾਂ ਦੀਆਂ ਦੱਖਨਾ ਦਿੱਤੀਆਂ ਹਨ, ਇਸ ਤਰ੍ਹਾਂ ਨਾਲ 'ਸੱਤ ਫੇਰੇ' ਲਏ ਹਨ, ਜੋ ਸੁਭਾਵਕ ਹੀ ਸਭ ਨੂੰ ਭਾਉਂਦੇ ਹਨ।। ੩੫।।

ਨੋਟ :— ਗੁਰੂ ਘਰ ਦੀ ਮਰਯਾਦਾ ਵਿਚ ਚਾਰ ਪ੍ਰਕ੍ਰਮਾ ਹੁੰਦੀਆਂ ਹਨ, ਇਸ ਲਈ ਅਨੰਦ ਕਾਰਜ ਦੇ ਸਮੇਂ ਲਾਵਾਂ ਭੀ ਚਾਰ ਹੀ ਪੜ੍ਹੀਆਂ ਜਾਂਦੀਆਂ ਹਨ, ਅਤੇ ਪਰਕਰਮਾਂ ਭੀ ਚਾਰ ਹੀ ਹੁੰਦੀਆਂ ਹਨ। ਪਰ ਹਿੰਦੂ ਮਤ ਦੇ ਵਿਆਹ ਸਮੇਂ ਸੱਤ ਲਾਵਾਂ ਦਾ ਰਿਵਾਜ ਸ਼ੁਰੂ ਜ਼ਮਾਨੇ ਵਿਚ ਸੀ। ਜੋ ਪੁਰਾਣ ਆਦਿਕ ਕਈ ਗ੍ਰੰਥਾਂ ਵਿਚੋਂ ਸਿੱਧ ਹੁੰਦਾ ਹੈ, ਅਤੇ ਹੁਣ ਤੱਕ ਪੂਰਬ, ਮਾਰਵਾੜ ਤੇ ਬੀਕਾਨੇਰ ਆਦਿਕ ਸਾਰੇ ਇਲਾਕਿਆਂ ਵਿਚ ਸੱਤ ਹੀ ਲਾਵਾਂ ਹੁੰਦੀਆਂ ਹਨ, ਪਰ ਪੰਜਾਬ ਵਿਚ ਪਤਾ ਨਹੀਂ ਹਿੰਦੂਆਂ ਨੇ ਕਦ ਤੋਂ ਚਾਰ ਲਾਵਾਂ ਕਰ ਦਿੱਤੀਆਂ ਹਨ, ਅਤੇ ਉਹ ਲਾਵਾਂ ਕਿਥੋਂ ਤੇ ਕਿਸ ਤਰ੍ਹਾਂ ਤੁਰੀਆਂ ਹਨ?

************************************************************
ਇਹ ਗੱਲ ਅਜੇ ਖੋਜ ਅਧੀਨ ਹੈ।

**ਦੋਹਰਾ।। ਰਾਤ ਭਏ ਬਸੁਦੇਵ ਜੂ ਕੀਨੋ ਤਹਾਂ ਬਿਲਾਸਿ।।**
**ਪ੍ਰਾਤ ਭਏ ਉਠ ਕੈ ਤਬੈ ਗਯੋ ਸਸੁਰ ਕੇ ਪਾਸਿ।। ੩੬।।**

*ਅਰਥ* - ਰਾਤ ਹੋਈ ਤਾਂ ਬਸੁਦੇਵ ਜੀ ਨੇ ਉਥੇ ਰਹਿ ਕੇ ਹੀ ਅਨੇਕ ਤਰ੍ਹਾਂ ਦੇ ਹਾਸ ਬਿਲਾਸ ਕੀਤੇ। ਦਿਨ ਚੜ੍ਹਿਆ ਤਾਂ ਉੱਠ ਕੇ ਸੌਹਰੇ ਰਾਜੇ ਉਗ੍ਰਸੈਨ ਦੇ ਕੋਲ ਚਲਾ ਗਿਆ।। ੩੬।।

**ਸ੍ਵੈਯਾ।। ਸਾਜ ਸਮੇਤ ਦਏ ਗਜ ਅਯੁਤ ਸੁ ਅਉਰ ਦਏ ਤ੍ਰਿਗੁਣੀ ਰਥ ਨਾਰੇ।।**
**ਲੱਛ ਭਟੰ ਦਸ ਲੱਛ ਤੁਰੰਗਮ ਊਂਟ ਅਨੇਕ ਭਰੇ ਜਰ ਭਾਰੇ।।**
**ਛੱਤੀਸ ਕੋਟ ਦਏ ਦਲ ਪੈਦਲ ਸੰਗਿ ਕਿਧੋ ਤਿਨ ਕੇ ਰਖਵਾਰੇ।।**
**ਕੰਸ ਤਬੈ ਤਿਹ ਰਾਖਨ ਕਉ ਮਨੋ ਆਪ ਭਏ ਰਥੰ ਕੇ ਹਕਵਾਰੇ।। ੩੭।।**

*ਪਦ ਅਰਥ* - ਅਯੁਤ = ਦਸ ਹਜ਼ਾਰ।। ਰਾਖਨ ਕਉ = ਆਪਣੇ ਘਰ ਪਹੁੰਚਾਣ ਵਾਲਾ।।

*ਅਰਥ* - ਉਗ੍ਰਸੈਨ ਨੇ ਦਾਜ ਵਿਚ ਸਾਜਾਂ ਦੇ ਸਮੇਤ ਦਸ ਹਜਾਰ (੧੦੦੦੦) ਹਾਥੀ ਦਿੱਤੇ ਹਨ ਅਤੇ ਉਨ੍ਹਾਂ ਤੋਂ ਤਿੰਨ ਗੁਣਾਂ ਵਧੀਕ ਰਥ ਦਿੱਤੇ ਹਨ। ਇਕ ਲੱਖ (੧੦੦੦੦੦) ਜੋਧਾ ਦਿੱਤੇ ਹਨ, ਦਸ ਲੱਖ (੧੦੦੦੦੦੦) ਊਂਠ ਦਿਤੇ ਹਨ, ਜੋ ਅਨੇਕ ਤਰ੍ਹਾਂ ਦੀ ਦੌਲਤ ਨਾਲ ਲੱਦੇ ਹੋਏ ਸਨ। ਛੱਤੀ ਕ੍ਰੋੜ ਪੈਦਲ ਸਿਪਾਹੀ ਦਿੱਤੇ ਜਾਂ ਇਉਂ ਕਹੋ, ਕਿ ਉਨ੍ਹਾਂ ਦੀ ਰੱਖਿਆ ਕਰਨ ਵਾਲੇ ਇਹ ਨਾਲ ਤੋਰੇ ਸਨ। ਉਸ ਵੇਲੇ ਕੰਸ, ਉਨ੍ਹਾਂ ਨੂੰ ਆਪਣੇ ਘਰ ਪਹੁੰਚਾਉਣ ਵਾਸਤੇ, ਆਪ ਰੱਥ ਦੇ ਹੱਕਣ ਵਾਲਾ ਬਣਿਆ ਸੀ।। ੩੭।।

**ਦੋਹਰਾ।। ਕੰਸ ਲਵਾਏ ਜਾਤ ਤਿਨ ਸਕਲ ਪ੍ਰਬਲ ਦਲ ਸਾਜ।।**
**ਆਗੇ ਤੇ ਸ੍ਰਵਨਨ ਸੁਨੀ ਬਿਧ ਕੀ ਅਸੁਭ ਅਵਾਜ।। ੩੮।।**

*ਅਰਥ* - ਜਦੋਂ ਕੰਸ ਉਨ੍ਹਾਂ ਨੂੰ ਸਾਰੀ ਜਬਰਦਸਤ ਫੌਜ ਅਤੇ ਸਾਜ ਸਮੇਤ ਆਪਣੇ ਨਾਲ ਲਈ ਜਾਂਦਾ ਸੀ। ਉਸ ਵੇਲੇ ਉਸਨੇ ਸਾਹਮਣਿਓਂ ਆਪਣੇ ਕੰਨਾਂ ਵਿਚ ਬਿਧਾਤਾ ਤੇ ਮੁੱਖੋਂ ਉਚਾਰੀ ਹੋਈ ਬੁਰੀ ਬਾਣੀ ਸੁਣ ਲਈ।। ੩੮।।

**ਨਭਿ ਬਾਨੀ ਬਾਚ ਕੰਸ ਸੌ।।**

**ਕਬਿੱਤੁ।। ਦੂਖ ਕੇ ਹਰਿਨ ਬ੍ਰਿੰਧ ਸਿੱਧ ਕੇ ਕਰਨ ਰੂਪ**
**ਮੰਗਲ ਧਰਨ ਐਸੋ ਕਹਯੋ ਹੈ ਉਚਾਰ ਕੈ।।**
**ਲੀਏ ਕਹਾ ਜਾਤ ਤੇਰੋ ਕਾਲ ਹੈ ਰੇ ਮੂੜ ਮਤਿ**

ਆਠਵੋ ਗਰਭ ਯਾ ਕੋ ਤੋ ਕੋ ਡਾਰੈ ਮਾਰ ਕੈ॥
ਅਚਰਜ ਮਾਨ ਲੀਨੋ ਮਨ ਮੈ ਬਿਚਾਰ ਇਹ
ਕਾਢ ਕੈ ਕ੍ਰਿਪਾਨ ਡਾਰੋ ਇਨ ਹੀ ਸੰਘਾਰ ਕੈ॥
ਜਾਹਿ ਗੇ ਛਪਾਇ ਕੈ ਸੁ ਜਾਨੀ ਕੰਸ ਮਨ ਮਾਹਿ
ਇਹੈ ਬਾਤ ਭਲੀ ਡਾਰੋਂ ਜਰ ਹੀ ਉਖਾਰ ਕੈ॥ ੩੯॥

ਅਰਥ - ਜੋ ਦੁੱਖਾਂ ਨੂੰ ਹਰਨ ਵਾਲਾ ਹੈ, ਸਿੱਧੀ ਨੂੰ ਬ੍ਰਿੱਧ ਕਰਨ ਦਾ ਸਰੂਪ ਹੈ, ਅਤੇ ਖੁਸ਼ੀ ਨੂੰ ਧਾਰਨ ਕਰਨ ਵਾਲਾ ਹੈ, ਉਸਨੇ ਅਕਾਸ ਬਾਣੀ ਰਾਹੀਂ ਇਸ ਤਰ੍ਹਾਂ ਉਚਾਰ ਕੇ ਬਚਨ ਕੀਤਾ - "ਹੇ ਮੂਰਖ ਮੱਤ ਵਾਲੇ ਕੰਸ! ਤੂੰ ਐਸੇ ਪ੍ਰਤਾਪੀ ਨੂੰ ਕਿੱਥੇ ਲਈ ਜਾਂਦਾ ਹੈਂ?" ਇਹ ਤਾਂ ਤੇਰਾ ਕਾਲ ਹੈ ਕਿਉਂਕਿ ਇਸਦਾ ਅੱਠਵਾਂ ਬੱਚਾ ਤੈਨੂੰ ਮਾਰ ਦਵੇਗਾ। ਇਹ ਸੁਣਕੇ ਕੰਸ ਨੇ ਅਚਰਜ ਮੰਨਿਆ ਅਤੇ ਮਨ ਵਿਚ ਇਹ ਵਿਚਾਰ ਕੀਤਾ ਕਿ ਇਨ੍ਹਾਂ ਨੂੰ ਹੀ ਖਤਮ ਕਰ ਦੇਵਾਂ, ਅਤੇ ਮਿਆਨ ਵਿਚੋਂ ਤਲਵਾਰ ਨੂੰ ਕੱਢ ਲਿਆ। ਕਿਉਂਕਿ ਕੰਸ ਨੇ ਮਨ ਵਿਚ ਇਹ ਗੱਲ ਜਾਣੀ ਕਿ ਜੇਕਰ ਇਹ ਬੱਚੇ ਨੂੰ ਛੁਪਾ ਲੈਣਗੇਤਾਂ ਉਹ ਮੇਰੇ ਹੱਥ ਨਹੀਂ ਲੱਗੇਗਾ, ਇਸ ਲਈ ਇਹੋ ਗੱਲ ਚੰਗੀ ਹੈ, ਕਿ ਜੜ੍ਹ ਹੀ ਪੁੱਟ ਸੁੱਟਾਂ॥ ੩੯॥

ਦੋਹਰਾ॥ ਕੰਸ ਦੁਹੂ ਕੇ ਬਧ ਨਮਿਤ ਲੀਨੋ ਖੜਗ ਨਿਕਾਰ॥
ਬਾਸਦੇਵ ਅਰੁ ਦੇਵਕੀ ਡਰੇ ਦੋਊ ਨਰ ਨਾਰਿ॥ ੪੦॥

ਅਰਥ - ਜਦੋਂ ਕੰਸ ਨੇ ਦੋਹਾਂ ਨੂੰ ਕਤਲ ਕਰਨ ਵਾਸਤੇ ਖੜਗ ਮਿਆਨ ਵਿਚੋਂ ਕੱਢ ਲਿਆ। ਤਦੋਂ ਬਸੁਦੇਵ ਅਤੇ ਦੇਵਕੀ ਮਰਦ ਤੇ ਔਰਤ ਦੋਵੇਂ ਹੀ ਡਰ ਗਏ॥ ੪੦॥

ਬਾਸਦੇਵ ਵਾਚ ਕੰਸ ਸੌ॥

ਦੋਹਰਾ॥ ਬਾਸਦੇਵ ਡਰ ਮਾਨ ਕੈ ਤਾ ਸੋ ਕਹੀ ਸੁਨਾਇ॥
ਜੋ ਯਾਹੀ ਤੇ ਜਨਮ ਹੈ ਮਾਰਹੁ ਤਾ ਕਹੁ ਰਾਇ॥ ੪੧॥

ਅਰਥ - ਬਾਸੁਦੇਵ ਨੇ ਡਰ ਮੰਨਕੇ, ਉਸਨੂੰ ਇਹ ਗੱਲ ਸੁਣਾਕੇ ਕਹੀ-ਹੇ ਰਾਜਨ! ਜੋ ਇਸ ਦੇਵਕੀ ਤੋਂ ਜਨਮ ਲਵੇਗਾ, ਤੁਸੀਂ ਉਸ ਨੂੰ ਮਾਰ ਦੇਣਾ॥ ੪੧॥

ਕੰਸ ਬਾਚ ਮਨ ਮੈ॥

ਦੋਹਰਾ॥ ਪੁਤ੍ਰ ਹੇਤ ਕੇ ਭਾਵ ਸੌ ਮਤਿ ਇਹ ਜਾਹਿ ਛਪਾਇ॥
ਬੰਦੀਖਾਨੈ ਦੇਉ ਇਨ ਇਹੈ ਬਿਚਾਰੀ ਰਾਇ॥ ੪੨॥

**********************************************************

ਅਰਥ - ਕੰਸ ਮਨ ਵਿਚ ਕਹਿਣ ਲੱਗਾ-ਪੁੱਤ੍ਰ ਦੇ ਮੋਹ ਭਾਵ ਨਾਲ ਜੇ ਇਹ ਬੱਚੇ ਨੂੰ ਲੁਕਾ ਜਾਣ ਤਾਂ ਮੈਂ ਕਿਥੋਂ ਲੈ ਕੇ ਮਾਰਾਂਗਾ? ਇਸ ਲਈ ਇਨ੍ਹਾਂ ਨੂੰ ਬੰਦੀਖਾਨੇ ਵਿਚ ਪਾ ਦੇਵਾਂ, ਰਾਜੇ ਕੰਸ ਨੇ ਇਹ ਗੱਲ ਵਿਚਾਰ ਲਈ।। ੪੨।।

## ਅਥ ਦੇਵਕੀ ਬਸਦੇਵ ਕੈਦ ਕੀਬੋ।।

ਸ੍ਵੈਯਾ।। ਡਾਰ ਜੰਜੀਰ ਲਏ ਤਿਨ ਪਾਇਨ ਪੈ ਫਿਰ ਕੈ ਮਥਰਾ ਮਹਿ ਆਯੋ।।
ਸੋ ਸੁਨਿ ਕੈ ਸਭ ਲੋਗ ਕਥਾ ਅਤਿ ਨਾਮ ਬੁਰੋ ਜਗ ਮੈ ਬਿਕਰਾਯੋ।।
ਆਨ ਰਖੇ ਗ੍ਰਹ ਆਪਨ ਮੈ ਰਖਵਾਰੀ ਕੋ ਸੇਵਕ ਲੋਗ ਬੈਠਾਯੋ।।
ਆਨ ਬਡੇਨ ਕੀ ਛਾਡ ਦਈਂ ਕੁਲ ਭੀਤਰ ਆਪਨੋ ਰਾਹ ਚਲਾਯੋ।। ੪੩।।

ਅਰਥ - ਕੰਸ ਨੇ ਉਨ੍ਹਾਂ ਦੇ ਪੈਰਾਂ ਵਿਚ ਬੇੜੀਆਂ ਪਾ ਦਿੱਤੀਆਂ, ਅਤੇ ਮਥੁਰਾ ਵਿਚ ਮੋੜ ਕੇ ਲੈ ਆਇਆ। ਉਸ ਵਾਰਤਾ ਨੂੰ ਸੁਣ ਕੇ ਸਾਰੇ ਲੋਕਾਂ ਨੇ ਕੰਸ ਨੂੰ ਬੁਰਾ ਕਿਹਾ ਅਤੇ ਸੰਸਾਰ ਵਿਚ ਉਸ ਨੇ ਆਪਣਾ 'ਬੁਰਾ' ਨਾਮ ਕਰਵਾ ਲਿਆ। ਉਨ੍ਹਾਂ ਦੋਹਾਂ ਨੂੰ ਲਿਆ ਕੇ ਆਪਣੇ ਘਰ ਵਿਚ ਕੈਦ ਕਰ ਰਖਿਆ ਅਤੇ ਰਾਖੀ ਲਈ ਬੂਹੇ ਉਤੇ ਆਪਣੇ ਦਾਸ ਬਿਠਾਲ ਦਿੱਤੇ। ਕੰਸ ਨੇ ਵੱਡਿਆਂ ਦੀ ਰਹੁਰੀਤੀ ਛੱਡ ਦਿੱਤੀ ਅਤੇ ਕੁਲ ਵਿਚ ਆਪਣਾ ਹੀ ਰਾਹ ਤੋਰ ਲਿਆ।। ੪੩।।

ਕਬਿਯੋ ਬਾਚ।। ਦੋਹਰਾ।। ਕਿਤਕ ਦਿਵਸ ਬੀਤੇ ਜਬੈ ਕੰਸ ਰਾਜ ਉਤਪਾਤ।।
ਤਬੈ ਕਥਾ ਅਉਰੈ ਚਲੀ ਕਰਮ ਰੇਖ ਕੀ ਬਾਤ।। ੪੪।।

ਅਰਥ - ਜਦ ਕੰਸ ਨੂੰ ਰਾਜ ਵਿਚ ਉਪੱਦ੍ਰਵ ਕਰਦਿਆਂ ਕਈ ਕੁ ਦਿਨ ਬੀਤ ਗਏ। ਤਦ ਕਥਾ ਹੋਰ ਤੁਰ ਪਈ, ਇਹ ਸਭ ਕਰਮ ਰੇਖਾ ਦੀ ਗੱਲ ਹੈ।। ੪੪।।

## ਪ੍ਰਥਮ ਪੁਤ੍ਰ ਦੇਵਕੀ ਕੇ ਜਨਮ ਕਥਨੰ।।

ਦੋਹਰਾ।। ਪੁਤ੍ਰ ਭਯੋ ਦੇਵਕੀ ਕੈ ਕੀਰਤਮਤ ਤਿਹ ਨਾਮੁ।।
ਬਾਸਦੇਵ ਲੈ ਤਾਹਿ ਕੋ ਗਯੋ ਕੰਸ ਕੈ ਧਾਮ।। ੪੫।।

ਦੇਵਕੀ ਦੇ ਜੇਠੇ ਪੁੱਤਰ ਹੋਣ ਬਾਰੇ ਕਥਨ ਕਰਦੇ ਹਨ।

ਅਰਥ - ਜਦੋਂ ਦੇਵਕੀ ਦੇ ਉਦਰ ਤੋਂ ਪਹਿਲਾ ਪੁੱਤ੍ਰ ਹੋਇਆ, ਤਾਂ ਉਸਦਾ ਨਾਮ 'ਕੀਰਤਮਤ' ਰੱਖਿਆ ਗਿਆ। ਬਸੁਦੇਵ ਉਸ ਨੂੰ ਲੈ ਕੇ, ਕੰਸ ਦੇ ਘਰ ਚਲਾ ਗਿਆ।। ੪੫।।

ਸ੍ਵੈਯਾ।। ਲੈ ਕਰਿ ਤਾਤ ਕੋ ਤਾਤ ਚਲਯੋ ਜਬ ਹੀ ਨ੍ਰਿਪ ਕੇ ਦਰ ਊਪਰ ਆਯੋ।।
ਜਾਇ ਕਹਯੋ ਦਰਵਾਨਨ ਸੋਂ ਤਿਨ ਬੋਲ ਕੈ ਭੀਤਰ ਜਾਇ ਜਨਾਯੋ।।

**ਕੰਸ ਕਰੀ ਕਰੁਨਾ ਸਿਸ ਦੇਖ ਕਹਯੋ ਹਮਹੂੰ ਤੁਮ ਕੋ ਬਖਸਾਯੋ।।**
**ਫੇਰਿ ਚਲਯੋ ਗ੍ਰਹ ਕੋ ਬਸਦੇਵ ਤਊ ਮਨ ਮੈ ਕਛੁ ਨ ਸੁਖੁ ਪਾਯੋ।। ੪੬।।**

ਅਰਥ - ਪੁੱਤ੍ਰ ਨੂੰ ਲੈ ਕਰ ਕੇ ਪਿਉ ਤੁਰ ਪਿਆ, ਜਦੋਂ ਰਾਜਾ ਕੰਸ ਦੇ ਦਰ ਪੁਰ ਆਇਆ। ਤਾਂ ਜਾ ਕੇ ਦਰਵਾਨ ਨੂੰ ਸਾਰੀ ਵਿਥਿਆ ਕਹਿ ਦਿੱਤੀ, ਉਸ ਨੇ ਅੰਦਰ ਜਾ ਕੇ ਸਾਰਾ ਭੇਦ ਰਾਜੇ ਕੰਸ ਨੂੰ ਜਣਾ ਦਿੱਤਾ। ਕੰਸ ਨੇ ਬਾਲਕ ਨੂੰ ਵੇਖ ਕੇ ਤਰਸ ਖਾਧਾ, ਅਤੇ ਬਸੁਦੇਵ ਨੂੰ ਕਿਹਾ- ਇਸ ਨੂੰ ਤੂੰ ਲੈ ਜਾਹ ਅਸਾਂ ਤੈਨੂੰ ਇਹ ਬੱਚਾ ਬਖਸ਼ ਦਿੱਤਾ ਹੈ। ਇਹ ਗੱਲ ਸੁਣ ਕੇ ਬਸੁਦੇਵ ਬੱਚੇ ਨੂੰ ਮੋੜ ਕੇ ਲੈ ਆਇਆ, ਪਰ ਤੁਰੇ ਆਉਂਦਿਆਂ ਹੋਇਆਂ ਭੀ ਉਸ ਦੇ ਮਨ ਨੂੰ ਰੱਤੀ ਜਿੰਨਾਂ ਭੀ ਸੁਖ ਨਹੀਂ ਹੋਇਆ।। ੪੬।।

## ਬਸਦੇਵ ਬਾਚ ਮਨ ਮੈ।।

**ਦੋਹਰਾ।। ਬਾਸਦੇਵ ਮਨ ਆਪਨੇ ਕੀਨੋ ਇਹੈ ਬਿਚਾਰ।।**
**ਕੰਸ ਮੂੜ ਦੁਰਮਤਿ ਬਡੋ ਯਾ ਕੌ ਡਰਿ ਹੈ ਮਾਰਿ।। ੪੭।।**

ਅਰਥ - ਬਾਸੁਦੇਵ ਨੇ ਆਪਣੇ ਮਨ ਵਿਚ ਇਹ ਵਿਚਾਰ ਕੀਤਾ, ਕਿ ਮੂਰਖ ਕੰਸ ਵੱਡੀ ਭਾਰੀ ਖੋਟੀ ਮੱਤ ਵਾਲਾ ਹੈ, ਉਹ ਜਰੂਰ ਹੀ ਇਸ ਨੂੰ ਮਾਰ ਦੇਵੇਗਾ।। ੪੭।।

## ਨਾਰਦ ਰਿਖ ਬਾਚ ਕੰਸ ਪ੍ਰਤਿ।।

**ਦੋਹਰਾ।। ਤਬ ਮੁਨਿ ਆਯੋ ਕੰਸ ਗ੍ਰਿਹਿ ਕਹੀ ਬਾਤ ਸੁਨਿ ਰਾਇ।।**
**ਅਸਟ ਲੀਕ ਕਰ ਕੈ ਗਨੀ ਦੀਨੋ ਭੇਦ ਬਤਾਇ।। ੪੮।।**

ਅਰਥ - ਇਤਨੇ ਚਿਰ ਵਿਚ ਨਾਰਦ ਮੁਨੀ ਕੰਸ ਦੇ ਘਰ ਆਇਆ ਅਤੇ ਉਸਨੇ ਇਹ ਗੱਲ ਕਹੀ ਹੇ ਰਾਜਨ! ਸੁਣੋ, ਤੈਨੂੰ ਇਹ ਕਿਵੇਂ ਨਿਸਚਾ ਹੋ ਸਕਦਾ ਹੈ, ਕਿ ਦੇਵਕੀ ਦਾ ਅੱਠਵਾਂ ਬੱਚਾ ਤੇਰਾ ਵੈਰੀ ਹੈ? ਫੇਰ ਉਸ ਨੇ ਗੋਲ ਘੇਰੇ ਵਿਚ ਅੱਠ ਲੀਕਾਂ ਬਣਾ ਕੇ ਇਸ ਤਰ੍ਹਾਂ ਗਿਣੀਆਂ ਜਿਸ ਤਰ੍ਹਾਂ ਹਰ ਇਕ ਲੀਕ ਅੱਠਵੀਂ ਬਣ ਜਾਵੇ, ਇਹ ਭੇਦ ਸਮਝਾ ਕੇ, ਨਾਰਦ ਨੇ ਕੰਸ ਨੂੰ ਇਹ ਦੱਸ ਦਿੱਤਾ, ਜਿਵੇਂ ਹਰੇਕ ਲੀਕ ਗਿਣਤੀ ਵਿਚ ਅੱਠਵੀਂ ਹੋ ਸਕਦੀ ਹੈ, ਤਿਵੇਂ ਹੀ ਦੇਵਕੀ ਦਾ ਹਰੇਕ ਬੱਚਾ ਅੱਠਵਾਂ ਹੋ ਸਕਦਾ ਹੈ, ਤਾਂ ਤੇ ਤੂੰ ਦੇਵਕੀ ਦੇ ਕਿਸੇ ਭੀ ਬੱਚੇ ਨੂੰ ਆਪਣਾ ਸੱਜਣ ਨਾ ਸਮਝ, ਸਗੋਂ ਹਰੇਕ ਨੂੰ ਆਪਣਾ ਵੈਰੀ ਜਾਣ ਕੇ, ਉਸ ਤੋਂ ਆਪਣੇ ਆਪ ਨੂੰ ਬਚਾਉਣ ਦੀ ਕੋਸ਼ਿਸ਼ ਕਰ।। ੪੮।।

## ਅਥ ਭ੍ਰਿਤਨ ਸੌਂ ਕੰਸ ਬਾਚ।।

**ਸ੍ਵੈਯਾ।। ਬਾਤ ਸੁਨੀ ਜਬ ਨਾਰਦ ਕੀ ਇਹ ਤੋ ਨ੍ਰਿਪ ਕੇ ਮਨ ਮਾਹਿ ਭਈ ਹੈ।।**
**ਮਾਰਹੁ ਜਾਇ ਇਸੈ ਅਬ ਹੀ ਕਰਿ ਭ੍ਰਿਤਨ ਨੈਨ ਕੀ ਸੈਨ ਦਈ ਹੈ।।**

ਦਉਰ ਗਏ ਤਿਹ ਆਇਸ ਮਾਨ ਕੈ ਬਾਤ ਇਹੈ ਚਲ ਲੋਗ ਗਈ ਹੈ॥
ਪਾਥਰ ਪੈ ਹਨਿ ਕੈ ਘਨਿ ਜਿਉ ਪੁਨ ਜੀਵਹਿ ਤੇ ਕਰਿ ਭਿੰਨ ਲਈ ਹੈ॥੪੯॥

ਅਰਥ - ਕੰਸ ਨੇ ਨੌਕਰਾਂ ਨੂੰ ਆਖਣਾ। ਜਦ ਨਾਰਦ ਦੀ ਗੱਲ ਕੰਸ ਨੇ ਸੁਣੀ, ਤਾਂ ਰਾਜੇ ਦੇ ਮਨ ਨੂੰ ਇਹ ਗੱਲ ਭਾ ਗਈ। ਉਸ ਨੇ ਉਸੇ ਵੇਲੇ ਨੌਕਰਾਂ ਨੂੰ ਅੱਖ ਦਾ ਇਸ਼ਾਰਾ ਕਰ ਦਿੱਤਾ, ਕਿ ਹੁਣੇ ਜਾ ਕੇ ਇਸ ਲੜਕੇ ਨੂੰ ਖਤਮ ਕਰ ਦੇਵੋ। ਉਸਦੀ ਆਗਯਾ ਮੰਨ ਕੇ ਨੌਕਰ ਝੱਟ ਦੌੜ ਕੇ ਬਸੁਦੇਵ ਕੋਲ ਚਲੇ ਗਏ, ਅਤੇ ਇਹ ਗੱਲ ਸਾਰੇ ਲੋਕਾਂ ਵਿਚ ਪ੍ਰਗਟ ਹੋ ਗਈ, ਕਿ ਕੰਸ ਨੇ ਪਹਿਲੇ ਬਸਦੇਵ ਨੂੰ ਲੜਕਾ ਬਖਸ਼ ਦਿੱਤਾ ਸੀ, ਪਰ ਮਗਰੋਂ ਨਾਰਦ ਦੇ ਕਹਿਣ ਉਤੇ ਉਸ ਨੇ ਨੌਕਰਾਂ ਨੂੰ ਭੇਜ ਕੇ ਉਸ ਬੱਚੇ ਨੂੰ ਮਰਵਾ ਦਿੱਤਾ ਹੈ। ਨੌਕਰਾਂ ਨੇ ਲੜਕੇ ਨੂੰ ਪੱਥਰ ਉਥੇ ਹਥੌੜੇ ਵਾਂਗੂੰ ਮਾਰ ਕੇ, ਉਸ ਦੀ ਦੇਹ 'ਜ਼ਿੰਦਗੀ' ਤੋਂ ਵੱਖਰੀ ਕਰ ਲਈ ਹੈ, ਅਰਥਾਤ ਪੱਥਰ ਉਤੇ ਪਟਕਾ ਕੇ ਲੜਕੇ ਨੂੰ ਖਤਮ ਕਰ ਦਿੱਤਾ ਹੈ॥ ੪੯॥

## ਪ੍ਰਿਥਮ ਪੁੱਤ੍ਰ ਬਧਹਿ॥

– – – –

ਸ੍ਵੈਯਾ॥ ਅਉਰ ਭਯੋ ਸੁਤ ਜੋ ਤਿਹ ਕੇ ਗ੍ਰਿਹਿ ਤਉ ਨ੍ਰਿਪ ਕੰਸ ਮਹਾ ਮਤਿ ਹੀਨੋ॥
ਸੇਵਕ ਭੇਜ ਦਏ ਤਿਨ ਲਯਾਇ ਕੈ ਪਾਥਰ ਪੈ ਹਨਿ ਕੈ ਪੁਨਿ ਦੀਨੋ॥
ਸੋਰ ਪਰਯੋ ਸਭ ਹੀ ਪੁਰ ਮੈਂ ਕਬਿ ਨੈ ਤਿਹ ਕੋ ਜਸ ਇਉ ਲਖ ਲੀਨੋ॥
ਇੰਦ੍ਰ ਮੂਓ ਸੁਨਿ ਕੈ ਰਨ ਮੈ ਮਿਲ ਕੈ ਸੁਰ ਮੰਡਲ ਰੋਦਨ ਕੀਨੋ॥ ੫੦॥

ਅਰਥ - ਜਦ ਉਨ੍ਹਾਂ ਦੇ ਘਰ ਹੋਰ ਪੁੱਤਰ ਹੋਇਆ, ਤਾਂ ਵੱਡੀ ਹੀਣ ਮੱਤ ਵਾਲੇ ਕੰਸ ਰਾਜੇ ਨੇ ਆਪਣੇ ਸੇਵਕ ਉਨ੍ਹਾਂ ਦੇ ਘਰ ਭੇਜ ਦਿੱਤੇ, ਉਨ੍ਹਾਂ ਦੇ ਲੜਕੇ ਨੂੰ ਲਿਆ ਕੇ, ਪੱਥਰ ਉਤੇ ਪਟਕਾ ਕੇ ਮਾਰ ਦਿੱਤਾ। ਦੂਜੇ ਪੁੱਤਰ ਦੀ ਮੌਤ ਦੀ ਖਬਰ ਸੁਣ ਕੇ ਮਥਰਾ ਪੁਰੀ ਵਿਚ ਜਿਸ ਤਰ੍ਹਾਂ ਰੌਲਾ ਪਿਆ ਉਸਨੂੰ ਗ੍ਰੰਥ ਕਰਤਾ ਨੇ ਇਸ ਤੁਲਨਾ ਨਾਲ ਉਪਮਾਇਆ ਹੈ ਮਾਨੋ ਇੰਦਰ ਦੇਵਤਾ ਨੂੰ ਜੰਗ ਵਿਚ ਮੋਇਆ ਸੁਣ ਕੇ ਸਾਰੇ ਦੇਵਤਿਆਂ ਨੇ ਰੋਣਾ ਸ਼ੁਰੂ ਕੀਤਾ ਹੋਵੇ॥ ੫੦॥

ਅਉਰ ਭਯੋ ਸੁਤ ਜੋ ਤਿਹ ਕੇ ਗ੍ਰਹ ਨਾਮ ਧਰਯੋ ਤਿਹ ਕੋ ਤਿਨ ਹੂੰ ਜੈ॥
ਮਾਰ ਦਯੋ ਸੁਨਿ ਕੈ ਨ੍ਰਿਪ ਕੰਸ ਸੁ ਪਾਥਰ ਪੈ ਹਨਿ ਡਾਰਿਓ ਖੂੰਜੈ॥
ਸੀਸ ਕੇ ਬਾਰ ਉਖਾਰਤ ਦੇਵਕੀ ਰੋਦਨ ਚੋਰਨ ਤੈਂ ਘਰਿ ਗੂੰਜੈ॥
ਜਿਉ ਰੁਤ ਅੰਤ ਬਸੰਤ ਸਮੈ ਨਭਿ ਕੌ ਜਿਮ ਜਾਤ ਪੁਕਾਰਤ ਕੂੰਜੈ॥ ੫੧॥

ਅਰਥ - ਹੋਰ ਜੋ ਪੁੱਤਰ ਉਨ੍ਹਾਂ ਦੇ ਘਰ ਹੋਇਆ, ਉਸਦਾ ਨਾਮ ਉਨ੍ਹਾਂ "ਜੈ" ਰੱਖ ਦਿੱਤਾ। ਰਾਜੇ ਕੰਸ ਨੇ ਸੁਣ ਕੇ ਉਹ ਭੀ ਮਰਵਾ ਦਿੱਤਾ, ਉਸਨੂੰ ਪੱਥਰ ਪੁਰ ਪਟਕਾ ਕੇ ਕਿਸੇ ਖੂੰਜੇ ਵਿਚ ਸੁਟ ਦਿੱਤਾ। ਦੇਵਕੀ ਸਿਰ ਦੇ ਵਾਲ ਪੁੱਟਦੀ ਹੈ, ਉਸਦੇ ਰੋਣ ਅਤੇ ਚਿਚਲਾਉਣ ਨਾਲ ਘਰ ਇਉਂ ਗੂੰਜ ਰਿਹਾ ਹੈ, ਜਿਵੇਂ ਬਸੰਤ ਰੁਤ ਦੇ ਅੰਤ ਵਿਚ ਕੂੰਜਾਂ ਪੁਕਾਰਦੀਆਂ ਹੋਈਆਂ ਅਕਾਸ਼ ਨੂੰ ਜਾਂਦੀਆਂ ਹਨ।। ੫੧।।

ਕਬਿੱਤੁ।। ਚਉਥੋ ਪੁਤ੍ਰ ਭਯੋ ਸੋ ਭੀ ਕੰਸ ਮਾਰ ਦਯੋ
ਤਿਹ ਸੋਕ ਬੜਵਾ ਕੀ ਲਾਟੈਂ ਮਨ ਮੈਂ ਜਗਤ ਹੈ।।
ਪਰੀ ਹੈ ਗੀ ਦਾਸੀ ਮਹਾ ਮੋਹ ਹੂੰ ਕੀ ਫਾਸੀ ਬੀਚ
ਗਈ ਮਿਟ ਸੋਭਾ ਪੈ ਉਦਾਸੀ ਹੀ ਪਗਤ ਹੈ।।
ਕੈਧੌ ਤੁਮ ਨਾਥ ਹ੍ਵੈ ਸਨਾਥ ਹਮ ਹੂੰ ਪੈ ਹੂੰਜੈ
ਪਤਿ ਕੀ ਨ ਗਤਿ ਔਰ ਤਨ ਕੀ ਨ ਗਤ ਹੈ।।
ਭਈ ਉਪਹਾਸੀ ਦੇਹ ਪੂਤਨ ਬਿਨਾਸੀ ਅਬਿਨਾਸੀ
ਤੇਰੀ ਹਾਸੀ ਹਮੈ ਗਾਸੀ ਸੀ ਲਗਤ ਹੈ।। ੫੨।।

ਪਦ ਅਰਥ - ਜਗਤ = ਜਗ ਰਹੀਆਂ।। ਪਗਤ = ਛਾ ਗਈ।। ਗਾਸੀ = ਤੀਰ।।

ਅਰਥ - ਜੋ ਚੌਥਾ ਪੁੱਤਰ ਹੋਇਆ, ਉਹ ਭੀ ਕੰਸ ਨੇ ਮਾਰ ਦਿੱਤਾ, ਉਸ ਦਾ ਸ਼ੋਕ 'ਬੜਵਾ' ਅੱਗ ਸਮਾਨ ਹੈ, ਜਿਸ ਦੀਆਂ ਲਾਟਾਂ ਮਨ ਵਿਚ ਜਗ ਰਹੀਆਂ ਹਨ। ਹੇ ਭਗਵਾਨ! ਮੈਂ ਤੇਰੀ ਦਾਸੀ ਮਹਾਂ ਮੋਹ ਦੀ ਫਾਸੀ ਵਿਚ ਪਈ ਹੋਈ ਹਾਂ, ਮੇਰੀ ਸਭ ਸੋਭਾ ਮਿਟ ਗਈ ਹੈ, ਅਤੇ ਉਦਾਸੀ ਛਾ ਗਈ ਹੈ। ਤੁਸੀਂ ਨਾਥ ਹੋ ਕੇ ਸਾਨੂੰ ਸਨਾਥ ਕਰੋ ਕਿਉਂਕਿ ਨਾ ਕੋਈ ਪਤੀ ਦੀ ਗਤੀ ਹੈ, ਅਤੇ ਨਾ ਕੋਈ ਮੇਰੇ ਤਨ ਦੀ ਗਤੀ ਹੈ। ਸਾਰੇ ਜਗਤ ਵਿਚ ਮਸ਼ਕਰੀ ਹੋ ਰਹੀ ਹੈ, ਪੁੱਤ੍ਰਾਂ ਦੀ ਦੇਹ ਨਾਸ ਕੀਤੀ ਜਾ ਰਹੀ ਹੈ, ਹੇ ਅਬਿਨਾਸੀ! ਤੇਰੀ ਇਹ ਹਾਸੀ ਸਾਨੂੰ ਤੀਰ ਦੀ ਨੋਕ ਵਾਂਗੂੰ ਲੱਗਦੀ ਹੈ।। ੫੨।।

ਸ੍ਵੈਯਾ।। ਪਾਂਚਵੋ ਪੁੱਤ੍ਰ ਭਯੋ ਸੁਨਿ ਕੰਸ ਸੁ ਪਾਥਰ ਸੌ ਹਨਿ ਮਾਰਿ ਦਯੋ ਹੈ।।
ਸ੍ਵਾਸ ਗਯੋ ਨਭਿ ਕੇ ਮਗ ਮੈ ਤਨ ਤਾ ਕੋ ਕਿਧੌ ਜਮਨਾ ਮੈ ਗਯੋ ਹੈ।।
ਸੋ ਸੁਨਿ ਕੈ ਪੁਨਿ ਸ੍ਰੋਨਨ ਦੇਵਕੀ ਸੋਕ ਸੋ ਸਾਸ ਉਸਾਸ ਲਯੋ ਹੈ।।
ਮੋਹ ਭਯੋ ਅਤਿ ਤਾ ਦਿਨ ਮੈ ਮਨੋ ਯਾਹੀ ਤੇ ਮੋਹ ਪ੍ਰਕਾਸ ਭਯੋ ਹੈ।। ੫੩।।

ਅਰਥ - ਜਦ ਪੰਜਵਾਂ ਪੁੱਤ੍ਰ ਹੋਇਆ ਤਾਂ ਕੰਸ ਨੇ ਉਸਨੂੰ ਭੀ ਪੱਥਰ ਨਾਲ ਮਰਵਾ ਕੇ ਖਤਮ ਕਰ ਦਿੱਤਾ

************************************************************

ਹੈ। ਉਸਦੇ ਪ੍ਰਾਣ ਅਕਾਸ ਦੇ ਰਸਤੇ ਚਲੇ ਗਏ ਹਨ, ਅਤੇ ਉਸ ਦਾ ਸਰੀਰ ਕਿਤੇ ਜਮਨਾ ਵਿਚ ਰੁੜ ਗਿਆ ਹੈ। ਇਹ ਖਬਰ ਦੇਵਕੀ ਨੇ ਕੰਨੀ ਸੁਣ ਕੇ ਸ਼ੋਕ ਨਾਲ ਸਾਸ ਤੋਂ ਉਤੇ ਸਾਹ ਲਏ ਹਨ। ਉਸ ਦਿਨ ਵਿਚ ਦੇਵਕੀ ਨੂੰ ਮਮਤਾ ਹੋਈ ਹੈ ਇਹ ਮਾਨੋ ਓਥੋਂ ਹੀ 'ਮਮਤਾ' ਦਾ ਜਨਮ ਹੋਇਆ ਹੈ।। ੫੩।।

## ਦੇਵਕੀ ਬੇਨਤੀ ਬਾਚ।।

ਕਬਿੱਤੁ।। ਪੁੱਤ੍ਰ ਭਯੋ ਛਠੋ ਬੰਸ ਸੋ ਭੀ ਮਾਰਿ ਡਾਰਿਯੋ ਕੰਸ
ਦੇਵਕੀ ਪੁਕਾਰੀ ਨਾਥ ਬਾਤ ਸੁਨਿ ਲੀਜੀਐ।।
ਕੀਜੀਐ ਅਨਾਥ ਨ ਸਨਾਥ ਮੋਰੇ ਦੀਨਾ ਨਾਥ
ਹਮੈ ਮਾਰ ਦੀਜੀਐ ਕਿ ਯਾ ਕੋ ਮਾਰ ਦੀਜੀਐ।।
ਕੰਸ ਬਡੋ ਪਾਪੀ ਜਾ ਕੋ ਲੋਭ ਭਯੋ ਜਾਪੀ
ਸੋਈ ਕੀਜੀਐ ਹਮਾਰੀ ਦਸਾ ਜਾ ਤੇ ਸੁਖੀ ਜੀਜੀਐ।।
ਸ੍ਰੋਨਨ ਮੈ ਸੁਨਿ ਅਸ ਵਾਰੀ ਗਜ ਵਾਰੀ ਕਰੋ
ਲਾਈਐ ਨ ਢੀਲ ਅਬ ਦੋ ਮੈਂ ਏਕ ਕੀਜੀਐ।। ੫੪।।

ਅਰਥ - ਬਸੁਦੇਵ ਦੇ ਕੁਲ ਵਿਚ ਜੋ ਛੇਵਾਂ ਪੁੱਤ੍ਰ ਹੋਇਆ ਕੰਸ ਨੇ ਓਹ ਭੀ ਮਾਰ ਦਿੱਤਾ ਤਾਂ ਦੇਵਕੀ ਨੇ ਪੁਕਾਰ ਕੀਤੀ-ਹੇ ਭਗਵਾਨ! ਹੁਣ ਮੇਰੀ ਬਾਤ ਸੁਣ ਲਵੋ। ਹੇ ਮੇਰੇ ਦੀਨਾ ਨਾਥ! ਸਨਾਥ ਤੋਂ ਅਨਾਥ ਨਾ ਕਰੋ ਜਾਂ ਸਾਨੂੰ ਮਾਰ ਦਿਓ ਜਾਂ ਇਸ ਕੰਸ ਨੂੰ ਮਾਰ ਦਿਓ। ਕਿਉਂਕਿ ਕੰਸ ਵੱਡਾ ਪਾਪੀ ਹੈ, ਜਿਸ ਨੂੰ ਲੋਭ ਹੋਇਆ ਜਾਪਦਾ ਹੈ, ਹੁਣ ਸਾਡੀ ਓਹੀ ਦਸ਼ਾ ਕਰੋ, ਜਿਸ ਕਰ ਕੇ ਜੀਉਣਾ ਸੁਖੀ ਹੋਵੇ। ਮੇਰੀ ਬੇਨਤੀ ਕੰਨਾਂ ਵਿਚ ਸੁਣ ਕੇ ਇਸ ਵਾਰੀ ਹਾਥੀ ਵਾਲੀ ਛੇਤੀ ਕਰੋ, ਹੁਣ ਢਿਲ ਨਾ ਲਾਓ, ਦੋਹਾਂ ਵਿਚੋਂ ਇੱਕ ਗੱਲ ਜ਼ਰੂਰ ਕਰੋ।। ੫੪।।

## ਇਤਿ ਛੱਠਵੋਂ ਪੁੱਤ੍ਰ ਬਧਹ।।

- - - -

## ਅਥ ਬਲਭਦ੍ਰ ਜਨਮ।।

ਸ੍ਵੈਯਾ।। ਜੌ ਬਲਭਦ੍ਰ ਭਯੋ ਗਰਭਾਂਤਰ ਤੌਂ ਦੁਹੂੰ ਬੈਠ ਕੈ ਮੰਤ੍ਰ ਕਰਿਓ ਹੈ।।
ਤਾਂਹੀ ਤੇ ਮੰਤ੍ਰ ਕੇ ਜੋਰ ਸੋ ਕਾਢ ਕੈ ਰੋਹਨੀ ਕੇ ਉਰ ਬੀਚ ਧਰਿਓ ਹੈ।।
ਕੰਸ ਕਦਾਚ ਹਨੈ ਸਿਸ ਕੋ ਤਿਹ ਤੇ ਮਨ ਮੈ ਬਸਦੇਵ ਡਰਿਓ ਹੈ।।

## ਸੇਖ ਮਨੋ ਜਗ ਦੇਖਨ ਕੋ ਜਗ ਭੀਤਰ ਰੂਪ ਨਵੀਨ ਕਰਿਓ ਹੈ।। ੫੫।।

*ਪਦ ਅਰਥ* - ਗਰਭਾਂਤਰ = ਗਰਭਪਦ ਅਰਥ - ਅੰਦਰ ਗਰਭ ਵਿਚ।। ਕਦਾਚ = ਕਿਧਰੇ ਮਤਾਂ।। ਰੌਹਨੀ ਕੇ ਉਰ = ਰੋਹਨੀ ਦੇ ਗਰਭ, ਰੋਹਨੀ ਬਸੁਦੇਵ ਦੀ ਦੂਸਰੀ ਇਸਤ੍ਰੀ ਦਾ ਨਾਮ ਹੈ।। ਸੇਖ = ਸ਼ੇਸਨਾਗ, ਜਿਸਨੇ ਧਰਤੀ ਚੁੱਕੀ ਹੋਈ ਹੈ।। ਮੰਤ੍ਰ = ਸਲਾਹ।।

*ਅਰਥ* - ਜਦੋਂ ਬਲਭੱਦ੍ਰ ਗਰਭ ਅੰਦਰ ਪ੍ਰਵੇਸ਼ ਕੀਤਾ, ਤਾਂ ਦੋਹਾਂ ਦੇਵਕੀ ਤੇ ਬਸੁਦੇਵ ਨੇ ਬੈਠ ਕੇ ਸਲਾਹ ਕੀਤੀ ਹੈ। (ਤੀਜੀ ਤੁਕ ਦਾ ਅਰਥ) ਕਿਧਰੇ ਕੰਸ ਇਸ ਲੜਕੇ ਨੂੰ ਭੀ ਨਾ ਮਾਰ ਦੇਵੇ, ਇਸ ਕਰ ਕੇ ਬਸੁਦੇਵ ਮਨ ਵਿਚ ਡਰਦਾ ਹੋਇਆ ਕਹਿਣ ਲੱਗਾ ਇਸ ਦੇ ਬਚਾਓ ਲਈ ਕੋਈ ਯਤਨ ਕਰਨਾ ਚਾਹੀਦਾ ਹੈ, ਫਿਰ ਉਨ੍ਹਾਂ ਦੋਹਾਂ ਨੇ (ਦੂਜੀ ਤੁਕ ਦਾ ਅਰਥ) - ਮੰਤਰਾਂ ਦੇ ਬਲ ਨਾਲ, ਉਸ ਲੜਕੇ ਨੂੰ ਦੇਵਕੀ ਦੇ ਗਰਭ ਵਿਚੋਂ ਕੱਢਕੇ ਰੋਹਣੀ ਦੇ ਉਦਰ ਵਿਚ ਟਿਕਾ ਦਿੱਤਾ। ਸਮਾਂ ਪਾ ਕੇ ਐਸੇ ਸੁੰਦਰ ਬਾਲਕ ਨੇ ਜਨਮ ਲਿਆ ਮਾਨੋ ਸ਼ੇਸਨਾਗ ਨੇ ਜਗਤ ਨੂੰ ਵੇਖਣ ਵਾਸਤੇ ਹੀ ਜਗਤ ਵਿਚ ਨਵਾਂ ਰੂਪ ਧਾਰਿਆ ਹੈ।। ੫੫।।

## ਦੋਹਰਾ।। ਕ੍ਰਿਸਨ ਕ੍ਰਿਸਨ ਕਰਿ ਸਾਧ ਦੋ ਬਿਸ੍ਰ ਕਿਸ੍ਰ ਪਤਿ ਜਾਸ।।
## ਕ੍ਰਿਸ੍ਰ ਬਿਸ੍ਰ ਤਰਬੇ ਨਮਿਤ ਤਨ ਮੈ ਕਰਯੋ ਪ੍ਰਕਾਸ।। ੫੬।।

*ਪਦ ਅਰਥ* - ਕ੍ਰਿਸਨ = ਮਾਯਾ ਪਤੀ।। ਕ੍ਰਿਸ੍ਰ ਬਿਸ੍ਰ = ਪਾਪੀ ਦੁਨੀਆਂ।।

*ਅਰਥ* - ਦੋ ਸਾਧੂ ਦੇਵਕੀ ਤੇ ਬਸੁਦੇਵ ਮਾਯਾ ਪਤਿ ਵਿਸ਼ਨੂ ਦਾ ਕ੍ਰਿਸ਼ਨ ਕ੍ਰਿਸ਼ਨ ਦਵਾਰਾ ਜਸ ਕਰਦੇ ਹਨ। ਵਿਸ਼ਨੂ ਨੇ ਪਾਪੀ ਦੁਨੀਆਂ ਨੂੰ ਤਾਰਣ ਵਾਸਤੇ ਹੀ ਦੇਵਕੀ ਦੇ ਸਰੀਰ ਵਿਚ ਆਪਣਾ ਪ੍ਰਕਾਸ਼ ਕੀਤਾ ਹੈ।। ੫੬।।

## ਅਥ ਕ੍ਰਿਸਨ ਜਨਮ।।

## ਸ੍ਵੈਯਾ।। ਸੰਖ ਗਦਾ ਕਰ ਅਉਰ ਤ੍ਰਿਸੂਲ ਧਰੇ ਤਨ ਕਉਚ ਬਡੇ ਬਡਭਾਗੀ।।
## ਨੰਦਗ ਹੈ ਕਰ ਸਾਰੰਗ ਸਾਰੰਗ ਪੀਤ ਧਰੈ ਪਟ ਪੈ ਅਨੁਰਾਗੀ।।
## ਸੋਈ ਹੁਤੀ ਜਨਮਯੋ ਇਹ ਕੇ ਗ੍ਰਹ ਕੈ ਡਰਪੈ ਮਨ ਮੈ ਉਠ ਜਾਗੀ।।
## ਦੇਵਕੀ ਪੁਤ੍ਰ ਨ ਜਾਨਯੋ ਲਖਿਯੋ ਹਰਿ ਕੈ ਕੈ ਪ੍ਰਨਾਮ ਸੁ ਪਾਇਨ ਲਾਗੀ।। ੫੭।।

*ਪਦ ਅਰਥ* - ਨੰਦਗ = ਵਿਸ਼ਨੂ ਦੇ ਖੜਗ ਦਾ ਨਾਮ।। ਕਰ = ਹੱਥ।। ਸਾਰੰਗ = ਕਮਲ।। ਸਾਰੰਗ = ਵਿਸ਼ਨੂ ਦੇ ਧਨੁਖ ਦਾ ਨਾਮ।। ਸੋਈ ਹੁਤੀ = ਸੁੱਤੀ ਪਈ ਸੀ।। ਅਨੁਰਾਗੀ = ਪ੍ਰੇਮ ਸਰੂਪ ਨੇ।।

*ਅਰਥ* - ਹੁਣ ਕ੍ਰਿਸ਼ਨ ਦੇ ਅਵਤਾਰ ਧਾਰਨ ਦੀ ਕਥਾ ਪ੍ਰਾਰੰਭ ਕਰਦੇ ਹਨ। ਹੱਥ ਵਿਚ ਸੰਖ,

*********************************************************
ਗਦਾ ਅਤੇ ਤ੍ਰਿਸੂਲ ਧਾਰਿਆ ਹੋਇਆ ਹੈ, ਸਰੀਰ ਉਤੇ ਸੰਜੋਅ ਧਾਰਨ ਕੀਤਾ ਹੋਯਾ ਹੈ, ਅਤੇ ਵੱਡਾ ਪ੍ਰਤਾਪੀ ਪੁਰਖ ਹੈ, ਚੌਥੇ ਹੱਥ ਵਿਚ ਖੜਗ, ਪੰਜਵੇਂ ਵਿਚ ਕਮਲ, ਛੇਵੇਂ ਵਿਚ ਧਨੁਖ, ਸਤਵੇਂ ਵਿਚ ਤੀਰ ਅਤੇ ਅਠਵੇਂ ਨਾਲ ਧੀਰਜ ਦੇਣ ਦਾ ਇਸ਼ਾਰਾ ਕਰ ਰਹੇ ਹਨ, ਐਸੇ ਸ੍ਰਰੂਪ ਵਾਲੇ ਪ੍ਰੇਮ ਸਰੂਪ ਨੇ ਸਰੀਰ ਉਤੇ ਪੀਲੇ ਕਪੜੇ ਧਾਰੇ ਹੋਏ ਹਨ। ਜਿਸ ਵੇਲੇ ਦੇਵਕੀ ਸੁੱਤੀ ਪਈ ਸੀ, ਉਸ ਵੇਲੇ ਇਸ ਦੇ ਗ੍ਰਿਹ ਵਿਚ ਇਸ ਤਰ੍ਹਾਂ ਦੇ ਸਰੂਪ ਵਾਲਾ ਪੁਰਖ ਜਨਮਿਆ ਹੈ, ਇਸ ਲਈ ਮਨ ਵਿਚ ਡਰ ਕੇ ਜਾਗ ਕੇ ਉੱਠ ਬੈਠੀ ਹੈ। ਦੇਵਕੀ ਨੇ ਉਸਨੂੰ ਪੁੱਤ੍ਰ ਕਰਕੇ ਨਹੀਂ ਜਾਣਿਆ, ਸਗੋਂ ਹਰੀ ਸਰੂਪ ਕਰ ਕੇ ਜਾਣਿਆ ਹੈ, ਅਤੇ ਪ੍ਰਨਾਮ ਕਰ ਕੇ ਚਰਨਾਂ ਉਤੇ ਡਿੱਗ ਪਈ ਹੈ।। ੫੭।।

## ਦੋਹਰਾ।। ਲਖਯੋ ਦੇਵਕੀ ਹਰਿ ਮਨੈ ਲਖਯੋ ਨ ਕਰਿ ਕਰਿ ਤਾਤ।।
## ਲਖਯੋ ਜਾਨ ਕਰਿ ਮੋਹਿ ਕੀ ਤਾਨੀ ਤਾਨ ਕਨਾਤ।। ੫੮।।

ਪਦ ਅਰਥ - ਤਾਤ = ਪੁੱਤ੍ਰ।। ਤਾਨ = ਖਿੱਚ ਕੇ।।

ਅਰਥ - ਦੇਵਕੀ ਨੇ ਹਰਿ ਕਰ ਕੇ ਜਾਣਿਆ ਹੈ, ਪੁੱਤ੍ਰ ਨਹੀਂ ਜਾਣਿਆ। ਉਸ ਵੇਲੇ ਕ੍ਰਿਸਨ ਜੀ ਨੇ ਜਾਣਿਆ ਕਿ ਇਸ ਨੇ ਮੇਰਾ ਅਸਲ ਰੂਪ ਜਾਣ ਲਿਆ ਹੈ, ਇਸ ਲਈ ਛੇਤੀ ਨਾਲ ਮੋਹ ਦੀ ਕਨਾਤ ਖਿੱਚ ਕੇ ਤਾਨ ਦਿੱਤੀ ਹੈ।। ੫੮।।

## ਕ੍ਰਿਸ੍ਨ ਜਨਮ ਜਬ ਹੀ ਭਯੋ ਦੇਵਨ ਭਯੋ ਹੁਲਾਸ।।
## ਸਤ੍ਰ ਸਭੈ ਅਬ ਨਾਸ ਹੋਹਿ ਹਮ ਕੋ ਹੋਇ ਬਿਲਾਸ।। ੫੯।।

ਅਰਥ - ਜਦੋਂ ਕ੍ਰਿਸਨ ਜੀ ਦਾ ਜਨਮ ਹੋਇਆ, ਤਦੋਂ ਦੇਵਤਿਆਂ ਦੇ ਚਿੱਤ ਅਨੰਦ ਹੋਇਆ। ਸਾਰੇ ਦੇਵਤੇ ਆਪੋ ਵਿਚ ਕਹਿਣ ਲੱਗੇ ਹੁਣ ਸਾਡੇ ਸਾਰੇ ਵੈਰੀ ਨਾਸ ਹੋ ਜਾਣਗੇ, ਅਤੇ ਸਾਨੂੰ ਅਨੰਦ ਦੀ ਪ੍ਰਾਪਤੀ ਹੋਵੇਗੀ।। ੫੯।।

## ਦੋਹਰਾ।। ਆਨੰਦ ਸੌ ਸਭ ਦੇਵਤਨ ਸੁਮਨ ਦੀਨ ਬਰਖਾਇ।।
## ਸੋਕ ਹਰਨ ਦੁਸਟਨ ਦਲਨ ਪ੍ਰਗਟੇ ਜਗ ਮੋ ਆਇ।। ੬੦।।

ਅਰਥ - ਖੁਸੀ ਨਾਲ ਸਾਰੇ ਦੇਵਤਿਆਂ ਨੇ ਫੁੱਲਾਂ ਦੀ ਬਰਖਾ ਕਰ ਦਿੱਤੀ, ਕਿਉਂਕਿ ਸਾਡੇ ਸ਼ੋਕ ਦੂਰ ਕਰਨ ਵਾਲੇ ਤੇ ਦੁਸਟਾਂ ਨੂੰ ਦਲ ਸੁੱਟਣ ਵਾਲੇ ਭਗਵਾਨ ਜਗਤ ਵਿਚ ਪ੍ਰਗਟ ਹੋਏ ਹਨ।। ੬੦।।

## ਜੈ ਜੈ ਕਾਰ ਭਯੋ ਜਬੈ ਸੁਨੀ ਦੇਵਕੀ ਕਾਨ।।
## ਤ੍ਰਾਸਤ ਹੁਇ ਮਨ ਮੈ ਕਹਿਯੋ ਸੋਰ ਕਰੈ ਕੋ ਆਨ।। ੬੧।।

ਪਦ ਅਰਥ - ਤ੍ਰਾਸਤ ਹੋਇ = ਡਰ ਨਾਲ ਸਹਿਮੀ ਹੋਈ ਨੇ।।

ਅਰਥ - ਜਦ ਦੇਵਤਿਆ ਵੱਲੋਂ ਜੈ ਜੈ ਕਾਰ ਹੋਈ, ਤਾਂ ਇਹ ਅਵਾਜ ਦੇਵਕੀ ਨੇ ਕੰਨਾਂ ਨਾਲ

ਸੁਣੀ। ਡਰ ਨਾਲ ਸਹਿਮੀ ਹੋਈ ਨੇ ਮਨ ਵਿਚ ਕਿਹਾ -ਸਾਡੇ ਘਰ ਵਿਚ ਆਣ ਕੇ ਕੌਣ ਸ਼ੋਰ ਕਰ ਰਿਹਾ ਹੈ? ॥ ੬੧॥

**ਦੋਹਰਾ॥ ਬਾਸਦੇਵ ਅਰੁ ਦੇਵਕੀ ਮੰਤ੍ਰ ਕਰੈ ਮਨ ਮਾਹਿ॥**
**ਕੰਸ ਕਸਾਈ ਜਾਨ ਕੈ ਹੀਐ ਅਧਿਕ ਡਰ ਪਾਹਿ॥ ੬੨॥**

ਅਰਥ - ਬਾਸੁਦੇਵ ਅਤੇ ਦੇਵਕੀ ਮਨ ਵਿਚ ਵਿਚਾਰਾਂ ਕਰਦੇ ਹਨ, ਅਤੇ ਕੰਸ ਨੂੰ ਕਸਾਈ ਰੂਪ ਜਾਣ ਕਰ ਕੇ ਮਨ ਵਿਚ ਬਹੁਤਾ ਡਰ ਰਹੇ ਹਨ॥ ੬੨॥

## ਇਤਿ ਕ੍ਰਿਸਨ ਜਨਮ ਬਰਨਨੰ॥

- - - -

**ਸ੍ਵੈਯਾ॥ ਮੰਤ੍ਰ ਬਿਚਾਰ ਕਰਯੋ ਦੁਹਹੂੰ ਮਿਲਿ ਮਾਰ ਡਰੈ ਇਹ ਕੋ ਮਤ ਰਾਜਾ॥**
**ਨੰਦਹਿ ਕੇ ਘਰਿ ਆਇ ਹੌ ਡਾਰ ਕੈ ਠਾਟ ਇਹੀ ਮਨ ਮੈ ਤਿਨ ਸਾਜਾ॥**
**ਕਾਨ੍ਹ ਕਹਯੋ ਮਨ ਮੈ ਨ ਡਰੋ ਤੁਮ ਜਾਹੁ ਨਿਸੰਕ ਬਜਾਵਤ ਬਾਜਾ॥**
**ਮਾਯਾ ਕੀ ਖੈਂਚ ਕਨਾਤ ਲਈ ਧਰਿ ਬਾਲਕ ਸਊਰਭ ਆਪ ਬਿਰਾਜਾ॥ ੬੩॥**

ਅਰਥ - ਦੋਹਾਂ ਬਸੁਦੇਵ ਤੇ ਦੇਵਕੀ ਨੇ ਮਿਲ ਕੇ ਵਿਚਾਰ ਕਰ ਕੇ ਇਹ ਸਲਾਹ ਪੱਕੀ ਕੀਤੀ ਕਿ ਮਤਾਂ ਰਾਜਾ ਕੰਸ ਇਸ ਨੂੰ ਮਰਵਾ ਸੁੱਟੇ। ਇਸ ਲਈ ਇਸ ਨੂੰ ਨੰਦ ਦੇ ਘਰ ਛੱਡ ਆਵਾਂ, ਉਨ੍ਹਾਂ ਦੋਹਾਂ ਨੇ ਏਹੋ ਸਲਾਹ ਮਨ ਵਿਚ ਪੱਕੀ ਕਰ ਲਈ। ਕਾਨ੍ਹ ਨੇ ਕਿਹਾ - ਤੁਸੀਂ ਡਰੋ ਨਾ ਬੇਸ਼ਕ ਧੌਂਸੇ ਵਜਾਉਂਦੇ ਜਾਓ, ਤੁਹਾਨੂੰ ਕੋਈ ਵੇਖ ਨਹੀਂ ਸਕੇਗਾ। ਉਧਰ ਮਾਯਾ ਦੀ ਕਨਾਤ ਖਿੱਚ ਕੇ ਤਣ ਦਿੱਤੀ ਹੈ, ਅਤੇ ਇਧਰ ਬਾਲਕ ਸਰੂਪ ਹੋ ਕੇ ਆਪ ਬਿਰਾਜ ਰਿਹਾ ਹੈ॥ ੬੩॥

**ਦੋਹਰਾ॥ ਕ੍ਰਿਸਨ ਜਬੈ ਤਿਨ ਗ੍ਰਿਹ ਭਯੋ ਬਾਸਦੇਵ ਇਹ ਕੀਨ॥**
**ਦਸ ਹਜਾਰ ਗਾਈ ਭਲੀ ਮਨੈ ਮਨਸ ਕਰਿ ਦੀਨ॥ ੬੪॥**

ਅਰਥ - ਜਦ ਉਨ੍ਹਾਂ ਦੇ ਘਰ ਵਿਚ ਕ੍ਰਿਸਨ ਪ੍ਰਗਟ ਹੋਇਆ, ਤਦ ਬਸੁਦੇਵ ਨੇ ਇਹ ਕੀਤਾ, ਦਸ ਹਜਾਰ ਚੰਗੀਆਂ ਗਊਆਂ ਦੇ ਦਾਨ ਦੇਣ ਦਾ ਮਨ ਹੀ ਮਨ ਵਿਚ ਸੰਕਲਪ ਕਰ ਲਿਆ ਹੈ॥ ੬੪॥

**ਸ੍ਵੈਯਾ॥ ਛੂਟ ਕਿਵਾਰ ਗਏ ਘਰਿ ਕੇ ਦਰਿ ਕੇ ਨ੍ਰਿਪ ਕੇ ਬਰ ਕੇ ਚਲਤੇ॥**
**ਹਰਖੇ ਸਰਖੇ ਬਸਦੇਵਹਿ ਕੇ ਪਗ ਜਾਇ ਛੁਯੋ ਜਮੁਨਾ ਜਲ ਤੇ॥**
**ਹਰਿ ਦੇਖਨ ਕੌ ਹਰਿ ਅਉ ਬਡਕੇ ਹਰਿ ਦਉਰ ਗਏ ਤਨ ਕੇ ਬਲ ਤੇ॥**

************************************************************
ਕਾਜ ਇਹੀ ਕਹਿ ਦੋਊ ਗਏ ਜੁ ਖਿਝੇ ਬਹੁ ਪਾਪਨ ਕੀ ਮਲ ਤੇ।। ੬੫।।

ਪਦ ਅਰਥ - ਸਰਖੇ = ਭਰੇ ਹੋਏ।। ਹਰਿ = ਕ੍ਰਿਸ਼ਨ।। ਹਰਿ = ਜਮੁਨਾ ਦਾ ਜਲ।। ਹਰਿ = ਰਸਤਾ।।

ਅਰਥ - ਜਦ ਬਸੁਦੇਵ ਰਾਜੇ ਕੰਸ ਦੇ ਬਲ ਤੋਂ ਡਰਦਾ ਹੋਇਆ ਚਲ ਪਿਆ ਤਾਂ ਘਰ ਦੇ ਦਰਵਾਜੇ ਦੇ ਬੂਹੇ ਖੁੱਲ੍ਹ ਗਏ। ਖੁਸ਼ੀ ਨਾਲ ਭਰੇ ਹੋਏ ਬਸੁਦੇਵ ਦੇ ਚਰਨ ਜਮਨਾ ਦੇ ਜਲ ਨਾਲ ਜਾ ਲੱਗੇ। ਕ੍ਰਿਸ਼ਨ ਨੂੰ ਵੇਖਣ ਦੇ ਵਾਸਤੇ ਜਮੁਨਾ ਦਾ ਜਲ ਹੋਰ ਵਧਕੇ ਉੱਚਾ ਹੋਇਆ ਅਤੇ ਬਸੁਦੇਵ ਸਰੀਰ ਦੇ ਬਲ ਕਰਕੇ ਦੌੜ ਕੇ ਰਸਤੇ ਪੁਰ ਚਲਾ ਗਿਆ। ਇਸੇ ਕੰਮ ਨੂੰ ਦੋਵੇਂ ਮਾਯਾ ਤੇ ਚੇਤਨ ਜਗਤ ਪੁਰ ਗਏ ਹਨ ਕਿਉਂਕਿ ਕੰਸ ਦੇ ਪਾਪਾਂ ਦੀ ਮਲ ਤੋਂ ਇਹ ਦੋਵੇਂ ਖਿਝ ਪਏ ਹਨ ਅਰਥਾਤ ਚੇਤਨ ਪੁਰਖ ਨੇ ਬਸੁਦੇਵ ਦੇ ਘਰ ਪੁਤ੍ਰ ਰੂਪ ਧਾਰਨ ਕੀਤਾ ਹੈ, ਅਤੇ ਮਾਇਆ ਨੇ ਨੰਦ ਦੇ ਘਰ ਲੜਕੀ ਰੂਪ ਧਾਰਿਆ ਹੈ, ਪਰ ਏਹ ਦੋਵੇਂ ਕੰਸ ਦੇ ਪਾਪਾਂ ਦੀ ਪ੍ਰੇਰਨਾ ਦੇ ਸਦਕੇ ਹੀ ਜਗਤ ਵਿਚ ਆਏ ਹਨ।। ੬੫।।

ਦੋਹਰਾ।। ਕ੍ਰਿਸ੍ਨ ਜਬੈ ਚੜਤੀ ਕਰੀ ਫੇਰਿਓ ਮਾਯਾ ਜਾਲ।।
ਅਸੁਰ ਜਿਤੇ ਚਉਕੀ ਹੁਤੇ ਸੋਇ ਗਏ ਤਤਕਾਲ।। ੬੬।।

ਅਰਥ - ਕ੍ਰਿਸ਼ਨ ਨੇ ਜਦੋਂ ਮਥਰਾ ਤੋਂ ਚੜ੍ਹਾਈ ਕੀਤੀ, ਭਾਵ ਬਾਲਕ ਰੂਪ ਕ੍ਰਿਸ਼ਨ ਨੇ ਜਦੋਂ ਮਥਰਾ ਤੋਂ ਨੰਦ ਗਾਉਂ ਨੂੰ ਜਾਣਾ ਕੀਤਾ ਉਸ ਵੇਲੇ ਉਸਨੇ ਮਾਇਆ ਦਾ ਜਾਲ ਘੁਮਾ ਦਿੱਤਾ। ਜਿਸ ਕਰਕੇ ਜਿੰਨੇ ਦੈਂਤ ਪਹਰੇ ਤੇ ਬੈਠੇ ਹੋਏ ਸਨ, ਉਹ ਝਟ ਪਟ ਸੌਂ ਗਏ।। ੬੬।।

ਸ੍ਵੈਯਾ।। ਕੰਸਹਿ ਕੇ ਡਰ ਤੇ ਬਸਦੇਵ ਸੁ ਪਾਇ ਜਬੈ ਜਮਨਾ ਮਧਿ ਠਾਨੋ।।
ਮਾਨ ਕੈ ਪ੍ਰੀਤ ਪੁਰਾਤਨ ਕੋ ਜਲ ਪਾਇਨ ਭੇਟਨ ਕਾਜ ਉਠਾਨੋ।।
ਤਾ ਛਬਿ ਕੋ ਜਸ ਊਚ ਮਹਾ ਕਬਿ ਨੇ ਅਪਨੇ ਮਨ ਮੈ ਪਹਚਾਨੋ।।
ਕਾਨ੍ਹ ਕੋ ਜਾਨ ਕਿਧੋ ਪਤਿ ਹੈ ਇਹ ਕੈ ਜਮਨਾ ਤਿਹ ਭੇਟਤ ਮਾਨੋ।। ੬੭।।

ਅਰਥ - ਕੰਸ ਦੇ ਡਰ ਤੋਂ ਭੱਜੇ ਹੋਏ ਬਸੁਦੇਵ ਨੇ ਜਦੋਂ ਜਾ ਕੇ ਜਮੁਨਾਂ ਵਿਚ ਪੈਰ ਰਖਿਆ, ਤਾਂ ਪੁਰਾਣੀ ਪ੍ਰੀਤ ਨੂੰ ਚੇਤੇ ਕਰ ਕੇ ਕ੍ਰਿਸਨ ਜੀ ਦੇ ਪੈਰਾਂ ਨੂੰ ਪਰਸਨ ਲਈ, ਜਮੁਨਾ ਦਾ ਜਲ ਉੱਚਾ ਹੋਇਆ। ਉਸ ਸਮੇਂ ਦੀ ਸੁੰਦਰਤਾ ਨੂੰ ਮਹਾਨ ਕਵਿ ਨੇ ਇਸ ਤਰ੍ਹਾਂ ਉਪਮਾਇਆ ਹੈ ਕਿ ਜਿਵੇਂ ਕਾਨ੍ਹ ਨੂੰ ਪਤੀ ਮੰਨ ਕੇ ਜਮਨਾ ਉਸਦੇ ਚਰਨ ਪਰਸਨਾ ਚਾਹੁੰਦੀ ਹੈ ਇਸ ਲਈ ਉੱਚੀ ਹੋ ਰਹੀ ਹੈ।। ੬੭।।

ਦੋਹਰਾ।। ਜਬੈ ਜਸੋਧਾ ਸੁਇ ਗਈ ਮਾਯਾ ਕੀਯੋ ਪ੍ਰਕਾਸ ।।
ਡਾਰਿ ਕਿਸਨ ਤਿਹ ਪੈ ਸੁਤਾ ਲੀਨੀ ਹੈ ਕਰ ਤਾਸ।। ੬੮।।

**********************************************************************

*ਅਰਥ* – ਜਦੋਂ ਜਸੋਧਾ ਸੌਂ ਗਈ, ਉਸ ਵੇਲੇ ਮਾਯਾ ਨੇ ਲੜਕੀ ਰੂਪ ਹੋ ਕੇ ਜਨਮ ਲਿਆ। ਇਧਰੋਂ ਬਸੁਦੇਵ ਪੁੱਜ ਗਿਆ, ਉਹ ਕ੍ਰਿਸ਼ਨ ਨੂੰ ਉਸ ਦੇ ਕੋਲ ਪਾ ਕੇ ਸੁਆ ਕੇ ਉਸ ਦੀ ਲੜਕੀ ਹੱਥ ਵਿਚ ਚੁਕ ਲਈ ਹੈ।। ੬੮।।

**ਸ੍ਵੈਯਾ।। ਮਾਯਾ ਕੋ ਲੈ ਕਰ ਮੈ ਬਸੁਦੇਵ ਸੁ ਸੀਘਰਿ ਚਲਯੋ ਅਪਨੇ ਗ੍ਰਹ ਮਾਹੀ।।**
**ਸੋਇ ਗਏ ਪਰ ਦੁਆਰ ਸਭੈ ਘਰ ਬਾਹਰਿ ਭੀਤਰਿ ਕੀ ਸੁਧਿ ਨਾਹੀ।।**
**ਦੇਵਕੀ ਤੀਰ ਗਯੋ ਜਬ ਹੀ ਸਭ ਤੇ ਮਿਲ ਗੇ ਪਟ ਆਪਸਿ ਮਾਹੀ।।**
**ਬਾਲ ਉਠੀ ਜਬ ਰੋਦਨ ਕੈ ਜਗ ਕੈ ਸੁਧਿ ਜਾਇ ਕਰੀ ਨਰ ਨਾਹੀ।। ੬੯।।**

*ਅਰਥ* – ਬਸੁਦੇਵ ਲੜਕੀ ਰੂਪ ਮਾਯਾ ਨੂੰ ਲੈ ਕੇ, ਛੇਤੀ ਨਾਲ ਆਪਣੇ ਘਰ ਵੱਲ ਨੂੰ ਤੁਰ ਪਿਆ। ਇਧਰ ਇਸਦੇ ਘਰ ਦੇ ਦਰਵਾਜੇ ਉਤੇ ਜੋ ਪਹਿਰੇਦਾਰ ਬੈਠੇ ਸਨ, ਉਹ ਸਾਰੇ ਹੀ ਸੌਂ ਗਏ. ਉਨ੍ਹਾਂ ਨੂੰ ਬਾਹਰ ਦੀ ਤੇ ਅੰਦਰ ਦੀ ਕੁਝ ਭੀ ਸੋਝੀ ਨਹੀਂ ਹੈ। ਜਦ ਬਸੁਦੇਵ ਨੇ ਮਾਯਾ ਰੂਪ ਲੜਕੀ ਨੂੰ ਲਿਜਾ ਕੇ ਦੇਵਕੀ ਦੇ ਕੋਲ ਪਾ ਦਿੱਤਾ ਤਦੋਂ ਹੀ ਸਾਰੇ ਬੂਹੇ ਬੰਦ ਹੋ ਗਏ। ਜਦ ਉਹ ਲੜਕੀ ਰੋ ਪਈ, ਤਾਂ ਪਹਿਰੇਦਾਰਾਂ ਨੇ ਜਾ ਕੇ ਰਾਜੇ ਕੰਸ ਨੂੰ ਖਬਰ ਕਰ ਦਿੱਤੀ।। ੬੯।।

**ਰੋਇ ਉਠੀ ਵਹ ਬਾਲ ਜਬੈ ਤਬ ਸ੍ਰੋਨਨ ਮੈ ਸੁਨਿ ਲੀ ਧੁਨਿ ਹੋਰੈ।।**
**ਧਾਇ ਗਏ ਨ੍ਰਿਪ ਕੰਸਹ ਕੇ ਘਰਿ ਜਾਇ ਕਹਯੋ ਜਨਮਯੋ ਰਿਪੁ ਤੋਰੈ।।**
**ਲੈ ਕੈ ਕ੍ਰਿਪਾਨ ਗਯੋ ਤਿਹ ਕੇ ਚਲਿ ਜਾਇ ਗਹੀ ਕਰ ਤੈ ਕਰ ਜੋਰੈ।।**
**ਦੇਖਹੁ ਬਾਤ ਮਹਾ ਜੜ ਕੀ ਅਬ ਆਦਿਕ ਕੇ ਬਿਖ ਚਾਖਤ ਭੋਰੈ।। ੭੦।।**

*ਪਦ ਅਰਥ* – ਆਦਿਕ = ਅਦਰਕ।। ਬਿਖ = ਮਿੱਠਾ ਤੇਲੀਆ।। ਭੋਰ = ਭੁਲੇਖੇ ਨਾਲ।।

*ਅਰਥ* – ਜਦੋਂ ਉਹ ਲੜਕੀ ਰੋ ਪਈ ਤਾਂ ਹੋਰਨਾਂ ਨੇ ਭੀ ਉਸਦੀ ਆਵਾਜ਼ ਨੂੰ ਸੁਣਿਆ। ਉਹ ਭੱਜ ਕੇ ਕੰਸ ਦੇ ਘਰ ਚਲੇ ਗਏ ਅਤੇ ਜਾ ਕੇ ਕਿਹਾ, "ਤੇਰਾ ਵੈਰੀ ਜੰਮ ਪਿਆ ਹੈ।" ਕੰਸ ਤਲਵਾਰ ਲੈ ਕੇ, ਉਥੋਂ ਚਲਾ ਗਿਆ ਅਤੇ ਜਾ ਕੇ ਆਪਣੀ ਭੈਣ ਦੇਵਕੀ ਦੇ ਹੱਥ ਵਿਚੋਂ ਜ਼ੋਰ ਨਾਲ ਲੜਕੀ ਫੜ ਲਈ। ਮਹਾਂ ਮੂਰਖ ਕੰਸ ਦੀ ਗੱਲ ਵੇਖੋ, ਜੋ ਅਦਰਕ ਦੇ ਭੁਲੇਖੇ ਮਿੱਠਾ ਤੇਲੀਆ ਖਾ ਰਿਹਾ ਹੈ।। ੭੦।।

**ਲਾਇ ਰਹੀ ਉਰ ਸੋ ਤਿਹ ਕੋ ਮੁਖ ਤੇ ਕਹਯੋ ਬਾਤ ਸੁਨੋ ਮਤਵਾਰੇ।।**
**ਪੁਤ੍ਰ ਹਨੇ ਮਮ ਪਾਵਕ ਸੇ ਛਠ ਹੀ ਤੁਮ ਪਾਥਰ ਪੈ ਹਨ ਡਾਰੇ।।**
**ਛੀਨ ਕੈ ਕੰਸ ਕਹਯੋ ਮੁਖ ਤੇ ਇਹ ਭੀ ਪਟਕੌ ਇਹ ਕੈ ਅਬ ਨਾਰੌ।।**

***********************************************************

ਦਾਮਨ ਹ੍ਵੈ ਲਹਕੀ ਨਭ ਮੈਂ ਜਬ ਰਾਖ ਲਈ ਵਹ ਰਾਖਨਹਾਰੇ।।੭੧।।

ਅਰਥ - ਦੇਵਕੀ ਉਸਨੂੰ ਛਾਤੀ ਨਾਲ ਲਾ ਰਹੀ ਸੀ, ਅਤੇ ਮੂੰਹੋਂ ਉਸਨੇ ਕੰਸ ਨੂੰ ਕਿਹਾ - ਹੇ ਮੂਰਖ! ਮੇਰੀ ਗੱਲ ਸੁਣ, ਤੂੰ ਮੇਰੇ ਅਗਨੀ ਮਨਿੰਦ ਤੇਜਸਵੀ ਛੇ ਪੁੱਤ੍ਰ ਮਾਰ ਦਿੱਤੇ ਹਨ, ਅਤੇ ਪੱਥਰ ਉਤੇ ਪਟਕਾ ਸੁੱਟੇ ਹਨ ਇਸ ਧੀ ਧਿਆਣੀ ਨੂੰ ਤਾਂ ਨਾ ਮਾਰ। ਦੇਵਕੀ ਦੇ ਹਥੋਂ ਖੋਹ ਕੇ ਕੰਸ ਨੇ ਮੂੰਹੋਂ ਕਿਹਾ-ਇਸ ਨੂੰ ਭੀ ਪਟਕਾਉਂਦਾ ਹਾਂ, ਹੁਣ ਇਸ ਨੂੰ ਭੀ ਨਹੀਂ ਛਡਾਂਗਾ। ਉਹ ਲੜਕੀ ਉਸ ਵੇਲੇ ਕੰਸ ਦੇ ਹੱਥ ਵਿਚੋਂ ਨਿਕਲ ਗਈ, ਅਤੇ ਬਿਜਲੀ ਹੋ ਕੇ, ਅਕਾਸ ਵਿਚ ਜਾ ਚਮਕੀ, ਜਦ ਕਿ ਰਖਣ ਵਾਲੇ ਨੇ ਉਸ ਦੀ ਰੱਖਿਆ ਕੀਤੀ ਹੈ।। ੭੧।।

ਕਬਿੱਤੁ।। ਕੈ ਕੈ ਕ੍ਰੋਧ ਮਨ ਕਰਿ ਬਿਯੋਤ ਵਾ ਕੇ ਮਾਰਬੇ ਕੀ
ਚਾਕਰਨ ਕਹਯੋ ਮਾਰ ਡਾਰੋ ਨ੍ਰਿਪ ਬਾਤ ਹੈ।।
ਕਰ ਮੋ ਉਠਾਇ ਕੈ ਬਨਾਇ ਭਾਰੇ ਪਾਥਰ ਪੈ
ਰਾਜ ਕਾਜ ਰਾਖਬੇ ਕੋ ਕਛੂ ਨਹੀ ਪਾਤ ਹੈ।।
ਆਪਨੋ ਸੋ ਬਲ ਕਰ ਰਾਖੈ ਇਹ ਭਲੀ ਭਾਂਤਿ
ਸ੍ਵੰਦ ਛੰਦ ਬੰਦ ਕੈ ਕੈ ਛੂਟ ਇਹ ਜਾਤ ਹੈ।।
ਮਾਯਾ ਕੋ ਬਢਾਇ ਕੈ ਸੁ ਸਭਨ ਸੁਨਾਇ ਕੈ ਸੁ
ਐਸੇ ਉਡੀ ਬਾਰਾ ਜੈਸੇ ਪਾਰਾ ਉਡ ਜਾਤ ਹੈ।। ੭੨।।

ਅਰਥ - ਕੰਸ ਨੇ ਆਪਣੇ ਮਨ ਵਿਚ ਕ੍ਰੋਧ ਕਰਕੇ, ਉਸਦੇ ਮਾਰਣ ਦੀ ਜੁਗਤੀ ਕਰਕੇ, ਨੌਕਰਾਂ ਨੂੰ ਗੱਲ ਕਹੀ - ਕਿ ਇਸ ਨੂੰ ਮਾਰ ਸੁੱਟੋ। ਨੌਕਰ ਉਸਨੂੰ ਹੱਥ ਵਿਚ ਚੁਕ ਕੇ ਚੰਗੀ ਤਰ੍ਹਾਂ ਨਾਲ ਭਾਰੇ ਪੱਥਰ ਉਤੇ ਪਟਕਾਉਣ ਲੱਗੇ ਰਾਜ ਭਾਗ ਨੂੰ ਕਾਇਮ ਰਖਣ ਵਾਸਤੇ ਕੰਸ ਕੀ ਕੁਝ ਪਾਪ ਨਹੀਂ ਕਰ ਰਿਹਾ? ਇਹ ਆਪਣਾ ਜੋਰ ਕਰ ਕੇ ਇਸ ਰਾਜ ਨੂੰ ਚੰਗੀ ਤਰ੍ਹਾਂ ਸਥਿਰ ਰੱਖਣਾ ਚਾਹੁੰਦਾ ਹੈ, ਪਰ ਉਹ ਰਾਜ ਵਲ ਛਲ ਕਰ ਕੇ ਇਸ ਕੋਲੋਂ ਆਪਣਾ ਆਪ ਛੁਡਾਉਂਦਾ ਜਾਂਦਾ ਹੈ। ਮਾਯਾ ਰੂਪ ਲੜਕੀ ਆਪਣੇ ਸਰੂਪ ਨੂੰ ਵਧਾ ਕੇ, ਅਤੇ ਸਾਰਿਆਂ ਨੂੰ ਗੱਲ ਸੁਣਾ ਕੇ ਇਸ ਤਰ੍ਹਾਂ ਉੱਡ ਗਈ ਹੈ, ਜਿਸ ਤਰ੍ਹਾਂ ਅੱਗ ਉਤੋਂ ਪਾਰਾ ਉੱਡ ਜਾਂਦਾ ਹੈ, ਅਰਥਾਤ ਜਿਵੇਂ ਪਾਰਾ ਉੱਡ ਤਾਂ ਜ਼ਰੂਰ ਜਾਂਦਾ ਹੈ, ਪਰ ਜਾਣ ਲੱਗੇ ਦਾ ਪਤਾ ਨਹੀਂ ਲੱਗਦਾ, ਇਸੇ ਤਰ੍ਹਾਂ ਉਹ ਲੜਕੀ ਦੂਤਾਂ ਦੇ ਹੱਥਾਂ ਵਿਚੋਂ ਨਿਕਲ ਜ਼ਰੂਰ ਗਈ ਅਤੇ ਜਾਂਦੀ ਹੋਈ ਦਾ ਕਿਸੇ ਨੂੰ ਪਤਾ ਭੀ ਨਹੀਂ ਲੱਗਾ ਹੈ।। ੭੨।।

ਸ੍ਵੈਯਾ।। ਆਠ ਭੁਜਾ ਕਰਿ ਕੈ ਅਪਨੀ ਸਭਨੋ ਕਰ ਮੈ ਬਰ ਆਯੁਧ ਲੀਨੇ।।
ਜ੍ਵਾਲ ਨਿਕਾਸ ਕਹੀ ਮੁਖ ਤੇ ਰਿਪ ਅਉਰ ਭਯੋ ਤੁਮਰੋ ਮਤਿ ਹੀਨੋ।।

ਦਾਮਨ ਸੀ ਲਹਕੈ ਨਭਿ ਮੈ ਡਰ ਕੈ ਫਟ ਗੇ ਤਿਹ ਸਤ੍ਰੁਨ ਸੀਨੇ॥
ਮਾਰ ਡਰੈ ਇਹ ਹੂੰ ਹਮ ਹੂੰ ਸਭ ਤ੍ਰਾਸ ਮਨੇ ਅਤਿ ਦੈਤਨ ਕੀਨੇ॥ ੭੩॥

ਅਰਥ – ਲੜਕੀ ਨੇ ਆਪਣੀਆਂ ਅੱਠ ਬਾਹਾਂ ਬਣਾ ਕੇ, ਅਤੇ ਸਾਰਿਆਂ ਹੱਥਾਂ ਵਿਚ ਤੇਜ਼ ਧਾਰ ਹਥਿਆਰ ਪਕੜ ਲਏ। ਮੂੰਹ ਵਿਚੋਂ ਅਗਨੀ ਕੱਢਕੇ ਕਹਿਣ ਲੱਗੀ – ਹੇ ਅਕਲ ਤੋਂ ਹੀਣੇ ਕੰਸ! ਤੇਰਾ ਵੈਰੀ ਹੋਰ ਥਾਂ ਤੇ ਪ੍ਰਗਟ ਹੋ ਗਿਆ ਹੈ। ਇਹ ਕਹਿ ਕੇ ਅਕਾਸ਼ ਵਿਚ ਜਾ ਕੇ ਬਿਜਲੀ ਵਾਂਗੂੰ ਕੜਕੀ, ਉਸ ਦੇ ਡਰ ਕਰ ਕੇ ਵੈਰੀਆਂ ਦੇ ਸੀਨੇ ਪਾਟ ਗਏ ਹਨ। "ਇਹ ਸਾਨੂੰ ਜਰੂਰ ਮਾਰ ਮੁਕਾਏਗੀ" ਇਹ ਵੀਚਾਰ ਕਰ ਕੇ ਸਾਰੇ ਦੈਂਤਾਂ ਨੇ ਆਪਣੇ ਮਨ ਵਿਚ ਬੜਾ ਭੈ ਧਾਰਨ ਕੀਤਾ ਹੈ॥ ੭੩॥

## ਅਥ ਦੇਵਕੀ ਬਸਦੇਵ ਛੋਰਬੋ॥

ਸ੍ਵੈਯਾ॥ ਬਾਤ ਸੁਨੀ ਇਹ ਕੀ ਜਬ ਸ੍ਰੋਨਨ ਨਿੰਦਤ ਦੇਵਨ ਕੋ ਘਰਿ ਆਯੋ॥
ਝੂਠ ਹਨੇ ਹਮ ਪੈ ਭਗਨੀ ਸੁਤ ਜਾਇ ਕੈ ਪਾਇਨ ਸੀਸ ਨਿਵਾਯੋ॥
ਗ੍ਯਾਨ ਕਥਾ ਕਰਿ ਕੈ ਅਤ ਹੀ ਬਹੁ ਦੇਵਕੀ ਔ ਬਸਦੇਵ ਰਿਝਾਯੋ॥
ਹ੍ਵੈ ਕੈ ਪ੍ਰਸੰਨਿ ਬੁਲਾਇ ਲੁਹਾਰ ਕੋ ਲੋਹ ਅਉ ਮੋਹ ਕੇ ਫਾਂਧ ਕਟਾਯੋ॥ ੭੪॥

ਜਦ ਕੰਸ ਨੇ ਲੜਕੀ ਦੇ ਮੂੰਹੋਂ ਇਹ ਗੱਲ ਸੁਣੀ – ਕਿ ਤੇਰਾ ਵੈਰੀ ਹੋਰ ਥਾਂ ਤੇ ਪੈਦਾ ਹੋ ਗਿਆ ਹੈ ਤਾਂ ਦੇਵਤਿਆਂ ਦੀ ਨਿੰਦਾ ਕਰਦਾ ਹੋਇਆ ਆਪਣੇ ਘਰ ਵੱਲ ਆ ਗਿਆ ਤੇ ਸੋਚਣ ਲੱਗਾ ਮੇਰੇ ਕੋਲੋਂ ਝੂਠ ਮੂਠ ਹੀ ਭੈਣ ਤੇ ਪੁੱਤ੍ਰ ਮਰਵਾ ਦਿੱਤੇ ਹਨ, ਫਿਰ ਭੈਣ ਕੋਲ ਜਾ ਕੇ ਉਸ ਦੇ ਪੈਰਾਂ ਤੇ ਸਿਰ ਨਿਵਾ ਕੇ ਉਸ ਤੋਂ ਮਾਫੀ ਮੰਗੀ। ਬਹੁਤ ਸਾਰੀਆਂ ਗਿਆਨ ਦੀਆਂ ਗੱਲਾਂ ਕਹਿ ਕੇ 'ਦੇਵਕੀ' ਅਤੇ 'ਬਸੁਦੇਵ' ਨੂੰ ਖੁਸ਼ ਕਰ ਲਿਆ। ਫੇਰ ਪ੍ਰਸੰਨ ਹੋ ਕੇ ਅਤੇ ਲੁਹਾਰ ਨੂੰ ਬੁਲਾ ਕੇ ਲੋਹ, ਅਤੇ ਮੋਹ ਦੇ ਬੰਧਨ ਕਟਵਾ ਦਿੱਤੇ ਹਨ॥ ੭੪॥

## ਇਤਿ ਸ੍ਰੀ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਦੇਵਕੀ ਬਸਦੇਵ ਕੋ ਛੋਰਬੋ ਬਰਨਨੰ ਸਮਾਪਤ॥

– – – – –

## ਕੰਸ ਮੰਤ੍ਰੀਅਨ ਸੋ ਬਿਚਾਰ ਕਰਤ ਭਯਾ॥

ਦੋਹਰਾ॥ ਮੰਤ੍ਰੀ ਸਕਲ ਬੁਲਾਇ ਕੈ ਕੀਨੋ ਕੰਸ ਬਿਚਾਰ॥
ਬਾਲਕ ਜੋ ਮਮ ਦੇਸ ਮੈ ਸੋ ਸਭ ਡਾਰੋ ਮਾਰ॥ ੭੫॥

ਅਰਥ – ਸਾਰੇ ਵਜ਼ੀਰਾਂ ਨੂੰ ਬੁਲਾ ਕੇ, ਰਾਜੇ ਕੰਸ ਨੇ ਇਹ ਵੀਚਾਰ ਉਨ੍ਹਾਂ ਅੱਗੇ ਰੱਖਿਆ।

**************************************************************
ਮੇਰੇ ਦੇਸ ਵਿਚ ਜੋ ਬਾਲਕ ਇਨ੍ਹਾਂ ਇਕ ਦੋ ਸਾਲਾਂ ਵਿਚ ਜਨਮੇ ਹਨ ਉਹ ਸਾਰੇ ਮਰਵਾ ਦੇਵਾਂ, ਇਸ ਤਰ੍ਹਾਂ ਨਾਲ ਮੇਰਾ ਵੈਰੀ ਜਿਥੇ ਭੀ ਜਨਮਿਆ ਹੈ, ਸਹਜੇ ਹੀ ਮਰ ਜਾਏਗਾ।। ੭੫।।

**ਸ੍ਵੈਯਾ।। ਭਾਗਵਤ ਕੀ ਯਹ ਸੁਧ ਕਥਾ ਬਹੁ ਬਾਤ ਭਰੇ ਭਲੀ ਭਾਂਤਿ ਉਚਾਰੀ।।**
**ਬਾਕੀ ਕਹੌਂ ਫੁਨਿ ਅਉ ਕਥ ਕੋ ਸੁਭ ਰੂਪ ਧਰਯੋ ਬ੍ਰਿਜ ਮੱਧਿ ਮੁਰਾਰੀ।।**
**ਦੇਵ ਸਭੈ ਹਰਖੇ ਸੁਨ ਭੂਮਹਿ ਅਉਰ ਮਨੈ ਹਰਖੈ ਨਰ ਨਾਰੀ।।**
**ਮੰਗਲ ਹੋਹਿ ਘਰਾ ਘਰਿ ਮੈ ਉਤਰਿਯੋ ਅਵਤਾਰਨ ਕੋ ਅਵਤਾਰੀ।। ੭੬।।**

*ਅਰਥ* - ਇਥੋਂ ਤੱਕ ਤਾਂ ਭਾਗਵਤ ਦਸਮ ਸਕੰਧ ਦੀ ਹੀ ਸ਼ੁੱਧ ਕਥਾ, ਜੋ ਬਹੁਤ ਗੱਲਾਂ ਦੀ ਭਰੀ ਹੋਈ ਹੈ, ਓਹੀ ਅਸਾਂ ਭਲੀ ਤਰ੍ਹਾਂ ਨਾਲ ਕਹੀ ਹੈ। ਬਾਕੀ ਕੁਝ ਹੋਰਨਾਂ ਪੁਸਤਕਾਂ ਦੀ ਭੀ ਕਥਾ ਕਹਿੰਦੇ ਹਾਂ, ਮੁਰਾਰੀ ਨੇ ਬ੍ਰਿਜ ਭੂਮੀ ਵਿਚ ਸੁੰਦਰ ਰੂਪ ਧਾਰਨ ਕੀਤਾ ਹੈ। ਇਸ ਗੱਲ ਨੂੰ ਸੁਣ ਕੇ ਸਾਰੇ ਦੇਵਤੇ ਪ੍ਰਸੰਨ ਹੋਏ ਹਨ, ਅਤੇ ਧਰਤੀ ਤੇ ਸਭ ਇਸਤ੍ਰੀ ਪੁਰਸ਼ ਮਨ ਵਿਚ ਪ੍ਰਸੰਨ ਹੋਏ ਹਨ। ਘਰ ਘਰ ਵਿਚ ਖੁਸ਼ੀਆਂ ਹੋ ਰਹੀਆਂ ਹਨ, ਕਿਉਂਕਿ ਅਵਤਾਰਾਂ ਦਾ ਅਵਤਾਰ (ਸ੍ਰੀ ਕ੍ਰਿਸ਼ਨ) ਪੈਦਾ ਹੋਇਆ ਹੈ।। ੭੬।।

ਨੋਟ :— ਸ੍ਰੀ ਮਦ ਭਾਗਵਤ ਦੇ ਪਹਿਲੇ ਸਕੰਧ ਵਿਚ ਅਵਤਾਰਾਂ ਦਾ ਵਰਣਨ ਹੋ ਚੁੱਕਣ ਮਗਰੋਂ ਇਹ ਕਿਹਾ ਗਿਆ ਹੈ, ਕਿ ਏਹ ਸਭ ਤਾਂ ਭਗਵਾਨ ਦੇ ਅੰਸ਼ ਯਾ ਅੰਸ਼ਾਂਸ਼ ਅਵਤਾਰ ਹਨ, ਪਰੰਤੂ ਸ੍ਰੀ ਕ੍ਰਿਸ਼ਨ ਜੀ ਆਪ ਹੀ ਭਗਵਾਨ ਹਨ, ਯਥਾ :-

"एते चांश कलः पुंस : कृष्णास्तु भगवान् स्वयम्।।"

ਅੱਗੇ ਜਾ ਕੇ ਇਹ ਦੱਸਿਆ ਹੈ- ਵੈਕੁੰਠ ਨਾਥ ਭਗਵਾਨ ਪਰਮੇਸ਼ੁਰ ਨੇ ਮਹਾਂ ਮਾਯਾ ਯੋਗ ਨਿੰਦ੍ਰਾ ਨੂੰ ਕਿਹਾ -"ਮੇਰੇ ਹੁਕਮ ਨਾਲ ਤੂੰ ਜਾ ਕੇ ਪਾਤਾਲ ਦੇ ਛੇ ਪੁਰਖਾਂ ਨੂੰ ਨੰਬਰਵਾਰ ਦੇਵਕੀ ਦੇ ਗਰਭ ਵਿਚ ਸਥਾਪਿਤ ਕਰ, ਕੰਸ ਦ੍ਵਾਰਾ ਉਨ੍ਹਾਂ ਦੇ ਮਾਰੇ ਜਾਣ ਮਗਰੋਂ ਮੇਰਾ ਅੰਸ਼ਾਂਸ਼ ਦੇਵਕੀ ਦਾ ਸੱਤਵਾਂ ਗਰਭ ਹੋਵੇਗਾ, ਉਸਨੂੰ ਤੂੰ ਰੋਹਨੀ ਗਰਭ ਵਿਚ ਇਸਥਿਤ ਕਰ ਦੇਈਂ। ਉਸ ਦੇ ਮਗਰੋਂ ਅੱਠਵੇਂ ਗਰਭ ਵਿਚ ਮੈਂ ਅਵਤਾਰ ਧਾਰਨ ਕਰਾਂਗਾ।" ਆਦਿਕ ਇਸੇ ਕਾਰਣ ਸ੍ਰੀ ਸਤਿਗੁਰੂ ਸਾਹਿਬ ਜੀ ਨੇ 'ਉਤਰਿਯੋ ਅਵਤਾਰਨ ਕੋ ਅਵਤਾਰੀ' ਪਦ ਵਰਤਿਆ ਹੈ।।

**ਸ੍ਵੈਯਾ।। ਜਾਗ ਉਠੀ ਜਸੁਧਾ ਜਬ ਹੀ ਪਿਖ ਪੁਤ੍ਰਹਿ ਦੇਨ ਲਗੀ ਹੁਨੀਆ ਹੈ।।**
**ਪੰਡਿਤਨ ਕੋ ਅਰੁ ਗਾਇਨ ਕੋ ਬਹੁ ਦਾਨ ਦੀਓ ਸਭ ਹੀ ਗੁਨੀਆ ਹੈ।।**
**ਪੁਤ੍ਰ ਭਯੋ ਸੁਨਿ ਕੈ ਬ੍ਰਿਜ ਭਾਮਨ ਓਢ ਕੈ ਲਾਲ ਚਲੀ ਚੁਨੀਆ ਹੈ।।**
**ਜਿਉ ਮਿਲ ਕੈ ਘਨ ਕੇ ਦਿਨ ਮੈ ਉਡ ਕੈ ਸੁ ਚਲੀ ਜੁ ਮਨ੍ਰੋ ਮੁਨੀਆ ਹੈ।। ੭੭।।**

*ਅਰਥ* - ਜਿਸ ਵੇਲੇ ਜਸੋਧਾ ਜਾਗ ਪਈ, ਪੁੱਤ੍ਰ ਨੂੰ ਵੇਖ ਕੇ ਦੁਲਾਰਨ ਲੱਗ ਪਈ। ਪੰਡਤਾਂ

ਨੂੰ, ਗਵੱਈਆਂ ਨੂੰ ਅਤੇ ਸਾਰੇ ਗੁਣਾਂ ਵਾਲਿਆਂ ਨੂੰ ਬਹੁਤਾ ਦਾਨ ਦਿੱਤਾ ਗਿਆ। ਨੰਦ ਦੇ ਘਰ ਪੁੱਤ੍ਰ ਦਾ ਹੋਣਾ ਸੁਣ ਕੇ ਬ੍ਰਿਜ ਦੀਆਂ ਇਸਤ੍ਰੀਆਂ ਸਿਰਾਂ ਉੱਤੇ ਲਾਲ ਦੁਪੱਟੇ ਓਢ ਕੇ ਨੰਦ ਦੇ ਘਰ ਵੱਲ ਇਸ ਤਰ੍ਹਾਂ ਤੁਰ ਪਈਆਂ। ਜਿਸ ਤਰ੍ਹਾਂ ਬੱਦਲਾਂ ਦੇ ਦਿਨਾਂ ਵਿਚ ਮਾਨੋਂ 'ਮੁਨੀਆਂ' ਦੀ ਡਾਰ ਉੱਡ ਕੇ ਚਲੀ ਜਾ ਰਹੀ ਹੁੰਦੀ ਹੈ।। ੭੭।।

ਨੋਟ :— ਇਕ ਚੁਰਚਰਾ ਜੇਹਾ ਛੋਟਾ ਪੰਛੀ, ਜਿਸ ਦੇ ਖੰਭ ਸੁਫੈਦ ਟਿਮਕਨਿਆਂ ਸਹਿਤ ਲਾਲ ਹੁੰਦੇ ਹਨ, ਇਸ ਦਾ ਨਾਮ ਸੁਰਖ ਜਾਂ ਲਾਲ ਕਹਿੰਦੇ ਹਨ, ਅੰਗ੍ਰੇਜ਼ੀ ਵਿਚ ਇਸ ਦਾ ਨਾਮ (Fringilla Amandava.) ਹੈ, ਇਸ ਦੀ ਮਦੀਨ ਦਾ ਨਾਮ 'ਮੁਨੀਆ' ਹੈ, ਸਾਵਣ ਦੇ ਮਹੀਨੇ ਵਿਚ ਜਿਸ ਦੀਆਂ ਡਾਰਾਂ ਉੱਡ ਕੇ ਜਾਂਦੀਆਂ ਹਨ।

## ਨੰਦ ਬਾਚ ਕੰਸ ਪ੍ਰਤਿ।।

**ਦੋਹਰਾ।। ਨੰਦ ਮਹਰ ਲੈ ਭੇਟ ਕੌ ਗਯੋ ਕੰਸ ਕੇ ਪਾਸਿ।।**
**ਪੁਤ੍ਰ ਭਯੋ ਹਮਰੇ ਗ੍ਰਿਹੇ ਜਾਇ ਕਹੀ ਅਰਦਾਸਿ।। ੭੮।।**

ਅਰਥ – ਬ੍ਰਿਜ ਵਾਸੀ ਗੋਪਾਂ ਦਾ ਚੌਧਰੀ ਨੰਦ, ਭੇਟਾ ਲੈ ਕੇ ਰਾਜੇ ਕੰਸ ਦੇ ਪਾਸ ਗਿਆ। ਜਾ ਕੇ ਉਸ ਨੇ ਏਹ ਬੇਨਤੀ ਕੀਤੀ ਕਿ ਮੇਰੇ ਘਰ ਵਿਚ ਪੁੱਤ੍ਰ ਪੈਦਾ ਹੋਇਆ ਹੈ।। ੭੮।।

## ਬਸਦੇਵ ਬਾਚ ਨੰਦ ਸੋ।।

**ਦੋਹਰਾ।। ਨੰਦ ਚਲਿਯੋ ਗ੍ਰਿਹ ਕੋ ਜਬੈ ਸੁਨੀ ਬਾਤ ਬਸਦੇਵ।।**
**ਭੈ ਹ੍ਵੈ ਹੈ ਤੁਮ ਕੋ ਬਡੋ ਸੁਨੋ ਗੋਪਪਤਿ ਭੇਵ।। ੭੯।।**

ਅਰਥ – ਜਦੋਂ ਨੰਦ ਘਰ ਨੂੰ ਚਲਿਆ, ਤਦ ਬਸੁਦੇਵ ਨੇ ਸਾਰੇ ਰਾਜ ਦੇ ਲੜਕਿਆਂ ਦੇ ਮਰਵਾਉਣ ਦੀ ਗੱਲ ਸੁਣੀ ਸੀ। ਇਸ ਲਈ ਨੰਦ ਨੂੰ ਆ ਕੇ ਕਹਿਣ ਲੱਗਾ ਹੇ ਗੁਆਲਿਆਂ ਦੇ ਰਾਜੇ! ਸੁਣੋ, ਤੁਹਾਨੂੰ ਵੱਡਾ ਡਰ ਦਿੱਤਾ ਜਾਵੇਗਾ, ਤੁਸਾਂ ਤਕੜੇ ਅਤੇ ਹਰ ਤਰ੍ਹਾਂ ਸੁਚੇਤ ਰਹਿਣਾ, ਇਸ ਵਿਚ ਕੋਈ ਗੁੱਝ ਭੇਦ ਹੈ।। ੭੯।।

## ਕੰਸ ਬਾਚ ਬਕੀ ਸੋ।।

**ਸ੍ਵੈਯਾ।। ਕੰਸ ਕਹੈ ਬਕੀ ਬਾਤ ਸੁਨੋ ਇਹ ਆਜ ਕਰੋ ਤੁਮ ਕਾਜ ਹਮਾਰੋ।।**
**ਬਾਰਕ ਜੇ ਜਨਮੈ ਇਹ ਦੇਸ ਮੈ ਤਾਹਿ ਕੋ ਜਾਇ ਕੈ ਸੀਘ੍ਰ ਸੰਘਾਰੋ।।**
**ਕਾਲ ਵਹੈ ਹਮਰੋ ਕਹੀਐ ਤਿਹ ਤ੍ਰਾਸ ਡਰਿਯੋ ਹੀਅਰਾ ਮਮ ਭਾਰੋ।।**
**ਹਾਲ ਬਿਹਾਲ ਭਯੋ ਤਿਹ ਕਾਲ ਮਨੋ ਤਨ ਮੈ ਜੁ ਡਸਿਯੋ ਅਹਿ ਕਾਰੋ।। ੮੦।।**

**********************************************************

ਅਰਥ - ਕੰਸ ਨੇ ਬਕ ਦੈਂਤ ਦੀ ਭੈਣ ਨੂੰ ਬੁਲਾ ਕੇ ਕਿਹਾ - ਹੇ ਪੂਤਨਾ! ਇਹ ਗੱਲ ਸੁਣੋ, ਅਤੇ ਅੱਜ ਹੀ ਤੁਸੀਂ ਮੇਰਾ ਕੰਮ ਕਰੋ। ਜੇਹੜੇ ਬਾਲਕ ਮੇਰੇ ਦੇਸ ਵਿਚ ਜੰਮੇ ਹਨ, ਉਨ੍ਹਾਂ ਨੂੰ ਜਾ ਕੇ ਛੇਤੀ ਖਤਮ ਕਰ ਦਿਉ। ਕਿਉਂਕਿ ਉਹ ਮੇਰਾ ਕਾਲ ਕਹੀਦੇ ਹਨ, ਉਨ੍ਹਾਂ ਦੇ ਡਰ ਤੋਂ ਮੇਰਾ ਹਿਰਦਾ ਬਹੁਤ ਡਰ ਰਿਹਾ ਹੈ। ਇਹ ਕਹਿੰਦਾ ਹੋਇਆ ਕੰਸ ਉਸ ਵੇਲੇ ਇਉਂ ਹਾਲੋਂ ਬਿਹਾਲ ਹੋ ਗਿਆ, ਮਾਨੋਂ ਸਰੀਰ ਨੂੰ ਕਾਲਾ ਸੱਪ ਲੜ ਗਿਆ ਹੋਵੇ।। ੮੦।।

## ਪੂਤਨਾ ਬਾਚ ਕੰਸ ਪ੍ਰਤਿ।।

**ਦੋਹਰਾ।। ਇਹ ਸੁਨਿ ਕੈ ਤਬ ਪੂਤਨਾ ਕਹੀ ਕੰਸ ਸੌ ਬਾਤ।।**
**ਬਰਮਾ ਜਾਏ ਸਭ ਹਨੌਂ ਮਿਟੈ ਤਿਹਾਰੋ ਤਾਤ।। ੮੧।।**

ਅਰਥ - ਜਦ ਇਹ ਹੁਕਮ ਮਿਲਿਆ ਤਦ ਸੁਣ ਕੇ, ਪੂਤਨਾ ਨੇ ਕੰਸ ਨੂੰ ਇਹ ਗੱਲ ਆਖੀ ਕਿ ਬ੍ਰਹਮਾਂ ਦੇ ਪੈਦਾ ਕੀਤੇ ਹੋਏ ਜਿੰਨੇ ਲੜਕੇ ਹਨ, ਉਹ ਮੈਂ ਸਾਰੇ ਮਾਰ ਦੇਵਾਂਗੀ ਜਿਸ ਕਰ ਕੇ ਤੇਰੀ ਦਿਲ ਦੀ ਪੀੜ ਖਤਮ ਹੋ ਜਾਵੇਗੀ।। ੮੧।।

**ਸ੍ਵੈਯਾ।। ਸੀਸ ਨਿਵਾਇ ਉਠੀ ਤਬ ਬੋਲ ਸੁ ਘੋਲ ਮਿਠਾ ਲਪਟੋ ਥਨ ਮੈ।।**
**ਬਾਲ ਜੁ ਪਾਨ ਕਰੈ ਤਜੈ ਪ੍ਰਾਨਨ ਤਾਹਿ ਮਸਾਨ ਕਰੌ ਛਿਨ ਮੈ।।**
**ਬੁਧਤਾਨ ਸੁਜਾਨ ਕਹਯੋ ਸਤਿ ਮਾਨ ਸੁ ਆਇ ਹੈ ਟੋਰ ਕੈ ਤਾ ਹਨ ਮੈ।।**
**ਨਿਰਭਉ ਨ੍ਰਿਪ ਰਾਜ ਕਰੋ ਨਗਰੀ ਸਗਰੀ ਜਿਨ ਸੋਚ ਕਰੋ ਮਨ ਮੈ।। ੮੨।।**

ਪਦ ਅਰਥ - ਮਿਠਾ=ਮਿੱਠਾ ਤੇਲੀਆ।। ਲਪਟੋ=ਲੇਪਨ।। ਮਸਾਨ=ਮੁਰਦਾ।।

ਅਰਥ - ਸਿਰ ਨਿਵਾ ਕੇ ਪੂਤਨਾ ਉੱਠੀ ਅਤੇ ਕਹਿਣ ਲੱਗੀ, ਮੈਂ ਮਿੱਠਾ ਤੇਲੀਆ ਪਾਣੀ ਵਿਚ ਘੋਲ ਕੇ ਆਪਣੇ ਅਸਥਨਾਂ ਤੇ ਲੇਪ ਕਰ ਲਵਾਂਗੀ। ਜੋ ਬਾਲ ਉਸ ਥਣ ਨੂੰ ਪੀਏਗਾ ਉਸਦੇ ਪ੍ਰਾਣ ਛੁੱਟ ਜਾਣਗੇ, ਮੈਂ ਇਸ ਤਰ੍ਹਾਂ ਉਸਨੂੰ ਮੁਰਦਾ ਕਰ ਦੇਵਾਂਗੀ। ਫੇਰ ਕਿਹਾ ਮੇਰੀ ਗੱਲ ਨੂੰ ਮੰਨੋ, ਜੋ ਮੇਰੀ ਭਾਲ ਵਿਚ ਬੁਧਮਾਨ ਤੇ ਸੁਜਾਨ ਨਜ਼ਰ ਆਵੇਗਾ ਮੈਂ ਉਸ ਨੂੰ ਮਾਰ ਕੇ ਤੁਹਾਡੇ ਕੋਲ ਆਵਾਂਗੀ। ਹੇ ਰਾਜਨ! ਨਿਰਭਉ ਹੋ ਕੇ ਸਾਰੀ ਨਗਰੀ ਦਾ ਰਾਜ ਕਰੋ, ਆਪਣੇ ਮਨ ਵਿਚ ਕਿਸੇ ਤਰ੍ਹਾਂ ਦਾ ਫ਼ਿਕਰ ਨਾ ਕਰੋ।। ੮੨।।

## ਕਬਿਯੋ ਬਾਚ।। ਦੋਹਰਾ।।

**ਅਤਿ ਪਾਪਨਿ ਜਗੰ ਨਾਥ ਪਰ ਬੀੜਾ ਲੀਯੋ ਉਠਾਇ।।**
**ਕਪਟ ਰੂਪ ਸੋਰਹ ਸਜੇ ਗੋਕਲ ਪਹੁਚੀ ਜਾਇ।। ੮੩।।**

ਅਰਥ - ਵੱਡੀ ਪਾਪਣ ਪੂਤਨਾ ਨੇ ਜਗਤ ਦੇ ਸੁਾਮੀ ਨੂੰ ਮਾਰਨ ਦੀ ਜ਼ਿੰਮੇਵਾਰੀ ਲੈ ਲਈ ਇਸ ਲਈ

ਬਨੌਟੀ ਰੂਪ ਧਾਰ ਕੇ ਸੋਲਾਂ ਸਿੰਗਾਰ ਕਰ ਲਏ ਹਨ, ਅਤੇ ਗੋਕਲ ਵਿਚ ਜਾ ਪਹੁੰਚੀ ਹੈ।। ੮੩।।

**ਸ੍ਵੈਯਾ।। ਕਾਜਰ ਨੈਨ ਦੀਏ ਮਨ ਮੋਹਤ ਈਂਗਰ ਕੀ ਬਿੰਦਰੀ ਜੁ ਬਿਰਾਜੈ।।**
**ਟਾਂਡ ਭੁਜਾਨ ਬਨੀ ਕਟਿ ਕੇਹਰਿ ਪਾਇਨ ਨੂਪਰ ਕੀ ਧੁਨਿ ਬਾਜੇ।।**
**ਹਾਰ ਗਰੇ ਮੁਕਤਾਹਲ ਕੇ ਗਈ ਨੰਦ ਦੁਆਰਹਿ ਕੰਸ ਕੇ ਕਾਜੈ।।**
**ਬਾਸ ਸੁਬਾਸ ਬਸੀ ਸਭ ਹੀ ਤਨ ਆਨਨ ਮੈ ਸਸਿ ਕੋਟਕ ਲਾਜੈ।। ੮੪।।**

ਪਦ ਅਰਥ - ਕਾਜਰ=ਕੱਜਲ।।ਨੂਪਰ=ਝਾਂਜਰਾਂ।।ਮੁਕਤਾਹਲ=ਮੋਤੀਆਂ।।ਬਾਸ=ਮੁਖ।।ਸੁਬਾਸ= ਸੁਗੰਧ।।

ਅਰਥ - ਨੈਣਾਂ ਵਿਚ ਕੱਜਲ ਪਾਇਆ ਹੋਇਆ ਹੈ, ਜੋ ਮਨ ਨੂੰ ਮੋਹਤ ਕਰਦੇ ਹਨ, ਅਤੇ ਮੱਥੇ ਉਤੇ ਸਿੰਗ੍ਰਫ ਦੀ ਬਿੰਦੀ ਬਿਰਾਜ ਰਹੀ ਹੈ। ਸ਼ੇਰ ਵਰਗੇ ਪਤਲੇ ਲੱਕ ਵਾਲੀ ਦੀਆਂ ਬਾਹਾਂ ਤੇ ਟਾਡਾਂ ਬੰਨ੍ਹੀਆਂ ਹੋਈਆਂ ਹਨ ਅਤੇ ਪੈਰਾਂ ਵਿਚ ਝਾਂਜਰਾਂ ਦੇ ਵੱਜਣ ਦਾ ਛਨਕਾਰ ਹੋ ਰਿਹਾ ਹੈ। ਗਲ ਵਿਚ ਮੋਤੀਆਂ ਦੇ ਹਾਰ ਪਾਏ ਹੋਏ ਹਨ, ਐਸੇ ਰੂਪ ਨੂੰ ਬਣਾ ਕੇ ਪੂਤਨਾ ਕੰਸ ਦੇ ਕੰਮ ਨੂੰ ਸਵਾਰਨ ਵਾਸਤੇ ਨੰਦ ਦੇ ਘਰ ਗਈ ਹੈ। ਮੁਖ ਵਿਚ ਸਾਰੀ ਸੁਗੰਧ ਵੱਸ ਰਹੀ ਹੈ, ਅਤੇ ਮੂੰਹ ਦੀ ਸੁੰਦਰਤਾ ਦੇ ਮੁਕਾਬਲੇ ਪੁਰ ਕ੍ਰੋੜਾਂ ਚੰਦ੍ਰਮਾਂ ਸ਼ਰਮਿੰਦੇ ਹੁੰਦੇ ਹਨ।। ੮੮।।

### ਜਸੁਧਾ ਬਾਚ ਪੂਤਨਾ ਪ੍ਰਤਿ।।

**ਦੋਹਰਾ।। ਬਹੁ ਆਦਰ ਕਰਿ ਪੂਛਿਓ ਜਸਮਤਿ ਬਚਨ ਰਸਾਲ।।**
**ਆਸਨ ਪੈ ਬੈਠਾਇ ਕੈ ਕਹਿਓ ਬਾਤ ਕਹੁ ਬਾਲ।। ੮੫।।**

ਬਹੁਤ ਭਾਰੀ ਆਦਰ ਕਰ ਕੇ ਜਸੋਧਾਂ ਨੇ ਸੁੰਦਰ ਬਚਨ ਕਰ ਕੇ ਪੁੱਛਿਆ। ਪਹਿਲੋਂ ਪੀੜ੍ਹੀ ਉੱਤੇ ਬਿਠਾ ਕੇ ਕਿਹਾ, ਹੇ ਭੈਣ! ਕਹੁ ਕਿਸ ਵਾਸਤੇ ਤੂੰ ਏਥੇ ਆਉਣਾ ਕੀਤਾ ਹੈ?।। ੮੫।।

### ਪੂਤਨਾ ਬਾਚ ਜਸੋਧਾ ਸੋ।।

**ਦੋਹਰਾ।। ਮਹਰ ਤਿਹਾਰੇ ਸੁਤ ਸੁਨਿਓ ਜਨਮਿਓ ਰੂਪ ਅਨੂਪ।।**
**ਮੋ ਗੋਦੀ ਦੈ ਦੂਧ ਕੋ ਹੋਵੈ ਸਭ ਕੋ ਭੂਪ।। ੮੬।।**

ਅਰਥ - ਪੂਤਨਾ ਨੇ ਜਸੋਧਾਂ ਨੂੰ ਕਿਹਾ - ਹੇ ਚੌਧਰਾਣੀ! ਮੈਂ ਸੁਣਿਆ ਹੈ, ਤੇਰੇ ਘਰ ਅਤਿ ਸੁੰਦਰ ਸਰੂਪ ਵਾਲਾ ਪੁੱਤ੍ਰ ਜਨਮਿਆ ਹੈ ਤੂੰ ਉਸਨੂੰ ਮੇਰੀ ਗੋਦੀ ਵਿਚ ਦੇਹ, ਮੈਂ ਉਸ ਨੂੰ ਦੁੱਧ ਦੇਵਾਂ, ਮੇਰੇ ਦੁੱਧ ਦੇ ਪ੍ਰਤਾਪ ਕਰ ਕੇ ਉਹ ਸਾਰਿਆਂ ਦਾ ਰਾਜਾ ਹੋ ਜਾਵੇਗਾ।। ੮੬।।

**ਸੈਯਾ।। ਗੋਦ ਦਯੋ ਜਸੁਧਾ ਤਬ ਤਾ ਕੇ ਸੁ ਅੰਤ ਸਮੈ ਤਬ ਹੀ ਉਨ ਲੀਨੋ।।**
**ਭਾਗ ਬਡੇ ਦੁਰ ਬੁੱਧਨਿ ਕੇ ਭਗਵਾਨਹਿ ਕੌ ਜਿਨ ਅਸਥਨ ਦੀਨੋ।।**

ਛੀਰ ਰਕੱਤ੍ਰ ਸੁ ਤਾਹੀ ਕੋ ਪ੍ਰਾਨ ਐਂਚ ਲਏ ਮੁਖ ਮੋ ਇਹ ਕੀਨੋ।।
ਜਉ ਗਗੜੀ ਤੁਮਰੀ ਤਨ ਲਾਇ ਕੈ ਤੇਲ ਲਏ ਤੁਚ ਛਾਡ ਕੈ ਪੀਨੋ।। ੮੭।।

ਪਦ ਅਰਥ - ਛੀਰ=ਦੁੱਧ।। ਰਕੱਤ੍ਰ=ਲਹੂ।। ਗਗੜੀ=ਇਕ ਨੀਚ ਜਾਤੀ ਨਾਲ ਸੰਬੰਧਤ ਜੋ ਕਿ ਤੂੰਬੀ, ਜੋਕ ਤੇ ਸਿੰਗੀ ਨਾਲ ਲਹੂ ਕੱਢਦੀ ਹੈ।।

ਅਰਥ - ਤਦ ਜਸੋਦਾਂ ਨੇ ਕਾਨ੍ਹ ਨੂੰ ਉਸ ਦੀ ਗੋਦ ਵਿਚ ਦੇ ਦਿੱਤਾ ਇਹ ਉਸਦਾ ਅੰਤ ਸਮਾਂ ਸੀ, ਤਦ ਉਸ ਨੇ ਕਾਨ੍ਹ ਨੂੰ ਲੈ ਲਿਆ ਉਸ ਮੰਦ ਬੁੱਧੀ ਵਾਲੀ ਪੂਤਨਾਂ ਦੇ ਉੱਤਮ ਭਾਗ ਸਨ, ਜਿਸ ਨੇ ਭਗਵਾਨ ਨੂੰ ਅਸਥਨ ਚੁੰਘਾਉਣਾ ਕੀਤਾ ਹੈ। ਕ੍ਰਿਸ਼ਨ ਜੀ ਨੇ ਇਹ ਕੀਤਾ ਹੈ ਕਿ ਉਸ ਦੇ ਪ੍ਰਾਣ ਤੇ ਲਹੂ ਭੀ ਦੁੱਧ ਦੇ ਨਾਲ ਹੀ ਮੁੱਖ ਵਿਚ ਖਿੱਚ ਲਏ ਹਨ। ਜਿਵੇਂ ਗਗੜੀ ਸਰੀਰ ਨੂੰ ਤੂੰਬੀ ਲਾ ਕੇ ਚਮੜੀ ਨੂੰ ਛੱਡ ਕੇ ਉਸ ਵਿਚੋਂ ਤੇਲ ਨੂੰ ਪੀ ਲੈਂਦੀ ਹੈ।। ੮੭।।

ਦੋਹਰਾ।। ਪਾਪ ਕਰਿਓ ਬਹੁ ਪੂਤਨਾ ਜਾ ਸੋਂ ਨਰਕ ਡਰਾਇ।।
ਅੰਤ ਕਹਿਯੋ ਹਰਿ ਛਾਡਿ ਦੈ ਬਸੀ ਬਿਕੁੰਠਹ ਜਾਇ।। ੮੮।।

ਅਰਥ - ਪੂਤਨਾ ਨੇ ਭਾਰਾ ਪਾਪ ਕੀਤਾ ਸੀ, ਜਿਸ ਤੋਂ ਨਰਕ ਭੀ ਡਰਦੇ ਹਨ। ਪਰ ਅੰਤ ਵੇਲੇ ਉਸ ਨੇ ਕਿਹਾ - ਹੇ ਹਰੀ! ਛੱਡ ਦੇਹ ਇਸ ਲਈ ਬੈਕੁੰਠ ਵਿਚ ਜਾ ਕੇ ਵਾਸਾ ਕੀਤਾ।। ੮੮।।

ਸ੍ਵੈਯਾ।। ਦੇਹਿ ਛਿ ਕੋਸ ਪ੍ਰਮਾਨ ਭਈ ਪੁਖਰਾ ਜਿਮ ਪੇਟ ਮੁਖੋ ਨਲੂਆ ਰੇ।।
ਡੰਡ ਦੁਕੂਲ ਭਏ ਤਿਹ ਕੇ ਜਨੁ ਬਾਰ ਸਿਬਾਲ ਤੇ ਸੇਖ ਪੂਆਰੇ।।
ਸੀਸ ਸੁਮੇਰ ਕੋ ਸ੍ਰਿੰਗ ਭਯੋ ਤਿਹ ਆਖਨ ਮੈ ਪਰ ਗੇ ਖੜੂਆ ਰੇ।।
ਸਾਹ ਕੇ ਕੋਟ ਮੈ ਤੋਪ ਲਗੀ ਬਿਬ ਗੋਲਨ ਕੇ ਹ੍ਵੈ ਗਏ ਗਲੂਆ ਰੇ।। ੮੯।।

ਪਦ ਅਰਥ - ਪੁਖਰਾ = ਪੋਖਰ, ਛੱਪੜ।। ਡੰਡ = ਦੋਵੇਂ ਬਾਹੀਆਂ।। ਦੁਕੂਲ = ਦੋਵੇਂ ਕਿਨਾਰੇ।। ਬਾਰ= ਵਾਲ।। ਸੇਖ = ਝਾਟਾ।। ਪੂਆਰੇ = ਫੁਹਾਰੇ।। ਬਿਬ = ਦੋ।। ਗਲੂਆ = ਖੱਪੇ।।

ਅਰਥ - ਪੂਤਨਾਂ ਦੀ ਦੇਹੀ ਛੇ ਕੋਹ ਤੱਕ ਲੰਮੀ ਹੋ ਗਈ, ਉਸਦਾ ਪੇਟ ਛੱਪੜ ਵਾਂਗੂੰ ਅਤੇ ਮੂੰਹ ਨਾਲੇ ਵਾਂਗੂੰ ਹੈ। ਦੋਵੇਂ ਬਾਹੀਆਂ ਉਸ ਛੱਪੜ ਦੇ ਕੰਢੇ ਹੋ ਗਏ ਹਨ, ਅਤੇ ਵਾਲ ਪਾਣੀ ਦੇ ਜਾਲ਼ੇ ਸਮਾਨ ਤੇ ਝਾਟਾ ਫੁਆਰੇ ਬਣ ਰਿਹਾ ਹੈ। ਸੁਮੇਰ ਦੀ ਚੋਟੀ ਵਾਂਗੂੰ ਸਿਰ ਹੈ, ਉਸ ਵਿਚ ਅੱਖਾਂ ਵਿੱਚ ਦੋ ਟੋਏ ਪੈ ਗਏ ਹਨ। ਇਉਂ ਜਾਣੋਂ ਕਿ ਪਾਤਸ਼ਾਹ ਦੇ ਕਿਲੇ ਨੂੰ ਤੋਪ ਵੱਜੀ ਹੈ, ਜਿਸ ਦੇ ਗੋਲਿਆਂ ਨਾਲ ਦੋ ਖੱਪੇ ਹੋ ਗਏ ਹਨ। ਅਰਥਾਤ ਪੂਤਨਾ ਦੀ ਦੇਹ ਰੂਪ ਕਿਲੇ ਵਿਚ ਅੱਖਾਂ ਰੂਪ ਦੋ ਖੱਪੇ ਪਏ ਹਨ।। ੮੯।।

ਦੋਹਰਾ।। ਅਸਥਨ ਮੁਖ ਲੈ ਕਿਸ੍ਨ ਤਿਹ ਊਪਰਿ ਸੋਇ ਗਏ।।

**ਧਾਇ ਤਬੈ ਬ੍ਰਿਜ ਲੋਕ ਸਭ ਗੋਦ ਉਠਾਇ ਲਏ॥ ੯੦॥**

ਅਰਥ - ਕ੍ਰਿਸ਼ਨ ਜੀ ਉਸ ਦੇ ਥਣ ਨੂੰ ਮੂੰਹ ਵਿਚ ਲੈ ਕੇ ਉਸ ਦੇ ਉਤੇ ਹੀ ਸੌਂ ਗਏ ਹਨ। ਉਸ ਵੇਲੇ ਬ੍ਰਿਜ ਦੇ ਸਾਰੇ ਲੋਕ ਭੱਜ ਕੇ ਗਏ ਤੇ ਕ੍ਰਿਸ਼ਨ ਨੂੰ ਗੋਦ ਵਿਚ ਚੁੱਕ ਲਿਆ ਹੈ॥ ੯੦॥

**ਦੋਹਰਾ॥ ਕਾਟ ਕਾਟ ਤਨ ਏਕਠੇ ਕੀਯਬੋ ਤਾ ਕੋ ਢੇਰ॥**
**ਦੇ ਈਂਧਨ ਚਹੂੰ ਓਰ ਤੇ ਬਾਰਤ ਲਗੀ ਨ ਬੇਰ॥ ੯੧॥**

ਅਰਥ - ਉਸ ਦੇ ਸਰੀਰ ਨੂੰ ਵੱਢ ਵੱਢ ਕੇ ਇਕ ਥਾਂ ਤੇ ਇਕੱਠਾ ਢੇਰ ਕਰ ਦਿੱਤਾ ਹੈ। ਦੋਹੀਂ ਪਾਸੀਂ ਲੱਕੜਾਂ ਦਿੱਤੀਆਂ ਹਨ, ਸਰੀਰ ਦੇ ਸੜਦਿਆਂ ਕੁਝ ਵੀ ਚਿਰ ਨਹੀਂ ਲੱਗਿਆ ਹੈ॥ ੯੧॥

**ਸ੍ਵੈਯਾ॥ ਜਬ ਹੀ ਨੰਦ ਆਇ ਕੈ ਗੋਕਲ ਮੈ ਲਈ ਬਾਸ ਸੁਬਾਸ ਮਹਾ ਬਿਸਮਾਨਯੋ॥**
**ਲੋਕ ਸਭੈ ਬ੍ਰਿਜ ਕੋ ਬਿਰਤਾਂਤ ਕਹਿਓ ਸੁਨਿ ਕੈ ਮਨ ਮੈ ਡਰਪਾਨਿਯੋ॥**
**ਸਾਚ ਕਹੀ ਬਸਦੇਵਹਿ ਮੋ ਪਹਿ ਸੋ ਪਰਤਛਿ ਭਈ ਹਮ ਜਾਨਿਯੋ॥**
**ਤਾ ਦਿਨ ਦਾਨ ਅਨੇਕ ਦੀਯੋ ਸਭ ਬਿਪਨ ਬੇਦ ਅਸੀਸ ਬਖਾਨਿਯੋ॥ ੯੨॥**

ਅਰਥ - ਜਦੋਂ ਨੰਦ ਗੋਕਲ ਵਿਚ ਆਇਆ, ਤਾਂ ਪੂਤਨਾ ਦੇ ਸਰੀਰ ਤੋਂ ਫੈਲੀ ਹੋਈ ਸੁਗੰਧਤ ਵਾਸ਼ਨਾ ਉਸ ਨੇ ਲਈ ਤਾਂ ਬੜਾ ਹੈਰਾਨ ਹੋ ਗਿਆ। ਫਿਰ ਸਾਰੇ ਲੋਕਾਂ ਨੇ ਬ੍ਰਿਜ ਦਾ ਬੀਤਿਆ ਸਮਾਚਾਰ ਸੁਣਾਇਆ ਤਾਂ ਸੁਣ ਕਰ ਕੇ ਮਨ ਵਿਚ ਡਰ ਗਿਆ। ਕਹਿਣ ਲੱਗਾ - ਮੈਨੂੰ ਬਸੁਦੇਵ ਨੇ ਸੱਚ ਕਿਹਾ ਸੀ, ਉਹ ਗੱਲ ਪਰਤੱਖ ਹੋ ਗਈ ਹੈ, ਮੈਂ ਚੰਗੀ ਤਰ੍ਹਾਂ ਜਾਣ ਲਿਆ ਹੈ। ਉਸ ਦਿਨ ਉਸ ਨੇ ਅਨੇਕਾਂ ਦਾਨ ਦਿੱਤੇ ਅਤੇ ਬ੍ਰਾਹਮਣਾਂ ਨੇ ਬੇਦ ਬਿਧੀ ਅਨੁਸਾਰ ਅਸੀਸਾਂ ਦਿੱਤੀਆਂ ਹਨ॥ ੯੨॥

**ਦੋਹਰਾ॥ ਬਾਲ ਰੂਪ ਹ੍ਵੈ ਉਤਰਿਯੋ ਦਯਾ ਸਿੰਧ ਕਰਤਾਰ॥**
**ਪ੍ਰਿਥਮ ਉਧਾਰੀ ਪੂਤਨਾ ਭੂਮਿ ਉਤਾਰਯੋ ਭਾਰ॥ ੯੩॥**

ਅਰਥ - ਦਯਾ ਦਾ ਸਮੁੰਦਰ ਕਰਤਾਰ, ਬਾਲਕ ਰੂਪ ਹੋਕੇ ਜਗਤ ਵਿਚ ਆਇਆ ਹੈ। ਜਿਸ ਨੇ ਸਭ ਤੋਂ ਪਹਿਲਾਂ ਪੂਤਨਾ ਦੀ ਗਤੀ ਕੀਤੀ ਹੈ, ਅਤੇ ਧਰਤੀ ਦਾ ਭਾਰ ਉਤਾਰਿਆ ਹੈ॥ ੯੩॥

**ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਪੂਤਨਾ ਬਧ ਧਿਆਇ ਸਮਾਪਤੰ।**

ਵਾਧੂ ਵਿਚਾਰ :— ਬ੍ਰਹਮ ਵੈਵਰਤ ਪੁਰਾਣ, ਕ੍ਰਿਸਨ ਜਨਮ ਖੰਡ, ਅਧਯਾਯ ੧੦ ਵਿਚ ਲਿਖਿਆ ਹੈ:-

**ਬਲਿ ਯਗਜੇ ਵਾਮਨਸਜ ਦ੍ਰਿਸ਼ਟ੍ਵਾ ਰੂਪੰ ਮਨੋਹਰੰ॥**
**ਬਲਿ ਕੰਨਜਾ ਰਤਨਮਾਲਾ ਪੁਤ੍ਰ ਸ੍ਨੇਹੰ ਚਕਾਰਤੰ॥**

*************************************************************

# ਮਨਸਾ ਮਾਨਸੰ ਚਕ੍ਰੇ ਪੁਤ੍ਰਸਜ ਸਦ੍ਰਸ਼ੋ ਮਮ।।
# ਪਿਬੰਦਜਦਿ ਸਤ੍ਰੰ ਕ੍ਰਿਸ਼ਣ : ਕ੍ਰੋਮਿ ਤੰ ਚ ਵਖ਼ਜਸਿ।।
# ਹਰਿਸੁੰ ਮਾਨਸੰ ਗਜਾਤ੍ਰਾ ਪਪੌ ਜਨਮਾਂਤਰੇ ਸਤ੍ਰੰ।।
# ਦਦੌ ਮਾਤ੍ਰਿਗਤਿੰ ਤਸਜੈ ਕਾਮਪੂਰ : ਕ੍ਰਿਪਾਨਿਧਿ:।।

ਅਰਥ - ਅਰਥਾਤ ਜਦੋਂ ਵਾਮਨ ਭਗਵਾਨ ਬਲ ਰਾਜਾ ਦੀ ਯੱਗ ਸ਼ਾਲਾ ਵਿਚ ਪੁੱਜਾ, ਤਾਂ ਉਸ ਵੇਲੇ ਰਾਜਾ ਬਲ ਦੀ ਜਵਾਨ ਲੜਕੀ ਰਤਨਮਾਲਾ ਭੀ ਆਪਣੇ ਪਿਤਾ ਦੇ ਯੱਗ ਸਥਾਨ ਵਿਚ ਬੈਠੀ ਹੋਈ ਆਪਣੇ ਬੱਚੇ ਨੂੰ ਦੁੱਧ ਪਿਆ ਰਹੀ ਸੀ, ਇਤਨੇ ਨੂੰ ਵਾਮਨ ਭਗਵਾਨ ਯੱਗ ਸ਼ਾਲਾ ਵਿਚ ਪੁੱਜ ਗਿਆ, ਉਨ੍ਹਾਂ ਦਾ ਦਰਸ਼ਨ ਕਰਦਿਆਂ ਸਭਨਾਂ ਦੇ ਹਿਰਦੇ ਵਿਚ ਕਈ ਤਰ੍ਹਾਂ ਦੇ ਭਾਵ ਪੈਦਾ ਹੋਏ, ਰਤਨਮਾਲਾ ਦੇ ਹਿਰਦੇ ਵਿਚ ਇਹ ਭਾਵ ਪੈਦਾ ਹੋ ਗਿਆ ਕਿ ਮੈਂ ਆਪਣੇ ਪੁਤ੍ਰ ਨੂੰ ਪਰੇ ਕਰ ਕੇ, ਇਸ ਵਾਮਨ ਮੂਰਤੀ ਨੂੰ ਛਾਤੀ ਨਾਲ ਲਗਾ ਲਵਾਂ ਤੇ ਅਪਣਾ ਥਣ ਇਸਨੂੰ ਪਿਆਵਾਂ। ਭਗਵਾਨ ਸਮਰੱਥ ਹਨ, ਇਸ ਲਈ ਉਨ੍ਹਾਂ ਨੇ ਰਤਨਮਾਲਾ ਦੇ ਦਿਲ ਦੇ ਭਾਵ ਨੂੰ ਜਾਣ ਲਿਆ ਅਤੇ ਫਿਰ ਦੂਸਰੇ ਜਨਮ ਵਿਚ ਅਰਥਾਤ ਇਸ ਕ੍ਰਿਸ਼ਨ ਜਨਮ ਵਿਚ ਉਨ੍ਹਾਂ ਨੇ ਉਸਦਾ ਥਣ ਚੁੰਘ ਕੇ ਦੁੱਧ ਪੀਤਾ ਹੈ, ਅਤੇ ਉਸ ਤੇ ਕ੍ਰਿਪਾ ਕਰਕੇ ਉਸ ਨੂੰ ਮਾਤਾ ਵਾਲੀ ਗਤਿ ਪ੍ਰਦਾਨ ਕੀਤੀ ਹੈ।

ਰਤਨਮਾਲਾ ਦਾ ਦੈਤ ਯੋਨਿ ਵਿਚ ਪੈਦਾ ਹੋਣ ਦਾ ਕਾਰਣ ਹੋਰ ਹੈ, ਜਿਸ ਦੇ ਅਨੁਸਾਰ ਦੈਤ ਯੋਨਿ ਵਿਚ ਪੈਦਾ ਹੋ ਕੇ ਭੀ ਕ੍ਰਿਸਨ ਨੂੰ ਥਣ ਚੁੰਘਾਇਆ ਅਤੇ ਉਸਦੀ ਮਾਤਾ ਦੇ ਸਥਾਨ ਨੂੰ ਪ੍ਰਾਪਤ ਕੀਤਾ, ਓਹ ਏਹੀ ਸ਼ੁਭ ਭਾਵਨਾ ਸੀ, ਜੋ ਉਸ ਨੇ ਉਸ ਵੇਲੇ ਕੀਤੀ ਸੀ ਆਦਿਕ।

## ਅਥ ਨਾਮ ਕਰਣ ਕਥਨੰ।।

**ਦੋਹਰਾ।। ਬਸਦੇਵ ਗਰਗ ਕੌ ਨਿਕਟਿ ਲੈ ਕਹੀ ਜੁ ਤਾਹਿ ਸੁਨਾਇ।।**
**ਗੋਕਲ ਨੰਦਹਿ ਕੇ ਭਵਨ ਕ੍ਰਿਪਾ ਕਰੋ ਤੁਮ ਜਾਇ।। ੯੪।।**

ਅਰਥ - ਬਸੁਦੇਵ ਨੇ 'ਗਰਗ' ਪ੍ਰੋਹਤ ਨੂੰ ਕੋਲ ਬੁਲਾ ਕੇ ਉਸ ਨੂੰ ਸੁਣਾ ਕੇ ਇਹ ਗੱਲ ਆਖੀ। "ਤੁਸੀ ਕ੍ਰਿਪਾ ਕਰ ਕੇ ਗੋਕਲ ਵਿਚ ਨੰਦ ਮੈਹਰ ਦੇ ਘਰ ਵਿਚ ਜਾਓ"।। ੯੪।।

**ਉਤੈ ਤਾਤ ਹਮਰੈ ਤਹਾ ਨਾਮ ਕਰਨ ਕਰ ਦੇਹੁ।।**
**ਹਮ ਤੁਮ ਬਿਨੁ ਨਹੀ ਜਾਨ ਹੀ ਅਉਰ ਸ੍ਰਵਨ ਸੁਨ ਲੇਹ।। ੯੫।।**

ਅਰਥ - ਉਥੇ ਉਸਦੇ ਘਰ ਮੇਰਾ ਪੁੱਤ੍ਰ ਰਹਿੰਦਾ ਹੈ ਉਸਦਾ 'ਨਾਮ ਕਰਣ' ਸੰਸਕਾਰ ਕਰ ਦੇਵੋ ਅਰਥਾਤ ਉਸਦਾ ਨਾਮ ਰੱਖ ਦਿਓ। ਪਰ ਇਹ ਗੱਲ ਕੰਨ ਦੇ ਕੇ ਸੁਣ ਲਵੋ ਕਿ ਇਸ ਗੱਲ ਨੂੰ ਮੇਰੇ ਤੇ ਤੁਹਾਡੇ ਤੋਂ ਬਿਨਾਂ ਕੋਈ ਨਾ ਜਾਣ ਸਕੇ।। ੯੫।।

ਸ੍ਵੈਯਾ।। ਬੇਗ ਚਲਯੋ ਦਿਜ ਗੋਕਲ ਕੌ ਬਸੁਦੇਵ ਮਹਾਨ ਕਹੀ ਸੋਈ ਮਾਨੀ।।
ਨੰਦ ਕੇ ਧਾਮ ਗਯੋ ਤਬ ਹੀ ਬਹੁ ਆਦਰ ਤਾਹਿ ਕਰਯੋ ਨੰਦ ਰਾਨੀ।।
ਨਾਮ ਸੁ ਕ੍ਰਿਸਨ ਕਹਯੋ ਇਹ ਕੋ ਕਰ ਮਾਨ ਲਈ ਇਹ ਬਾਤ ਬਖਾਨੀ।।
ਲਾਇ ਲਗੰਨ ਨਿਛੱਤ੍ਰਨ ਸੋਧ ਕਹੀ ਸਮਝਾਇ ਅਕੱਥ ਕਹਾਨੀ।। ੯੬।।

ਅਰਥ – ਗਰਗ ਬ੍ਰਾਹਮਣ ਛੇਤੀ ਨਾਲ ਗੋਕਲ ਨੂੰ ਤੁਰ ਪਿਆ, ਜੋ ਬਾਰਤਾ ਬਸੁਦੇਵ ਨੇ ਕਹੀ, ਓਹੀ ਉਸ ਨੇ ਮੰਨ ਲਈ। ਝਟ ਹੀ ਨੰਦ ਦੇ ਘਰ ਪੁੱਜ ਪਿਆ, ਨੰਦ ਦੀ ਪਤਨੀ ਜਸੋਧਾਂ ਨੇ ਉਸ ਦਾ ਜਥਾ ਯੋਗ ਸਤਿਕਾਰ ਕੀਤਾ। ਗਰਗ ਨੇ ਇਹ ਗੱਲ ਕਹੀ, ਕਿ ਇਸ ਦਾ ਨਾਮ 'ਕ੍ਰਿਸਨ' ਰੱਖ ਦਿਓ, ਨੰਦ ਆਦਿਕਾਂ ਨੇ ਉਸਦੀ ਆਗਿਆ ਸੱਤ ਕਰ ਕੇ ਮੰਨ ਲਈ। ਲਗਣ ਲਗਾ ਕੇ ਅਤੇ ਨਛੱਤ੍ਰਾਂ ਨੂੰ ਸੋਧ ਕੇ, ਗਰਗ ਨੇ ਇਹ ਗੱਲ ਸਮਝਾ ਕੇ. ਆਖੀ ਕਿ ਇਸ ਦੇ ਪ੍ਰਤਾਪ ਦੀ ਵਾਰਤਾ ਕਥਨ ਵਿਚ ਨਹੀਂ ਆ ਸਕਦੀ।। ੯੬।।

ਦੋਹਰਾ।। ਕ੍ਰਿਸਨ ਨਾਮ ਤਾ ਕੋ ਧਰਯੋ ਗਰਗਹਿ ਮਨੈਂ ਬਿਚਾਰਿ।।
ਸਜਾਮ ਪਲੋਟੈ ਪਾਇ ਜਿਹ ਇਹ ਸਮ ਮਨੋ ਮੁਰਾਰ।। ੯੭।।

ਅਰਥ – ਗਰਗ ਨੇ ਮਨ ਵਿਚ ਵਿਚਾਰ ਕਰ ਕੇ ਉਸ ਦਾ ਨਾਮ 'ਕ੍ਰਿਸ਼ਨ' ਧਰ ਦਿੱਤਾ। 'ਸਜਾਮ' ਕਵਿ ਜੀ ਕਥਨ ਕਰਦੇ ਹਨ ਫਿਰ ਗਰਗ ਨੇ ਉਸਦੇ ਚਰਨ ਪਰਸੇ ਤੇ ਕਿਹਾ ਕਿ ਇਹ ਵਿਸ਼ਨੂੰ ਭਗਵਾਨ ਦੇ ਹੀ ਸਮਾਨ ਹੈ।। ੯੭।।

ਸੁਕਲ ਬਰਨ ਸਤਿਜੁਗ ਭਏ ਪੀਤ ਬਰਨ ਤ੍ਰੇਤਾਹਿ।।
ਪੀਤ ਬਰਨ ਪਟ ਸਿਆਮ ਤਨ ਨਰ ਨਾਹਨਿ ਕੇ ਨਾਹਿ।। ੯੮।।

ਅਰਥ – ਜੋ ਸਤਿਜੁਗ ਵਿਚ ਚਿੱਟੇ ਰੰਗ ਵਾਲਾ ਹੰਸਾਵਤਾਰ ਹੋਯਾ ਤੇ ਤ੍ਰੇਤੇ ਵਿਚ ਪੀਲੇ ਰੰਗ ਦੇ ਕਪੜਿਆਂ ਵਾਲਾ ਰਾਮਾਵਤਾਰ ਹੋਯਾ ਸੀ ਓਹੀ ਪੀਲੇ ਰੰਗ ਦੇ ਕਪੜਿਆਂ ਤੇ ਸਜਾਮ ਸਰੀਰ ਵਾਲਾ, ਇਹ ਦੋਵੇਂ ਮਨੁੱਖਾਂ ਦੇ ਲੱਛਣ ਨਹੀਂ ।। ੯੮।।

ਸ੍ਵੈਯਾ।। ਅੰਨਜ ਦਯੋ ਗਰਗੈ ਜਬ ਨੰਦਹਿ ਤਉ ਉਠਿ ਕੈ ਜਮਨਾ ਤਟ ਆਯੋ।।
ਨਾਇ ਕਟੈ ਕਰਿ ਕੈ ਧੁਤੀਆ ਹਰਿ ਕੋ ਅਰੁ ਦੇਵਨ ਭੋਗ ਲਗਾਯੋ।।
ਆਇ ਗਏ ਨੰਦ ਲਾਲ ਤਬੈ ਕਰ ਸੋ ਗਹਿ ਕੈ ਅਪਨੇ ਮੁਖ ਪਾਯੋ।।
ਚਕ੍ਰਤ ਹੈ ਗਯੋ ਪੇਖ ਤਬੈ ਤਿਹ ਅੰਨਜ ਸਭੈ ਇਨ ਭੀਟ ਗਵਾਯੋ।। ੯੯।।

ਅਰਥ – ਜਦ ਨੰਦ ਨੇ ਗਰਗ ਪੰਡਿਤ ਨੂੰ ਅੰਨ ਦਿੱਤਾ, ਤਾਂ ਉਹ ਅੰਨ ਲੈ ਕੇ ਜਮੁਨਾ ਦੇ

**************************************************************
ਕੰਢੇ ਪੁਰ ਆ ਗਿਆ। ਉਥੇ ਆਣ ਕੇ ਇਸ਼ਨਾਨ ਕਰਕੇ, ਲੱਕ ਦੁਆਲੇ ਸਿਰਫ਼ ਧੋਤੀ ਹੀ ਲਪੇਟ ਕੇ ਅੰਨ ਛਕਣ ਤੋਂ ਪਹਿਲੋਂ ਉਸ ਨੇ ਅੱਖਾਂ ਮੀਟ ਕੇ ਠਾਕੁਰ ਜੀ ਨੂੰ ਅਤੇ ਦੇਵਤਿਆਂ ਨੂੰ ਭੋਗ ਲੁਆਇਆ। ਉਸ ਵੇਲੇ ਕ੍ਰਿਸ਼ਨ ਜੀ ਆ ਗਏ ਅਤੇ ਉਸ ਦਾ ਪ੍ਰੋਸਿਆ ਹੋਇਆ ਅੰਨ ਹੱਥ ਨਾਲ ਚੁੱਕਿਆ ਅਤੇ ਆਪਣੇ ਮੂੰਹ ਵਿੱਚ ਪਾ ਲਿਆ। ਇਹ ਕੁਝ ਵੇਖ ਕੇ ਪੰਡਿਤ ਹੈਰਾਨ ਹੋ ਗਿਆ ਅਤੇ ਕਹਿਣ ਲੱਗਾ ਇਸ ਲੜਕੇ ਨੇ ਮੇਰੇ ਅੰਨ ਨੂੰ ਛੋਹ ਕੇ ਭਿੱਟ ਦਿੱਤਾ ਹੈ॥ ੯੯॥

## ਫੇਰਿ ਬਿਚਾਰ ਕਰਯੋ ਮਨ ਮੈ ਇਹ ਤੋ ਨਹ ਬਾਲਕ ਪੈ ਹਰਿ ਜੀ ਹੈ॥
## ਮਾਨਸ ਪੰਚ ਭੂ ਆਤਮ ਕੋ ਮਿਲਿ ਕੈ ਤਿਨ ਸੋ ਕਰਤਾ ਸਰਜੀ ਹੈ॥
## ਯਾਦ ਕਰੀ ਮਮਤਾ ਇਹ ਕਾਰਨ ਮੱਧ ਕੌ ਦੂਰ ਕਰੈ ਕਰਜੀ ਹੈ॥
## ਮੂੰਦ ਲਈ ਤਿਹ ਕੀ ਮਤਿ ਯੌ ਪਟ ਸੌ ਤਨ ਢਾਂਪਤ ਜਿਉ ਦਰਜੀ ਹੈ॥ ੧੦੦॥

*ਪਦ ਅਰਥ* - ਮਾਨਸ = ਮਨ॥ ਪੰਚ ਭੂ ਆਤਮ = ਬ੍ਰਹਮਾ॥ ਸਰਜੀ = ਰਚਨਾ॥ ਮਮਤਾ = ਅਪਨੱਤ॥

*ਅਰਥ* - ਪੰਡਿਤ ਨੇ ਮੁੜਕੇ ਮਨ ਵਿਚ ਵਿਚਾਰ ਕੀਤਾ, ਕਿ ਇਹ ਤਾਂ ਬਾਲਕ ਨਹੀਂ ਹੈ, ਸਗੋਂ ਕਿਤੇ ਆਪ ਹੀ ਹਰੀ ਜੀ ਹਨ। ਜਾਂ ਏਹ ਬ੍ਰਹਮਾ ਦਾ ਮਨ ਹੈ, ਜੋ ਉਸ ਨਾਲ ਮਿਲ ਕੇ ਰਚਨਾ ਕਰਦਾ ਹੈ ਚੂੰਕਿ ਮੈਂ ਯਾਦ ਕੀਤਾ ਸੀ, ਇਸ ਵਾਸਤੇ ਅਪਨੱਤ ਰੱਖ ਕੇ ਭੋਗ ਲਗਾਉਂਦਾ ਹੈ, ਇਹ ਵਿਚਾਰ ਕਰਕੇ ਗਰਗ ਨੇ ਹੰਕਾਰ ਨੂੰ ਜੀਅ ਵਿਚੋਂ ਦੂਰ ਕਰ ਦਿੱਤਾ। ਤਾਂ ਭਗਵਾਨ ਨੇ ਉਸ ਦੀ ਮਤਿ ਨੂੰ ਇਸ ਤਰ੍ਹਾਂ ਢੱਕ ਲਿਆ, ਜਿਵੇਂ ਦਰਜੀ ਦੇ ਸੀਤੇ ਕਪੜੇ ਨਾਲ ਤਨ ਢੱਕ ਲਈਦਾ ਹੈ। ਅਰਥਾਤ ਗਰਗ ਨੂੰ ਤਾਂ ਕ੍ਰਿਸ਼ਨ ਜੀ ਭਗਵਾਨ ਰੂਪ ਦਿੱਸ ਪਏ ਸਨ, ਪਰ ਫੇਰ ਕ੍ਰਿਸ਼ਨ ਜੀ ਨੇ ਹੀ ਉਸਦੀ ਉੱਤਮ ਬੁੱਧਿ ਨੂੰ ਮਾਇਆ ਨਾਲ ਅਛਾਦਨ ਕਰ ਦਿੱਤਾ ਹੈ॥ ੧੦੦॥

## ਸ੍ਵੈਯਾ॥ ਨੰਦ ਕੁਮਾਰ ਤ੍ਰਿਬਾਰ ਭਯੋ ਜਬ ਤੌ ਮਨ ਬਾਮਨ ਕ੍ਰੋਧ ਕਰਿਓ ਹੈ॥
## ਮਾਤ ਖਿਝੀ ਜਸੁਧਾ ਹਰਿ ਕੋ ਗਹਿ ਕੈ ਉਰ ਆਪਨੇ ਲਾਇ ਧਰਿਓ ਹੈ॥
## ਬੋਲ ਉਠੇ ਭਗਵਾਨ ਤਬੈ ਇਹ ਦੋਸ ਨ ਹੈ ਮੁਹਿ ਯਾਦਿ ਕਰਿਓ ਹੈ॥
## ਪੰਡਿਤ ਜਾਨ ਲਈ ਮਨ ਮੈਂ ਉਠ ਕੈ ਤਿਹ ਕੇ ਤਬ ਪਾਇ ਪਰਿਓ ਹੈ॥ ੧੦੧॥

*ਅਰਥ* - ਤਿੰਨ ਵੇਰੀ ਤਿਆਰ ਹੋਇਆ ਅੰਨ ਕ੍ਰਿਸ਼ਨ ਜੀ ਨੇ ਜੂਠਾ ਕਰ ਦਿੱਤਾ ਤਦ ਪੰਡਿਤ ਨੇ ਮਨ ਵਿਚ ਕ੍ਰੋਧ ਕੀਤਾ। ਮਾਤਾ ਜਸੋਧਾਂ ਭੀ ਖਿੱਝ ਪਈ, ਤਾਂ ਉਸ ਨੇ ਕ੍ਰਿਸ਼ਨ ਨੂੰ ਫੜ ਕੇ, ਆਪਣੀ ਛਾਤੀ ਨਾਲ ਲਗਾ ਕੇ ਲੁਕਾ ਲਿਆ। ਉਸੇ ਵੇਲੇ ਭਗਵਾਨ ਕ੍ਰਿਸ਼ਨ ਜੀ ਬੋਲ ਪਏ, ਇਸ ਵਿਚ ਮੇਰਾ ਕੁਝ ਦੋਸ਼ ਨਹੀਂ, ਕਿਉਂਕਿ ਪੰਡਿਤ ਦੇ ਕਹਿਣ ਤੇ ਹੀ ਮੈਂ ਇਸ ਦੇ ਭੋਜਨ ਨੂੰ ਛਕਿਆ ਹੈ, ਨਹੀਂ ਤਾਂ ਮੈਨੂੰ ਕੀਹ ਲੋੜ ਸੀ, ਜੋ ਮੈਂ ਇਸ ਦੇ ਅੰਨ ਨੂੰ ਜਾ ਕੇ ਖਾਂਦਾ? ਇਹ ਸੁਣ ਕੇ ਪੰਡਿਤ ਨੇ ਮਨ

ਵਿਚ ਜਾਣ ਲਿਆ ਜੋ ਇਹ ਸੁੱਚ ਮੁੱਚ ਹੀ ਵਿਸ਼ਨਾਵਤਾਰ ਹੈ, ਇਹ ਵਿਚਾਰ ਕਰਦਿਆਂ ਹੀ ਪੰਡਿਤ ਉਸੇ ਵੇਲੇ ਉਠ ਕੇ ਉਸਦੇ ਚਰਨੀਂ ਪੈ ਗਿਆ ਹੈ॥ ੧੦੧॥

**ਦੋਹਰਾ॥ ਨੰਦ ਦਾਨ ਤਾ ਕੋ ਦਯੋ ਕਹ ਲਉ ਕਹੋ ਸੁਨਾਇ॥**
**ਗਰਗ ਆਪਨੇ ਘਰਿ ਚਲਯੋ ਮਹਾਂ ਪ੍ਰਮੁਦ ਮਨ ਪਾਇ॥ ੧੦੨॥**

ਅਰਥ - ਨੰਦ ਨੇ ਜੋ ਕੁਝ ਉਸ ਨੂੰ ਦਾਨ ਕਰਕੇ ਦਿੱਤਾ ਉਹ ਕਹਿ ਕੇ ਸੁਣਾਇਆ ਨਹੀਂ ਜਾ ਸਕਦਾ। ਗਰਗ ਦਾਨ ਲੈ ਕੇ ਅਤੇ ਮਨ ਵਿਚ ਵੱਡੀ ਖ਼ੁਸ਼ੀ ਲੈ ਕੇ ਆਪਣੇ ਘਰ ਵੱਲ ਨੂੰ ਤੁਰ ਪਿਆ ਹੈ॥ ੧੦੨॥

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਾਮ ਕਰਨ ਬਰਨਨੰ॥**

- - - -

**ਸ੍ਵੈਯਾ॥ ਬਾਲਕ ਰੂਪ ਧਰੇ ਹਰਿ ਜੀ ਪਲਨਾ ਪਰ ਝੂਲਤ ਹੈ ਤਬ ਕੈਸੇ॥**
**ਮਾਤ ਲਡਾਵਤ ਹੈ ਤਿਹ ਕੌ ਔ ਝੁਲਾਵਤ ਹੈ ਕਰਿ ਮੋਹਿਤ ਕੈਸੇ॥**
**ਤਾ ਛਬਿ ਕੀ ਉਪਮਾ ਅਤਿ ਹੀ ਕਬਿ ਸਯਾਮ ਕਹੀ ਮੁਖ ਤੇ ਫੁਨਿ ਐਸੇ॥**
**ਭੂਮਿ ਦੁਖੀ ਮਨ ਮੈ ਅਤਿ ਹੀ ਜਨੁ ਪਾਲਤ ਹੈ ਰਿਪ ਦੈਤਨ ਜੈਸੇ॥ ੧੦੩॥**

ਅਰਥ - ਬਾਲਕ ਰੂਪ ਧਰੀ ਹੋਏ ਹਰਿ ਜੀ ਪੰਘੂੜੇ ਪੁਰ ਬੈਠੇ ਕਿਸ ਤਰ੍ਹਾਂ ਝੂਲ ਰਹੇ ਹਨ? ਉਨ੍ਹਾਂ ਨੂੰ ਮਾਤਾ ਜਸੋਧਾਂ ਲਡਾਉਂਦੀ ਹੈ, ਅਤੇ ਪੱਖੇ ਝੁਲਾਉਂਦੀ ਹੈ, ਕੈਸੇ ਮੋਹਿਤ ਕਰ ਰਹੇ ਹਨ? ਉਸ ਦ੍ਰਿਸ਼ ਦੀ ਸੁੰਦਰਤਾ ਦਾ ਬਿਆਨ ਸ਼ਯਾਮ ਕਵਿ ਨੇ ਆਪਣੀ ਕਲਮ ਨਾਲ ਇਉਂ ਕੀਤਾ ਹੈ ਮਾਨੋ ਧਰਤੀ ਮਨ ਵਿੱਚ ਵੱਡੀ ਹੋ ਕੇ, ਦੈਂਤਾਂ ਦੇ ਦੁਸ਼ਮਨ ਨੂੰ ਜਿਵੇਂ ਪਾਲ ਰਹੀ ਹੁੰਦੀ ਹੈ॥ ੧੦੩॥

**ਭੂਖ ਲਗੀ ਜਬ ਹੀ ਹਰਿ ਕੌ ਤਬ ਪੈ ਜਸੁਧਾ ਥਨ ਕੌ ਤਿਨ ਚਾਹਿਯੋ॥**
**ਮਾਤ ਉਠੀ ਨ ਭਯੋ ਮਨ ਕ੍ਰੁੱਧ ਤਬੈ ਪਗ ਸੋ ਮਹਿ ਗੋਡ ਕੈ ਬਾਹਿਯੋ॥**
**ਤੇਲ ਧਰਯੋ ਅਰੁ ਘੀਉ ਭਰਯੋ ਛੁਟ ਭੂਮਿ ਪਰਯੋ ਜਸੁ ਸਯਾਮ ਸਰਾਹਿਯੋ॥**
**ਹੋਤ ਕੁਲਾਹਲ ਮਧਿ ਪੁਰੀ ਧਰਨੀ ਕੋ ਮਨੋ ਸਭ ਸੋਕ ਸੁ ਲਾਹਿਯੋ॥ ੧੦੪॥**

ਅਰਥ - ਜਦੋਂ ਕ੍ਰਿਸ਼ਨ ਜੀ ਨੂੰ ਭੁੱਖ ਲੱਗੀ, ਤਦ ਫਿਰ ਉਨ੍ਹਾਂ ਜਸੋਧਾਂ ਦਾ ਥਣ ਚੁੰਘਣਾ ਚਾਹਿਆ ਪਰ ਮਾਤਾ ਛੇਤੀ ਨਾ ਉੱਠੀ, ਫਿਰ ਤਾਂ ਉਨ੍ਹਾਂ ਦੇ ਮਨ ਵਿਚ ਕ੍ਰੋਧ ਹੋ ਗਿਆ, ਤਦ ਪੈਰ ਨਾਲ ਧਰਤੀ ਨੂੰ ਘੁੱਟਕੇ ਦਬਾ ਦਿੱਤਾ, ਜਿਸ ਕਰਕੇ ਧਰਤੀ ਹਿੱਲ ਗਈ, ਜੋ ਤੇਲ ਘਰ ਵਿਚ ਧਰਿਆ ਹੋਇਆ ਸੀ ਅਤੇ ਘਿਉ ਭਾਂਡਿਆਂ ਵਿਚ ਭਰਿਆ ਹੋਇਆ ਸੀ, ਉਹ ਸਾਰਾ ਵਗ ਕੇ ਧਰਤੀ ਪੁਰ ਆ ਗਿਆ, ਉਸ ਸਮੇਂ ਦੇ ਦ੍ਰਿਸ਼ ਨੂੰ ਸਯਾਮ ਕਵਿ ਨੇ ਇਸ ਤਰ੍ਹਾਂ ਦੀ ਉਪਮਾ ਨਾਲ ਦਰਸਾਇਆ ਹੈ ਕਿ ਮਾਨੋ ਮਥਰਾ ਪੁਰੀ ਵਿਚ ਹੋ ਰਹੇ ਕੁਲਾਹਲ ਦੇ ਸ਼ੋਕ ਨੂੰ ਦੂਰ

ਕਰਨ ਹਿਤ ਧਰਤੀ ਨੇ ਘਿਉ ਤੇ ਤੇਲ ਡੋਹਲਿਆ ਹੋਵੇ॥ ੧੦੪॥

ਧਾਇ ਗਏ ਬ੍ਰਿਜ ਲੋਕ ਸਭੈ ਹਰਿ ਜੀ ਤਿਨ ਆਪਨੇ ਕੰਠ ਲਗਾਏ॥
ਅਉਰ ਸਭੈ ਬ੍ਰਿਜ ਲੋਕ ਬਧੂ ਮਿਲ ਭਾਂਤਨ ਭਾਂਤਨ ਮੰਗਲ ਗਾਏ॥
ਭੂਮਿ ਹਲੀ ਨਭਿ ਯੋ ਇਹ ਕਉਤਕ ਬਾਰਨ ਭੇਦ ਯੌ ਭਾਖ ਸੁਨਾਏ॥
ਚਕ੍ਰਤ ਬਾਤ ਭਏ ਸੁਨਿ ਕੈ ਅਪਨੈ ਮਨ ਮੈ ਤਿਨ ਸਾਚ ਨ ਲਾਏ॥ ੧੦੫॥

ਸਾਰੇ ਬ੍ਰਿਜ ਦੇ ਲੋਕ ਭੱਜੇ ਗਏ, ਅਤੇ ਉਨ੍ਹਾਂ ਨੇ ਕ੍ਰਿਸ਼ਨ ਜੀ ਨੂੰ ਆਪਣੇ ਗਲ ਨਾਲ ਲਾ ਲਿਆ, ਹੋਰ ਸਾਰੇ ਬ੍ਰਿਜ ਦੇ ਲੋਕ ਇਸਤ੍ਰੀਆਂ ਨੇ ਮਿਲ ਕੇ ਤਰ੍ਹਾਂ ਤਰ੍ਹਾ ਦੇ ਮੰਗਲ ਦੇ ਗੀਤ ਗਾਏ। ਜਦੋਂ ਪੂਤਨਾ ਪਛਾੜ ਖਾ ਕੇ ਡਿੱਗੀ, ਉਸ ਵੇਲੇ ਧਰਤੀ ਕੰਬੀ ਅਤੇ ਅਕਾਸ਼ ਵਿਚ ਭਾਰੀ ਕੌਤਕ ਹੋਇਆ, ਜਿਸ ਨੂੰ ਬਾਲਾਂ ਤੇ ਬੁੱਢਿਆਂ ਨੇ ਭੇਦ ਕਹਿ ਕੇ ਸੁਣਾ ਦਿੱਤਾ। ਭਾਵੇਂ ਇਸ ਗੱਲ ਨੂੰ ਸਾਰਿਆਂ ਨੇ ਵੇਖਿਆ ਤੇ ਸੁਣਿਆ ਤੇ ਸਾਰੇ ਹੈਰਾਨ ਵੀ ਹੋਏ ਪਰ ਫਿਰ ਵੀ ਕਿਸੇ ਨੇ ਸੱਚ ਨਹੀਂ ਮੰਨਿਆ॥ ੧੦੫॥

ਸ੍ਵੈਯਾ॥ ਕਾਨ੍ਹਹਿ ਕੇ ਸਿਰ ਸਾਥ ਛੁਹਾਇ ਕੈ ਅਉਰ ਸਭੈ ਤਿਨ ਅੰਗਨ ਕੋ॥
ਅਰੁ ਲੋਕ ਬੁਲਾਇ ਸਭੈ ਬ੍ਰਿਜ ਕੇ ਬਹੁ ਦਾਨ ਦਯੋ ਤਿਨ ਮੰਗਨ ਕੋ॥
ਅਰੁ ਦਾਨ ਦਯੋ ਸਭ ਹੀ ਗ੍ਰਹ ਕੋ ਕਰ ਕੈ ਪਟ ਰੰਗਨ ਰੰਗਨ ਕੋ॥
ਇਹ ਸਾਜ ਬਨਾਇ ਦਯੋ ਤਿਨ ਕੌ ਅਰੁ ਅਉਰ ਦਯੋ ਦੁਖ ਭੰਗਨ ਕੋ॥ ੧੦੬॥

ਅਰਥ - ਕ੍ਰਿਸ਼ਨ ਦੇ ਸਿਰ ਤੇ ਅੰਗਾਂ ਨਾਲ ਛੁਹਾ ਕੇ ਕਈਂ ਤਰ੍ਹਾਂ ਦੇ ਬ੍ਰਿਜ ਦੇ ਮੰਗਤੇ ਬੁਲਾ ਕੇ ਪਦਾਰਥ ਦਾਨ ਕਰ ਦਿਤੇ। ਹੋਰ ਸਾਰੇ ਘਰਾਂ ਵਿਚ ਰੰਗਾਂ ਰੰਗਾਂ ਦੇ ਕਪੜੇ ਦਾਨ ਕਰ ਕੇ ਦਿੱਤੇ ਹਨ। ਇਹ ਢੰਗ ਬਣਾ ਕੇ ਉਨ੍ਹਾਂ ਨੂੰ ਦਾਨ ਦਿੱਤਾ ਹੈ ਅਤੇ ਉਨ੍ਹਾਂ ਦੇ ਦੁੱਖਾਂ ਦੇ ਨਾਸ ਕਰਨ ਨੂੰ ਹੋਰ ਸਭ ਤਰ੍ਹਾਂ ਦਾ ਧਨ ਪਦਾਰਥ ਭੀ ਦੇ ਦਿੱਤਾ ਹੈ॥ ੧੦੬॥

## ਕੰਸ ਬਾਚ ਤ੍ਰਿਣਾਵਰਤ ਸੌਂ॥

ਅੜਿੱਲ॥ ਜਬੈ ਪੂਤਨਾ ਹਨੀ ਸੁਨੀ ਗੋਕਲ ਬਿਖੈ॥
ਤ੍ਰਿਣਾਵਰਤ ਸੋ ਕਹਯੋ ਜਾਹੁ ਤਾ ਕੋ ਤਿਖੈ॥
ਨੰਦ ਬਾਲ ਕੋ ਮਾਰੋ ਐਸੋ ਪਟਕ ਕੈ॥
ਹੋ ਪਾਥਰ ਜਾਣ ਚਲਾਈਐ ਕਰ ਸੋ ਝਟਕ ਕੈ॥ ੧੦੭॥

ਅਰਥ - ਜਦ ਕੰਸ ਨੇ ਸੁਣ ਲਿਆ ਕੇ ਗੋਕਲ ਵਿਚ ਪੂਤਨਾ ਮਾਰੀ ਗਈ ਹੈ। ਤਦ ਉਸ ਨੇ ਤ੍ਰਿਣਾਵਰਤ ਨਾਮ ਦੇ ਦੈਂਤ ਨੂੰ ਬੁਲਾ ਕੇ ਕਿਹਾ- ਤੂੰ ਛੇਤੀ ਨਾਲ ਗੋਕਲ ਵਿਚ ਜਾਹ ਅਤੇ ਨੰਦ ਦੇ ਪੁੱਤਰ ਨੂੰ ਇਸ ਤਰ੍ਹਾਂ

ਪਟਕਾ ਕੇ ਮਾਰ ਜਿਵੇਂ ਹੱਥ ਦੇ ਝਟਕੇ ਨਾਲ ਪੱਥਰ ਦੂਰ ਸੁਟ ਦਈਦਾ ਹੈ।। ੧੦੭।।

**ਸ੍ਵੈਯਾ।। ਕੰਸਹਿ ਕੈ ਤਸਲੀਮ ਚਲਯੋ ਹੈ ਤ੍ਰਿਣਾਵਰਤ ਸੀਘਰ ਦੈ ਗੋਕਲ ਆਯੋ।।**
**ਬਉਡਰ ਕੋ ਤਬ ਰੂਪ ਧਰਯੋ ਧਰਨੀ ਪਰ ਕੈ ਬਲ ਪਉਨ ਬਹਾਯੋ।।**
**ਆਗਮ ਜਾਨ ਕੈ ਭਾਰੀ ਭਯੋ ਹਰਿ ਮਾਰ ਤਬੈ ਵਹ ਭੂਮਿ ਪਰਾਯੋ।।**
**ਪੂਰ ਭਏ ਦ੍ਰਿਗ ਮੂੰਦ ਕੈ ਲੋਕਨ ਲੈ ਹਰਿ ਕੋ ਨਭਿ ਕੇ ਮਗ ਧਾਯੋ।। ੧੦੮।।**

ਪਦ ਅਰਥ - ਤਸਲੀਮ = ਪ੍ਰਣਾਮ, ਨਮਸ਼ਕਾਰ।। ਸੀਘਰ ਦੈ = ਛੇਤੀ ਨਾਲ।। ਬਉਡਰ = ਵਾ ਵਰੋਲਾ।। ਆਗਮ = ਆਉਣਾ।। ਨਭਿ = ਅਕਾਸ।। ਮਗ = ਰਾਹ।।

ਅਰਥ - ਕੰਸ ਨੂੰ ਪ੍ਰਣਾਮ ਕਰਕੇ ਤ੍ਰਿਣਾਵਰਤ ਛੇਤੀ ਗੋਕਲ ਵਿਚ ਆ ਗਿਆ। ਉਸ ਨੇ ਵਾ ਵਰੋਲੇ ਦਾ ਰੂਪ ਧਾਰਨ ਕਰ ਲਿਆ ਅਤੇ ਧਰਤੀ ਉਤੇ ਵੱਡੇ ਜ਼ੋਰ ਦੀ ਹਵਾ ਚਲਾ ਦਿੱਤੀ। ਤ੍ਰਿਣਾਵਰਤ ਦਾ ਆਉਣਾ ਜਾਣ ਕੇ ਕ੍ਰਿਸ਼ਨ ਜੀ ਭਾਰੀ ਹੋ ਗਏ, ਅਤੇ ਉਸਨੂੰ ਮਾਰ ਕੇ ਧਰਤੀ ਪੁਰ ਸੁੱਟ ਦਿੱਤਾ। ਤ੍ਰਿਣਾਵਰਤ ਦੀ ਚਲਾਈ ਹੋਈ ਹਨੇਰੀ ਦੇ ਕਾਰਣ ਲੋਕਾਂ ਦੀਆਂ ਅੱਖਾਂ ਘੱਟੇ ਨਾਲ ਭਰ ਗਈਆਂ। ਜਦ ਲੋਕਾਂ ਨੇ ਘੱਟੇ ਤੋਂ ਡਰਦਿਆਂ ਅੱਖਾਂ ਮੀਟ ਲਈਆਂ ਤਦ ਤ੍ਰਿਣਾਵਰਤ ਕ੍ਰਿਸ਼ਨ ਨੂੰ ਲੈ ਕੇ ਅਕਾਸ ਦੇ ਰਸਤੇ ਭੱਜ ਗਿਆ।। ੧੦੮।।

**ਜਉ ਹਰਿ ਜੀ ਨਭਿ ਬੀਚ ਗਯੋ ਕਰ ਤਉ ਅਪਨੇ ਬਲ ਕੋ ਤਨ ਚੱਟਾ।।**
**ਰੂਪ ਭਯਾਨਕ ਕੋ ਧਰਿ ਕੈ ਮਿਲਿ ਜੁਧ ਕਰਯੋ ਤਬ ਰਾਛਸ ਫੱਟਾ।।**
**ਫੇਰਿ ਸੰਭਾਰ ਦਸੋ ਨਖ ਆਪਨੇ ਕੈ ਕੈ ਤੁਰਾ ਸਿਰ ਸਤ੍ਰ ਕੋ ਕੱਟਾ।।**
**ਰੁੰਡ ਗਿਰਯੋ ਜਨ ਪੇਡਿ ਗਿਰਯੋ ਇਮ ਮੁੰਡ ਪਰਯੋ ਜਨ ਡਾਰ ਤੇ ਖੱਟਾ।।੧੦੯।।**

ਪਦ ਅਰਥ - ਤੁਰਾ = ਸ਼ੀਘ੍ਰਤਾ, ਛੇਤੀ ਨਾਲ।। ਡਾਰ ਤੇ = ਟਾਹਣੀ ਨਾਲੋਂ।। ਖੱਟਾ = ਕਿੰਬ, ਇਕ ਤਰ੍ਹਾਂ ਦਾ ਨਿੰਬੂ।।

ਅਰਥ - ਜਦ ਕ੍ਰਿਸ਼ਨ ਜੀ ਅਕਾਸ ਵਿਚ ਚਲੇ ਗਏ, ਤਦ ਰਾਖਸ਼ ਨੇ ਆਪਣੇ ਸਰੀਰ ਦੇ ਬਲ ਨੂੰ ਛੱਡਿਆ। ਵੱਡਾ ਡਰੌਣਾ ਰੂਪ ਧਾਰ ਕੇ ਕ੍ਰਿਸ਼ਨ ਜੀ ਨੇ ਉਸਦੇ ਨਾਲ ਚੰਗੀ ਤਰ੍ਹਾਂ ਜੁੱਧ ਕੀਤਾ, ਅਤੇ ਰਾਖਸ਼ ਦੇ ਸਰੀਰ ਨੂੰ ਜਖਮੀ ਕਰ ਦਿੱਤਾ। ਫੇਰ ਆਪਣੇ ਦਸਾਂ ਨੌਹਾਂ ਨੂੰ ਸੰਭਾਲ ਕੇ, ਅਤੇ ਕਾਹਲੀ ਕਰਕੇ ਵੈਰੀ ਦਾ ਸਿਰ ਕੱਟ ਦਿੱਤਾ। ਤ੍ਰਿਣਾਵਰਤ ਦਾ ਧੜ ਇਸ ਤਰ੍ਹਾਂ ਡਿੱਗ ਪਿਆ, ਜਾਣੋ ਬ੍ਰਿਛ ਡਿੱਗਾ ਹੈ, ਅਤੇ ਸਿਰ ਇਸ ਤਰ੍ਹਾਂ ਆਣ ਡਿੱਗਾ ਹੈ, ਮਾਨੋਂ ਟਾਹਣੀ ਨਾਲੋਂ ਖੱਟਾ ਟੁੱਟ ਕੇ ਡਿੱਗਾ ਹੈ।। ੧੦੯।।

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਤ੍ਰਿਣਾਵਰਤ ਬਧਹ।।**

– – – –

****************************************************************

ਸ੍ਵੈਯਾ।। ਕਾਨ੍ਹ ਬਿਨਾ ਜਨ ਗੋਕਲ ਕੇ ਬਹੁ ਆਜਜ ਹੋਇ ਇਕਤ੍ਰ ਢੂੰਢਾਯੋ।।
ਦੁਆਦਸ ਕੋਸ ਪੈ ਜਾਇ ਪਰਯੋ ਹੁਤੋ ਖੋਜਤ ਖੋਜਤ ਪੈ ਮਿਲ ਪਾਯੋ।।
ਲਾਇ ਲੀਯੋ ਹੀਯ ਸੋ ਸਭ ਹੀ ਤਬ ਹੀ ਮਿਲਿ ਕੈ ਉਨ ਮੰਗਲ ਗਾਯੋ।।
ਤਾ ਛਬਿ ਕੋ ਜਸ ਉੱਚ ਮਹਾਂ ਕਬਿ ਨੈ ਮੁਖ ਤੇ ਇਮ ਭਾਖ ਸੁਨਾਯੋ।। ੧੧੦।।

ਅਰਥ – ਜਦੋਂ ਤ੍ਰਿਣਾਵਰਤ ਮਰ ਗਿਆ ਤੇ ਉਸ ਦੀ ਚਲਾਈ ਹੋਈ ਹਨੇਰੀ ਭੀ ਹਟ ਗਈ, ਤਦੋਂ ਕਾਨ੍ਹ ਤੋਂ ਬਿਨਾਂ ਗੋਕਲ ਦੇ ਲੋਕ ਬਹੁਤ ਆਜਜ਼ ਹੋਏ, ਅਤੇ ਇਕੱਠੇ ਹੋਕੇ ਢੂੰਢਣ ਲੱਗੇ। ਬਾਰਾਂ ਕੋਹਾਂ ਉਤੇ ਤ੍ਰਿਣਾਵਰਤ ਜਾ ਕੇ ਡਿੱਗਾ ਸੀ ਅਤੇ ਉਥੋਂ ਹੀ ਕ੍ਰਿਸਨ ਜੀ ਨੂੰ ਢੂੰਡਦਿਆ ਢੂੰਡਦਿਆਂ ਲੱਭ ਲਿਆ ਸੀ। ਸਾਰਿਆਂ ਨੇ ਉਸੇ ਵੇਲੇ ਗਲ ਨਾਲ ਲਾ ਲਿਆ, ਫੇਰ ਉਨ੍ਹਾਂ ਨੇ ਕੱਠੇ ਹੋ ਕੇ ਖੁਸ਼ੀ ਦੇ ਗੀਤਾਂ ਨੂੰ ਗਾਵਿਆਂ। ਉਸ ਦੀ ਸੁੰਦਰਤਾ ਦੇ ਮਹਾਨ ਜਸ ਨੂੰ ਕਵਿ ਜੀ ਨੇ ਮੂੰਹੋ ਇਸ ਤਰ੍ਹਾਂ ਕਹਿ ਕੇ ਸੁਣਾਇਆ ਹੈ।। ੧੧੦।।

ਦੈਤ ਕੋ ਰੂਪ ਭਯਾਨਕ ਦੇਖ ਕੈ ਗੋਪ ਸਭੈਂ ਮਨ ਮੈ ਡਰੁ ਕੀਆ।।
ਮਾਨਸ ਕੀ ਕਹ ਹੈ ਗਨਤੀ ਸੁਰ ਰਾਜਹਿ ਕੋ ਪਿਖ ਫਾਟਤ ਹੀਆ।।
ਐਸੋ ਮਹਾਂ ਬਿਕਰਾਲ ਸਰੂਪ ਤਿਸੈ ਹਰਿ ਨੇ ਛਿਨ ਮੈ ਹਨਿ ਲੀਆ।।
ਆਇ ਸੁਨਜੋ ਅਪਨੇ ਗ੍ਰਹ ਮੈ ਤਿਹ ਕੋ ਬਿਰਤਾਂਤ ਸਭੈ ਕਹਿ ਦੀਆ।। ੧੧੧।।

ਅਰਥ – ਦੈਂਤ ਦੇ ਡਰੌਣੇ ਰੂਪ ਨੂੰ ਵੇਖ ਕੇ, ਸਾਰੇ ਗੁਆਲਿਆਂ ਨੇ ਮਨ ਵਿਚ ਡਰ ਮੰਨ ਲਿਆ। ਮਨੁੱਖਾਂ ਦੀ ਕੀ ਗਿਣਤੀ ਹੈ, ਉਸ ਦੈਂਤ ਨੂੰ ਵੇਖਕੇ ਇੰਦ੍ਰ ਦਾ ਭੀ ਕਲੇਜਾ ਫਟਦਾ ਸੀ। ਜੋ ਅਜੇਹੇ ਡਰੌਣੇ ਰੂਪ ਵਾਲਾ ਦੈਂਤ ਸੀ, ਕ੍ਰਿਸ਼ਨ ਨੇ ਉਸ ਨੂੰ ਇਕ ਛਿਨ ਵਿਚ ਮਾਰ ਲਿਆ ਹੈ, ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋਏ ਗੁਆਲੇ ਕ੍ਰਿਸ਼ਨ ਨੂੰ ਲੈ ਕੇ ਘਰ ਆ ਗਏ, ਤਾਂ ਜਿਸ ਨੇ ਗੁਆਲਿਆਂ ਨੂੰ ਕ੍ਰਿਸ਼ਨ ਸਮੇਤ ਆਪਣੇ ਘਰ ਵਿਚ ਆਇਆ ਸੁਣਿਆ ਉਹ ਸਾਰੇ ਹੀ ਪੁੱਛਣ ਵਾਸਤੇ ਆਏ, ਤਾਂ ਗੁਆਲਿਆਂ ਨੇ ਉਨ੍ਹਾਂ ਸਭਨਾਂ ਨੂੰ ਤ੍ਰਿਣਾਵਰਤ ਦਾ ਸਾਰਾ ਬਿਰਤਾਂਤ ਕਹਿ ਦਿੱਤਾ।। ੧੧੧।।

ਸ੍ਵੈਯਾ।। ਦੈ ਬਹੁ ਬਿੱਪਨ ਕੌ ਤਬ ਦਾਨ ਸੁ ਖੇਲਤ ਹੈ ਸੁਤ ਸੋ ਫੁਨਿ ਮਾਈ।।
ਅੰਗੁਲ ਕੈ ਮੁਖ ਸਾਮੁਹੇ ਹੇਤ ਹੀ ਲੇਤ ਭਲੇ ਹਰਿ ਜੀ ਮੁਸਕਾਈ।।
ਆਨੰਦ ਹੋਤ ਮਹਾਂ ਜਸੁਧਾ ਮਨ ਅਉਰ ਕਹਾ ਕਹੌਂ ਤੋਹਿ ਬਡਾਈ।।
ਤਾ ਛਬਿ ਕੀ ਉਪਮਾ ਅਤਿ ਪੈ ਕਬਿ ਕੇ ਮਨ ਮੈ ਤਨ ਤੇ ਅਤਿ ਭਾਈ।। ੧੧੨।।

ਮਾਤਾ ਜਸੋਦਾਂ ਉਸੇ ਵੇਲੇ ਬਹੁਤੇ ਬ੍ਰਾਹਮਣਾਂ ਨੂੰ ਅਨੇਕ ਤਰ੍ਹਾਂ ਦਾ ਦਾਨ ਦੇ ਕੇ ਪੁੱਤ੍ਰ ਨਾਲ

**********************************************************

ਖੇਡਣ ਲੱਗੀ। ਮੂੰਹ ਦੇ ਸਾਹਮਣੇ ਪਿਆਰ ਨਾਲ ਉਂਗਲ ਦੀ ਓਟ ਕਰ ਕੇ ਕ੍ਰਿਸ਼ਨ ਜੀ ਨੂੰ ਹਸਾ ਲੈਂਦੀ ਹੈ, ਅਰਥਾਤ ਮੂੰਹ ਅੱਗੇ ਹੱਥ ਰੱਖਕੇ, ਮਾਂ ਭਾਤ-ਭਾਤ ਕਹਿ ਕੇ ਕ੍ਰਿਸ਼ਨ ਨੂੰ ਹਸਾਉਂਦੀ ਹੈ, ਇਸ ਤਰ੍ਹਾਂ ਜਸੋਦਾਂ ਦਾ ਮਨ ਬਹੁਤ ਹੀ ਪ੍ਰਸੰਨ ਹੋ ਰਿਹਾ ਹੈ, ਹੇ ਜਸੋਦਾਂ! ਮੈਂ ਤੇਰੀ ਹੋਰ ਵਡਿਆਈ ਕੀ ਕਹਾਂ? ਉਸ ਨਜ਼ਾਰੇ ਦੀ ਉਪਮਾ ਬਹੁਤ ਹੈ, ਪਰ ਗ੍ਰੰਥ ਕਰਤਾ ਦੇ ਮਨ ਨੂੰ ਤਨ ਕਰਕੇ ਭਾਵ ਕਹਿਣ ਨਾਲੋਂ ਵੱਧ ਚੰਗੀ ਲੱਗੀ ਹੈ।। ੧੧੨।।

— — — —

## ਅਥ ਸਾਰੀ ਬਿਸੁ ਮੁਖ ਮੋ ਕ੍ਰਿਸਨ ਜੀ ਜਸੋਧਾ ਕੋ ਦਿਖਾਈ।।

**ਸ੍ਵੈਯਾ।। ਮੋਹਿ ਬਢਾਇ ਮਹਾ ਮਨ ਮੈ ਹਰਿ ਕੌ ਲਗੀ ਫੇਰਿ ਖਿਲਾਵਨ ਮਾਈ।।**
**ਤਉ ਹਰਿ ਜੀ ਮਨ ਮਧਿ ਬਿਚਾਰ ਸਿਤਾਬ ਲਈ ਮੁਖਿ ਮਾਹਿ ਜੰਭਾਈ।।**
**ਚਕ੍ਰਤ ਹੋਇ ਰਹੀ ਜਸੁਧਾ ਮਨ ਮੱਧਿ ਭਈ ਤਿਹ ਕੇ ਦੁਚਿਤਾਈ।।**
**ਮਾਇ ਸੁ ਢਾਪ ਲਈ ਤਬ ਹੀ ਸਭ ਬਿਸਨ ਮਯਾ ਤਿਨ ਜੋ ਲਖ ਪਾਈ।। ੧੧੩।।**

*ਅਰਥ* – ਮਾਤਾ ਜਸੋਧਾਂ ਮਨ ਵਿਚ ਮੋਹ ਵਧਾ ਕੇ ਕ੍ਰਿਸਨ ਨੂੰ ਫੇਰ ਖਿਡਾਵਣ ਲੱਗੀ। ਉਸ ਵੇਲੇ ਕ੍ਰਿਸ਼ਨ ਜੀ ਨੇ ਮਨ ਵਿਚ ਕੁਝ ਵੀਚਾਰ ਕਰ ਕੇ ਛੇਤੀ ਨਾਲ ਉਬਾਸੀ ਲਈ, ਕ੍ਰਿਸ਼ਨ ਜੀ ਦੇ ਮੂੰਹ ਵਿਚ ਤਿੰਨੇ ਲੋਕ ਵੇਖ ਕੇ ਜਸੋਦਾਂ ਚਕ੍ਰਤ ਹੋ ਰਹੀ, ਅਤੇ ਉਸਦੇ ਮਨ ਵਿਚ ਵੱਡੀ ਦੁਚਿਤਾਈ ਹੋ ਗਈ। ਉਸੇ ਵੇਲੇ ਕ੍ਰਿਸ਼ਨ ਜੀ ਨੇ ਮਾਤਾ ਦੇ ਗਿਆਨ ਨੂੰ ਜੋ ਉਸਨੇ ਵਿਸ਼ਨੂੰ ਦੀ ਕ੍ਰਿਪਾ ਕਰਕੇ ਜਾਣਿਆ ਸੀ ਮੋਹ ਦੀ ਚਾਦਰ ਨਾਲ ਢੱਕ ਲਿਆ।। ੧੧੩।।

**ਕਾਨ੍ਹ ਚਲੇ ਘੁੰਟੂਆ ਘਰਿ ਭੀਤਰ ਮਾਤ ਕਰੈ ਉਪਮਾ ਤਿਹ ਚੰਗੀ।।**
**ਲਾਲਨ ਕੀ ਮਨ ਖਾਲ ਕਿਧੌ ਨੰਦ ਧੇਨ ਸਭੈ ਤਿਹ ਕੇ ਸਭ ਸੰਗੀ।।**
**ਲਾਲ ਭਈ ਜਸੁਧਾ ਪਿਖ ਪੁਤ੍ਰਹਿ ਜਿਉ ਘਨਿ ਮੈ ਚਮਕੈ ਦੁਤਰੰਗੀ।।**
**ਕਿਉ ਨਹਿ ਹੋਵੈ ਪ੍ਰਸੰਨਜ ਸੁ ਮਾਤ ਭਯੋ ਜਿਨ ਕੇ ਗ੍ਰਹ ਤਾਤ ਤ੍ਰਿਭੰਗੀ।। ੧੧੪।।**

*ਪਦ ਅਰਥ* – ਘੁੰਟੂਆ = ਗੋਡਿਆਂ ਦੇ ਭਾਰ।। ਖਾਲ = ਨਿਸ਼ਾਨ।। ਲਾਲ = ਪ੍ਰਸੰਨ।। ਦੁਤਰੰਗੀ = ਬਿਜਲੀ।। ਤ੍ਰਿਭੰਗੀ = ਕ੍ਰਿਸ਼ਨ ਜੀ।।

**ਅਰਥ** – ਕਾਨ੍ਹ ਜੀ ਗੋਡਿਆਂ ਦੇ ਭਾਰ ਘਰ ਦੇ ਅੰਦਰ ਤੁਰਦੇ ਹਨ, ਮਾਤਾ ਉਨ੍ਹਾਂ ਦੀ ਚੰਗੀ ਉਪਮਾ ਕਰਦੀ ਹੈ। ਕ੍ਰਿਸ਼ਨ ਦੇ ਸਾਥੀਆਂ ਦੇ ਪੈਰਾਂ ਦੇ ਨਿਸ਼ਾਨਾਂ ਦੇ ਪਿੱਛੇ ਪਿੱਛੇ ਨੰਦ ਦੀਆਂ ਗਾਈਆਂ ਵੀ ਚੱਲ ਰਹੀਆਂ ਹਨ। ਜਸੋਦਾਂ ਪੁੱਤ੍ਰ ਨੂੰ ਵੇਖ ਕੇ ਇਉਂ ਪ੍ਰਸੰਨ ਹੋ ਰਹੀ ਹੈ, ਜਿਵੇਂ ਬੱਦਲਾਂ ਵਿਚ ਬਿਜਲੀ ਚਮਕਦੀ ਹੈ। ਉਹ ਮਾਤਾ

ਪ੍ਰਸੰਨ ਕਿਉਂ ਨਾ ਹੋਵੇ? ਜਿਸ ਦੇ ਘਰ ਕ੍ਰਿਸ਼ਨ ਜੀ ਪੁੱਤ੍ਰ ਹੋਇਆ ਹੈ॥ ੧੧੪॥

ਸ੍ਵੈਯਾ॥ ਰਾਹ ਸਿਖਾਵਨ ਕਾਜ ਗਡੀਹਰਿ ਗੋਪ ਮਨੋ ਮਿਲ ਕੈ ਸੁ ਬਨਾਯੋ॥
ਕਾਨ੍ਹਹਿ ਕੋ ਤਿਹ ਊਪੈ ਬਿਠਾਇ ਕੈ ਆਪਨੇ ਆਂਙਨ ਬੀਚ ਧਵਾਯੋ॥
ਫੇਰਿ ਉਠਾਇ ਲਯੋ ਜਸੁਧਾ ਉਰ ਮੋ ਗਹਿ ਕੈ ਪਯ ਪਾਨ ਕਰਾਯੋ॥
ਸੋਇ ਰਹੇ ਹਰਿ ਜੀ ਤਬ ਹੀ ਕਬਿ ਨੇ ਅਪਨੇ ਮਨ ਮੈ ਸੁਖ ਪਾਯੋ॥ ੧੧੫॥

ਅਰਥ - ਕ੍ਰਿਸ਼ਨ ਜੀ ਨੂੰ ਤੁਰਨਾ ਸਿਖਾਣ ਲਈ ਗੁਆਲਿਆ ਨੇ ਕੱਠੇ ਹੋ ਕੇ ਗਡੀਅਰਾ ਬਣਾ ਕੇ ਲਿਆਂਦਾ ਤੇ ਕ੍ਰਿਸ਼ਨ ਜੀ ਨੂੰ ਉਸ ਉਪਰ ਬਿਠਾ ਕੇ ਘਰ ਦੇ ਵਿਹੜੇ ਵਿਚ ਭਜਾਇਆ। ਫੇਰ ਜਸੋਦਾਂ ਨੇ ਕ੍ਰਿਸ਼ਨ ਨੂੰ ਚੁੱਕ ਲਿਆ ਅਤੇ ਗੋਦੀ ਵਿਚ ਪਾ ਕੇ ਦੁੱਧ ਪਿਆਇਆ ਹੈ। ਇਸ ਤਰ੍ਹਾਂ ਜਦ ਕ੍ਰਿਸ਼ਨ ਜੀ ਸੌਂ ਰਹੇ, ਤਦ ਗ੍ਰੰਥ ਕਰਤਾ ਨੇ ਆਪਣੇ ਮਨ ਵਿਚ ਵੱਡਾ ਸੁਖ ਪਾਇਆ ਹੈ॥ ੧੧੫॥

ਦੋਹਰਾ॥ ਜਬ ਹੀ ਨਿੰਦ੍ਰਾ ਛੁਟ ਗਈ ਹਰੀ ਉਠੇ ਤਤਕਾਲ॥
ਖੇਲ ਖਿਲਾਵਨ ਸੋ ਕਰਯੋ ਲੋਚਨ ਜਾਹਿ ਬਿਸਾਲ॥ ੧੧੬॥

ਅਰਥ - ਜਦੋਂ ਨੀਂਦ ਖੁੱਲ੍ਹ ਗਈ ਕ੍ਰਿਸ਼ਨ ਜੀ ਝਟ ਪਟ ਉੱਠ ਬੈਠੇ। ਫਿਰ ਉਸਨੇ ਜਿਸ ਕ੍ਰਿਸ਼ਨ ਦੇ ਚੌੜੇ ਨੇਤ੍ਰ ਹਨ ਖੇਡਾਂ ਖੇਡਣ ਵੱਲ ਮਨ ਦਾ ਰੁਖ ਕੀਤਾ॥ ੧੧੬॥

ਇਸੀ ਭਾਂਤ ਸੋ ਕ੍ਰਿਸਨ ਜੀ ਖੇਲ ਕਰੇ ਬ੍ਰਿਜ ਮਾਹਿ॥
ਅਬ ਪਗ ਚਲਤਜੋਂ ਕੀ ਕਥਾ ਕਹੋ ਸੁਨੋ ਨਰ ਨਾਹਿ॥ ੧੧੭॥

ਇਸੇ ਤਰ੍ਹਾਂ ਕ੍ਰਿਸ਼ਨ ਜੀ ਬ੍ਰਿਜ ਭੂਮੀ ਵਿਚ ਖੇਲ ਕਰਦੇ ਹਨ। ਹੁਣ ਜਦ ਆਪਣੇ ਪੈਰਾਂ ਤੇ ਤੁਰਨ ਲੱਗੇ ਹਨ ਉਸ ਵੇਲੇ ਦੀ ਕਥਾ ਕਹਿਣ ਲੱਗਾ ਹਾਂ, ਹੇ ਰਾਜਨ*! ਧਿਆਨ ਦੇ ਕੇ ਸੁਣੋ॥ ੧੧੭॥

ਸ੍ਵੈਯਾ॥ ਸਾਲ ਬਿਤੀਤ ਭਯੋ ਜਬ ਹੀ ਤਬ ਕਾਨ੍ਹ ਭਯੋ ਬਲ ਕੈ ਪਗ ਮੈ॥
ਜਸਮਾਤ ਪ੍ਰਸੰਨਜ ਭਈ ਮਨ ਮੈ ਪਿਖ ਧਾਵਤ ਪੁਤ੍ਰਹਿ ਕੌ ਮਗ ਮੈ॥
ਬਾਤ ਕਹੀ ਇਹ ਗੋਪਨ ਸੋ ਪ੍ਰਭਾ ਫੈਲ ਰਹੀ ਸੁ ਸਭੈ ਜਗ ਮੈ॥
ਜਨ ਸੁੰਦਰਿਤੀ ਅਤਿ ਮਾਖਨ ਕੌ ਸਭ ਧਾਇ ਧਸੀ ਹਰਿ ਕੇ ਨਗ ਮੈ॥ ੧੧੮॥

ਪਦ ਅਰਥ - ਬਲ = ਭਾਰ, ਆਸਰੇ॥ ਸੁੰਦਰਿਤੀ ਅਤਿ = ਵੱਡੀ ਭਾਰੀ ਸੁੰਦਰਤਾ॥ ਨਗ=ਨੌਹਾਂ॥

ਅਰਥ - ਜਦ ਇਕ ਵਰ੍ਹਾ ਬੀਤ ਗਿਆ ਤਾਂ ਕ੍ਰਿਸ਼ਨ ਜੀ ਪੈਰਾਂ ਦੇ ਭਾਰ ਖੜੇ ਹੋ ਗਏ।

* ਸੁਕਦੇਵ ਜੀ ਦਾ ਰਾਜੇ ਪ੍ਰੀਛਤ ਨੂੰ ਸੰਬੋਧਨ ਰੂਪ ਕਥਨ ਹੈ।

ਮਾਤਾ ਜਸ਼ੋਧਾ ਪੁੱਤਰ ਨੂੰ ਰਸਤਿਆਂ ਤੇ ਭੱਜਦਾ ਵੇਖ ਕੇ ਬਹੁਤ ਖੁਸ਼ ਹੁੰਦੀ ਹੈ ਤੇ ਇਹ ਗੱਲ ਖੁਸ਼ੀ ਵਿਚ ਸਾਰੇ ਗੁਆਲਿਆਂ ਨੂੰ ਦੱਸਦੀ ਹੈ। ਜਿਸ ਦੀ ਸੁੰਦਰਤਾ ਸਾਰੇ ਜਗਤ ਵਿਚ ਫੈਲ ਰਹੀ ਹੈ। ਮਾਨੋਂ ਮੌਖਣ ਦੀ ਜਿੰਨੀ ਭੀ ਵੱਡੀ ਭਾਰੀ ਸੁੰਦਰਤਾ ਹੈ, ਉਹ ਸਾਰੀ ਭੱਜ ਕੇ ਆਣ ਕੇ ਕਾਨ੍ਹ ਜੀ ਦੇ ਨੌਹਾਂ ਵਿਚ ਧਸ ਗਈ ਹੈ।। ੧੧੮।।

**ਸ੍ਵੈਯਾ।। ਗੋਪਨ ਸੌ ਮਿਲ ਕੈ ਹਰਿ ਜੀ ਜਮਨਾ ਤਟ ਖੇਲ ਮਚਾਵਤ ਹੈ।।**
**ਜਿਮ ਬੋਲਤ ਹੈ ਖਗ ਬੋਲਤ ਹੈ ਜਿਮ ਧਾਵਤ ਹੈ ਤਿਮ ਧਾਵਤ ਹੈ।।**
**ਫਿਰ ਬੈਠ ਬਰੇਤਨ ਮੱਧਿ ਮਨੋ ਹਰਿ ਸੋ ਵਹ ਤਾਲ ਬਜਾਵਤ ਹੈ।।**
**ਕਬਿ ਸਯਾਮ ਕਹੈ ਤਿਨ ਕੀ ਉਪਮਾ ਸੁਭ ਗੀਤ ਭਲੇ ਮੁਖ ਗਾਵਤ ਹੈ।। ੧੧੯।।**

ਅਰਥ – ਜਮਨਾ ਦੇ ਕਿਨਾਰੇ ਗੁਆਲ ਪੁੱਤ੍ਰਾਂ ਨਾਲ ਮਿਲ ਕੇ ਕ੍ਰਿਸ਼ਨ ਜੀ ਅਨੇਕਾਂ ਪ੍ਰਕਾਰ ਦੇ ਖੇਲ ਖੇਲਦੇ ਹਨ। ਪੰਛੀਆਂ ਵਾਂਗ ਬੋਲਦੇ, ਭੱਜਦੇ ਤੇ ਇਕੱਠੇ ਹੋ ਬਰੇਤੀ ਤੇ ਬੈਠ ਕੇ ਕ੍ਰਿਸ਼ਨ ਜੀ ਨਾਲ ਮਿਲ ਕੇ ਤਾੜੀਆਂ ਵਜਾਉਂਦੇ ਹਨ। 'ਸ਼ਯਾਮ' ਕਵਿ ਜੀ ਉਨ੍ਹਾਂ ਦੀ ਉਪਮਾਂ ਕਹਿੰਦੇ ਹਨ, ਜੋ ਮੂੰਹ ਨਾਲ ਸੋਹਣੇ ਸੋਹਣੇ ਗੀਤ ਗਾਉਂਦੇ ਹਨ।। ੧੧੯।।

**ਸ੍ਵੈਯਾ।। ਕੁੰਜਨ ਮੈ ਜਮਨਾ ਤਟ ਪੈ ਮਿਲ ਗੋਪਨ ਸੋ ਹਰਿ ਖੇਲਤ ਹੈ।।**
**ਤਰਿ ਕੈ ਤਬ ਹੀ ਸਿਗਰੀ ਜਮਨਾ ਹਟ ਮੱਧਿ ਬਰੇਤਨ ਪੇਲਤ ਹੈ।।**
**ਫਿਰਿ ਕੂਦਤ ਹੈ ਜੁ ਮਨੋ ਨਟ ਜਿਉ ਜਲ ਕੌ ਹਿਰਦੇ ਸੰਗਿ ਰੇਲਤ ਹੈ।।**
**ਫਿਰ ਹ੍ਵੈ ਹੁੰਡੂਆ ਲਰਕੇ ਦੁਹੂੰ ਓਰ ਤੇ ਆਪਸਿ ਮੈ ਸਿਰ ਮੇਲਤ ਹੈ।। ੧੨੦।।**

ਪਦ ਅਰਥ – ਰੇਲਤ = ਧੱਕਦੇ ਹਨ।। ਪੇਲਤ = ਲੇਟਨੀਆਂ ਲੈਂਦੇ ਹਨ।। ਹੁੰਡੂਆ = ਛੱਤਰੇ, ਦੁੰਬੇ, ਭੇਡੂ।।

ਜਮਨਾ ਦੇ ਕੰਢੇ ਦੀਆਂ ਕੁੰਜ ਗਲੀਆਂ ਵਿਚ ਕ੍ਰਿਸ਼ਨ ਨਾਲ ਮਿਲ ਕੇ ਗੁਆਲ-ਲੜਕੇ ਖੇਡਦੇ ਹਨ। ਉਸ ਵੇਲੇ ਸਾਰੀ ਜਮਨਾ ਨੂੰ ਤਰ ਕੇ, ਬਰੇਤੀ ਵਿਚ ਜਾ ਕੇ ਲੇਟਨੀਆਂ ਲੈਂਦੇ ਹਨ। ਫਿਰ ਨਟਾਂ ਵਾਂਗ ਪਾਣੀ ਵਿੱਚ ਕੁੱਦਦੇ ਕਦੇ ਪਾਣੀ ਵਿਚ ਤਾਰੀਆਂ ਲਾਉਂਦੇ ਤੇ ਕਦੇ ਦੋ ਛਤਰੇ ਬਣਾ ਪਾਣੀ ਵਿਚ ਹੀ ਟੱਕਰਾਂ ਮਾਰਨ ਰੂਪ ਲੜਾਈ ਦਾ ਖੇਲ ਖੇਲਦੇ ਹਨ।। ੧੨੦।।

**ਆਇ ਜਬੈ ਹਰਿ ਜੀ ਗ੍ਰਿਹ ਆਪਨੇ ਖਾਇ ਕੈ ਭੋਜਨ ਖੇਲਨ ਲਾਗੇ।।**
**ਮਾਤ ਕਹੈ ਨ ਰਹੈ ਘਰਿ ਭੀਤਰਿ ਬਾਹਰਿ ਕੋ ਤਬ ਹੀ ਉਠ ਭਾਗੇ।।**
**ਸਿਯਾਮ ਕਹੈ ਤਿਨ ਕੀ ਉਪਮਾ ਬ੍ਰਿਜ ਕੇ ਪਤਿ ਬੀਥਨ ਮੈ ਅਨੁਰਾਗੇ।।**

**************************************************************

ਖੇਲ ਮਚਾਇ ਦਯੋ ਲੁਕ ਮੀਚਨ ਗੋਪ ਸਭੈ ਤਿਹ ਕੇ ਰਸ ਪਾਗੇ।। ੧੨੧।।

ਅਰਥ - ਜਦੋਂ ਕ੍ਰਿਸ਼ਨ ਜੀ ਆਪਣੇ ਘਰ ਆਏ ਤਾਂ ਫੇਰ ਭੋਜਨ ਖਾ ਕੇ ਖੇਡ ਵਿਚ ਲੱਗ ਗਏ। ਮਾਤਾ ਬਹੁਤੇਰਾ ਕਹਿੰਦੀ ਹੈ ਪਰ ਘਰ ਦੇ ਅੰਦਰ ਨਹੀਂ ਰਹਿੰਦੇ, ਉਸੇ ਵੇਲੇ ਉੱਠ ਕੇ ਬਾਹਰ ਨੂੰ ਭੱਜ ਜਾਂਦੇ ਹਨ। ਉਸ ਸਮੇਂ ਦੀ ਉਪਮਾ ਸ਼ਿਯਾਮ ਕਵੀ ਇੰਝ ਕਰਦੇ ਹਨ ਕਿ ਉਨ੍ਹਾਂ ਨੇ ਜੋ ਲੁਕਣ ਮੀਟੀ ਦੀ ਖੇਡ ਅਰੰਭੀ ਹੈ ਇਉਂ ਪ੍ਰਤੀਤ ਹੁੰਦੀ ਹੈ ਮਾਨੋ ਬ੍ਰਿਜ ਦਾ ਸਵਾਮੀ ਗਲੀਆਂ ਵਿਚ ਪ੍ਰੇਮ ਰਸ ਖਲੇਰ ਰਿਹਾ ਹੋਵੇ ਤੇ ਸਾਰੇ ਗਵਾਲ ਪੁੱਤ੍ਰ ਉਸ ਰਸ ਵਿਚ ਭਿੱਜ ਗਏ ਹੋਣ।। ੧੨੧।।

ਖੇਲਤ ਹੈ ਜਮਨਾ ਤਟ ਪੈ ਮਨ ਆਨੰਦ ਕੈ ਹਰਿ ਬਾਰਨ ਸੋਂ।।
ਚੜ ਰੂਖ ਚਲਾਵਤ ਸੋਟ ਕਿਧੋ ਸੋਊ ਧਾਇ ਕੈ ਲਿਆਵੈ ਗੁਆਰਨ ਸੋਂ।।
ਕਬਿ ਸਜਾਮ ਲਖੀ ਤਿਨ ਕੀ ਉਪਮਾ ਮਨੋ ਮੱਧਿ ਅਨੰਤ ਅਪਾਰਨ ਸੋਂ।।
ਬਲ ਜਾਤ ਸਭੈ ਮੁਨਿ ਦੇਖਨ ਕੌ ਕਰਿ ਕੈ ਬਹੁ ਜੋਗ ਹਜਾਰਨ ਸੋਂ।। ੧੨੨।।

ਅਰਥ - ਜਮਨਾ ਦੇ ਕੰਢੇ ਖੇਲਦੇ ਕ੍ਰਿਸ਼ਨ ਜੀ ਕਦੇ ਬ੍ਰਿਛ ਤੇ ਚੜ੍ਹ ਕੇ ਸੋਟੀ ਸੁਟ ਦਿੰਦੇ ਹਨ ਤੇ ਗੁਆਲ ਪੁੱਤ੍ਰ ਚੁਕ ਲਿਆਉਂਦੇ ਹਨ ਇਹੋ ਜਿਹੀਆਂ ਖੇਲਾਂ ਖੇਲਦੇ ਅਨੰਦਤ ਹੋ ਰਹੇ ਹਨ। ਸਿਆਮ ਕਵਿ ਜੀ ਨੇ ਜੋ ਉਸ ਦੀ ਉਪਮਾ ਮਨ ਵਿਚ ਜਾਣੀ ਹੈ, ਉਹ ਅਨੰਤ ਤੇ ਅਪਾਰ ਹੈ। ਅਨੇਕਾਂ ਮੁਨੀ ਜਿਸਨੂੰ ਦੇਖਣ ਦੇ ਵਾਸਤੇ ਹਜ਼ਾਰਾਂ ਵਰ੍ਹੇ ਤੱਕ ਜੋਗ ਕਰਦੇ ਹਨ, ਅਸੀਂ ਉਸ ਤੋਂ ਬਲਿਹਾਰ ਜਾਂਦੇ ਹਾਂ।। ੧੨੨।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪਨ ਸੋ ਖੇਲਬੋ ਬਰਨਨੰ ਅਸਟਮ ਧਯਾਯ ਸਮਾਪਤ।।

---

## ਅਥ ਮਾਖਨ ਚੋਰ ਖੈਬੋ ਕਥਨੰ।।

ਸ੍ਵੈਯਾ।। ਖੇਲਨ ਕੇ ਮਿਸ ਪੈ ਹਰਿ ਜੀ ਘਰਿ ਭੀਤਰ ਪੈਠ ਕੈ ਮਾਖਨ ਖਾਵੈ।।
ਨੈਨਨ ਸੈਨ ਤਬੈ ਕਰਿ ਕੈ ਸਭ ਗੋਪਨ ਕੋ ਤਬ ਹੀ ਸੁ ਖੁਲਾਵੈ।।
ਬਾਕੀ ਬਚਯੋ ਅਪਨੋ ਕਰਿ ਲੈ ਕਰ ਬਾਨਰ ਕੇ ਮੁਖ ਭੀਤਰਿ ਪਾਵੈ।।
ਸਿਯਾਮ ਕਹੈ ਤਿਹ ਕੀ ਉਪਮਾ ਇਹ ਕੈ ਬਿਧ ਗੋਪਨਿ ਕਾਨ ਖਿਝਾਵੈ।। ੧੨੩।।

ਪਦ ਅਰਥ - ਮਿਸ = ਬਹਾਨੇ ਨਾਲ।। ਗੋਪਨਿ = ਗੋਪੀਆਂ।।

ਅਰਥ - ਖੇਡਨ ਦੇ ਬਹਾਨੇ ਕ੍ਰਿਸ਼ਨ ਜੀ ਗੁਆਲਿਆਂ ਦੇ ਘਰੀਂ ਵੜ ਕੇ ਮੱਖਣ ਖਾਂਦੇ ਹਨ ਤੇ ਅੱਖਾਂ ਦੀ ਸੈਨਤ ਨਾਲ ਸਾਥੀਆਂ ਨੂੰ ਵੀ ਬੁਲਾ ਲੈਂਦੇ ਹਨ। ਖਾਣ ਤੋਂ ਬਾਅਦ ਬਾਕੀ ਬਚ ਰਹੇ, ਉਹ ਆਪਣੇ ਹੱਥ ਵਿਚ ਲੈ ਕੇ ਬਾਂਦਰਾਂ ਦੇ ਮੂੰਹ ਵਿਚ ਪਾ ਦੇਂਦੇ ਹਨ। ਸਿਆਮ ਕਵਿ ਜੀ ਉਸਦੀ ਉਪਮਾ ਕਹਿੰਦੇ ਹਨ, ਜੋ ਕ੍ਰਿਸ਼ਨ ਇਸ ਤਰ੍ਹਾਂ ਨਾਲ ਗੋਪੀਆਂ ਨੂੰ ਖਿਝਾਉਂਦਾ ਹੈ।। ੧੨੩।।

**ਖਾਇ ਗਯੋ ਹਰਿ ਜੀ ਜਬ ਮਾਖਨ ਤਉ ਗੁਪੀਆ ਸਭ ਜਾਇ ਪੁਕਾਰੀ।।**
**ਬਾਤ ਸੁਨੋ ਪਤਿ ਕੀ ਪਤਨੀ ਤੁਮ ਡਾਰ ਦਈ ਦਧ ਕੀ ਸਭ ਖਾਰੀ।।**
**ਕਾਨਹਿ ਕੇ ਡਰ ਤੇ ਹਮ ਚੋਰ ਕੈ ਰਾਖਤ ਹੈ ਚੜ ਊਚ ਅਟਾਰੀ।।**
**ਊਖਲ ਕੋ ਧਰਿ ਕੈ ਮਨਹਾ ਪਰ ਖਾਤ ਹੈ ਲੰਗਰ ਦੇ ਕਰਿ ਗਾਰੀ।। ੧੨੪।।**

ਪਦ ਅਰਥ - ਪਤਿ ਕੀ ਪਤਨੀ = ਰਾਜੇ ਦੀ ਰਾਣੀ, ਜਸ਼ੋਦਾਂ ।। ਚੋਰ ਕੈ = ਲੁਕਾ ਕੇ।। ਲੰਗਰ = ਬੇਸ਼ਰਮ।।

ਅਰਥ - ਜਦੋ ਹਰੀ ਮੱਖਣ ਖਾ ਕੇ ਚਲੇ ਤਾਂ ਸਾਰੀਆਂ ਗੋਪੀਆਂ ਨੇ ਜਸ਼ੋਧਾਂ ਅੱਗੇ ਆ ਪੁਕਾਰ ਕੀਤੀ ਕਿ ਹੇ ਜਸੋਧਾਂ! ਸਾਡੀ ਗੱਲ ਸੁਣ ਤੇਰੇ ਕ੍ਰਿਸ਼ਨ ਨੇ ਸਭੇ ਦੁੱਧ ਦੀਆਂ ਗਾਗਰਾਂ ਸੁੱਟ ਦਿੱਤੀਆਂ ਹਨ। ਅਸੀਂ ਕਾਨ੍ਹ ਦੇ ਡਰ ਨਾਲ ਲੁਕਾ ਕੇ ਮੱਖਣ ਨੂੰ ਉੱਚੀ ਅਟਾਰੀ ਪੁਰ ਰੱਖਦੀਆਂ ਹਾਂ ਪਰ ਕਾਨ੍ਹ ਹੇਠਾਂ ਉੱਖਲ ਨੂੰ ਧਰ ਕੇ, ਮਨ੍ਹੇ ਪੁਰ ਚੜ੍ਹਕੇ ਅਤੇ ਬੇਸ਼ਰਮ ਗੰਦੀਆਂ ਗਾਲਾਂ ਦੇ ਕੇ ਮੱਖਣ ਖਾਂਦਾ ਹੈ।। ੧੨੪।।

**ਹੋਤ ਨਹੀ ਜਿਹ ਕੇ ਘਰਿ ਮੈ ਦਧ ਦੈ ਕਰਿ ਗਾਰਨ ਸੋਰ ਕਰੈ ਹੈ।।**
**ਜੋ ਲਰਕਾ ਜਨਿ ਕੈ ਖਿਝ ਹੈ ਜਨ ਤੋ ਮਿਲ ਸੋਟਨ ਸਾਥ ਮਰੈ ਹੈ।।**
**ਆਇ ਪਰੈ ਜੁ ਤ੍ਰਿਆ ਤਿਹ ਪੈ ਸਿਰ ਕੇ ਤਿਹ ਬਾਰ ਉਖਾਰ ਡਰੈ ਹੈ।।**
**ਬਾਤ ਸੁਨੋ ਜਸੁਧਾ ਸੁਤ ਕੀ ਸੁ ਬਿਨਾ ਉਤਪਾਤ ਨ ਕਾਨ੍ਹ ਟਰੈ ਹੈ।। ੧੨੫।।**

ਅਰਥ - ਜਿਸਦੇ ਘਰ ਵਿਚ ਦੁਧ ਨਹੀਂ ਹੁੰਦਾ, ਉਸਨੂੰ ਗਾਲੀਆਂ ਕੱਢਕੇ ਰੌਲਾ ਮਚਾਉਂਦਾ ਹੈ ਜੇ ਕੋਈ ਆਦਮੀ ਆਮ ਲੜਕਾ ਹੀ ਜਾਣ ਕੇ ਗੁੱਸੇ ਹੁੰਦਾ ਹੈ ਤਾਂ ਸਾਰੇ ਗੁਆਲ ਬਾਲ ਮਿਲ ਕੇ ਸੋਟੀਆਂ ਨਾਲ ਮਾਰਦੇ ਹਨ। ਜੇ ਉਨ੍ਹਾਂ ਨੂੰ ਮੱਖਣ ਚੁਰਾਉਂਦਿਆਂ ਉਤੇ ਕੋਈ ਇਸਤ੍ਰੀ ਆ ਪਵੇ, ਤਾਂ ਉਸਦੇ ਸਿਰ ਦੇ ਵਾਲ ਪੁੱਟ ਸੁੱਟਦੇ ਹਨ। ਹੇ ਜਸੋਦਾਂ! ਪੁੱਤ੍ਰ ਦੀ ਗੱਲ ਸੁਣ ਲੈ, ਕ੍ਰਿਸ਼ਨ ਉਪਦ੍ਰਵ ਕੀਤੇ ਤੋਂ ਬਿਨਾਂ ਮੁੜਦਾ ਨਹੀਂ ਹੈ।। ੧੨੫।।

**ਬਾਤ ਸੁਨੀ ਜਬ ਗੋਪਨਿ ਕੀ ਜਸੁਧਾ ਤਬ ਹੀ ਮਨ ਮਾਹਿ ਖਿਝੀ ਹੈ।।**
**ਆਇ ਗਯੋ ਹਰਿ ਜੀ ਤਬ ਹੀ ਪਿਖ ਪੁਤ੍ਰਹਿ ਕੌ ਮਨ ਮਾਹਿ ਰਿਝੀ ਹੈ।।**

*******************************************************

ਬੋਲ ਉਠੇ ਨੰਦ ਲਾਲ ਤਬੈ ਇਹ ਗ੍ਵਾਰ ਖਿਝਾਵਨ ਮੋਹਿ ਗਿਝੀ ਹੈ।।
ਮਾਤ ਕਹਾ ਦਧ ਦੋਸੁ ਲਗਾਵਤ ਮਾਰ ਬਿਨਾ ਇਹ ਨਾਹਿ ਸਿਝੀ ਹੈ।।੧੨੬।।

ਅਰਥ - ਗੋਪੀਆਂ ਦੀ ਗੱਲ ਸੁਣਕੇ ਇੱਕ ਵਾਰ ਤਾਂ ਜਸ਼ੋਧਾ ਗੁੱਸੇ ਵਿਚ ਆ ਗਈ ਪਰ ਜਦ ਕ੍ਰਿਸ਼ਨ ਜੀ ਅੰਦਰ ਆਏ ਤਾਂ ਪੁੱਤ੍ਰ ਨੂੰ ਵੇਖ ਕੇ ਪ੍ਰਸੰਨ ਹੋ ਗਏ। ਕ੍ਰਿਸ਼ਨ ਜੀ ਝਟ ਹੀ ਬੋਲ ਪਏ - ਮਾਤਾ! ਇਹ ਗ੍ਵਾਰਨੀ ਮੈਨੂੰ ਖਿਝਾਉਣਾ ਗਿੱਝ ਗਈ ਹੈ, ਅਤੇ ਦੁਧ ਦਾ ਦੋਸ ਮੈਨੂੰ ਕੀ ਲਗਾਉਂਦੀ ਹੈ? ਮਾਰ ਤੋਂ ਬਿਨਾ ਇਹ ਸਿੱਧੀ ਹੋਣ ਵਾਲੀ ਨਹੀਂ ਹੈ।। ੧੨੬।।

ਮਾਤ ਕਹਯੋ ਅਪਨੇ ਸੁਤ ਕੌ ਕਹੁ ਕਿਉ ਕਰਿ ਤੋਹਿ ਖਿਝਾਵਤ ਗੋਪੀ।।
ਮਾਤ ਸੌ ਬਾਤ ਕਹੀ ਸੁਤ ਯੌਂ ਕਰਿ ਸੌ ਗਹਿ ਭਾਗਤ ਹੈ ਮੁਹਿ ਟੋਪੀ।।
ਡਾਰ ਕੈ ਨਾਸ ਬਿਖੈ ਅੰਗੁਰੀ ਸਿਰ ਮਾਰਤ ਹੈਂ ਮੁਝ ਕੌ ਵਹ ਥੋਪੀ।।
ਨਾਕ ਘਸਾਇ ਹਸਾਇ ਉਨੈ ਫਿਰ ਲੇਤ ਤਬੈ ਵਹ ਦੇਤ ਹੈ ਟੋਪੀ।।੧੨੭।।

ਅਰਥ - ਮਾਂ ਨੇ ਆਪਣੇ ਪੁੱਤ੍ਰ ਨੂੰ ਕਿਹਾ - ਦੱਸ, ਤੈਨੂੰ ਗੋਪੀ ਕਿਸ ਤਰ੍ਹਾਂ ਖਿਝਾਉਂਦੀ ਹੈ? ਪੁੱਤ੍ਰ ਨੇ ਮਾਤਾ ਨੂੰ ਇਸ ਤਰ੍ਹਾਂ ਦੱਸਿਆ ਕਿ ਪਹਿਲਾਂ ਤਾਂ ਮੇਰੀ ਟੋਪੀ ਹੱਥ ਨਾਲ ਫੜਕੇ ਭੱਜ ਜਾਂਦੀ ਹੈ। ਫੇਰ ਮੇਰੀਆਂ ਨਾਸਾਂ ਵਿਚ ਉਂਗਲੀ ਪਾਉਂਦੀ ਹੈ, ਅਤੇ ਮੇਰੇ ਸਿਰ ਉਤ ਠੋਲਾ ਮਾਰਦੀ ਹੈ। ਮੇਰੇ ਪਾਸੋਂ ਨੱਕ ਨਾਲ ਲੀਕਾਂ ਕਢਵਾਉਂਦੀ ਹੈ, ਅਤੇ ਆਪਣੇ ਘਰ ਦੇ ਸਬੰਧੀਆਂ ਨੂੰ ਹਸਾਉਂਦੀ ਹੈ, ਤਦ ਫੇਰ ਉਹ ਮੈਨੂੰ ਟੋਪੀ ਦੇਂਦੀ ਹੈ।। ੧੨੭।।

## ਜਸੁਧਾ ਬਾਚ ਗੋਪਨ ਸੋ।।

ਸ੍ਵੈਯਾ।। ਮਾਤ ਖਿਝੀ ਉਨ ਗੋਪਨ ਕੌ ਤੁਮ ਕਿਉ ਸੁਤ ਮੋਹਿ ਖਿਝਾਵਤ ਹਉ ਰੀ।।
ਬੋਲਤ ਹੋ ਅਪਨੇ ਮੁਖ ਤੇ ਹਮਰੇ ਧਨ ਹੈ ਦਧ ਦਾਮ ਸੁ ਗਉਰੀ।।
ਮੂੜ ਅਹੀਰਨ ਜਾਨਤ ਹੈ ਬਢ ਬੋਲਤ ਹੋ ਸੁਰ ਹੋ ਤੁਮ ਠਉਰੀ।।
ਕਾਨ੍ਹਹਿ ਸਾਧ ਬਿਨਾ ਅਪਰਾਧਹਿ ਬੋਲਹਿ ਗੀ ਜੁ ਭਈ ਕਛੁ ਬਉਰੀ।।੧੨੮।।

ਅਰਥ - ਮਾਤਾ ਜਸੋਦਾਂ ਉਨ੍ਹਾਂ ਗੋਪੀਆਂ ਨਾਲ ਗੁੱਸੇ ਹੋ ਗਈ, ਅਤੇ ਕਹਿਣ ਲੱਗੀ ਕਿਉਂ ਨੀ! ਨਾਲੇ ਤਾਂ ਤੁਸੀਂ ਮੇਰੇ ਪੁੱਤਰ ਨੂੰ ਖਿਝਾਉਂਦੀਆਂ ਹੋ ਤੇ ਉਲਟਾ ਉਸਦੇ ਵਿਰੁਧ ਮੈਨੂੰ ਉਲਾਂਭਾ ਦੇਂਦੀਆਂ ਹੋ। ਸੋਹਣੀਓ! ਮੇਰੇ ਘਰ ਵਿਚ ਦੁੱਧ ਦਹੀਂ, ਧਨ, ਧਾਨ ਆਦਿਕ ਸਭ ਕੁਝ ਹੈ। ਮੂਰਖ ਗਵਾਲਨਾਂ ਕੁਝ ਜਾਣਦੀਆਂ ਨਹੀਂ ਜੋ ਕਾਨ੍ਹ ਨੂੰ ਕਿਸ ਗੱਲ ਦੀ ਪਰਵਾਹ ਹੈ, ਜਿਸ ਕਰਕੇ ਤੁਹਾਡੇ ਘਰ ਜਾਂਦਾ ਹੈ? ਵੱਡਾ ਉੱਚਾ ਬੋਲਦੀਆਂ ਹੋ ਆਪਣੇ ਟਿਕਾਣੇ ਤੁਸੀਂ ਬੈਠੀਆਂ ਰਹੋ। ਮੇਰਾ ਕਾਨ੍ਹ ਤਾਂ ਸਾਧੂ ਹੈ, ਜਿਸ ਵਿਚ ਕੁਝ ਭੀ ਅਪਰਾਧ ਨਹੀਂ ਹੈ, ਮੈਂ ਜਾਣਦੀ ਹਾਂ, ਜੋ ਉਸਦੇ ਬਾਰੇ ਕੁਝ ਕਹੇਗੀ, ਉਹ ਕਮਲੀ ਹੋਵੇਗੀ।। ੧੨੮।।

ਦੋਹਰਾ।। ਬਿਨਤੀ ਕੈ ਜਸੁਧਾ ਤਬੈ ਦੋਊ ਦਏ ਮਿਲਾਇ।।
ਕਾਨ੍ਹ ਬਿਗਾਰੈ ਸੇਰ ਦਧ ਲੇਹੁ ਮਨਕ ਤੁਮ ਆਇ।। ੧੨੯।।

ਅਰਥ – ਜਸੋਦਾਂ ਨੇ ਬੇਨਤੀ ਕਰਕੇ, ਉਨ੍ਹਾਂ ਦੋਹਾਂ ਨੂੰ ਮਨਾ ਲਿਆ, ਅਤੇ ਕਿਹਾ–ਜੇਕਰ ਕਾਨ੍ਹ ਤੁਹਾਡਾ ਸੇਰ ਦੁੱਧ ਦਹੀਂ ਵਿਗਾੜੇ, ਤਾਂ ਤੁਸੀਂ ਆ ਕੇ ਮੇਰੇ ਕੋਲੋਂ ਮਣ ਭਰ ਲੈ ਜਾਣਾ।। ੧੨੯।।

ਗੋਪੀ ਬਾਚ ਜਸੁਧਾ ਸੋ।।

ਦੋਹਰਾ।। ਤਬ ਗੋਪੀ ਮਿਲਿ ਯੌ ਕਹੀ ਮੋਹਨ ਜੀਵੈ ਤੋਹਿ।।
ਯਾਹਿ ਦੇਹਿ ਹਮ ਖਾਨ ਦਧ ਸਭ ਮਨ ਕਰੈ ਨ ਕ੍ਰੋਹਿ।। ੧੩੦।।

ਅਰਥ – ਤਦ ਗੋਪੀਆਂ ਨੇ ਮਿਲਕੇ ਜਸੋਦਾਂ ਨੂੰ ਕਿਹਾ – ਤੇਰਾ ਮੋਹਨ ਜੀਉਂਦਾ ਰਹੇ। ਅਸੀਂ ਸਾਰੀਆਂ ਇਸ ਨੂੰ ਦੁੱਧ, ਦਹੀਂ ਤੇ ਮੱਖਣ ਖਾਣ ਨੂੰ ਦੇਵਾਂਗੀਆਂ ਅਤੇ ਮਨ ਵਿਚ ਕ੍ਰੋਧ ਭੀ ਕੋਈ ਨਹੀਂ ਕਰਾਂਗੀਆਂ।। ੧੩੦।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮਾਖਨ ਚੁਰੈਬੋ ਬਰਨਨੰ।।

– – – – –

ਅਥ ਜਸੁਧਾ ਕੋ ਬਿਸ੍ਵ ਸਾਰੀ ਮੁਖ ਪਸਾਰ ਦਿਖੈਬੋ।।

ਸ੍ਵੈਯਾ।। ਗੋਪੀ ਗਈ ਅਪਨੇ ਗ੍ਰਿਹ ਮੈ ਤਬ ਤੇ ਹਰਿ ਜੀ ਇਕ ਖੇਲ ਮਚਾਈ।।
ਸੰਗਿ ਲਯੋ ਅਪਨੇ ਮੁਸਲੀਧਰ ਦੇਖਤ ਤਾ ਮਿਟੀਆ ਇਨ ਖਾਈ।।
ਭੋਜਨ ਖਾਨਹਿ ਕੋ ਤਜਿ ਖੇਲੈ ਸੁ ਗ੍ਵਾਰ ਚਲੇ ਘਰ ਕੋ ਸਭ ਧਾਈ।।
ਜਾਇ ਹਲੀ ਸੁ ਕਹਯੋ ਜਸੁਧਾ ਪਹਿ ਬਾਤ ਵਹੈ ਤਿਨ ਖੋਲ੍ਹ ਸੁਨਾਈ।। ੧੩੧।।

ਪਦ ਅਰਥ – ਮੁਸਲੀਧਰ = ਬਲਿਰਾਮ।। ਹਲੀ = ਹਲ ਨੂੰ ਧਾਰਨ ਵਾਲਾ, ਬਲਭੱਦ੍ਰ।।

ਅਰਥ – ਜਦ ਉਲਾਂਭਾ ਦੇਣ ਵਾਲੀ ਗੋਪੀ ਆਪਣੇ ਘਰ ਨੂੰ ਚਲੀ ਗਈ, ਤਦ ਕ੍ਰਿਸ਼ਨ ਨੇ ਇੱਕ ਹੋਰ ਨਵੀਂ ਖੇਡ ਰਚਾਈ। ਬਲਭਦ੍ਰ ਨੂੰ ਭੀ ਆਪਣਾ ਸਾਥੀ ਬਣਾ ਲਿਆ ਅਤੇ ਉਸ ਦੇ ਵੇਖਦਿਆਂ ਇਸ ਨੇ ਮਿੱਟੀ ਖਾ ਲਈ। ਜਦ ਬਾਲਕ ਰੋਟੀ ਖਾਣ ਵਾਸਤੇ ਖੇਡ ਨੂੰ ਛੱਡ ਕੇ, ਸਾਰੇ ਆਪੋ ਆਪਣੇ ਘਰਾਂ ਨੂੰ ਭੱਜ ਕੇ ਚਲੇ ਗਏ। ਤਦ ਬਲਭੱਦ੍ਰ ਨੇ ਜਸੋਦਾਂ ਕੋਲ ਜਾਕੇ ਉਹ ਮਿਟੀ ਖਾਣ ਵਾਲੀ ਸਾਰੀ ਵਾਰਤਾ ਖੋਲ੍ਹ ਕੇ ਸੁਣਾ ਦਿੱਤੀ।। ੧੩੧।।

ਮਾਤ ਗਹਯੋ ਰਿਸ ਕੈ ਸੁਤ ਕੌ ਤਬ ਲੈ ਛਿਟੀਆ ਤਨ ਤਾਹਿ ਪ੍ਰਹਾਰਯੋ।।

ਤਉ ਮਨ ਮੱਧਿ ਡਰਯੋ ਹਰਿ ਜੀ ਜਸੁਧਾ ਜਸੁਧਾ ਕਰਿ ਕੈ ਜੁ ਪੁਕਾਰਯੋ।।
ਦੇਖਹੁ ਆਇ ਸਭੈ ਮੁਹਿ ਕੋ ਮੁਖ ਮਾਤ ਕਹਜੋ ਤਬ ਤਾਤ ਪਸਾਰਯੋ।।
ਸਜਾਮ ਕਹੈ ਤਿਨ ਆਨਨ ਮੈ ਸਭ ਹੀ ਧਰ ਮੂਰਤ ਬਿਸ੍ਵ ਦਿਖਾਰਯੋ।।੧੩੨।।

ਅਰਥ - ਮਾਂ ਨੇ ਕ੍ਰੋਧ ਨਾਲ ਪੁੱਤ੍ਰ ਨੂੰ ਫੜ ਕੇ ਸੋਟੀ ਨਾਲ ਮਾਰ ਮਾਰੀ। ਤਦ ਕ੍ਰਿਸ਼ਨ ਡਰ ਦਾ ਪ੍ਰਗਟਾਵਾ ਕਰਕੇ ਜਸ਼ੋਦਾਂ ਨੂੰ ਪੁਕਾਰ ਕੇ ਕਹਿਣ ਲੱਗੇ - "ਸਾਰੇ ਜਣੇ ਆ ਕੇ ਮੇਰਾ ਮੂੰਹ ਵੇਖ ਲਵੋ," ਮਾਤਾ ਨੇ ਕਿਹਾ - ਮੂੰਹ ਖੋਲ੍ਹ। ਤਦ ਪੁੱਤ੍ਰ ਨੇ ਉਸੇ ਵੇਲੇ ਮੂੰਹ ਅੱਡ ਦਿੱਤਾ। 'ਸਜਾਮ' ਕਵਿ ਜੀ ਕਹਿੰਦੇ ਹਨ, ਉਸ ਨੇ ਆਪਣੇ ਮੂੰਹ ਵਿਚ ਸਾਰੇ ਬ੍ਰਹਮੰਡ ਨੂੰ ਸਰੀਰ ਧਾਰੀ ਵਿਖਾ ਦਿੱਤਾ।। ੧੩੨।।

ਸਿੰਧ ਧਰਾਧਰ ਅਉ ਧਰਨੀ ਸਭ ਥਾ ਬਲ ਕੋ ਪੁਰ ਅਉ ਪੁਰ ਨਾਗਨਿ।।
ਅਉਰ ਸਭੈ ਨਿਰਖੇ ਤਿਹ ਮੈ ਪੁਰ ਬੇਦ ਪੜੈ ਬ੍ਰਹਮਾ ਗਨਿਤਾ ਗਨਿ।।
ਰਿੱਧ ਅਉ ਸਿੱਧ ਅਉ ਆਪਨੇ ਦੇਖ ਕੈ ਜਾਨ ਅਭੇਵ ਲਗੀ ਪਗ ਲਾਗਨਿ।।
ਸਜਾਮ ਕਹੈ ਤਿਨ ਚੱਛਨ ਸੌਂ ਸਭ ਦੇਖ ਲਯੋ ਜੁ ਬਡੀ ਬਡਿਭਾਗਨਿ।। ੧੩੩।।

ਪਦ ਅਰਥ - ਧਰਾਧਰ = ਪਹਾੜ।। ਬਲ ਕੋ ਪੁਰ = ਪਤਾਲ।। ਪੁਰ ਨਾਗਨਿ = ਨਾਗਾਂ ਦਾ ਲੋਕ।। ਚੱਛਨ = ਅੱਖਾਂ ਨਾਲ।।

ਅਰਥ - ਸਮੁੰਦਰ, ਪਹਾੜ, ਧਰਤੀ, ਸਭ ਜਗ੍ਹਾ, ਪਤਾਲ ਅਤੇ ਨਾਗ ਲੋਕ, ਇੱਥੋਂ ਤੱਕ ਕਿ ਵੇਦ ਪੜ੍ਹਣ ਵਾਲੇ ਬ੍ਰਹਮਾ ਨੂੰ ਭੀ ਉਸਦੇ ਮੂੰਹ ਵਿਚ ਵੇਖ ਲਿਆ। ਰਿੱਧਾਂ, ਸਿਧਾਂ ਅਤੇ ਆਪਣੇ ਆਪ ਨੂੰ ਮੂੰਹ ਵਿਚ ਵੇਖ ਕੇ ਕ੍ਰਿਸ਼ਨ ਨੂੰ ਅਭੇਵ ਰੂਪ ਪਰਮਾਤਮਾਂ ਜਾਣ ਕੇ ਜਸੋਦਾਂ ਚਰਨੀਂ ਲੱਗ ਗਈ। ਕਵਿ ਜੀ ਕਹਿੰਦੇ ਹਨ, ਉਸਨੇ ਆਪਣੀਆਂ ਅੱਖਾਂ ਨਾਲ ਸਭ ਕੁਝ ਕ੍ਰਿਸ਼ਨ ਜੀ ਦੇ ਮੂੰਹ ਵਿਚ ਵੇਖ ਲਿਆ, ਸੋ ਜਸੋਦਾਂ ਵਡੇ ਭਾਗਾਂ ਵਾਲੀ ਵਡਭਾਗਣੀ ਹੈ।। ੧੩੩।।

ਦੋਹਰਾ।। ਜੇਰਜ ਸ੍ਵੇਤਜ ਉਤਭੁਜਾ ਦੇਖੇ ਤਿਨ ਤਿਹ ਜਾਇ।।
ਪੁੱਤ੍ਰ ਭਾਵ ਕੋ ਦੂਰ ਕਰਿ ਪਾਇਨ ਲਾਗੀ ਧਾਇ।। ੧੩੪।।

ਅਰਥ - ਜੇਰ ਤੋਂ ਪੈਦਾ ਹੋਣ ਵਾਲੇ, ਪਸੀਨੇ ਤੋਂ ਪੈਦਾ ਹੋਣ ਵਾਲੇ, ਧਰਤੀ ਪਾੜ ਕੇ ਪੈਦਾ ਹੋਣ ਵਾਲੇ ਸਭ ਨੂੰ ਇੱਕ ਥਾਂ ਹੀ ਵੇਖ ਲਿਆ। ਪੁੱਤ੍ਰ ਭਾਵਨਾ ਨੂੰ ਛੱਡ ਕੇ, ਭੱਜ ਕੇ ਕ੍ਰਿਸ਼ਨ ਜੀ ਦੇ ਚਰਨੀਂ ਜਾ ਡਿੱਗੀ।। ੧੩੪।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮਾਤ ਜਸੁਧਾ ਕੋ ਮੁਖ ਪਸਾਰ ਬਿਸ੍ਵ ਦਿਖੈਬੋ।।

- - - -

## ਅਥ ਤਰ ਤੋਰ ਜੁਮਲਾਰਜਨ ਤਾਰਬੋ।।

ਸ੍ਵੈਯਾ।। ਫੇਰਿ ਉਠੀ ਜਸੁਧਾ ਪਰਿ ਪਾਇਨ ਤਾ ਕੀ ਕਰੀ ਬਹੁ ਭਾਂਤ ਬਡਾਈ।।
ਹੇ ਜਗ ਕੇ-ਪਤਿ ਹੇ ਕਰਨਾਨਿਧ ਹੋਇ ਅਜਾਨ ਕਹਯੋ ਮਮ ਮਾਈ।।
ਸਾਰੇ ਛਿਮੋ ਹਮਰੇ ਤੁਮ ਅਉਗਨ ਹ੍ਵੈ ਮਤਿ ਮੰਦਿ ਕਰੀ ਜੁ ਢਿਠਾਈ।।
ਮੀਟ ਲਯੋ ਮੁਖ ਤਉ ਹਰਿ ਜੀ ਤਿਹ ਪੈ ਮਮਤਾ ਡਰ ਬਾਤ ਛਪਾਈ।।੧੩੫।।

ਅਰਥ - ਫੇਰ ਜਸੋਦਾਂ ਉੱਠਕੇ ਚਰਨੀਂ ਪੈ ਗਈ, ਅਤੇ ਉਸਦੀ ਬਹੁ ਤਰ੍ਹਾਂ ਨਾਲ ਵਡਿਆਈ ਕੀਤੀ। ਹੇ ਜਗਤ ਦੇ ਸੁਾਮੀ! ਹੇ ਦਇਆ ਦੇ ਸਾਗਰ! ਮੈਂ ਬੇਸਮਝ ਹਾਂ ਜਿਸ ਕਰਕੇ ਮੈਂ ਆਪਣੇ ਆਪ ਨੂੰ ਤੁਹਾਡੀ ਮਾਂ ਕਿਹਾ ਹੈ। ਮੇਰੀ ਮੱਤ ਥੋੜ੍ਹੀ ਹੈ ਇਸ ਕਰਕੇ ਜੋ ਗੁਨਾਹ ਮੈਂ ਕੀਤੇ ਹਨ ਉਨ੍ਹਾਂ ਨੂੰ ਮੁਆਫ਼ ਕਰੋ। ਉਸ ਵੇਲੇ ਕ੍ਰਿਸ਼ਨ ਜੀ ਨੇ ਮੂੰਹ ਮੀਟ ਲਿਆ, ਉਸ ਉਤੇ ਮਮਤਾ ਪਾਕੇ ਗੱਲ ਲੁਕਾ ਲਈ।। ੧੩੫।।

ਕਬਿੱਤੁ।। ਕਰਨਾ ਕੈ ਜਸੁਧਾ ਕਹਯੋ ਹੈ ਇਮ ਗੋਪਨ ਸੋ
ਖੇਲਬੇ ਕੇ ਕਾਜ ਤੋਰ ਲਿਆਏ ਗੋਪ ਬਨ ਸੌ।।
ਬਾਰਕੋ ਕੇ ਕਹੇ ਕਰ ਕ੍ਰੋਧ ਮਨ ਆਪਨੇ ਮੈ
ਸਜਾਮ ਕੋ ਪ੍ਰਹਾਰ ਤਨ ਲਾਗੀ ਛੂਛਕਨ ਸੌ।।
ਦੇਖ ਦੇਖ ਲਾਸਨ ਕੌ ਰੋਵੈ ਸੁਤ ਰੋਵੈ ਮਾਤ
ਕਹੈ ਕਬਿ ਸਯਾਮ ਮਹਾ ਮੋਹਿ ਕਰਿ ਮਨ ਸੌ।।
ਰਾਮ ਰਾਮ ਕਹਿ ਸਭੋ ਮਾਰਬੇ ਕੀ ਕਹਾ ਚਲੀ
ਸਾਮੁਹੇ ਨ ਬੋਲੀਐ ਰੀ ਐਸੇ ਸਾਧ ਜਨ ਸੌ।। ੧੩੬।।

ਅਰਥ - ਕ੍ਰਿਪਾ ਕਰਕੇ ਜਸੋਦਾਂ ਨੇ ਗੋਪੀਆਂ ਨੂੰ ਇਸ ਤਰ੍ਹਾਂ ਕਿਹਾ - ਜੋ ਸੋਟੀਆਂ ਬਾਲ ਗੁਪਾਲ ਖੇਡਣ ਖਾਤਰ ਬਣ ਵਿਚੋਂ ਲਿਆਏ ਸਨ ਬੱਚਿਆਂ ਤੋਂ ਕ੍ਰਿਸ਼ਨ ਦਾ ਮਿਟੀ ਖਾਣਾ ਸੁਣ ਕੇ ਉਨ੍ਹਾਂ ਸੋਟੀਆਂ ਨਾਲ ਹੀ ਮਾਰਨ ਲੱਗ ਪਈ ਹੈ। ਪਿੰਡੇ ਉਤੇ ਸੋਟੀਆਂ ਦੇ ਨਿਸ਼ਾਨ ਵੇਖ ਵੇਖ ਕੇ ਪੁਤ੍ਰ ਰੋਂਦਾ ਹੈ, ਅਤੇ ਪੁੱਤ੍ਰ ਨੂੰ ਦੁੱਖੀ ਵੇਖ ਕੇ ਮਾਤਾ ਰੋਂਦੀ ਹੈ, 'ਸਜਾਮ' ਕਵਿ ਜੀ ਕਹਿੰਦੇ ਹਨ ਮਾਤਾ ਦੇ ਮਨ ਵਿਚ ਮਹਾਂ ਮੋਹ ਜਾਗ ਪਿਆ ਹੈ ਹੋਰ ਸਾਰੀਆਂ ਗੋਪੀਆਂ ਵੇਖ ਕੇ ਰਾਮ ਰਾਮ ਕਹਿਣ ਲੱਗ ਪਈਆਂ ਹਨ ਤੇ ਆਖਦੀਆਂ ਹਨ ਕਿ ਮਾਰਣ ਦੀ ਕੀ ਕਹੀ, ਐਸੇ ਸਾਧ ਪੁਰਸ਼ ਦੇ ਤਾਂ ਸਾਹਮਣੇ ਨਹੀਂ ਬੋਲਣਾ ਚਾਹੀਦਾ ਅਰਥਾਤ ਕ੍ਰਿਸਨ ਦੀਆਂ ਲਾਸਾਂ ਵੇਖ ਕੇ ਗੋਪੀਆਂ ਅਫ਼ਸੋਸ ਕਰਦੀਆਂ ਹਨ "ਵੇਖੋ! ਜਸ਼ੋਦਾਂ ਨੇ ਕੇਹਾ ਕਠੋਰ ਹੋਕੇ ਕੁੱਟਿਆ ਹੈ, ਜੋ ਸਜਾਮ ਦੇ ਤਨ ਤੇ ਨੀਲ ਪੈ ਗਏ ਹਨ, ਐਸੇ

*******************************************************************
ਸਾਧੂ ਦੇ ਤਾਂ ਸਾਹਮਣੇ ਬੋਲਿਆ ਭੀ ਨਹੀਂ ਜਾ ਸਕਦਾ"॥ ੧੩੬॥

ਦੋਹਰਾ॥ ਖੀਰ ਬਿਲੋਵਨ ਕੌ ਉਠੀ ਜਸੁਧਾ ਹਰਿ ਕੀ ਮਾਇ॥
ਮੁਖ ਤੇ ਗਾਵੈ ਪੂਤ ਗੁਨ ਮਹਿਮਾ ਕਹੀ ਨ ਜਾਇ॥ ੧੩੭॥

ਅਰਥ - ਕਾਨ੍ਹ ਜੀ ਦੀ ਮਾਤਾ ਜਸੋਦਾਂ, ਸਵੇਰੇ ਦੁੱਧ ਰਿੜਕਨ ਨੂੰ ਉੱਠੀ ਮੂੰਹ ਨਾਲ ਪੁੱਤ੍ਰ ਦੇ ਗੁਣ ਗਾਉਂਦੀ ਹੈ, ਜਿਸਦੀ ਮਹਿਮਾ ਕਿਸੇ ਪਾਸੋਂ ਕਹੀ ਨਹੀਂ ਜਾ ਸਕਦੀ॥ ੧੩੭॥

ਸ੍ਵੈਯਾ॥ ਏਕ ਸਮੈ ਜਸੁਧਾ ਸਗਿ ਗੋਪਨ ਖੀਰ ਮਥੈ ਕਰ ਲੈ ਕੈ ਮਧਾਨੀ॥
ਊਪਰਿ ਕੋ ਕਟ ਸੌ ਕਸਿ ਕੈ ਪਟਰੋ ਮਨ ਮੈ ਹਰਿ ਜੋਤਿ ਸਮਾਨੀ॥
ਘੰਟਕਾ ਛੁਦ੍ਰ ਕਸੀ ਤਿਹ ਊਪਰਿ ਸਜਾਮ ਕਹੀ ਤਿਹ ਕੀ ਜੁ ਕਹਾਨੀ॥
ਦਾਨ ਔ ਪ੍ਰਾਕਰਮ ਕੀ ਸੁਧ ਕੈ ਮੁਖ ਤੈਂ ਹਰਿ ਕੀ ਸੁਭ ਗਾਵਤ ਬਾਨੀ॥ ੧੩੮॥

ਅਰਥ - ਇਕ ਸਮੇਂ ਜਸੋਦਾਂ ਗੋਪੀਆਂ ਨਾਲ ਮਿਲਕੇ, ਹੱਥ ਵਿਚ ਮਧਾਣੀ ਲੈ ਕੇ ਦੁੱਧ ਰਿੜਕਣ ਲੱਗੀ। ਲੱਕ ਦੇ ਉਪਰ ਨੂੰ ਕਪੜਾ ਕੱਸ ਕੇ ਬੰਨ੍ਹਿਆ ਹੈ, ਅਤੇ ਮਨ ਵਿਚ ਹਰੀ ਦੀ ਜੋਤ ਸਮਾ ਰਹੀ ਹੈ। ਉਸ ਲੱਕ ਦੇ ਕਪੜੇ ਉਤੇ ਨਿੱਕੀਆਂ ਨਿੱਕੀਆਂ ਘੁੰਘਰੀਆਂ ਵਾਲੀ ਤੜਾਗੀ ਕੱਸੀ ਹੋਈ ਹੈ। ਸਜਾਮ ਕਵੀ ਉਸਦੀ ਬਾਰਤਾ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ ਕਿ ਕ੍ਰਿਸ਼ਨ ਜੀ ਦੇ ਦਾਨ ਤੇ ਬਲ ਨੂੰ ਧਿਆਨ ਵਿਚ ਰੱਖ ਕੇ ਮੂੰਹੋਂ ਹਰੀ ਦੇ ਜਸ ਦੀ ਸ਼ੁਭ ਬਾਣੀ ਗਾਉਂਦੀ ਹੈ॥ ੧੩੮॥

ਖੀਰ ਭਰਯੋ ਜਬ ਹੀ ਤਿਹ ਕੋ ਕੁਚ ਤਉ ਹਰਿ ਜੀ ਤਬ ਹੀ ਫੁਨਿ ਜਾਗੇ॥
ਪਯ ਸੁ ਪਿਆਵਹੁ ਹੇ ਜਸੁਧਾ ਪ੍ਰਭ ਜੀ ਇਹ ਹੀ ਰਸਿ ਮੈ ਅਨੁਰਾਗੇ॥
ਦੂਧ ਫਟਯੋ ਹੁਇ ਬਾਸਨ ਤੈਂ ਤਬ ਧਾਇ ਚਲੀ ਇਹ ਰੋਵਨ ਲਾਗੇ॥
ਕ੍ਰੋਧ ਕਰਯੋ ਮਨ ਮੈ ਬ੍ਰਿਜ ਕੇ ਪਤਿ ਪੈ ਘਰਿ ਤੇ ਉਠਿ ਬਾਹਰਿ ਭਾਗੇ॥ ੧੩੯॥

ਅਰਥ - ਜਦੋਂ ਉਸਦਾ ਥਣ ਦੁਧ ਨਾਲ ਭਰ ਗਿਆ, ਤਦ ਸ੍ਰੀ ਕ੍ਰਿਸ਼ਨ ਜੀ ਭੀ ਜਾਗ ਪਏ ਅਤੇ ਕਹਿਣ ਲੱਗੇ - ਹੇ ਜਸੋਦਾਂ! ਮੈਨੂੰ ਦੁਧ ਪਿਆਓ, ਅਤੇ ਇਸ ਰਸ ਵਿਚ ਹੀ ਮੋਹਤ ਹੋ ਗਏ, ਜਦ ਭਾਂਡੇ ਵਿਚੋਂ ਦੁਧ ਉਛਲ ਚਲਿਆਂ ਤਾਂ ਜਸ਼ੋਦਾਂ ਗੋਦੀ ਵਿਚੋਂ ਕ੍ਰਿਸ਼ਨ ਨੂੰ ਉਤਾਰ ਦੁੱਧ ਵੱਲ ਹੋਈ ਤਾਂ ਆਪ ਗੁੱਸੇ ਵਿਚ ਆ ਰੋਣ ਲੱਗੇ ਤੇ ਘਰੋਂ ਬਾਹਰ ਭੱਜ ਗਏ॥ ੧੩੯॥

ਦੋਹਰਾ॥ ਕ੍ਰੋਧ ਭਰੇ ਹਰਿ ਜੀ ਮਨੈ ਘਰਿ ਤੇ ਬਾਹਰਿ ਜਾਇ॥
ਸੰਗਿ ਸਖਾ ਲੈ ਕਪਿ ਸਭੈ ਆਏ ਸੈਨ ਬਨਾਇ॥ ੧੪੦॥

ਅਰਥ - ਗੁੱਸੇ ਵਿੱਚ ਭਰੇ ਹੋਏ ਹੋਣ ਕਰਕੇ ਬਾਹਰ ਮਿੱਤਰਾਂ ਤੇ ਬਾਂਦਰਾਂ ਦੀ ਫੌਜ ਬਣਾ

ਕੇ ਆ ਗਏ।। ੧੪੦।।

**ਪਾਥਰ ਕੌਂ ਗਹਿ ਕੈ ਕਰੈ ਦੀਨੋ ਮਟੁ ਸੁ ਭਗਾਇ।।**
**ਖੀਰ ਦਸੋ ਦਿਸ ਬਹਿਂ ਚਲਯੋ ਅਉ ਪੀਨੋ ਹਰਿ ਧਾਇ।।੧੪੧।।**

ਅਰਥ – ਹੱਥ ਵਿਚ ਪੱਥਰ ਫੜਕੇ, ਮਟ ਨੂੰ ਭੰਨ ਦਿੱਤਾ, ਦੁਧ ਦਸਾਂ ਦਿਸਾਂ ਵਿਚ ਵਗ ਤੁਰਿਆ, ਅਤੇ ਬਾਂਦਰ ਪੀਣ ਵਾਸਤੇ ਭੱਜ ਕੇ ਆ ਗਏ।। ੧੪੧।।

**ਸ੍ਵੈਯਾ।। ਸੈਨ ਬਨਾਇ ਭਲੋ ਹਰਿ ਜੀ ਜਸੁਧਾ ਦਧ ਕੌ ਮਿਲ ਲੂਟਨ ਲਾਏ।।**
**ਹਾਥਨ ਮੈਂ ਗਹਿ ਕੈ ਸਭ ਬਾਸਨ ਕੈ ਬਲ ਕੋ ਚਹੂ ਓਰ ਬਗਾਏ।।**
**ਫੂਟ ਗਏ ਵਹ ਫੈਲ ਪਰਿਓ ਦਧ ਭਾਵ ਇਹੈ ਕਬਿ ਕੇ ਮਨ ਆਏ।।**
**ਕੰਸ ਕੋ ਮੀਝ ਨਿਕਾਰਨ ਕੌ ਅਗੂਆ ਜਨ ਆਗਮ ਕਾਨ੍ਹ ਜਨਾਏ।। ੧੪੨।।**

ਅਰਥ – ਕ੍ਰਿਸ਼ਨ ਜੀ ਇਕ ਚੰਗੀ ਫੌਜ ਬਣਾ ਕੇ ਜਸੋਦਾਂ ਦੇ ਦੁੱਧ ਨੂੰ ਲੁੱਟਣ ਵਾਸਤੇ ਆ ਗਏ, ਦੁੱਧ ਦੇ ਭਾਂਡੇ ਹੱਥਾਂ ਵਿਚ ਫੜ ਕੇ ਇੰਝ ਸੁੱਟੇ ਕਿ ਭਾਂਡੇ ਟੁੱਟ ਗਏ ਤੇ ਦੁੱਧ ਚੁਫੇਰੇ ਖਿਲਰ ਗਿਆ, ਇਸ ਦਾ ਭਾਵ ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਆਇਆ ਹੈ। ਮਾਨੋ ਕੰਸ ਦੀ ਮਿੱਝ ਕੱਢਣ ਦਾ ਇਸ਼ਾਰਾ ਪਹਿਲੋਂ ਹੀ ਕ੍ਰਿਸਨ ਜੀ ਨੇ ਜਣਾ ਦਿੱਤਾ ਹੈ।। ੧੪੨।।

**ਸ੍ਵੈਯਾ।। ਫੇਰ ਦਏ ਤਿਨ ਜੋ ਸਭ ਬਾਸਨ ਕ੍ਰੋਧ ਭਰੀ ਜਸੁਧਾ ਤਬ ਧਾਈ।।**
**ਫਾਂਧ ਚੜ੍ਹੈ ਕਪਿ ਰੂਖਨ ਰੂਖਨ ਗ੍ਵਾਰਨ ਗ੍ਵਾਰਨ ਸੈਨ ਭਗਾਈ।।**
**ਦਉਰਤ ਦਉਰ ਤਬੈ ਹਰਿ ਜੀ ਬਸੁਧਾ ਪਰਿ ਆਪਨੀ ਮਾਤ ਹਰਾਈ।।**
**ਸਯਾਮ ਕਹੈ ਫਿਰ ਕੈ ਬ੍ਰਿਜ ਕੇ ਪਤਿ ਊਖਲ ਸੋ ਫੁਨਿ ਦੇਹਿ ਬੰਧਾਈ।।੧੪੩।।**

ਅਰਥ – ਜਦ ਭਾਂਡੇ ਟੁੱਟ ਗਏ ਤਾਂ ਕ੍ਰੋਧ ਦੀ ਭਰੀ ਜਸ਼ੋਧਾਂ ਉਨ੍ਹਾਂ ਨੂੰ ਫੜਣ ਲਈ ਦੌੜੀ ਤਾਂ ਬਾਂਦਰ ਭੱਜ ਕੇ ਰੁੱਖਾਂ ਤੇ ਚੜ੍ਹ ਗਏ ਤੇ ਬਾਲਕ ਫੌਜ ਦੌੜ ਗਈ। ਹਰਿ ਜੀ ਭੀ ਦੌੜੇ, ਅਤੇ ਧਰਤੀ ਪੁਰ ਦੌੜਦਿਆਂ ਦੌੜਦਿਆਂ ਆਪਣੀ ਮਾਤਾ ਨੂੰ ਥਕਾ ਦਿੱਤਾ। 'ਸਜਾਮ' ਕਵਿ ਜੀ ਕਹਿੰਦੇ ਹਨ, ਫੇਰ ਕ੍ਰਿਸਨ ਭਗਵਾਨ ਜੀ ਨੇ ਆਪਣੀ ਦੇਹੀ ਚੱਟੂ ਨਾਲ ਬੰਨ੍ਹਵਾ ਲਈ।। ੧੪੩।।

**ਸ੍ਵੈਯਾ।। ਦਉਰ ਗਹੇ ਹਰਿ ਜੀ ਜਸੁਧਾ ਜਬ ਬਾਂਧਿ ਰਹੀ ਰਸੀਆ ਨਹੀ ਮਾਵੈ।।**
**ਕੈ ਇਕਠੀ ਬ੍ਰਿਜ ਕੀ ਰਸੀਆ ਸਭ ਜੋਰ ਰਹੀ ਕਛੁ ਥਾਹਿ ਨ ਪਾਵੈ।।**
**ਫੇਰਿ ਬੰਧਾਇ ਭਏ ਬ੍ਰਿਜ ਕੇ ਪਤਿ ਊਖਲ ਸੋ ਧਰਿ ਊਪਰਿ ਧਾਵੈ।।**

********************************************************

**ਸਾਧ ਉਧਾਰਨ ਕੋ ਜੁਮਲਾਰਜਨੁ ਤਾਹਿ ਨਮਿਤ ਕਿਧੌ ਵਹ ਜਾਵੈਂ॥ ੧੪੪॥**

ਪਦ ਅਰਥ - ਜੁਮਲਾਰਜਨੁ = (ਜੁਮਲ = ਜੌੜਾ + ਅਰਜਨ = ਕਊ) = ਜੌੜਾ ਕਊ॥

*ਅਰਥ* - ਜਦ ਜਸ਼ੋਦਾਂ ਕ੍ਰਿਸ਼ਨ ਨੂੰ ਫੜਕੇ ਬੰਨ੍ਹਣ ਲੱਗੀ ਤਾਂ ਕੋਈ ਰੱਸੀ ਪੂਰੀ ਨਾ ਆਵੇ। ਸਾਰੇ ਬ੍ਰਿਜ ਦੀਆਂ ਰੱਸੀਆਂ ਇਕੱਠੀਆਂ ਕਰ ਕੇ ਬੰਨ੍ਹਣ ਲੱਗੀ ਤਾਂ ਵੀ ਕ੍ਰਿਸ਼ਨ ਬੱਝ ਨਾ ਸਕਿਆ। ਅੰਤ ਨੂੰ ਸ੍ਰੀ ਕ੍ਰਿਸਨ ਜੀ ਨੇ ਆਪ ਨੂੰ ਉੱਖਲ ਨਾਲ ਬੰਨ੍ਹਾ ਲਿਆ ਜੋ ਧਰਤੀ ਉਤੇ ਭੱਜੇ ਫਿਰਦੇ ਸਨ। ਇਉਂ ਸਮਝਣਾ ਚਾਹੀਦਾ ਹੈ, ਕਿ ਨਲ ਤੇ ਕੂਬਰ ਨਾਮ ਦੇ ਦੋ ਸਾਧਾਂ ਨੂੰ ਉਧਾਰਨ ਵਾਸਤੇ ਜੋ ਜੌੜਾ-ਕਊ ਹੋਕੇ ਉੱਗੇ ਹੋਏ ਸਨ ਉਨ੍ਹਾਂ ਦੇ ਉਧਾਰ ਵਾਸਤੇ ਹੀ ਉਨ੍ਹਾਂ ਵੱਲ ਜਾ ਰਹੇ ਹਨ॥ ੧੪੪॥

**ਦੋਹਰਾ॥ ਘੀਸਤਿ ਘੀਸਤਿ ਊਖਲਹਿ ਕਾਨ੍ਹ ਉਧਾਰਤ ਸਾਧ॥**
**ਨਿਕਟਿ ਤਬੈ ਤਿਨ ਕੇ ਗਏ ਜਾਨਨਹਾਰ ਅਗਾਧ॥ ੧੪੫॥**

ਅਰਥ - ਉੱਖਲ ਨੂੰ ਘਸੀਟਦਿਆਂ ਘਸੀਟਦਿਆਂ ਕ੍ਰਿਸਨ ਜੀ ਸਾਧਾਂ ਦਾ ਉਧਾਰ ਕਰਦੇ ਹਨ। ਅਗਾਧ ਰੂਪ ਜਾਨਣ ਵਾਲੇ ਕ੍ਰਿਸ਼ਨ ਜੀ ਉਨ੍ਹਾਂ ਦਾ ਉਧਾਰ ਕਰਨ ਲਈ ਉਨ੍ਹਾਂ ਦੇ ਨੇੜੇ ਚਲੇ ਗਏ॥ ੧੪੫॥

**ਸ੍ਵੈਯਾ॥ ਊਖਲ ਕਾਨ੍ਹ ਅਰਾਇ ਕਿਧੌ ਬਲ ਕੈ ਤਨ ਕੋ ਤਰ ਤੋਰ ਦਏ ਹੈ॥**
**ਤਉ ਨਿਕਸੇ ਤਿਨ ਤੇ ਜੁਮਲਾਰਜਨ ਕੈ ਬਿਨਤੀ ਸੁਰ ਲੋਕ ਗਏ ਹੈ॥**
**ਤਾ ਛਬਿ ਕੇ ਜਸ ਉੱਚ ਮਹਾ ਕਬਿ ਕੇ ਮਨ ਮੈ ਇਹ ਭਾਂਤ ਭਏ ਹੈ॥**
**ਨਾਗਨ ਕੇ ਪੁਰ ਤੇ ਮਧੁ ਕੇ ਮਟੁ ਕੈ ਮਤ ਕੀਲ ਜੁ ਐਂਚ ਲਏ ਹੈ॥ ੧੪੬॥**

ਅਰਥ - ਦੋਹਾਂ ਬ੍ਰਿਛਾਂ ਵਿਚਾਲੇ ਉੱਖਲ ਅੜਾ ਕੇ ਸਰੀਰ ਦੇ ਜੋਰ ਨਾਲ ਦੋਵੇਂ ਬ੍ਰਿਛ ਤੋੜ ਦਿੱਤੇ ਤਦ ਉਸ ਬ੍ਰਿਛ ਵਿਚੋਂ ਨਲ ਤੇ ਕੂਬਰ ਨਿਕਲੇ ਜੋ ਮਥਾ ਟੇਕ, ਬੇਨਤੀ ਕਰਕੇ ਸਵਰਗ ਨੂੰ ਚਲੇ ਗਏ, ਉਸ ਨਜਾਰੇ ਦਾ ਮਹਾਨ ਜਸ ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਪ੍ਰਗਟ ਹੋਇਆ ਹੈ। ਮਾਨੋਂ ਨਾਗਾਂ ਦੇ ਸ਼ੈਹਰ ਵਿਚੋਂ ਅੰਮ੍ਰਿਤ ਦੇ ਮਟਕੇ ਨੂੰ ਇੰਦ੍ਰ ਨੇ ਮੰਤ੍ਰ ਨਾਲ ਕੀਲ ਕੇ ਖਿੱਚ ਲਿਆ ਹੈ॥ ੧੪੬॥

ਅਰਥ - ਖੁਲਾਸਾ - ਭਾਗਵਤ ਦੀ ਕਥਾ ਹੈ, ਕਿ ਬਿਨਤਾ ਤੇ ਕਦਰੂ ਦੋਹਾਂ ਸੌਕਣਾਂ ਦੀ ਇਹ ਗੱਲ ਛਿੱੜੀ ਕਿ ਸੂਰਜ ਦੇ ਰੱਥ ਦਾ ਘੋੜਾ ਕਾਲਾ ਹੈ ਜਾਂ ਚਿੱਟਾ? ਬਿਨਤਾ ਨੇ ਚਿੱਟਾ ਕਿਹਾ ਅਤੇ ਕਦਰੂ ਨੇ ਕਾਲਾ ਕਿਹਾ। ਫਿਰ ਸ਼ਰਤ ਹੋ ਗਈ ਕਿ ਜੇਹੜੀ ਹਾਰ ਜਾਵੇ ਉਹ ਦੂਜੇ ਦੀ ਦਾਸੀ ਹੋਕੇ ਰਹੇ। ਰਾਤ ਪਈ ਤਾਂ ਕਦਰੂ ਨੇ ਕਾਲੇ ਸੱਪਾਂ ਨੂੰ ਕਿਹਾ ਤੁਸੀਂ ਘੋੜੇ ਨਾਲ ਲਿਪਟਕੇ ਉਸਨੂੰ ਕਾਲਾ ਕਰਕੇ ਵਿਖਾ ਦਿਓ, ਤਾਂ ਕਿ ਸੌਂਕਣ ਮੇਰੀ ਦਾਸੀ ਹੋਕੇ ਰਹੇ, ਮੈਨੂੰ ਉਸਦੀ ਦਾਸੀ ਨਾ ਹੋਣਾ ਪਏ। ਬਹੁਤ ਬਾਦ- ਬਿਬਾਦ ਮਗਰੋਂ ਸੱਪਾਂ ਨੇ ਮਾਤਾ ਦਾ ਕਹਿਣਾ ਮੰਨਿਆਂ, ਜਦ ਸਵੇਰੇ ਦੋਹਾਂ ਸੌਂਕਣਾ ਨੇ ਵੇਖਿਆ ਤਾਂ ਉਹ ਕਾਲਾ ਦਿੱਸਿਆ, ਸ਼ਰਤ ਮੂਜਬ ਬਿਨਤ੍ਹਾ ਕਦਰੂ ਦੀ ਦਾਸੀ ਹੋ ਗਈ, ਗਰੜ ਸੱਪਾਂ ਦਾ ਸੇਵਕ ਹੋਕੇ ਕੰਮ ਕਰਨ ਲੱਗਾ। ਅੰਤ ਨੂੰ ਗਰੜ ਨੇ ਇਕ ਦਿਨ ਕਦਰੂ ਨੂੰ ਪੁਛਿਆ ਮਾਸੀ!

ਤੂੰ ਮੇਰੀ ਮਾਤਾ ਨੂੰ ਕਿਸ ਤਰ੍ਹਾਂ ਇਸ ਸੇਵਾ ਤੋਂ ਮੁਕਤ ਕਰ ਸਕਦੀ ਹੈਂ? ਉਸਨੇ ਕਿਹਾ ਜੇਕਰ ਤੂੰ ਅੰਮ੍ਰਿਤ ਦਾ ਘੜਾ ਲਿਆ ਦੇਵੇਂ, ਤਾਂ ਤੂੰ ਅਤੇ ਤੇਰੀ ਮਾਤਾ ਉਸ ਸ਼ਰਤ ਤੋਂ ਮੁਕਤ ਹੋ ਸਕਦੇ ਹੋ? ਗਰੜ ਸੁਰਗ ਵਿਚ ਅੰਮ੍ਰਿਤ ਲੈਣ ਚਲਾ ਗਿਆ, ਕਿੰਨਾ ਚਿਰ ਇੰਦ੍ਰ ਨਾਲ ਲੜਿਆ ਅਤੇ ਉਸਨੂੰ ਜਿੱਤ ਕੇ ਅੰਮ੍ਰਿਤ ਦਾ ਘੜਾ ਲਿਆ। ਫਿਰ ਇੰਦ੍ਰ ਨੇ ਕਿਹਾ - ਸੱਪ ਅੱਗੇ ਹੀ ਵੱਡੀ ਉੱਮਰਾ ਦੇ ਬਣਾਏ ਗਏ ਹਨ, ਅਤੇ ਸੁਭਾਵਕ ਹੀ ਤਮੋ ਗੁਣੀ ਪ੍ਰਕ੍ਰਿਤੀ ਹੋਣ ਕਰਕੇ ਵੱਡੇ ਜ਼ਾਲਮ ਹਨ, ਜੇ ਉਨ੍ਹਾਂ ਨੇ ਅੰਮ੍ਰਿਤ ਪੀ ਲਿਆ ਤਾਂ ਉਹ ਦੁਨੀਆਂ ਉਤੇ ਨਿਰਭੈ ਹੋਕੇ ਘੋਰ ਅਤਿਆਚਾਰ ਕਰਨਗੇ। ਗਰੜ ਨੇ ਕਿਹਾ-ਮੈਂ ਉਨ੍ਹਾਂ ਨੂੰ ਅੰਮ੍ਰਿਤ ਦੇਣਾ ਨਹੀਂ ਚਾਹੁੰਦਾ, ਮੈਂ ਤਾਂ ਕੇਵਲ ਆਪਣੀ ਮਾਤਾ ਨੂੰ ਬੰਧਨਾਂ ਤੋਂ ਮੁਕਤ ਕਰਵਾਉਣਾ ਹੈ, ਜਦੋਂ ਘੜਾ ਲਿਜਾਕੇ ਰਖਾਂ ਅਤੇ ਮੇਰੀ ਮਾਤਾ ਬੰਧਨ ਮੁਕਤ ਹੋ ਜਾਏ ਉਸ ਵੇਲੇ ਤੂੰ ਬੇਸ਼ਕ ਘੜਾ ਲੋਪ ਕਰ ਲਵੀਂ। ਇਹ ਗੱਲ ਸੁਣਕੇ ਇੰਦ੍ਰ ਨੇ ਗਰੜ ਨੂੰ ਅੰਮ੍ਰਿਤ ਦਾ ਘੜਾ ਦੇ ਦਿੱਤਾ, ਗਰੜ ਘੜਾ ਲੈ ਕੇ ਪਤਾਲ ਵਿੱਚ ਪੁੱਜਾ ਅਤੇ ਕਦਰੂ ਨੂੰ ਦੇ ਕੇ ਮਾਤਾ ਨੂੰ ਸ਼ਰਤ ਤੋਂ ਅਜ਼ਾਦ ਕਰ ਲਿਆ। ਜਦ ਸੱਪ ਅੰਮ੍ਰਿਤ ਪੀਣ ਲਈ ਤਿਆਰ ਹੋਏ, ਤਦ ਕਦਰੂ ਨੇ ਕਿਹਾ ਪਹਿਲੇ ਮੂੰਹਾਂ ਨੂੰ ਧੋ ਆਓ, ਫੇਰ ਆਣ ਕੇ ਅੰਮ੍ਰਿਤ ਪੀਵੋ ਜਿਸ ਵੇਲੇ ਸੱਪ ਮੂੰਹ ਧੋਣ ਲਈ ਗਏ, ਉਸੇ ਵੇਲੇ ਮਗਰੋਂ ਮੰਤ੍ਰ ਦੇ ਬਲ ਨਾਲ ਇੰਦ੍ਰ ਨੇ ਘੜਾ ਸੁਰਗ ਵੱਲ ਖਿੱਚ ਲਿਆ। ਉਸ ਪ੍ਰਸੰਗ ਦਾ ਇਸ਼ਾਰਾ ਕਰਕੇ ਉਪਮਾ ਦਿੱਤੀ ਹੈ, ਮਾਨੋ 'ਨਲਕੂਬਰ' ਅੰਮ੍ਰਿਤ ਦਾ ਘੜਾ ਸਨ, ਜੋ ਇੰਦ੍ਰ ਨੇ ਸੁਰਗ ਵਿਚ ਖਿੱਚ ਲਿਆ।

**ਸ੍ਵੈਯਾ।। ਕਉਤਕ ਦੇਖ ਸਭੈ ਬ੍ਰਿਜ ਕੇ ਜਨ ਜਾਇ ਤਬੈ ਜਸੁਧਾ ਪਹਿ ਆਖੀ।।**
**ਤੋਰ ਦਏ ਤਨ ਕੋ ਬਲ ਕੈ ਤਰ ਭਾਂਤ ਭਲੀ ਹਰਿ ਕੀ ਸੁਭ ਸਾਖੀ।।**
**ਤਾ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਅਪੁਨੇ ਮੁਖ ਤੇ ਇਮ ਭਾਖੀ।।**
**ਫੇਰਿ ਕਹੀ ਭਹਰਾਇ ਤਿਤੈ ਉਡੇ ਜਿਉ ਧਰ ਤੇ ਉਡ ਜਾਤ ਹੈ ਮਾਖੀ।।੧੪੭।।**

ਅਰਥ - ਇਸ ਕੌਤਕ ਨੂੰ ਵੇਖਕੇ, ਬ੍ਰਿਜ ਦੇ ਸਾਰੇ ਲੋਕਾਂ ਨੇ ਉਸੇ ਵੇਲੇ ਜਾਕੇ ਜਸੋਦਾਂ ਕੋਲ ਇਹ ਗੱਲ ਆਖੀ। ਕਿ ਕਾਨ੍ਹ ਨੇ ਸਰੀਰ ਦੇ ਜੋਰ ਨਾਲ ਜੌੜੇ ਕਊ ਦੇ ਦੇ ਦੋਵੇਂ ਦਰਖਤ ਤੋੜ ਦਿੱਤੇ ਹਨ ਅਤੇ ਕਾਨ੍ਹ ਜੀ ਦੀ ਸਾਰੀ ਵਾਰਤਾ ਚੰਗੀ ਤਰ੍ਹਾਂ ਸੁਣਾ ਦਿੱਤੀ। ਇਸ ਨਜਾਰੇ ਦੀ ਉਪਮਾ ਗ੍ਰੰਥ ਕਰਤਾ ਨੇ ਇਉਂ ਕਹੀ ਹੈ ਕਿ ਸਾਰੇ ਲੋਕ ਇਹ ਹੀ ਗੱਲ ਕਹਿਣ ਲਈ ਬਾਰ ਬਾਰ ਉੱਡੇ ਆਉਂਦੇ ਹਨ ਮਾਨੋਂ ਜਮੀਨ ਤੋਂ ਭਿਣਭਣਾਉਂਦੀ ਮੱਖੀ ਉੱਡ ਜਾਂਦੀ ਹੈ।। ੧੪੭।।

**ਸ੍ਵੈਯਾ।। ਦੂਤਨ ਕੇ ਬਧ ਕੌ ਸਿਵ ਮੂਰਤ ਹੈ ਨਿਜ ਸੌ ਕਰਤਾ ਸੁਖ ਦੱਇਯਾ।।**
**ਲੋਗਨ ਕੋ ਬਰਤਾ ਹਰਤਾ ਦੁਖ ਹੈ ਕਰਤਾ ਮੁਸਲੀਧਰ ਭੱਇਯਾ।।**
**ਡਾਰ ਦਈ ਮਮਤਾ ਹਰਿ ਜੀ ਤਬ ਬੋਲ ਉਠੀ ਇਹ ਹੈ ਮਮ ਜੱਇਯਾ।।**
**ਖੇਲ ਬਨਾਇ ਦਯੋ ਹਮ ਕੋ ਬਿਧ ਜੋ ਜਨਮਜੋ ਗ੍ਰਹ ਪੂਤ ਕਨ੍ਹੱਇਯਾ।।੧੪੮।।**

**********************************************************

ਅਰਥ – ਜੋ ਜਮ ਦੂਤਾਂ ਨੂੰ ਨਾਸ ਕਰਨ ਨੂੰ ਕਲਜਾਣ ਸਰੂਪ ਹੈ, ਅਤੇ ਆਪਣੇ ਨਾਲ ਅਭੇਦ ਕਰਨ ਵਾਲਾ ਸੁਖ ਦਾਤਾ ਹੈ। ਲੋਕਾਂ ਨੂੰ ਵਰ ਦੇਣ ਵਾਲਾ ਤੇ ਦੁੱਖਾਂ ਨੂੰ ਨਾਸ ਕਰਨੇ ਵਾਲਾ ਹੈ, ਓਹੀ ਬਲਭਦ੍ਰ ਜੀ ਦਾ ਭਰਾਤਾ ਹੈ। ਸਭ ਕੁਝ ਜਾਨਣ ਲਈ ਮਾਤਾ ਤੇ ਜਦ ਮਮਤਾ ਦੀ ਚਾਦਰ ਪਾ ਦਿੱਤੀ ਤਾਂ ਉਹ ਝੱਟ ਬੋਲ ਉੱਠੀ ਕਿ ਉਹ ਮੇਰਾ ਜਾਇਆ ਪੁੱਤਰ ਹੈ। ਜੋ ਮੇਰੇ ਘਰ ਵਿਚ ਕਾਨ੍ਹ ਪੁੱਤ੍ਰ ਜਨਮਿਆ ਹੈ, ਇਹ ਬਿਧਾਤਾ ਨੇ ਸਾਨੂੰ ਇਕ ਖੇਡ ਬਣਾ ਦਿੱਤੀ ਹੈ।। ੧੪੮।।

# ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਤਰ ਤੋਰ ਜੁਮਲਾਰਜਨ ਉਧਾਰਬੋ ਬਰਨਨੰ।।

– – – – –

ਸ੍ਵੈਯਾ।। ਤੋਰ ਦਏ ਤਰੁ ਜੋ ਤਿਹ ਹੀ ਤਬ ਗੋਪਨ ਬ੍ਰਿਦਨ ਮੰਤ੍ਰ ਬਿਚਾਰੇ।।
ਗੋਕਲ ਕੌ ਤਜੀਐ ਚਲੀਐ ਬ੍ਰਿਜ ਹ੍ਵੈ ਈਹਾ ਭਾਵ ਤੇ ਭਾਵਨ ਭਾਰੇ।।
ਬਾਤ ਸੁਨੀ ਜਸੁਧਾ ਅਰੁ ਨੰਦਹਿ ਬਜੋਤ ਭਲੋ ਮਨ ਮੱਧਿ ਬਿਚਾਰੋ।।
ਅਉਰ ਭਲੀ ਇਹ ਤੇ ਨ ਕਛੂ ਜਿਹ ਤੇ ਸੁ ਬਚੇ ਸੁਤ ਸਜਾਮ ਹਮਾਰੋ।।੧੪੯।।

ਅਰਥ – ਜਦ ਉਹ ਆਦਮ ਕਦ ਬ੍ਰਿਛ ਤੋੜ ਦਿੱਤੇ ਤਾਂ ਬਜੁਰਗ ਗੁਆਲਿਆਂ ਨੇ ਸਲਾਹ ਕੀਤੀ ਕਿ ਇਥੇ ਤਾਂ ਨਿੱਤ ਉਪਦ੍ਰਵ ਹੋ ਰਹੇ ਹਨ ਇਸ ਲਈ ਗੋਕਲ ਛਡਕੇ ਬ੍ਰਿਜ ਨੂੰ ਚਲੇ ਜਾਈਏ। ਜਦ ਇਹ ਗੱਲ ਜਸੋਦਾਂ ਤੇ ਨੰਦ ਨੇ ਸੁਣੀ ਤਾਂ ਉਨ੍ਹਾਂ ਨੇ ਭੀ ਮਨ ਵਿਚ ਵਿਚਾਰਿਆ ਜੋ ਇਹ ਤਜਵੀਜ ਚੰਗੀ ਹੈ। ਇਸ ਤੋਂ ਚੰਗੀ ਹੋਰ ਕੋਈ ਗੱਲ ਨਹੀਂ ਹੈ, ਜਿਸ ਕਰਕੇ ਸਾਡਾ ਪੁੱਤ੍ਰ ਕਾਨ੍ਹ ਇਨ੍ਹਾਂ ਉਪਦ੍ਰਵਾਂ ਤੋਂ ਬਚ ਜਾਏਗਾ।। ੧੪੯।।

ਘਾਸਿ ਭਲੋ ਦ੍ਰੁਮ ਛਾਹ ਭਲੀ ਜਮਨਾ ਢਿਗ ਹੈ ਨਗ ਹੈ ਤਟ ਜਾ ਕੇ।।
ਕੋਟਿ ਝਰੈ ਝਰਨਾ ਤਿਹ ਤੇ ਜਗ ਮੈ ਸਮ ਤੁੱਲਿ ਨਹੀ ਕਛੁ ਤਾ ਕੇ।।
ਬੋਲਤ ਹੈ ਪਿਕ ਕੋਕਲ ਮੋਰ ਕਿਧੌ ਘਨ ਮੈ ਚਹੂ ਓਰਨ ਵਾ ਕੇ।।
ਬੇਗ ਚਲੋ ਗੋਕਲ ਕੋ ਤਜ ਪੁੰਨ ਹਜਾਰ ਅਬੈ ਤੁਮ ਗਾ ਕੇ।। ੧੫੦।।

ਅਰਥ – ਬਿੰਦ੍ਰਾਬਨ ਵਿਚ ਘਾਹ ਚੰਗਾ ਹੈ, ਦ੍ਰਖਤਾਂ ਦੀ ਛਾਂ ਚੰਗੀ ਹੈ, ਜਮੁਨਾ ਕੋਲ ਹੈ, ਜਿਸਦੇ ਕਿਨਾਰੇ ਉਤੇ ਪਹਾੜ ਹੈ। ਉਸ ਪਹਾੜ ਵਿਚੋਂ ਕ੍ਰੋੜਾਂ ਚਸ਼ਮੇ ਵਗ ਰਹੇ ਹਨ, ਜਗਤ ਵਿਚ ਉਸ ਪਹਾੜ ਦੀ ਬਰਾਬਰੀ ਕਰਨ ਵਾਲਾ ਹੋਰ ਕੋਈ ਨਹੀਂ ਹੈ। ਉਸ ਦੇ ਚੌਹੀਂ ਪਾਸੀਂ ਕੋਇਲ ਤੇ ਮੋਰ ਬੋਲਦੇ ਹਨ। ਤੁਹਾਡੇ ਹਜਾਰਾਂ ਹੀ ਪੁੰਨ ਜਾਗ ਪਏ ਹਨ ਇਸ ਲਈ ਛੇਤੀ ਗੋਕਲ ਛੱਡਕੇ ਤੁਰ ਪਵੋ।। ੧੫੦।।

****************************************************************

**ਦੋਹਰਾ।। ਨੰਦ ਸਭੈ ਗੋਪਨ ਸਨੈ ਬਾਤ ਕਹੀ ਇਹ ਠਉਰ।।**
**ਤਜਿ ਗੋਕਲ ਬ੍ਰਿਜ ਕੌ ਚਲੋਂ ਇਹ ਤੇ ਭਲੀ ਨ ਅਉਰ।।੧੫੧।।**

ਅਰਥ - ਨੰਦ ਨੇ ਸਾਰੇ ਗੁਆਲਿਆਂ ਨਾਲ ਮਿਲਕੇ ਇਹ ਗੱਲ ਆਖੀ। ਗੋਕਲ ਨੂੰ ਛੱਡਕੇ ਬਿੰਦ੍ਰਾਬਨ ਚਲੋ ਜਾਈਏ, ਇਸ ਤੋਂ ਚੰਗੀ ਹੋਰ ਕੋਈ ਗੱਲ ਨਹੀਂ ਹੈ।। ੧੫੧।।

**ਲਟ ਪਟ ਬਾਂਧੇ ਉਠਿ ਚਲੇ ਆਏ ਜਬ ਬ੍ਰਿਜ ਹੀਰ।।**
**ਦੇਖਿਓ ਅਪਨੇ ਨੈਨ ਭਰਿ ਬਹਿਤੋ ਜਮਨਾ ਨੀਰ।। ੧੫੨।।**

ਅਰਥ - ਇਹ ਆਪਣਾ ਮਾਲ ਅਸਬਾਬ ਬੰਨ੍ਹ ਕੇ ਤੁਰ ਪਏ ਜਦ ਇਹ ਗੁਆਲੇ ਬ੍ਰਿਜ ਵਿਚ ਪਹੁੰਚੇ ਤਾਂ ਆਪਣੀਆਂ ਅੱਖਾਂ ਨਾਲ ਜਮਨਾ ਦਾ ਵਗਦਾ ਜਲ ਵੇਖਿਆ।। ੧੫੨।।

**ਸ੍ਵੈਯਾ।। ਆਇਸ ਪਾਇ ਕੈ ਨੰਦਹਿ ਕੋ ਸਭ ਗੋਪਨ ਜਾਇ ਭਲੇ ਰਥ ਸਾਜੇ।।**
**ਬੈਠ ਸਭੈ ਤਿਨ ਪੈ ਤਿਰੀਆ ਸੰਗਿ ਗਾਵਤ ਜਾਤ ਬਜਾਵਤ ਬਾਜੇ।।**
**ਹੇਮ ਕੋ ਦਾਨੁ ਕਰੈਂ ਜੁ ਦੋਊ ਹਰਿ ਗੋਦ ਲਏ ਜਸੁਧਾ ਇਮ ਰਾਜੇ।।**
**ਕੈਧਉ ਸੈਲ ਸੁਤਾ ਗਿਰ ਭੀਤਰ ਊਚ ਮਨੋ ਮਨ ਨੀਲ ਬਿਰਾਜੇ।। ੧੫੩।।**

ਅਰਥ - ਨੰਦ ਦੀ ਆਗਿਆ ਨੂੰ ਪਾਕੇ, ਸਾਰੇ ਗਵਾਲਿਆਂ ਨੇ ਜਾਕੇ ਸੁੰਦਰ ਰਥ ਜੋੜ ਲਏ। ਉਨ੍ਹਾਂ ਉਤੇ ਇਸਤ੍ਰੀਆਂ ਸਮੇਤ ਬੈਠ ਗਏ ਅਤੇ ਵਾਜੇ ਵਜਾਉਂਦੇ ਤੇ ਗਾਉਂਦੇ ਤੁਰੇ ਜਾਂਦੇ ਹਨ। ਜਸੋਦਾਂ ਤੇ ਨੰਦ ਦੋਹਾਂ ਨੇ ਕੋਈ ਸੋਨਾ ਦਾਨ ਕੀਤਾ ਹੋਇਆ ਹੈ, ਜਿਸ ਕਰਕੇ ਗੋਦੀ ਵਿਚ ਕ੍ਰਿਸਨ ਨੂੰ ਲੈਕੇ ਜਸੋਦਾਂ ਸੋਭਾ ਪਾ ਰਹੀ ਹੈ। ਮਾਨੋਂ ਪਾਰਬਤੀ ਪਹਾੜ ਦੇ ਵਿਚ ਬੈਠੀ ਹੈ, ਜਿਸ ਦੀ ਗੋਦੀ ਵਿਚ ਨੀਲ ਮਣੀ ਸੋਭ ਰਹੀ ਹੈ, ਚਿੱਟੀ ਛਤਰੀ ਵਾਲਾ ਰੱਥ ਹਿਮਾਲਯ ਸਮਾਨ, ਜਸ਼ੋਦਾਂ ਪਾਰਬਤੀ ਸਮਾਨ ਤੇ ਕ੍ਰਿਸ਼ਨ ਜੀ ਲਾਲ ਮਣੀ ਸਮਾਨ ਸੋਭਾ ਪਾ ਰਹੇ ਹਨ।। ੧੫੩।।

**ਗੋਪ ਗਏ ਤਜ ਗੋਕਲ ਕੌ ਬ੍ਰਿਜ ਆਪਨੇ ਆਪਨੇ ਡੇਰਨ ਆਏ।।**
**ਡਾਰ ਦਈ ਲਸੀਆ ਅਰੁ ਅੱਛਤ ਬਾਹਰਿ ਭੀਤਰਿ ਧੂਪ ਜਗਾਏ।।**
**ਤਾ ਛਬਿ ਕੋ ਜਸ ਊਚ ਮਹਾਂ ਕਬਿ ਨੈ ਮੁਖ ਤੇ ਇਮ ਭਾਖ ਸੁਨਾਏ।।**
**ਰਾਜ ਬਿਭੀਛਨ ਦੈ ਕਿਧੌ ਲੰਕ ਕੋ ਰਾਮ ਜੀ ਧਾਮ ਪਵਿੱਤ੍ਰ ਕਰਾਏ।। ੧੫੪।।**

ਅਰਥ - ਗੁਆਲੇ ਗੋਕਲ ਨੂੰ ਛੱਡ ਕੇ ਬ੍ਰਿਜ ਵਿਚ ਆਪਣੇ ਆਪਣੇ ਘਰਾਂ ਵਿਚ ਆ ਗਏ ਹਨ। ਕੱਚੀ ਲੱਸੀ ਦਾ ਛੱਟਾ ਦੇਕੇ, ਚਾਵਲ ਘਰਾਂ ਦੇ ਅੰਦਰ ਤੇ ਬਾਹਰ ਖਿੰਡਾ ਕੇ ਧੂਪ ਧੁਖਾ ਦਿੱਤੇ ਹਨ। ਉਸ ਸਮੇਂ ਦੇ ਨਜ਼ਾਰੇ ਨੂੰ ਕਵੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ ਮਾਨੋ ਰਾਮ ਜੀ ਬਭੀਛਨ

************************************************************************

ਨੂੰ ਲੰਕਾ ਦਾ ਰਾਜ ਦੇ ਵਾਪਸ ਆ ਆਪਣੇ ਘਰ ਨੂੰ ਪਵਿਤਰ ਕਰ ਰਹੇ ਹੋਣ।। ੧੫੪।।

## ਕਬਿਯੋ ਬਾਚ।। ਦੋਹਰਾ।।

**ਗੋਪ ਸਭੈ ਬ੍ਰਿਜ ਪੁਰ ਬਿਖੈ ਬੈਠੇ ਹਰਖ ਬਢਾਇ।।**
**ਅਬ ਮੈ ਲੀਲਾ ਕ੍ਰਿਸਨ ਕੀ ਮੁਖ ਤੇ ਕਹੋਂ ਸੁਨਾਇ।। ੧੫੫।।**

ਅਰਥ - ਸਾਰੇ ਗੁਆਲੇ ਬ੍ਰਿਜ ਸ਼ੈਹਰ ਵਿਚ ਆਣ ਕੇ, ਅਨੰਦ ਨੂੰ ਪਾਕੇ ਵੱਸਣ ਲੱਗੇ ਹਨ। ਹੁਣ ਮੈਂ ਸ੍ਰੀ ਕ੍ਰਿਸ਼ਨ ਜੀ ਦੇ ਕੌਤਕ ਮੂੰਹੋਂ ਕਹਿਕੇ ਸੁਣਾਉਂਦਾ ਹਾਂ।। ੧੫੫।।

**ਸ੍ਵੈਯਾ।। ਸਾਤਿ ਬਿਤੀਤ ਭਏ ਜਬ ਸਾਲ ਲਗੇ ਤਬ ਕਾਨ੍ਹ ਚਰਾਵਨ ਗੱਊਆ।।**
**ਪਾਤ ਬਜਾਵਤ ਔ ਮੁਰਲੀ ਮਿਲ ਗਾਵਤ ਗੀਤ ਸਭੈ ਲਰਕੱਊਆ।।**
**ਗੋਪਨ ਲੈ ਗ੍ਰਿਹ ਆਵਤ ਧਾਵਤ ਤਾਟਤ ਹੈ ਸਭ ਕੋ ਮਨ ਭੱਊਆ।।**
**ਦੂਧ ਪਿਆਵਤ ਹੈ ਜਸੁਧਾ ਰਿਝ ਕੈ ਹਰਿ ਖੇਲ ਕਰੈ ਜੁ ਨਚੱਊਆ।। ੧੫੬।।**

ਅਰਥ - ਜਦ ਸੱਤ ਵਰ੍ਹੇ ਗੁਜਰ ਗਏ ਤਦ ਕ੍ਰਿਸ਼ਨ ਜੀ ਗਊਆਂ ਚਰਾਉਣ ਲੱਗੇ। ਪਿੱਪਲ ਦੇ ਪੱਤੇ ਜਾਂ ਭੌਜ ਪੱਤ੍ਰ ਦੀ ਪੀਪਣੀ ਬਣਾ ਕੇ ਵਜਾਂਦੇ ਹਨ, ਅਤੇ ਸਾਰੇ ਲੜਕੇ ਮੁਰਲੀ ਨਾਲ ਮਿਲ ਕੇ ਗੀਤ ਗਾਉਂਦੇ ਹਨ। ਗੁਆਲ ਬਾਲਾਂ ਨੂੰ ਘਰੋਂ ਭੱਜ ਭੱਜ ਕੇ ਲਿਆਉਂਦੇ ਹਨ ਤੇ ਫਿਰ ਮਰਜ਼ੀ ਨਾਲ ਉਨ੍ਹਾਂ ਨੂੰ ਗੁੱਸੇ ਵੀ ਹੁੰਦੇ ਹਨ। ਜਸੋਦਾਂ ਦੁੱਧ ਪਿਆਉਂਦੀ ਹੈ, ਕਾਨ੍ਹ ਜੀ ਪ੍ਰਸੰਨ ਹੋ ਕੇ ਖੇਡਾਂ ਕਰਦੇ ਹੋਏ ਨੱਚਦੇ ਤੇ ਕੁੱਦਦੇ ਹਨ।। ੧੫੬।।

**ਸ੍ਵੈਯਾ।। ਰੂਖ ਗਏ ਗਿਰ ਕੈ ਧਸਿ ਕੈ ਸੰਗਿ ਦੈਤ ਚਲਾਇ ਦਯੋ ਹਰਿ ਜੀ ਜੋ।।**
**ਫੂਲ ਗਿਰੇ ਨਭਿ ਮੰਡਲ ਤੇ ਉਪਮਾ ਤਿਹ ਕੀ ਕਬਿ ਨੈ ਸੁ ਕਰੀ ਜੋ।।**
**ਧੰਨਿ ਹੀ ਧੰਨਿ ਭਯੋ ਤਿਹੂੰ ਲੋਕਨ ਭੂਮਿ ਕੋ ਭਾਰੁ ਅਬੈ ਘਟ ਕੀਜੋ।।**
**ਸਜਾਮ ਕਥਾ ਸੁ ਕਹੀ ਇਸ ਕੀ ਚਿਤ ਦੈ ਕਬਿ ਪੈ ਇਹ ਕੋ ਜੁ ਸੁਨੀਜੋ।। ੧੫੭।।**

ਅਰਥ - ਕੰਸ ਦਾ ਭੇਜਿਆ ਇਕ ਦੈਂਤ ਵੱਡਾ ਬਣਕੇ ਆਇਆ, ਜਿਸ ਨੂੰ ਕ੍ਰਿਸ਼ਨ ਜੀ ਨੇ ਪਿਛਲੀਆਂ ਲੱਤਾਂ ਤੋਂ ਫੜ ਕੇ ਵਗਾਹ ਕੇ ਮਾਰਿਆ, ਉਸ ਦੈਂਤ ਦੇ ਧੱਕੇ ਨਾਲ ਕਿੰਨੇ ਹੀ ਰੁੱਖ ਡਿਗਕੇ ਨਾਸ ਹੋ ਗਏ। ਉਧਰੋਂ ਅਕਾਸ਼ ਮੰਡਲ ਤੋਂ ਫੁੱਲ ਡਿੱਗੇ ਉਸ ਸਮੇਂ ਦੇ ਦ੍ਰਿਸ਼ ਨੂੰ ਕਵੀ ਨੇ ਇਸ ਤਰ੍ਹਾਂ ਕਲਮ ਬੰਦ ਕੀਤਾ ਹੈ ਕਿ ਤਿੰਨਾਂ ਲੋਕਾਂ ਵਿਚ ਜੈ ਜੈ ਕਾਰ ਹੋ ਰਹੀ ਹੈ ਦੇਵਤੇ ਕਹਿ ਰਹੇ ਹਨ ਤੁਸੀਂ ਤਾਂ ਹੁਣੇ ਹੀ ਧਰਤੀ ਦਾ ਭਾਰ ਘਟਾ ਦਿੱਤਾ ਹੈ। 'ਸਜਾਮ' ਕਵਿ ਨੇ ਜੋ ਕਥਾ ਕਹੀ ਹੈ, ਉਸਨੂੰ ਚਿਤ ਦੇਕੇ ਸੁਣ ਲੌ।। ੧੫੭।।

ਕਉਤਕਿ ਦੇਖ ਸਭੈ ਬ੍ਰਿਜ ਬਾਲਕ ਡੇਰਨ ਡੇਰਨ ਜਾਇ ਕਹੀ ਹੈ॥
ਦਾਨੋ ਕੀ ਬਾਤ ਸੁਨੀ ਜਸੁਧਾ ਗਰ ਆਨੰਦ ਕੇ ਮੱਧਿ ਬਾਤ ਡਹੀ ਹੈ॥
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਸਰਤਾ ਜਿਉ ਕਹੀ ਹੈ॥
ਫੈਲਿ ਪਰਜੋ ਸੁ ਦਸੋ ਦਿਸ ਕੌ ਗਨਤੀ ਮਨ ਕੀ ਤਿਹ ਮੱਧਿ ਬਹੀ ਹੈ॥ ੧੫੮॥

ਅਰਥ – ਇਸ ਤਰ੍ਹਾਂ ਬੱਛਾਸੁਰ ਨੂੰ ਮਾਰਣ ਦੇ ਕੌਤਕ ਨੂੰ ਵੇਖਕੇ, ਬ੍ਰਿਜ ਦੇ ਸਾਰਿਆਂ ਲੜਕਿਆਂ ਨੇ ਘਰ ਘਰ ਵਿਚ ਜਾਕੇ ਆਪਣੇ ਮਾਪਿਆਂ ਨੂੰ ਬਾਤ ਕਹੀ ਹੈ। ਜਦ ਜਸੋਦਾਂ ਨੇ ਦੈਂਤ ਦੀ ਬਾਤ ਸੁਣੀ, ਤਾਂ ਖੁਸ਼ੀ ਦੇ ਨਾਲ ਉਸਦੇ ਗਲੇ ਦੇ ਵਿਚ ਹੀ ਗੱਲ ਰੁੱਕ ਗਈ ਹੈ। ਉਸ ਸਮੇਂ ਦੀ ਉਪਮਾ ਕਵੀ ਨੇ ਉਸ ਨਦੀ ਵਾਂਗ ਕੀਤੀ ਹੈ ਜੋ ਚਾਰੇ ਦਿਸ਼ਾਵਾਂ ਵਿਚ ਵਗ ਰਹੀ ਹੋਵੇ ਤੇ ਮਨ ਦੀ ਸੋਚ ਉਸ ਵਿੱਚ ਰੁੜ੍ਹ ਗਈ ਹੋਵੇ॥ ੧੫੮॥

## ਅਥ ਬਕੀ ਦੈਤ ਕੋ ਬਧ ਕਥਨੰ॥

ਸ੍ਵੈਯਾ॥ ਦੈਤ ਹਨਯੋ ਸੁਨਿ ਕੈ ਨ੍ਰਿਪ ਸ੍ਰਉਨਨ ਬਾਤ ਕਹੀ ਬਕ ਕੋ ਸੁਨਿ ਲੱਈਯੈ॥
ਹੋਇ ਤਯਾਰ ਅਬੈ ਤੁਮ ਤੋ ਤਜਿ ਕੈ ਮਥੁਰਾ ਬ੍ਰਿਜ ਮੰਡਲ ਜੱਈਯੈ॥
ਕੈ ਤਸਲੀਮ ਚਲਯੋ ਤਿਹ ਕੌ ਚਬ ਡਾਰਤ ਹੋ ਮੁਸਲੀਧਰ ਭੱਈਯੈ॥
ਕੰਸ ਕਹੀ ਹਸਿ ਕੈ ਉਹਿ ਕੋ ਸੁਨਿ ਰੇ ਉਹਿ ਕੋ ਛਲ ਸੋ ਹਨਿ ਦੱਈਯੈ॥ ੧੫੯॥

ਅਰਥ – ਬੱਛ ਦੈਂਤ ਦਾ ਮਰਣਾ ਕੰਨੀਂ ਸੁਣਕੇ, ਰਾਜੇ ਕੰਸ ਨੇ 'ਬਕ ਦੈਂਤ' ਨੂੰ ਬੁਲਾਕੇ ਜੋ ਗੱਲ ਕਹੀ, ਤੁਸੀਂ ਉਹ ਭੀ ਸੁਣ ਲੌ। ਹੁਣੇ ਤਿਆਰ ਹੋਕੇ, ਮਥਰਾ ਨੂੰ ਛੱਡਕੇ, ਬਿੰਦ੍ਰਾਬਨ ਵਿਚ ਚਲਾ ਜਾਹ। ਬੱਛ ਦੈਂਤ ਕੰਸ ਨੂੰ ਨਮਸਕਾਰ ਕਰ ਕੇ ਤੁਰ ਪਿਆ ਕਿ ਮੈਂ ਬਲਭਦ੍ਰ ਦੇ ਭਰਾ ਨੂੰ ਚੱਬ ਸੁਟਾਂਗਾ। ਕੰਸ ਨੇ ਉਸਨੂੰ ਹੱਸ ਕੇ ਕਿਹਾ-ਓਇ! ਸੁਣ, ਉਸਨੂੰ ਛਲ ਨਾਲ ਮਾਰ ਦੇਵੀਂ॥ ੧੫੯॥

ਸ੍ਵੈਯਾ॥ ਪ੍ਰਾਤ ਭਏ ਬਛਰੇ ਸੰਗ ਲੈ ਕਰ ਬੀਚ ਗਏ ਬਨ ਕੇ ਗਿਰਧਾਰੀ॥
ਫੇਰਿ ਗਏ ਜਮਨਾ ਤਟਿ ਪੈ ਬਛਰੇ ਜਲ ਸੁੱਧ ਅਚੈ ਨਹਿ ਖਾਰੀ॥
ਆਇ ਗਯੋ ਉਹ ਦੈਤ ਬਕਾਸੁਰ ਦੇਖਨ ਮਾਹਿ ਭਯਾਨਕ ਭਾਰੀ॥
ਲੀਲ ਲਏ ਸਭ ਹ੍ਵੈ ਬਗੁਲਾ ਫਿਰਿ ਛੋਰਿ ਗਏ ਹਰ ਜੋਰ ਗਜਾਰੀ॥ ੧੬੦॥

ਅਰਥ - ਜਦ ਦਿਨ ਦਾ ਚੜ੍ਹਾਅ ਹੋ ਗਿਆ ਤਾਂ ਕ੍ਰਿਸ਼ਨ ਜੀ ਵੱਛੇ ਲੈ ਕੇ ਜੰਗਲ ਵਿਚ ਚਲੇ ਗਏ ਵੱਛੇ ਖਾਰਾ ਪਾਣੀ ਨਹੀਂ ਪੀਂਦੇ ਇਸ ਲਈ ਫਿਰ ਜਮਨਾ ਦੇ ਕੰਢੇ ਵੱਛਿਆਂ ਨੂੰ ਲੈ ਗਏ। ਉਧਰੋਂ 'ਬਕਾਸੁਰ ਦੈਂਤ' ਆਇਆ ਜੋ ਦੇਖਣ ਵਿਚ ਵੱਡਾ ਡਰੌਣਾ ਹੈ ਦੈਂਤ ਨੇ ਬਗਲਾ ਬਣ ਕੇ ਸਭ ਨੂੰ ਨਿਗਲ ਲਿਆ ਹੈ, ਪਰ ਇਕ

ਜੋਰ ਗੁਜਾਰਨ ਵਾਲੇ ਕ੍ਰਿਸ਼ਨ ਜੀ ਉਸਦੇ ਨਿਗਲ ਤੋਂ ਬਚ ਗਏ ਹਨ।। ੧੬੦।।

**ਦੋਹਰਾ।। ਅਗਨਿ ਰੂਪ ਤਬ ਕ੍ਰਿਸਨ ਧਰ ਕੰਠਿ ਦਯੋ ਤਿਹ ਜਾਲ।।**
**ਗਹਿ ਸੁ ਮੁਕਤਿ ਠਾਨਤ ਭਯੋ ਉਗਲ ਡਰਿਯੋ ਤਤਕਾਲ।। ੧੬੧।।**

ਅਰਥ - ਕ੍ਰਿਸ਼ਨ ਜੀ ਨੇ 'ਬਕਾਸੁਰ' ਦੇ ਮੂੰਹ ਵਿਚ ਜਾਕੇ ਅੱਗ ਰੂਪ ਹੋਕੇ ਉਸਦਾ ਕੰਠ ਸਾੜ ਦਿੱਤਾ ਪਹਿਲਾਂ ਤਾਂ ਕ੍ਰਿਸ਼ਨ ਨੂੰ ਬਕਾਸੁਰ ਨੇ ਫੜ ਲਿਆ ਤੇ ਫਿਰ ਛੱਡ ਦਿੱਤਾ ਤੇ ਬਾਕੀ ਸਾਰਿਆਂ ਨੂੰ ਵੀ ਉਗਲ ਦਿੱਤਾ।। ੧੬੧।।

**ਸ੍ਵੈਯਾ।। ਚੋਟ ਕਰੀ ਉਨ ਜੋ ਇਹ ਪੈ ਇਨ ਤੋ ਬਲਿ ਕੈ ਉਹਿ ਚੋਚ ਗਹੀ ਹੈ।।**
**ਚੀਰ ਦਈ ਬਲ ਕੈ ਤਨ ਕੋ ਸਰਤਾ ਇਕ ਸ੍ਰਉਨਤ ਸਾਥ ਬਹੀ ਹੈ।।**
**ਅਉਰ ਕਹਾ ਉਪਮਾ ਤਿਹ ਕੀ ਸੁ ਕਹੀ ਜੁ ਕਛੂ ਮਨ ਮੱਧਿ ਲਹੀ ਹੈ।।**
**ਜੋਤ ਰਲੀ ਤਿਹ ਮੈ ਇਮ ਜਿਉ ਦਿਨ ਮੈ ਦੁਤ ਦੀਪ ਸਮਾਇ ਰਹੀ ਹੈ।। ੧੬੨।।**

ਅਰਥ - ਉਸ 'ਬਕਾਸੁਰ' ਨੇ ਇਨ੍ਹਾਂ ਉਤੇ ਚੋਟ ਕੀਤੀ, ਤਾਂ ਇਨ੍ਹਾਂ ਨੇ ਉਹਦੀ ਚੁੰਝ ਫੜ ਲਈ। ਜੋਰ ਲਾਕੇ ਉਸਦੇ ਸਰੀਰ ਨੂੰ ਚੀਰ ਦਿੱਤਾ, ਤਾਂ ਝਟ ਹੀ ਇਕ ਲਹੂ ਦੀ ਨਦੀ ਵਗ ਤੁਰੀ। ਉਸਦੀ ਹੋਰ ਉਪਮਾ ਕਹਿੰਦਾ ਹਾਂ, ਅਤੇ ਜੋ ਆਪਣੇ ਮਨ ਵਿਚ ਜਾਣੀ ਹੈ, ਉਹ ਕਹਿ ਦਿੱਤੀ ਹੈ। ਜਿਸ ਤਰ੍ਹਾਂ ਦੀਵੇ ਦਾ ਚਾਨਣ ਦਿਨ ਦੇ ਚਾਨਣ ਵਿਚ ਸਮਾਂ ਜਾਂਦਾ ਹੈ। ਠੀਕ ਉਸੇ ਤਰ੍ਹਾਂ ਦੈਂਤ ਦੀ ਆਤਮਾ ਕ੍ਰਿਸ਼ਨ ਦੀ ਆਤਮਾ ਵਿਚ ਅਭੇਦ ਹੋ ਗਈ।। ੧੬੨।।

**ਕਬਿਤੁ।। ਜਬੈ ਦੈਤ ਆਯੋ ਮਹਾ ਮੁਖਿ ਚਵਰਾਯੋ**
**ਜਬ ਜਾਨਿ ਹਰਿ ਪਾਯੋ ਮਨ ਕੀਨੋ ਵਾ ਕੇ ਨਾਸ ਕੋ।।**
**ਸਿੰਧ ਸੁਤਾ ਪਤਿ ਨੈ ਉਖਾਰ ਡਾਰੀ ਚੋਚ ਵਾ ਕੀ**
**ਬਲੀ ਮਾਰ ਡਾਰਯੋ ਮਹਾਂ ਬਲੀ ਨਾਮ ਜਾਸ ਕੋ।।**
**ਭੂਮਿ ਗਿਰ ਪਰਯੋ ਹ੍ਵੈ ਦੁ ਟੂਕ ਮਹਾ ਮੁਖਿ ਵਾ ਕੋ**
**ਤਾ ਕੀ ਛਬਿ ਕਹਿਬੇ ਕੋ ਭਯੋ ਮਨ ਦਾਸ ਕੋ।।**
**ਖੇਲਬੇ ਕੇ ਰਾਜ ਬਨ ਬੀਚ ਗਏ ਬਾਲਕ ਜਿਉ**
**ਲੈ ਕੈ ਕਰ ਮੱਧਿ ਚੀਰ ਡਾਰੈਂ ਲਾਂਬੇ ਘਾਸ ਕੋ।। ੧੬੩।।**

ਪਦ ਅਰਥ - ਸਿੰਧ ਸੁਤਾ ਪਤਿ = ਸਮੁੰਦਰ ਦੀ ਲੜਕੀ ਲਛਮੀ ਦਾ ਪਤੀ, ਭਾਵ ਵਿਸਨੂੰ।।

ਅਰਥ – ਜਦੋਂ 'ਬਕਾਸੁਰ' ਨਾਮ ਦਾ ਦੈਂਤ ਆਯਾ, ਅਤੇ ਉਸਨੇ ਆਪਣਾ ਮੂੰਹ ਬਹੁਤ ਚੌੜਾ ਕਰ ਲਿਆ। ਜਦ ਕ੍ਰਿਸ਼ਨ ਜੀ ਨੇ ਉਸਨੂੰ ਦੈਂਤ ਮਲੂਮ ਕਰ ਲਿਆ ਤਾਂ ਉਸ ਦਾ ਨਾਸ ਕਰਨ ਵਾਲਾ ਸੋਚ ਕੇ ਉਸਦੀ ਚੁੰਝ ਪੁੱਟ ਸੁਟੀ। ਉਸਨੇ ਬਲਵਾਨ ਦੈਂਤ ਨੂੰ ਮਾਰ ਸੁੱਟਿਆ, ਜਿਸਦਾ ਨਾਮ ਹੀ ਮਹਾਂ ਬਲੀ ਹੈ। ਉਸਦਾ ਮੂੰਹ ਇਸ ਤਰ੍ਹਾਂ ਟੋਟੇ ਹੋਕੇ ਧਰਤੀ ਉੱਤੇ ਡਿੱਗ ਪਿਆ, ਦਾਸ ਦਾ ਮਨ ਉਸਦੀ ਉਪਮਾ ਕਹਿਣ ਨੂੰ ਤਿਆਰ ਹੋਇਆ ਹੈ। ਜਿਵੇਂ ਬਾਲਕ ਬਨ ਵਿਚ ਜਾਕੇ, ਖੇਡਣ ਦੇ ਵਾਸਤੇ, ਲੰਬੇ ਲੰਬੇ ਘਾਹ ਨੂੰ ਹੱਥ ਵਿੱਚ ਲੈਕੇ ਚੀਰ ਸੁੱਟਦੇ ਹਨ।। ੧੬੩।।

## ਇਤਿ ਬਕਾਸੁਰ ਦੈਤ ਬਧਹਿ।।

– – – –

ਸ੍ਵੈਯਾ।। ਸੰਗ ਲਏ ਬਛੁਰੇ ਅਰੁ ਗੋਪ ਸੁ ਸਾਂਝਿ ਪਰੀ ਹਰਿ ਡੇਰਨ ਆਏ।।
ਹੋਇ ਪ੍ਰਸੰਨਿ ਮਹਾਂ ਮਨ ਮੈ ਮਨ ਭਾਵਤ ਗੀਤ ਸਭੋ ਮਿਲ ਗਾਏ।।
ਤਾ ਛਬਿ ਕੋ ਜਸੁ ਉੱਚ ਮਹਾ ਕਬਿ ਨੈ ਮੁਖਿ ਤੇ ਇਹ ਭਾਤਿ ਬਨਾਏ।।
ਦੇਵਨ ਦੇਵ ਹਨਜੇ ਧਰ ਪੈ ਛਲਿ ਕੈ ਤਰ ਅਉਰਨ ਕੋ ਜੁ ਸੁਨਾਏ।। ੧੬੪।।

ਅਰਥ – ਵੱਛੇ ਅਤੇ ਗੁਆਲ-ਪੁੱਤ੍ਰਾਂ ਨੂੰ ਨਾਲ ਲੈਕੇ ਤ੍ਰਿਕਾਲਾਂ ਵੇਲੇ ਕ੍ਰਿਸ਼ਨ ਜੀ ਘਰਾਂ ਨੂੰ ਮੁੜ ਆਏ। ਮਨ ਵਿਚ ਵੱਡੇ ਪ੍ਰਸੰਨ ਹੋਕੇ, ਸਾਰਿਆਂ ਨੇ ਮਿਲਕੇ ਮਨ ਭਾਉਂਦੇ ਗੀਤ ਗਾਏ। ਉਸ ਸਮੇਂ ਦੀ ਸੁੰਦਰਤਾ ਨੂੰ ਕਵੀ ਨੇ ਇਸ ਤਰ੍ਹਾਂ ਮੂੰਹ ਤੋਂ ਬਿਆਨ ਕੀਤਾ ਹੈ ਮਾਨੋਂ ਦੇਵਤਿਆਂ ਨੇ ਛਲ ਕਰ ਕੇ ਦੈਂਤ ਨੂੰ ਮਾਰ ਭੀ ਦਿੱਤਾ ਹੈ ਤੇ ਸਭ ਨੂੰ ਸੁਣਾ ਭੀ ਦਿੱਤਾ ਹੈ।। ੧੬੪।।

## ਕਾਨ ਜੂ ਬਾਚ ਗੋਪਨ ਪ੍ਰਤਿ।।

ਸ੍ਵੈਯਾ।। ਫੇਰਿ ਕਹੀ ਇਹ ਗੋਪਨ ਕਉ ਫੁਨ ਪ੍ਰਾਤ ਭਏ ਸਭ ਹੀ ਮਿਲਿ ਜਾਵੈਂ।।
ਅੰਨੁ ਅਚੌਂ ਅਪਨੇ ਗ੍ਰਿਹ ਮੋ ਜਿਨ ਮੱਧਿ ਮਹਾ ਬਨ ਕੇ ਮਿਲਿ ਖਾਵੈਂ।।
ਬੀਚ ਤਰੈ ਹਮ ਪੈ ਜਮਨਾ ਮਨ ਭਾਵਤ ਗੀਤ ਸਭੈ ਮਿਲ ਗਾਵੈਂ।।
ਨਾਚਹਿਗੇ ਅਰੁ ਕੂਦਹਿਗੇ ਗਹਿ ਕੈ ਕਰ ਮੈ ਮੁਰਲੀ ਸੁ ਬਜਾਵੈਂ।। ੧੬੫।।

ਅਰਥ – ਮੁੜਕੇ ਸ੍ਰੀ ਕ੍ਰਿਸ਼ਨ ਜੀ ਨੇ ਗੁਆਲ ਪੁੱਤ੍ਰਾਂ ਨੂੰ ਇਹ ਗੱਲ ਕਹੀ, ਕਿ ਫੇਰ ਸਵੇਰਾ ਹੁੰਦੇ ਸਾਰ ਹੀ ਸਾਰੇ ਕੱਠੇ ਹੋ ਜਾਈਏ। ਆਪਣੇ ਘਰ ਵਿਚ ਕਿਸੇ ਨੇ ਭੀ ਰੋਟੀ ਨਹੀਂ ਖਾਣੀ, ਘਣੇ ਜੰਗਲ ਵਿੱਚ ਜਾ ਕੇ ਕੱਠੇ ਰਲ ਕੇ ਖਾਵਾਂਗੇ। ਫੇਰ ਜਮੁਨਾ ਦੇ ਵਿਚ ਤਾਰੀਆਂ ਲਾਵਾਂਗੇ ਰਲ-ਮਿਲਕੇ ਮਨ-ਭਾਉਂਦੇ ਗੀਤ ਗਾਵਾਂਗੇ। ਨੱਚਾਂਗੇ, ਕੁੱਦਾਂਗੇ ਅਤੇ ਮੁਰਲੀ ਹੱਥ ਵਿਚ ਲੈਕੇ ਵਜਾਵਾਂਗੇ।। ੧੬੫।।

**********************************************************************

ਸ੍ਵੈਯਾ।। ਮਾਨ ਲਯੋ ਸਭ ਨੇ ਵਹ ਗੋਪਨ ਪ੍ਰਾਤ ਭਈ ਜਬ ਰੈਨ ਬਿਹਾਨੀ।।
ਕਾਨ੍ਹ ਬਜਾਇ ਉਠਿਓ ਮੁਰਲੀ ਸਭ ਜਾਗ ਉਠੇ ਤਬ ਗਾਇ ਛਿਰਾਨੀ।।
ਏਕ ਬਜਾਵਤ ਹੈ ਦ੍ਰੁਮ ਪਾਤ ਕਿਧੋ ਉਪਮਾ ਕਬਿ ਸਿਆਮ ਪਿਰਾਨੀ।।
ਕਉਤਕ ਦੇਖਿ ਮਹਾ ਇਨ ਕੋ ਪੁਰਹੂਤ ਬਧੂ ਸੁਰ ਲੋਕ ਖਿਸਾਨੀ।। ੧੬੬।।

ਜੋ ਕੁਝ ਕਾਨ੍ਹ ਨੇ ਕਿਹਾ ਉਹ ਸਭ ਗੁਆਲ-ਪੁੱਤ੍ਰਾਂ ਨੇ ਮੰਨ ਲਿਆ, ਅਤੇ ਜਦ ਰਾਤ ਬੀਤ ਗਈ ਤੇ ਸਵੇਰਾ ਹੋ ਗਿਆ ਤਦ ਕ੍ਰਿਸ਼ਨ ਨੇ ਮੁਰਲੀ ਵਜਾਈ ਜਿਸਦੀ ਤਾਨ ਤੇ ਮਸਤ ਹੋ ਕੇ ਗੁਆਲ ਬਾਲ ਬ੍ਰਿਛਾਂ ਦੇ ਪੱਤਰਾਂ ਦੀਆਂ ਪੀਪਣੀਆਂ ਬਣਾ ਕੇ ਵਜਾਂਦੇ ਹਨ। ਉਨ੍ਹਾਂ ਦੀ ਉਪਮਾ ਸਯਾਮ ਕਵਿ ਜੀ ਨੇ ਇਸ ਤਰ੍ਹਾਂ ਦੀ ਪਛਾਣੀ ਹੈ। ਕਿ ਮਾਨੋਂ ਇਨ੍ਹਾਂ ਦੇ ਮਹਾਨ ਕੌਤਕ ਵੇਖਕੇ ਇੰਦ੍ਰ ਦੀ ਇਸਤ੍ਰੀ ਸਚੀ ਸੁਰਗ ਵਿਚ ਸਰਮਿੰਦੀ ਹੋ ਰਹੀ ਹੈ।। ੧੬੬।।

ਗੇਰੀ ਕੇ ਚਿਤ੍ਰ ਲਗਾਇ ਤਨੈ ਸਿਰ ਪੰਖ ਧਰਯੋ ਭਗਵਾਨ ਕਲਾਪੀ।।
ਲਾਇ ਤਨੈ ਹਰਿ ਤਾ ਮੁਰਲੀ ਮੁਖਿ ਲੋਕ ਭਯੋ ਜਿਹ ਕੋ ਸਭ ਜਾਪੀ।।
ਫੂਲ ਗੁਛੇ ਸਿਰ ਖੋਸ ਲਏ ਤਰ ਰੂਖ ਖਰੋ ਧਰਨੀ ਜਿਨ ਥਾਪੀ।।
ਖੇਲ ਦਿਖਾਵਤ ਹੈ ਜਗ ਕੌ ਅਰੁ ਕੋਊ ਨਹੀ ਹੁਇ ਆਪ ਹੀ ਆਪੀ।। ੧੬੭।।

ਪਦ ਅਰਥ - ਕਲਾਪੀ = ੧ ਮੋਰ। ੨ ਚਤੁਰ। ੩ ਝੁੰਡ ਵਿਚ ਰਹਿਣ ਵਾਲਾ।। ਧਰਨੀ ਜਿਨ ਥਾਪੀ = ਜਿਸਨੇ ਧਰਤੀ ਟਿਕਾਈ ਹੋਈ ਹੈ ਭਾਵ ਸ਼ੇਸਨਾਗ ਦਾ ਅਵਤਾਰ ਬਲਿਰਾਮ।।

ਅਰਥ - ਕ੍ਰਿਸ਼ਨ ਨੇ ਮੋਰ ਦਾ ਖੰਭ ਸਿਰ ਤੇ ਲਾਇਆ ਹੋਇਆ ਹੈ ਤੇ ਮੱਥੇ ਤੇ ਸਭਨਾਂ ਨੇ ਗੇਰੀ ਦੇ ਟਿੱਕੇ ਲਾਏ ਹੋਏ ਹਨ। ਉਸ ਕ੍ਰਿਸ਼ਨ ਦੇ ਮੂੰਹ ਨਾਲ ਮੁਰਲੀ ਲਾਈ ਹੋਈ ਹੈ, ਜਿਸ ਨੂੰ ਸਾਰੇ ਲੋਕ ਜਪਦੇ ਹਨ। ਜਿਸ ਨੇ ਧਰਤੀ ਸਥਿਰ ਰਖੀ ਹੋਈ ਹੈ, ਉਸ ਸ਼ੇਸਨਾਗ ਦੇ ਅਵਤਾਰ ਬਲਿਰਾਮ ਨੇ ਸਿਰ ਵਿਚ ਫੁੱਲਾਂ ਦੇ ਗੁੱਛੇ ਟੁੰਗ ਲਏ ਹਨ, ਅਤੇ ਕ੍ਰਿਸ਼ਨ ਦੇ ਕੋਲ ਬ੍ਰਿਛ ਦੇ ਹੇਠਾਂ ਖੜਾ ਹੋਇਆ ਹੈ। ਇਸ ਤਰ੍ਹਾਂ ਨਾਲ ਜਗਤ ਨੂੰ ਖੇਡਾਂ ਵਿਖਾਉਂਦਾ ਹੈ, ਜਿਸ ਦੇ ਸਮਾਨ ਜਗਤ ਵਿਚ ਹੋਰ ਕੋਈ ਨਹੀਂ ਹੋਇਆ, ਆਪਣੇ ਵਰਗਾ ਆਪ ਹੀ ਹੈ।। ੧੬੭।।

## ਕੰਸ ਬਾਚ ਮੰਤ੍ਰੀਅਨ ਸੋਂ।।

ਦੋਹਰਾ।। ਜਉ ਬਕ ਲੈ ਹਰਿ ਜੀ ਹਨਯੋ ਕੰਸ ਸੁਨਯੋ ਤਬ ਸ੍ਰਉਨ।।
ਕਰਿ ਇਕਤ੍ਰ ਮੰਤ੍ਰਹਿ ਕਹਯੋ ਤਹਾ ਭੇਜੀਯੈ ਕਉਨ ।। ੧੬੮।।

ਅਰਥ - ਜਦ 'ਬਕ' ਦੈਂਤ ਨੂੰ ਕ੍ਰਿਸ਼ਨ ਜੀ ਨੇ ਮਾਰ ਲਿਆ, ਅਤੇ ਕੰਸ ਨੇ ਉਸਦਾ ਮਰਣਾ

ਕੰਨੀਂ ਸੁਣ ਲਿਆ, ਤਦ ਉਸਨੇ ਆਪਣੇ ਸਾਰੇ ਵਜੀਰਾਂ ਨੂੰ ਕੱਠਿਆਂ ਕਰਕੇ ਕਿਹਾ - "ਦੱਸੋ, ਉਥੇ ਕਿਸਨੂੰ ਭੇਜਣਾ ਚਾਹੀਦਾ ਹੈ?" ॥ ੧੬੮॥

## ਮੰਤ੍ਰੀ ਬਾਚ ਕੰਸ ਪ੍ਰਤਿ॥

ਸ੍ਵੈਯਾ॥ ਬੈਠ ਬਿਚਾਰ ਕਰਯੋ ਨ੍ਰਿਪ ਮੰਤ੍ਰਨਿ ਦੈਤ ਅਘਾਸੁਰ ਕੋ ਕਹੁ ਜਾਵੈ॥
ਮਾਰਗ ਰੋਕ ਰਹੈ ਤਿਨ ਕੋ ਧਰ ਪੰਨਗ ਰੂਪ ਮਹਾਂ ਮੁਖ ਬਾਵੈ॥
ਆਇ ਪਰੈ ਹਰਿ ਜੀ ਜਬ ਹੀ ਤਬ ਹੀ ਸਭ ਗ੍ਵਾਰ ਸਨੈ ਚਬ ਜਾਵੈ॥
ਆਇ ਹੈ ਖਾਇ ਤਿਨੈ ਸੁਨਿ ਕੰਸ ਕਿ ਨਾਤਰ ਆਪਨੋ ਜੀਉ ਗਵਾਵੈ॥੧੬੯॥

ਅਰਥ - ਵਜੀਰਾਂ ਨੇ ਬੈਠਕੇ ਵਿਚਾਰ ਕੀਤਾ, ਅਤੇ ਰਾਜੇ ਨੂੰ ਕਿਹਾ - "ਅਘਾਸੁਰ ਦੈਂਤ ਨੂੰ ਕਹੋ ਗੋਕਲ ਵਿਚ ਚਲਾ ਜਾਵੇ।"ਅਤੇ - ਸੱਪ ਦਾ ਰੂਪ ਧਾਰਕੇ, ਉਸਦੇ ਰਾਹ ਨੂੰ ਰੋਕ ਲਵੇ ਅਤੇ ਮੂੰਹ ਨੂੰ ਵੱਡਾ ਖੁੱਲ੍ਹਾ ਕਰ ਲਵੇ। ਜਦੋਂ ਹੀ ਕ੍ਰਿਸ਼ਨ ਉਸਦੇ ਮੂੰਹ ਵਿਚ ਚਲਾ ਜਾਵੇ ਤਦੋਂ ਹੀ ਗੁਆਲ-ਬਾਲਾਂ ਸਣੇ ਸਾਰਿਆਂ ਨੂੰ ਹੀ ਚੱਬ ਜਾਵੇ। ਹੇ ਕੰਸ! ਸੁਣੋ, ਉਹ ਉਸਨੂੰ ਖਾਕੇ ਆਵੇਗਾ, ਜੇ ਨਾ ਮਾਰ ਸਕੇਗਾ, ਤਾਂ ਆਪਣੀ ਜਾਨ ਗਵਾਕੇ ਆਵੇਗਾ॥ ੧੬੯॥

## ਅਥ ਅਘਾਸੁਰ ਦੈਤ ਆਗਮਨ॥

ਸ੍ਵੈਯਾ॥ ਜਾਹਿ ਕਹਜੋ ਅਘ ਕੰਸਿ ਗਯੋ ਤਹ ਪੰਨਗ ਰੂਪ ਮਹਾ ਧਰ ਆਯੋ॥
ਭ੍ਰਾਤ ਹਨਯੋ ਭਗਨੀ ਸੁਨਿ ਕੈ ਬਧ ਕੈ ਮਨ ਕ੍ਰੁੱਧ ਤਹਾਂ ਕਹੁ ਧਾਯੋ॥
ਬੈਠਿ ਰਹਯੋ ਤਿਨ ਕੈ ਮਗ ਮੈ ਹਰਿ ਕੇ ਬਧ ਕਾਜ ਮਹਾਂ ਮੁਖ ਬਾਯੋ॥
ਦੇਖਤ ਤਾਹਿ ਸਭੈ ਬ੍ਰਿਜ ਬਾਲਕ ਖੇਲ ਕਹਾ ਮਨ ਮੈ ਲਖਿ ਪਾਯੋ॥੧੭੦॥

ਅਰਥ - ਕੰਸ ਨੇ ' ਅਘ' ਨਾਮ ਵਾਲੇ ਦੈਂਤ ਨੂੰ ਕਿਹਾ- ਕਿ ਵੱਡੇ ਭਾਰੇ ਸੱਪ ਦਾ ਰੂਪ ਧਾਰਨ ਕਰਕੇ ਗੋਕਲ ਵਿਚ ਚਲਾ ਜਾਹ। ਭਰਾ ਬਕ ਅਥਵਾ ਬਕਾਸੁਰ ਤੇ ਭੈਣ ਬਕੀ ਭਾਵ ਪੂਤਨਾ ਨੂੰ ਜਿਸਨੇ ਮਾਰ ਦਿੱਤਾ ਹੈ,ਉਸਦੇ ਮਾਰ ਸੁੱਟਣ ਦਾ ਹੁਕਮ ਰਾਜੇ ਦੇ ਮੂੰਹੋਂ ਸੁਣਕੇ, ਮਨ ਵਿਚ ਕ੍ਰੋਧ ਧਾਰਕੇ ਉਥੋਂ ਭੱਜ ਕੇ ਆਯਾ ਹੈ। ਉਨ੍ਹਾਂ ਦੇ ਰਾਹ ਵਿਚ ਬੈਠ ਰਿਹਾ, ਅਤੇ ਕ੍ਰਿਸ਼ਨ ਦੇ ਮਾਰਣ ਦੇ ਵਾਸਤੇ, ਉਸਨੇ ਆਪਣੇ ਮੂੰਹ ਨੂੰ ਵੱਡਾ ਪਸਾਰ ਲਿਆ ਹੈ। ਉਸਨੂੰ ਵੇਖਦਿਆਂ ਹੀ ਸਾਰੇ ਬ੍ਰਿਜ ਦੇ ਬਾਲਾਂ ਨੇ ਖੇਡਦਿਆਂ ਹੋਇਆਂ ਆਪਣੇ ਆਪਣੇ ਮਨ ਵਿਚ ਇਹ ਵਿਚਾਰ ਕਰਕੇ ਜਾਣ ਲਿਆ ਹੈ॥ ੧੭੦॥

## ਸਭ ਗੋਪਨ ਬਾਚ ਆਪਸਿ ਮੈ॥

ਸ੍ਵੈਯਾ॥ ਕੋਊ ਕਹੈ ਗਿਰ ਮੱਧਿ ਗੁਫਾ ਇਹ ਕੋਊ ਇਕੱਤ੍ਰ ਕਹੈ ਅੰਧਿਆਰੋ॥

+++++++++++++++++++++++++++++++++++++++++++++++++++++++

ਬਾਲਕ ਕੋਊ ਕਹੈ ਇਹ ਰਾਛਸ ਕੋਊ ਕਹੈ ਇਹ ਪੰਨਗ ਭਾਰੋ।।
ਜਾਹਿ ਕਹੈ ਇਕ ਨਾਹਿ ਕਹੈ ਇਕ ਬਿਓਤ ਇਹੀ ਮਨ ਮੈ ਤਿਨ ਧਾਰੋ।।
ਏਕ ਕਹੈ ਚਲੋ ਭਉ ਨ ਕਛੂ ਸੁ ਬਚਾਵ ਕਰੈ ਘਨਿ ਸ਼ਜਾਮ ਹਮਾਰੋ।।੧੭੧।।

ਅਰਥ - ਇਕ ਗੁਆਲ ਨੇ ਕਿਹਾ - ਇਹ ਪਹਾੜ ਦੇ ਵਿਚਾਲੇ ਗੁਫਾ ਬਣੀ ਹੋਈ ਹੈ ਦੂਜੇ ਨੇ ਕਿਹਾ - 'ਇਹ ਹਨੇਰਾ ਕੱਠਾ ਹੋ ਰਿਹਾ ਹੈ, ਜੋ ਰਾਤ ਦੇ ਸਮੇਂ ਸਾਰੇ ਜਗਤ ਵਿਚ ਖਿੱਲਰ ਜਾਂਦਾ ਹੈ। ਕਿਸੇ ਬਾਲਕ ਨੇ ਕਿਹਾ 'ਇਹ ਰਾਖਸ਼ ਹੈ' ਅਤੇ ਕਿਸੇ ਨੇ ਕਿਹਾ 'ਇਹ ਕੋਈ ਵੱਡਾ ਭਾਰਾ ਸੱਪ ਹੈ'। ਇਕ ਬਾਲ ਦੂਜੇ ਨੂੰ ਕਹਿੰਦਾ ਹੈ - 'ਇਸਦੇ ਅੰਦਰ ਚਲਾ ਜਾਹੁ' ਦੂਜਾ ਕਹਿੰਦਾ ਹੈ - 'ਨਾ ਜਾਵੀਂ' ਇਹੋ ਹੀ ਵਿਚਾਰ ਉਨ੍ਹਾਂ ਨੇ ਮਨ ਵਿਚ ਧਾਰਿਆ ਹੋਇਆ ਹੈ। ਇਕ ਨੇ ਕਿਹਾ - 'ਸਾਰੇ ਜਣੇ ਚਲੋ, ਕੋਈ ਡਰ ਨਹੀਂ ਹੈ, ਕਿਉਂਕਿ ਉਹ ਘਨਸ਼ਿਜਾਮ ਆਪੇ ਹੀ ਸਾਡੀ ਰਖਿਆ ਕਰੇਗਾ।। ੧੭੧।।

ਹੇਰ ਹਰੈ ਤਿੱਹ ਮੱਧਿ ਧਸੇ ਮੁਖ ਨਾ ਉਨ ਰਾਛਸ ਮੀਚ ਲਯੋ ਹੈ।।
ਸਯਾਮ ਜੂ ਆਵੈ ਜਬੈ ਮਮ ਮੀਟ ਹੋ ਬਿਓਤ ਇਹੀ ਮਨ ਮੱਧਿ ਕਯੋ ਹੈ।।
ਕਾਨ੍ਹ ਗਏ ਤਬ ਮੀਟ ਲਯੋ ਮੁਖ ਦੇਵਨ ਤੋ ਹਹਕਾਰ ਭਯੋ ਹੈ।।
ਜੀਵਨ ਮੂਰ ਹੁਤੀ ਹਮਰੀ ਅਬ ਸੋਊ ਅਘਾਸੁਰ ਚਾਬ ਗਯੋ ਹੈ।।੧੭੨।।

ਅਰਥ - ਕ੍ਰਿਸ਼ਨ ਦੇ ਵੇਖਦੇ ਹੀ ਸਾਰੇ ਬਾਲਕ ਉਸਦੇ ਮੂੰਹ ਵਿਚ ਵੜ ਗਏ ਹਨ, ਤਾਂ ਵੀ ਉਸਨੇ ਮੂੰਹ ਨਾ ਮੀਟਿਆ ਕਿਉਂਕਿ ਉਸਨੇ ਮਨ ਵਿਚ ਸੋਚਿਆ ਹੋਇਆ ਸੀ ਕਿ ਜਦੋਂ ਕ੍ਰਿਸ਼ਨ ਮੂੰਹ ਵਿਚ ਵੜ ਜਾਵੇਗਾ ਉਦੋਂ ਹੀ ਮੂੰਹ ਮੀਟੇਗਾ ਜਦ ਕ੍ਰਿਸ਼ਨ ਜੀ ਉਸਦੇ ਮੂੰਹ ਵਿਚ ਚਲੇ ਗਏ, ਤਦ ਉਸਨੇ ਮੂੰਹ ਮੀਟ ਲਿਆ, ਏਹ ਵੇਖਕੇ ਦੇਵਤਿਆਂ ਵਿਚ ਹਾਹਾਕਾਰ ਹੋਣ ਲੱਗ ਪਿਆ। ਦੇਵਤੇ ਆਪੋ ਵਿਚ ਕਹਿੰਦੇ ਹਨ ਸਾਡੀ ਜੀਵਨ ਬੂਟੀ ਕ੍ਰਿਸ਼ਨ ਦੀ ਦੇਹ ਸੀ, ਅਘਾਸੁਰ ਦੈਂਤ ਉਸਨੂੰ ਹੁਣੇ ਹੀ ਖਾ ਗਿਆ ਹੈ।। ੧੭੨।।

ਸ੍ਵੈਯਾ।। ਦੇਹਿ ਬਢਾਇ ਬਡੋ ਹਰਿ ਜੀ ਮੁਖ ਰੋਕ ਲਯੋ ਉਹ ਰਾਛਸ ਹੀ ਕੋ।।
ਰੋਕ ਲਏ ਸਭ ਹੀ ਕਰਿ ਕੈ ਬਲ ਸਾਸਿ ਬਢਯੋ ਤਬ ਹੀ ਉਹ ਜੀ ਕੋ।।
ਕਾਨ੍ਹ ਬਿਦਾਰ ਦਯੋ ਤਿਹ ਕੋ ਸਿਰ ਪ੍ਰਾਨ ਭਯੋ ਬਿਨ ਭ੍ਰਾਤ ਬਕੀ ਕੋ।।
ਗੂਦ ਪਰਯੋ ਤਿਹ ਕੋ ਇਮ ਜਿਉ ਸਵਦਾਗਰ ਕੋ ਟੂਟ ਗਯੋ ਮਟ ਘੀ ਕੋ।।੧੭੩।।

ਅਰਥ - ਕ੍ਰਿਸ਼ਨ ਜੀ ਨੇ ਦੇਹੀ ਵਧਾ ਕੇ ਉਸ ਰਾਖਸ ਦੇ ਮੂੰਹ ਨੂੰ ਰੋਕ ਲਿਆ। ਜਦ ਕ੍ਰਿਸਨ ਜੀ ਨੇ ਅਪਣਾ ਬਲ ਕਰਕੇ ਉਸਦੇ ਸਾਰੇ ਸੁਾਸ ਰੋਕ ਲਏ, ਤਦ ਉਸਦੇ ਜੀਅ ਵਿਚ ਸਾਹ ਕਾਹਲੇ ਹੋ ਗਏ। ਕ੍ਰਿਸ਼ਨ ਨੇ ਉਸਦਾ ਸਿਰ ਫੋੜ ਦਿੱਤਾ, ਪੂਤਨਾਂ ਦੇ ਭਰਾ ਅਘਾਸੁਰ ਦੀ ਦੇਹ ਪ੍ਰਾਣਾਂ ਤੋਂ

ਹੀਣੀ ਹੋ ਗਈ। ਉਸਦੇ ਸਿਰ ਵਿਚੋਂ ਨਿਕਲੀ ਮਿੱਝ ਧਰਤੀ ਤੇ ਇੰਝ ਖਿਲਰ ਗਈ ਜਿਵੇਂ, ਸੁਦਾਗਰ ਦਾ ਘੜਾ ਟੁੱਟ ਕੇ ਘਿਉ ਡੁੱਲ੍ਹਾ ਪਿਆ ਹੋਵੇ।। ੧੭੩।।

**ਰਾਹ ਭਯੋ ਤਬ ਹੀ ਨਿਕਸੇ ਹਰਿ ਗ੍ਵਾਰ ਸਭੇ ਨਿਕਸੇ ਤਿਹ ਨਾਰੇ।।**
**ਦੇਵ ਤਬੈ ਹਰਿਖੇ ਮਨ ਮੈ ਪਿਖ ਕਾਨ੍ਹ ਬਚਯੋ ਹਰਿ ਪੰਨਗ ਭਾਰੇ।।**
**ਗਾਵਤ ਗੀਤ ਸਭੈ ਗਨ ਗੰਧ੍ਰਬ ਬ੍ਰਹਮ ਸਭੋ ਮੁਖ ਬੇਦ ਉਚਾਰੇ।।**
**ਆਨੰਦ ਸਯਾਮ ਭਯੋ ਮਨ ਮੈ ਨਗ ਰੱਛਕ ਜੀਤ ਚਲੇ ਘਰ ਭਾਰੇ।। ੧੭੪।।**

ਪਦ ਅਰਥ - ਨਗ = ਨਾਗ, ਸਰਪ।। ਰੱਛਕ = ਦੈਂਤ, ਅਸੁਰ।।

ਅਰਥ - ਜਦ ਰਾਹ ਹੋ ਗਿਆ, ਤਦੋਂ ਹੀ ਕ੍ਰਿਸ਼ਨ ਜੀ ਬਾਹਰ ਨਿਕਲ ਆਏ ਅਤੇ ਉਨ੍ਹਾਂ ਦੇ ਨਾਲ ਹੀ ਗੁਆਲ ਬਾਲ ਨਿਕਲ ਆਏ। ਉਸ ਵੇਲੇ ਸਾਰੇ ਦੇਵਤੇ ਮਨ ਵਿਚ ਪ੍ਰਸੰਨ ਹੋਏ, ਜਦੋਂ ਉਨ੍ਹਾਂ ਨੇ ਭਾਰੇ ਸੱਪ ਦੇ ਖਾਧੇ ਹੋਏ ਕ੍ਰਿਸਨ ਨੂੰ ਬਚਿਆ ਹੋਯਾ ਵੇਖ ਲਿਆ। ਸਾਰੇ ਗਨ ਗੰਧ੍ਰਬ ਮਿਲਕੇ ਗੁਣਾਂ ਦੇ ਗੀਤ ਗਾਉਣ ਲੱਗੇ, ਅਤੇ ਬ੍ਰਹਮਾਂ ਨੇ ਮੂੰਹੋਂ ਵੇਦ ਪੜ੍ਹਕੇ ਸਭਨਾਂ ਨੂੰ ਸੁਣਾਏ ਹਨ। ਕ੍ਰਿਸ਼ਨ ਦੇ ਮਨ ਵਿਚ ਖੁਸ਼ੀ ਹੋਈ, ਕਿਉਂਕਿ ਵੱਡੇ ਸੱਪ ਰੂਪ ਰਾਖਸ਼ ਨੂੰ ਜਿੱਤ ਕੇ ਘਰ ਨੂੰ ਚੱਲਿਆ ਹੈ।। ੧੭੪।।

**ਸ੍ਵੈਯਾ।। ਕਾਨ੍ਹ ਕਢਯੋ ਸਿਰਿ ਕੇ ਮਗ ਹ੍ਵੈ ਨ ਕਢਯੋ ਮੁਖ ਕੇ ਮਗ ਜੋੜ ਅੜੀ ਕੇ।।**
**ਸ੍ਰਉਨ ਭਰਯੋ ਇਮ ਠਾਢਿ ਭਯੋ ਪਹਰੇ ਪਟ ਜਿਉ ਮੁਨਿ ਸ੍ਰਿੰਗ ਮੜੀ ਕੇ।।**
**ਏਕ ਕਹੀ ਇਹ ਕੀ ਉਪਮਾ ਫੁਨ ਅਉ ਕਬਿ ਕੇ ਮਨ ਮੱਧਿ ਬੜੀ ਕੇ।।**
**ਢੋਅਤਿ ਈਟ ਗੁਆਰ ਸਨੈ ਹਰਿ ਦਉਰੁ ਚੜੇ ਜਨ ਸੀਸ ਗੜੀ ਕੇ।। ੧੭੫।।**

ਅਰਥ - ਸ੍ਰੀ ਕ੍ਰਿਸ਼ਨ ਜੀ ਅੜੀ ਜੋੜ ਕੇ ਵੀ ਉਸਦੇ ਮੂੰਹ ਰਾਹੀਂ ਬਾਹਰ ਨਹੀਂ ਨਿਕਲੇ ਸਗੋਂ ਸਿਰ ਦੇ ਰਾਹੀਂ ਬਾਹਰ ਨਿਕਲੇ ਸਨ। ਲਹੂ ਦਾ ਲਿਬੜਿਆ ਹੋਇਆ ਇਸ ਤਰ੍ਹਾਂ ਬਾਹਰ ਆ ਕੇ ਖੜਾ ਹੋ ਗਿਆ ਹੈ, ਜਿਵੇਂ ਸ੍ਰਿੰਗਮੜੀ* ਦੇ ਉਤੇ ਮੁਨੀ ਕਪੜੇ ਪਾਕੇ ਖੜਾ ਹੁੰਦਾ ਹੈ। ਇਕ ਤਾਂ ਉਪਮਾਂ ਏਹ ਕਹਿ ਦਿੱਤੀ ਹੈ, ਅਤੇ ਗ੍ਰੰਥ ਕਰਤਾ ਦੇ ਮਨ ਵਿਚ ਇਕ ਹੋਰ ਉਪਮਾ ਉਗਮ ਪਈ ਹੈ। ਮਾਨੋ ਗੁਆਲ-ਬਾਲ ਇੱਟਾਂ ਨੂੰ ਢੋਂਦੇ ਹੋਏ ਪਸੀਨੇ ਨਾਲ ਭਿੱਜ ਗਏ ਹਨ ਇਸ ਕਰਕੇ ਲਾਲੋ ਲਾਲ ਹੋ ਰਹੇ ਹਨ, ਅਤੇ ਕ੍ਰਿਸ਼ਨ ਜੀ ਦੌੜਕੇ ਸਿਰ ਰੂਪ ਗੜ੍ਹੀ ਦੇ ਉਤੇ ਜਾ ਚੜ੍ਹੇ ਹਨ ਜੋ ਪਸੀਨੇ ਨਾਲ ਤਰ-ਬ-ਤਰ ਲਾਲੋ ਲਾਲ ਹੋਏ ਹੋਏ ਹਨ।। ੧੭੫।।

## ਇਤਿ ਅਘਾਸੁਰ ਦੈਤ ਬਧਹਿ।।

* ਇਸ ਦਾ ਅਸਲ ਨਾਮ 'ਸ੍ਰਿੰਗੇਰੀ' ਹੈ, ਜਿਥੇ ਸ਼ੰਕਰਾਚਾਰਯ ਦੇ ਮੱਤ ਵਾਲੇ ਸੰਨਯਾਸੀਆਂ ਦਾ ਇਕ ਪ੍ਰਸਿੱਧ ਮੱਠ ਹੈ। ਇਥੋਂ ਦੇ ਮਹੰਤ ਨੂੰ 'ਸ਼ੰਕਰਾਚਾਰਯ' ਹੀ ਕਹੀਦਾ ਹੈ।

*******************************************************************

# ਅਥ ਬਛਰੇ ਗ੍ਵਾਰ ਬ੍ਰਹਮਾ ਚੁਰੈਬੋ ਕਥਨੰ॥

ਸ੍ਵੈਯਾ॥ ਰਾਛਸ ਮਾਰ ਗਏ ਜਮਨਾ ਤਟ ਜਾਇ ਸਭੋ ਮਿਲਿ ਅੰਨ ਮੰਗਾਯੋ॥
ਕਾਨ੍ਹ ਪ੍ਰਵਾਰ ਪਰਯੋ ਮੁਰਲੀ ਕਟ ਖੋਸ ਲਈ ਮਨ ਮੈ ਸੁਖ ਪਾਯੋ॥
ਕੈ ਛਮਕਾ ਬਰਖੈ ਛਟਕਾ ਕਰ ਬਾਮ ਹੂੰ ਸੋ ਸਭ ਹੂੰ ਵਹ ਖਾਯੋ॥
ਮੀਠ ਲਗੇ ਤਿਹ ਕੀ ਉਪਮਾ ਕਰ ਕੈ ਗਤਿ ਕੈ ਹਰਿ ਕੇ ਮੁਖ ਪਾਯੋ॥੧੭੬॥

ਅਰਥ - ਰਾਖਸ ਨੂੰ ਮਾਰਕੇ, ਜਮੁਨਾ ਦੇ ਕੰਢੇ ਉਤੇ ਚਲੇ ਗਏ, ਅਤੇ ਉਥੇ ਜਾਕੇ ਸਭਨਾਂ ਨੇ ਮਿਲ ਕੇ ਘਰਾਂ ਤੋਂ ਅੰਨ ਮੰਗਵਾ ਲਿਆ ਹੈ। ਕ੍ਰਿਸਨ ਨੂੰ ਸਾਰਿਆਂ ਨੇ ਘੇਰਾ ਪਾ ਲਿਆ ਹੈ। ਲੱਕ ਉੱਤੇ ਬੱਧੇ ਪਟਕੇ ਵਿਚ ਉਸਨੇ ਭੀ ਮੁਰਲੀ ਅੜੁੰਬ ਲਈ ਹੈ ਅਤੇ ਮਨ ਵਿਚ ਸੁਖ ਅਨੁਭਵ ਕਰਦਾ ਹੈ। ਕ੍ਰਿਸ਼ਨ ਸਣੇ ਸਾਰੇ ਬਾਲ, ਸੱਜੇ ਹੱਥ ਨਾਲ ਜਮਨਾ ਦੇ ਪਾਣੀ ਉਤੇ ਜਾਂ ਤਾਂ ਛਮਕਾਂ ਮਾਰਦੇ ਹਨ, ਜਾਂ ਇਕ ਦੂਜੇ ਉਤੇ ਛਿੱਟੇ ਵਰਸਾਉਂਦੇ ਹਨ, ਅਤੇ ਖੱਬੇ ਹੱਥ ਨਾਲ ਸਾਰਿਆਂ ਨੇ ਉਸ ਅੰਨ ਨੂੰ ਖਾਣਾ ਸ਼ੁਰੂ ਕੀਤਾ ਹੋਯਾ ਹੈ। ਜਿਸ ਤਰੀਕੇ ਨਾਲ ਗੁਆਲ ਬਾਲਾਂ ਨੇ ਕ੍ਰਿਸ਼ਨ ਦੇ ਮੂੰਹ ਵਿਚ ਅੰਨ ਪਾਇਆ ਹੈ, ਉਸਦੀ ਉਪਮਾਂ ਮਨ ਨੂੰ ਪਿਆਰੀ ਲੱਗਦੀ ਹੈ॥ ੧੭੬॥

ਕੋਊ ਡਰੈ ਹਰਿ ਕੇ ਮੁਖਿ ਗ੍ਰਾਸ ਠਗਾਇ ਕੋਊ ਅਪਨੇ ਮੁਖ ਡਾਰੇ॥
ਹੋਏ ਗਏ ਤਨ ਮੈ ਕਛੁ ਨਾਮਕ ਖੇਲ ਕਰੇ ਸੰਗਿ ਕਾਨਰ ਕਾਰੇ॥
ਤਾ ਛਿਨ ਲੈ ਬਛਰੇ ਬ੍ਰਹਮਾ ਇਕਠੇ ਕਰਿ ਕੈ ਸੁ ਕੁਟੀ ਮਧਿ ਡਾਰੇ॥
ਢੂੰਢਿ ਫਿਰੈ ਨਾ ਲਹੈ ਸੁ ਕਰੈ ਬਛਰੇ ਅਰੁ ਗ੍ਵਾਰ ਨ ਏਕਰ ਤਾਰੇ॥੧੭੭॥

ਅਰਥ - ਕੋਈ ਗੋਪ ਤਾਂ ਕ੍ਰਿਸ਼ਨ ਦੇ ਮੂੰਹ ਵਿਚ ਗ੍ਰਾਹੀ ਪਾ ਦੇਂਦਾ ਹੈ, ਅਤੇ ਕੋਈ ਕ੍ਰਿਸ਼ਨ ਨੂੰ ਠਗਾਕੇ ਗ੍ਰਾਹੀ ਆਪਣੇ ਮੂੰਹ ਵਿਚ ਪਾ ਲੈਂਦਾ ਹੈ। ਕਾਲੇ ਕ੍ਰਿਸ਼ਨ ਦੇ ਨਾਲ ਖੇਡ ਕਰਦੇ ਹੋਏ, ਸਭ ਕ੍ਰਿਸ਼ਨ ਹੀ ਹੋ ਗਏ ਮਲੂਮ ਹੁੰਦੇ ਹਨ ਸਰੀਰਾਂ ਦੀ ਉਨ੍ਹਾਂ ਨੂੰ ਸੁੱਧ ਹੀ ਨਹੀਂ ਰਹੀ। ਬ੍ਰਹਮਾਂ ਨੇ ਉਸੇ ਛਿਨ ਵਿਚ ਵੱਛੇ ਇਕੱਠੇ ਕਰ ਲਏ, ਅਤੇ ਲਿਜਾ ਕੇ ਇਕ ਪਹਾੜ ਦੀ ਕੁਟੀ ਵਿਚ ਵਾੜ ਦਿਤੇ ਹਨ। ਜਦ ਗੁਆਲ ਵੱਛਿਆਂ ਨੂੰ ਢੂੰਢਣ ਲਈ ਗਏ, ਤਾਂ ਉਹ ਭੀ ਨਾ ਮੁੜੇ, ਕਿਉਂਕਿ ਬ੍ਰਹਮਾਂ ਨੇ ਉਨ੍ਹਾਂ ਨੂੰ ਭੀ ਹੱਥ ਵਿਚ ਕਾਬੂ ਕਰ ਲਿਆ ਅਤੇ ਕੰਦ੍ਰਾ ਵਿਚ ਲੁਕਾ ਦਿੱਤਾ ਹੈ, ਹੁਣ ਉਥੇ ਵੱਛੇ ਅਤੇ ਗੁਆਲ ਇਕ ਭੀ ਨਹੀਂ ਰਿਹਾ ਹੈ॥ ੧੭੭॥

ਦੋਹਰਾ॥ ਜਬੈ ਹਰੇ ਬ੍ਰਹਮਾ ਇਹੈ ਤਬ ਹਰਿ ਜੀ ਤਤਕਾਲ॥
ਕਿਧੋ ਬਨਾਏ ਛਿਨਕ ਮੈ ਬਛਰੇ ਸੰਗਿ ਗ੍ਵਾਲ॥ ੧੭੮॥

ਅਰਥ - ਜਦ ਬ੍ਰਹਮਾਂ ਨੇ ਇਨ੍ਹਾਂ ਨੂੰ ਚੁਰਾ ਲਿਆ, ਤਦ ਕ੍ਰਿਸਨ ਜੀ ਨੇ ਝਟ ਪਟ ਹੀ ਉਸੇ

****************************************************************
ਛਿਨ ਵਿਚ ਵੱਛਿਆਂ ਦੇ ਨਾਲ ਹੀ ਗੁਆਲ ਬਾਲ ਹੋਰ ਬਣਾ ਲਏ ਹਨ।। ੧੭੮।।

**ਸ੍ਵੈਯਾ।। ਰੂਪ ਉਹੀ ਪਟ ਕੇ ਰੰਗ ਹੈ ਵਹ ਰੰਗ ਵਹੈ ਸਭ ਹੀ ਬਛਰਾ ਕੋ।।**
**ਸਾਂਝਿ ਪਰੀ ਸੁ ਗਏ ਹਰਿ ਜੀ ਗ੍ਰਿਹਿ ਕੋਇ ਲਖੈ ਇਤਨੋ ਬਲ ਕਾ ਕੋ।।**
**ਮਾਤ ਪਿਤਾ ਸੁ ਲਖੇ ਨ ਲਖੇ ਇਕ ਆਦ ਕੋ ਨਾਮ ਮਨੀ ਮਨਜਾ ਕੋ।।**
**ਬਾਤ ਇਹੀ ਸਮਝੀ ਮਨ ਮੈ ਇਹ ਹੈ ਅਬ ਖੇਲ ਸਮਾਪਤਿ ਵਾਂ ਕੋ।। ੧੭੯।।**

ਅਰਥ - ਸਾਰੇ ਬਨੌਟੀ ਲੜਕਿਆਂ ਦੇ ਓਹੀ ਰੂਪ ਹਨ, ਜੋ ਅਸਲੀ ਲੜਕਿਆਂ ਦੇ ਸਨ, ਅਤੇ ਓਹੋ ਹੀ ਕਪੜਿਆਂ ਦੇ ਰੰਗ ਹਨ, ਅਤੇ ਓਹੋ ਹੀ ਸਾਰੇ ਵੱਛਿਆਂ ਦਾ ਰੰਗ ਹੈ। ਸੰਧਿਆ ਪੈ ਗਈ, ਤਾਂ ਕ੍ਰਿਸ਼ਨ ਜੀ ਉਨ੍ਹਾਂ ਗੁਆਲਾਂ ਤੇ ਵੱਛਿਆਂ ਨੂੰ ਨਾਲ ਲੈ ਕੇ ਘਰ ਨੂੰ ਚਲੇ ਗਏ, ਕਿਸ ਵਿਚ ਇਤਨੀ ਤਾਕਤ ਹੈ ਕਿ ਉਹ ਇਸ ਲੀਲਾ ਨੂੰ ਜਾਣ ਸਕੇ। ਮਾਂ ਤੇ ਪਿਉ ਨੇ ਭੀ ਉਨ੍ਹਾਂ ਨੂੰ ਨਾ ਪਛਾਣਿਆ ਇਕ ਔਧੇ ਦੇ ਨਾਮ ਨੂੰ ਭੀ ਕਿਸੇ ਮਨੁੱਖ-ਇਸਤ੍ਰੀ ਨੇ ਨਹੀਂ ਪਛਾਣਿਆ ਹੈ। ਮਨ ਵਿਚ ਏਹੋ ਗੱਲ ਸੱਚੀ ਸਮਝੀ, ਕਿ ਏਹੋ ਹੀ ਸਾਡੇ ਬਾਲ ਹਨ, ਅਤੇ ਉਨ੍ਹਾਂ ਦੀ ਖੇਡ ਸਮਾਪਤ ਹੋ ਗਈ ਹੈ।। ੧੭੯।।

**ਚੂਮ ਲਯੋ ਜਸੁਧਾ ਸੁਤ ਕੋ ਸਿਰ ਕਾਨ੍ਹ ਬਜਾਇ ਉਠੇ ਮੁਰਲੀ ਤੋ।।**
**ਬਾਲ ਲਖੇ ਅਪਨੇ ਨ ਕਿਨੀ ਜਨ ਗੋਦ ਵਰੀ ਤਿਹ ਸੋ ਹਿਤ ਕੀਜੋ।।**
**ਹੋਤ ਕੁਲਾਹਲ ਪੈ ਬ੍ਰਿਜ ਮੈ ਨਹਿ ਹੋਤ ਇਤੈ ਸੁ ਕਹੂੰ ਕਿਮ ਬੀਤੋ।।**
**ਗਾਵਤ ਗੀਤ ਸਨੈ ਹਰਿ ਗ੍ਵਾਰਨ ਲੇਹ ਬਲਾਇ ਬਧੂ ਬ੍ਰਿਜ ਕੀ ਜੋ।। ੧੮੦।।**

ਅਰਥ - ਮਾਤਾ ਜਸੋਦਾਂ ਨੇ ਕ੍ਰਿਸ਼ਨ ਜੀ ਦਾ ਮੂੰਹ-ਸਿਰ ਚੁੰਮ ਲਿਆ ਹੈ, ਅਤੇ ਕ੍ਰਿਸਨ ਜੀ ਬੰਸਰੀ ਬਜਾਉਣ ਲੱਗ ਪਏ ਹਨ। ਕਿਸੇ ਨੇ ਆਪਣੇ ਬਾਲ ਨਹੀਂ ਪਛਾਣੇ ਮਾਨੋ ਗੋਦੀ ਵਿਚ ਖੇਡੇ ਹੋਏ ਹਨ, ਇਸ ਤਰ੍ਹਾਂ ਦਾ ਹਿਤ ਉਨ੍ਹਾਂ ਨਾਲ ਸਭਨਾਂ ਨੇ ਕੀਤਾ ਹੈ ਅਰਥਾਤ ਨਾ ਤਾਂ ਗਊਆਂ ਨੇ ਹੀ ਉਨ੍ਹਾਂ ਵੱਛਿਆਂ ਨੂੰ ਓਪਰੇ ਵੱਛੇ ਜਾਣਿਆ ਹੈ ਤੇ ਨਾ ਮਾਈਆਂ ਨੇ ਹੀ ਉਨ੍ਹਾਂ ਬਾਲਾਂ ਨੂੰ ਪਛਾਣਿਆ ਹੈ। ਗਾਈਆਂ ਤੇ ਮਾਈਆਂ ਨੇ ਆਪਣੇ ਆਪਣੇ ਪੁੱਤ੍ਰ ਜਾਣਕੇ ਹੀ ਉਨ੍ਹਾਂ ਨਾਲ ਹਿਤ ਕੀਤਾ ਹੈ। ਸਾਰੇ ਬ੍ਰਿਜ ਵਿਚ ਅਨੰਦ-ਮੰਗਲ ਹੋ ਰਿਹਾ ਹੈ, ਇਧਰ ਜੋ ਕੁਝ ਬੀਤਿਆ ਹੈ, ਉਸ ਦੀ ਕਿਸੇ ਦੇ ਮਨ ਵਿਚ ਵੀਚਾਰ ਹੀ ਨਹੀਂ ਹੈ ਕਿ ਇਹ ਕੋਈ ਨਵਾਂ ਭਾਣਾ ਵਰਤਿਆ ਹੈ। ਕ੍ਰਿਸ਼ਨ ਜੀ ਗੁਆਲ-ਬਾਲਾਂ ਨਾਲ ਰਲਕੇ ਗੀਤ ਗਾਉਂਦੇ ਹਨ, ਬ੍ਰਿਜ ਇਸਤ੍ਰੀਆਂ ਉਨ੍ਹਾਂ ਤੋਂ ਕੁਰਬਾਨ ਹੁੰਦੀਆਂ ਹਨ।। ੧੮੦।।

**ਸ੍ਵੈਯਾ।। ਪ੍ਰਾਤ ਪਏ ਹਰਿ ਜੀ ਉਠ ਕੈ ਬਨ ਬੀਚ ਗਏ ਸੰਗ ਲੈ ਕਰ ਬੱਛੇ।।**
**ਗਾਵਤ ਗੀਤ ਫਿਰਾਵਤ ਹੈ ਛਟਕਾ ਗਹਿ ਗ੍ਵਾਰ ਸਭੈ ਕਰ ਹੱਛੇ।।**
**ਖੇਲਤ ਖੇਲਤ ਨੰਦ ਕੋ ਨੰਦ ਸੁ ਆਪ ਹੀ ਤੇ ਗਿਰ ਕੋ ਉਠ ਗੱਛੇ।।**

**********************************************************

ਕੋਊ ਕਹੈ ਇਹ ਖੇਦ ਗਹੈ ਕਊ ਕਹੈਂ ਇਹ ਨਾਹਨਿ ਨੱਛੇ।। ੧੮੧।।

ਅਰਥ - ਸਵੇਰ ਹੋਈ ਤਾਂ ਕ੍ਰਿਸ਼ਨ ਜੀ ਵੱਛਿਆਂ ਨੂੰ ਨਾਲ ਲੈਕੇ ਬਨ ਵਿਚ ਚਲੇ ਗਏ। ਸਾਰੇ ਗੁਆਲੇ ਛੜੀਆਂ ਫੜਕੇ, ਅੱਛੀ ਤਰ੍ਹਾਂ ਨਾਲ ਗੀਤ ਗਾਉਂਦੇ ਤੇ ਵੱਛਿਆਂ ਨੂੰ ਚਰਾਂਦੇ ਫਿਰਦੇ ਹਨ। ਖੇਡਦਿਆਂ ਖੇਡਦਿਆਂ ਹੀ ਨੰਦ ਦਾ ਪੁੱਤ੍ਰ ਆਪੇ ਹੀ ਉਠਕੇ ਪਹਾੜ ਵੱਲ ਨੂੰ ਤੁਰ ਗਿਆ ਹੈ। ਕੋਈ ਗੁਆਲ ਕਹਿਣ ਲੱਗਾ - ਇਨ੍ਹਾਂ ਵੱਛਿਆਂ ਨੇ ਸਾਨੂੰ ਬੜਾ ਦੁਖ ਦਿੱਤਾ ਹੈ, ਕੋਈ ਕਹਿੰਦਾ ਹੈ ਇਨ੍ਹਾਂ ਨੂੰ ਸੁਧ ਨਹੀਂ ਹੈ, ਪਸ਼ੂ ਹੋਣ ਕਰਕੇ ਸਾਡੀ ਦੌੜ-ਭੱਜ ਦੇ ਦੁੱਖ ਨੂੰ ਕਿਵੇਂ ਜਾਣ ਸਕਦੇ ਹਨ? ।। ੧੮੧।।

ਸ੍ਵੈਯਾ।। ਹੋਇ ਇਕਤ੍ਰ ਸਨੇ ਹਰਿ ਗ੍ਵਾਰਨ ਲੈ ਅਪਨੇ ਸੰਗਿ ਪੈ ਸਭ ਗਾਈ।।
ਦੇਖਿ ਤਿਨੈ ਗਿਰ ਕੇ ਸਿਰ ਤੇ ਮਨ ਮੋਹਿ ਬਢਾਇ ਸਭੈ ਉਠਿ ਧਾਈ।।
ਗੋਪ ਗਏ ਤਿਨ ਪੈ ਚਲ ਕੈ ਜਬ ਜਾਤਿ ਪਿਖੀ ਤਿਨ ਨੈਨਨ ਮਾਈ।।
ਰੋਹ ਭਰੇ ਸੁ ਖਰੇ ਨ ਟਰੇ ਸੁਤ ਨੰਦਹਿ ਕੇ ਬਹੁ ਬਾਤ ਸੁਨਾਈ।।੧੮੨।।

ਅਰਥ - ਕ੍ਰਿਸ਼ਨ-ਗੁਆਲਿਆਂ ਸਣੇ ਇਕੱਤ੍ਰ ਹੋਕੇ, ਅਤੇ ਆਪਣੇ ਨਾਲ ਗਾਈਆਂ ਨੂੰ ਲੈ ਕੇ ਚਲੇ ਗਏ ਹਨ। ਪਹਾੜ ਦੇ ਸਿਰ ਤੋਂ ਉਨ੍ਹਾਂ ਨੂੰ ਵੇਖਕੇ, ਮਨ ਵਿਚ ਮੋਹ ਵਧਾਕੇ, ਸਾਰੇ ਹੀ ਉਠਕੇ ਭੱਜ ਪਏ ਹਨ। ਗੁਆਲੇ ਭੀ ਚੱਲਕੇ ਉਨ੍ਹਾਂ ਦੇ ਕੋਲ ਚਲੇ ਗਏ ਹਨ ਅਤੇ ਜਾਕੇ ਉਨ੍ਹਾਂ ਨੇ ਐਖਾਂ ਨਾਲ ਮਾਵਾਂ ਵੇਖ ਲਈਆਂ ਹਨ, ਉਹ ਗੁੱਸੇ ਦੇ ਭਰੇ ਹੋਏ ਉਥੇ ਖੜੇ ਨਹੀਂ ਰਹੇ, ਉਥੋਂ ਹਟ ਗਏ ਹਨ, ਅਤੇ ਨੰਦ ਨੇ ਪੁੱਤ੍ਰ ਨੂੰ ਬਹੁਤ ਗੱਲਾਂ ਸੁਣਾਈਆਂ ਹਨ।। ੧੮੨।।

## ਨੰਦ ਬਾਚ ਕਾਨ੍ਹ ਪ੍ਰਤਿ।।

ਸ੍ਵੈਯਾ।। ਕਿਉ ਸੁਤ ਗਊਅਨ ਲਿਆਏ ਇਹਾਂ ਇਹ ਤੈ ਹਮਰੋ ਸਭ ਹੀ ਦੁਧ ਖੋਯੋ।।
ਚੂਘ ਗਏ ਬਛਰਾ ਇਨ ਕੋ ਇਹ ਤੇ ਹਮਰੇ ਮਨ ਮੈ ਭ੍ਰਮ ਹੋਯੋ।।
ਕਾਨ੍ਹ ਫਰੇਬ ਕਰਯੋ ਤਿਨ ਸੋ ਮਨ ਮੋਹ ਮਹਾਂ ਤਿਨ ਕੇ ਜੁ ਕਰੋਯੋ।।
ਬਾਰ ਭਯੋ ਤਤ ਕ੍ਰੋਧ ਮਨੋ ਤਿਹ ਮੈ ਜਲ ਸੀਤਲ ਮੋਹ ਸਮੋਯੋ।।੧੮੩।।

ਪਦ ਅਰਥ - ਸੁਤ ਗਊਅਨ = ਗਊਆਂ ਦੇ ਪੁੱਤ੍ਰ ਭਾਵ ਵੱਛੇ।।

ਅਰਥ - ਹੇ ਪੁੱਤ੍ਰ! ਵੱਛੇ ਕਿਉਂ ਲਿਆਏ ਹੋ? ਇਸ ਤਰ੍ਹਾਂ ਤੁਸਾਂ ਸਾਡਾ ਸਾਰਾ ਦੁੱਧ ਗੁਆ ਦਿੱਤਾ ਹੈ। ਸਾਡੇ ਮਨ ਵਿੱਚ ਇਹ ਭਰਮ ਹੈ ਕਿ ਗਾਵਾਂ ਨੂੰ ਵੱਛੇ ਚੁੰਘ ਗਏ ਹੋਏ ਹਨ। ਜਿਸ ਕਰਕੇ ਉਨ੍ਹਾਂ ਦੇ ਮਨ ਵਿਚ ਜੋ ਮਹਾਂ ਮੋਹ ਕਰ ਦਿੱਤਾ ਹੈ, ਇਹ ਮਾਨੋਂ ਕ੍ਰਿਸ਼ਨ ਨੇ ਉਨ੍ਹਾਂ ਨਾਲ ਫਰੇਬ ਕੀਤਾ ਹੈ ਜੋ ਉਨ੍ਹਾਂ ਦੇ ਮਨ ਵਿਚ ਕ੍ਰੋਧ ਹੋਇਆ ਸੀ, ਇਹ ਮਾਨੋ ਅੱਗ ਦਾ ਭਾਂਬੜ ਹੋ ਗਿਆ ਸੀ, ਉਸ ਉਤੇ ਮੋਹ ਰੂਪ ਮਾਨੋਂ ਠੰਡਾ ਪਾਣੀ ਪਾ ਦਿੱਤਾ ਗਿਆ ਹੈ।। ੧੮੩।।

ਸ੍ਵੈਯਾ।। ਮੋਹਿ ਬਢਯੋ ਤਿਹ ਕੇ ਮਨ ਮੈ ਨਹਿ ਛੋਡਿ ਸਕੈ ਅਪਨੇ ਸੁਤ ਕੋਊ।।
ਗਊਅਨਿ ਛੋਡਿ ਸਕੈ ਬਛਰੇ ਇਤਨੋ ਮਨ ਮੋਹ ਕਰੈ ਤਬ ਸੋਊ।।
ਪੈ ਗਰੂਏ ਗ੍ਰਿਹ ਗੇ ਸੰਗਿ ਲੈ ਚਉਕ ਹਲੀ ਇਹਿ ਬਾਤ ਲਖੋਊ।।
ਦੇਵ ਡਰੀ ਮਮਤਾ ਇਨ ਪੈ ਕਿ ਚਰਿਤ੍ਰ ਕਿਧੋ ਹਰਿ ਕੋ ਇਹ ਹੋਊ।।੧੯੪।।

ਅਰਥ - ਉਨ੍ਹਾਂ ਦੇ ਮਨ ਵਿੱਚ ਮੋਹ ਵਧਿਆ ਹੋਇਆ ਹੈ, ਜਿਸ ਕਰਕੇ ਕੋਈ ਭੀ ਗਾਂ ਆਪਣੇ ਬੱਚੇ ਨੂੰ ਛੱਡ ਨਹੀਂ ਸਕਦੀ। ਗਊਆਂ ਵੱਛਿਆਂ ਨੂੰ ਛੱਡ ਹੀ ਨਹੀਂ ਸਕਦੀਆਂ, ਤਦ ਉਨ੍ਹਾਂ ਦੇ ਮਨ ਵਿਚ ਏਹ ਮੋਹ ਹੋ ਗਿਆ ਸੀ। ਫਿਰ ਹੌਲੀ ਹੌਲੀ ਉਨ੍ਹਾਂ ਨੂੰ ਨਾਲ ਲੈ ਕੇ ਘਰ ਚਲੇ ਗਏ, ਤਾਂ ਬਲਿਰਾਮ ਇਹ ਗੱਲ ਜਾਣਕੇ ਚੌਂਕ ਪਿਆ ਤੇ ਸੋਚੀਂ ਪੈ ਗਿਆ ਕਿ ਇਨ੍ਹਾਂ ਉਤੇ ਪ੍ਰਮਾਤਮਾ ਨੇ ਮਮਤਾ ਦੀ ਚਾਦਰ ਪਾਈ ਹੋਈ ਹੈ ਜਾਂ ਇਹ ਕ੍ਰਿਸ਼ਨ ਦਾ ਕੋਈ ਚਰਿਤਰ ਹੈ। ਜਿਸ ਕਰਕੇ ਗਊਆਂ ਵੱਛਿਆਂ ਤੋਂ ਦੂਰ ਨਹੀਂ ਹੁੰਦੀਆਂ ਹਨ।। ੧੯੪।।

ਸਾਲ ਬਿਤੀਤ ਭਏ ਜਬ ਹੀ ਹਰਿ ਜੀ ਬਨ ਬੀਚ ਗਏ ਦਿਨ ਕਉਨੈ।।
ਦੇਖਨ ਕਉਤਕ ਕੌ ਚਤੁਰਾਨਨ ਸੀਘ੍ਰ ਭਯੋ ਤਿਹ ਕੋ ਉਠਿ ਗਉਨੈ।।
ਗ੍ਵਾਰ ਵਹੇ ਬਛੁਰੇ ਸੰਗਿ ਹੈ ਵਹ ਚਕ੍ਰਤ ਜਾਇ ਗਇਓ ਹੁਇ ਤਉਨੈ।।
ਦੇਖਿ ਤਿਨੈ ਡਰ ਕੈ ਪਰ ਪਾਇਨ ਆਇ ਕੈ ਆਨੰਦ ਦੁੰਦਭ ਛਉਨੈ।।੧੯੫।।

ਪਦ ਅਰਥ - ਪਾਇਨ = ਪੈਰਾਂ।। ਆਨੰਦ ਦੁੰਦਭ* = ਵਸੁਦੇਵ।। ਛਉਨੈ = ਪੁੱਤ੍ਰ।।

ਅਰਥ - ਇਸ ਤਰ੍ਹਾਂ ਜਦ ਵਰ੍ਹਾ ਗੁਜਰ ਗਿਆ, ਤਦ ਕਿਸੇ ਦਿਨ ਕ੍ਰਿਸ਼ਨ ਜੀ ਬਨ ਵਿਚ ਚਲੇ ਗਏ। ਉਸ ਵੇਲੇ ਬ੍ਰਹਮਾ ਕੌਤਕ ਵੇਖਣ ਦੇ ਵਾਸਤੇ, ਛੇਤੀ ਨਾਲ ਉੱਠਕੇ ਉਧਰ ਨੂੰ ਚਲਾ ਗਿਆ। ਜਿਥੇ ਕ੍ਰਿਸ਼ਨ ਜੀ ਬੈਠੇ ਸਨ ਉਸ ਜਗ੍ਹਾ 'ਤੇ ਜਾ ਕੇ ਕੀ ਵੇਖਦਾ ਹੈ, ਕਿ ਉਨ੍ਹਾਂ ਦੇ ਨਾਲ ਓਹੀ ਗੁਆਲ ਤੇ ਓਹੀ ਵੱਛੇ ਹਨ, ਇਸ ਲਈ ਉਹ ਹੈਰਾਨ ਹੋ ਗਿਆ। ਫੇਰ ਉਸਨੇ ਲੁਕਾ ਕੇ ਰਖੇ ਹੋਏ ਵੱਛੇ 'ਤੇ ਬਾਲਕਾਂ ਨੂੰ ਵੇਖਿਆ ਤਾਂ ਡਰ ਗਿਆ, ਅਤੇ ਆ ਕੇ ਵਸੁਦੇਵ ਦੇ ਪੁੱਤ੍ਰ ਦੇ ਚਰਨੀਂ ਪੈ ਗਿਆ ਹੈ।। ੧੯੫।।

---

* ਵਿਸ਼ਣੁ ਪੁਰਾਣ, ਅੰਸ ੪, ਅਧ: ੧੪, ਸਲੋਕ ੨੮-੨੯ ਵਿਚ ਕਥਾ ਹੈ -"ਵਸੁਦੇਵ ਦੇ ਜਨਮ ਸਮੇਂ, ਦੇਵਤਿਆਂ ਨੇ ਆਪਨੀ ਅਵਜਾਹਤ ਦ੍ਰਿਸ਼ਟੀ ਨਾਲ ਏਹ ਵੇਖਕੇ ਕਿ ਇਨ੍ਹਾਂ ਦੇ ਘਰ ਭਗਵਾਨ ਅੰਸ਼ ਅਵਤਾਰ ਲੈਣਗੇ, ਇਸ ਲਈ ਧੌਂਸੇ ਤੇ ਦੁੰਦਭੀ ਵਾਜੇ ਵਜਾਏ ਸਨ, ਇਸ ਕਰਕੇ ਵਸੁਦੇਵ ਦਾ ਨਾਮ ਹੀ 'ਆਨਦ ਦੁੰਦਭੀ' ਹੋ ਗਿਆ ਹੈ।"

****************************************************************

## ਬ੍ਰਹਮਾ ਬਾਚ ਕਾਨ੍ਹ ਜੂ ਪ੍ਰਤਿ।।

ਸ੍ਵੈਯਾ।। ਹੇ ਕਰੁਨਾਨਿਧ ਹੇ ਜਗ ਕੇ ਪਤਿ ਅਚੁੱਤ ਹੇ ਬਿਨਤੀ ਸੁਨ ਲੀਜੈ।।
ਚੂਕ ਭਈ ਹਮ ਤੇ ਤੁਮਰੀ ਤਿਹ ਤੇ ਅਪਰਾਧ ਛਿਮਾਪਨ ਕੀਜੈ।।
ਕਾਨ੍ਹ ਕਹੀ ਇਹ ਬਾਤ ਛਿਮੀ ਹਮ ਨਾ ਬਿਖ ਅੰਮ੍ਰਿਤ ਛਾਡਿ ਕੈ ਪੀਜੈ।।
ਲਿਆਉ ਕਹਯੋਨ ਲਿਆਇਹੋ ਜਾਹ ਸਿਤਾਬ ਅਈਯੋ ਨਹੀ ਢੀਲ ਕਰੀਜੈ।।੧੮੬।।

ਪਦ ਅਰਥ - ਕਹਯੋਨ ਕਹਜਪਦ ਅਰਥ - ਓਨ = ਉਸਨੇ ਕਿਹਾ।।

ਅਰਥ - ਹੱਥ ਜੋੜਕੇ ਕਹਿਣ ਲੱਗਾ ਹੇ ਕਰੁਣਾ ਨਿਧਿ! ਹੇ ਜਗਤ ਦੇ ਸੁਾਮੀ! ਹੇ ਅਚੁੱਤ ਮੇਰੀ ਬੇਨਤੀ ਸੁਣ ਲੌਂ! ਮੇਰੇ ਪਾਸੋਂ ਭੁੱਲ ਹੋ ਗਈ ਹੈ, ਇਸ ਕਰਕੇ ਮੇਰਾ ਅਪਰਾਧ ਖਿਮਾ ਕਰ ਦਿਓ। ਕ੍ਰਿਸ਼ਨ ਜੀ ਨੇ ਕਿਹਾ - "ਅਸਾਂ ਤੈਨੂੰ ਮੁਆਫ਼ ਕਰ ਦਿੱਤਾ ਹੈ। ਕਿਉਂਕਿ ਅਸੀਂ ਅੰਮ੍ਰਿਤ ਨੂੰ ਛੱਡਕੇ, ਜ਼ੈਹਰ ਨਹੀਂ ਪੀਂਦੇ ਭਾਵ ਇਹ ਕਿ, ਕਿਸੇ ਪਾਸੋਂ ਹੋਈ ਗਲਤੀ ਦਾ ਉਸ ਨੂੰ ਡੰਡ ਦੇਣਾ, ਮਾਨੋਂ ਜ਼ੈਹਰ ਪੀਣੀ ਹੈ, ਅਤੇ ਮਾਫੀ ਮੰਗਣ ਵਾਲੇ ਨੂੰ ਬਖਸ਼ ਦੇਣਾ, ਮਾਨੋਂ ਅੰਮ੍ਰਿਤ ਪੀਣਾ ਹੈ। ਕ੍ਰਿਸ਼ਨ ਨੇ ਉਸਨੂੰ ਕਿਹਾ-ਵੱਛੇ ਤੇ ਗੁਆਲ ਲਿਆਓ, ਉਸਨੇ ਕਿਹਾ ਲਿਆਉਂਦਾ ਹਾਂ, ਫੇਰ ਕ੍ਰਿਸ਼ਨ ਨੇ ਕਿਹਾ ਜਾਹ! ਛੇਤੀ ਆਵੀਂ, ਅਤੇ ਦੇਰ ਨਾ ਕਰੀਂ।। ੧੮੬।।

ਲੈ ਬਛਰੇ ਬ੍ਰਹਮਾ ਤਬ ਹੀ ਛਿਨ ਮੈ ਚਲ ਕੈ ਹਰਿ ਜੀ ਪਹਿ ਆਯੋ।।
ਕਾਨ੍ਹ ਮਿਲੇ ਜਬ ਹੀ ਸਭ ਗ੍ਵਾਰ ਤਬੈ ਮਨ ਮੈ ਤਿਨ ਹੂੰ ਸੁਖ ਪਾਯੋ।।
ਲੋਪ ਭਯੋ ਸੰਗਿ ਕੇ ਬਛਰੇ ਤਬ ਭੇਦ ਕਿਨੀ ਲਖ ਜਾਨ ਨ ਪਾਯੋ।।
ਬਾਲ ਬੁਝੀ ਨ ਕਿਨੀ ਉਨਿ ਬੋਲਿ ਸੁ ਲਿਆਉ ਵਹੈ ਹਮ ਜੋ ਮਿਲਿ ਖਾਯੋ।।੧੮੭।।

ਅਰਥ - ਵੱਛੇ ਨਾਲ ਲੈਕੇ, ਬ੍ਰਹਮਾ ਉਸੇ ਵੇਲੇ ਛਿਨ ਵਿਚ ਹੀ ਚਲਕੇ ਕ੍ਰਿਸ਼ਨ ਜੀ ਦੇ ਕੋਲ ਆ ਗਿਆ। ਜਦੋਂ ਸਾਰੇ ਗੁਆਲੇ ਆ ਕੇ ਕ੍ਰਿਸ਼ਨ ਨੂੰ ਮਿਲੇ, ਤਦ ਉਨ੍ਹਾਂ ਨੇ ਮਨ ਵਿਚ ਸੁਖ ਪਾਯਾ। ਫੇਰ ਉਸੇ ਵੇਲੇ ਹੀ ਨਾਲ ਵਾਲੇ ਵੱਛੇ ਤੇ ਗੁਆਲ ਲੋਪ ਹੋ ਗਏ, ਇਸ ਭੇਦ ਨੂੰ ਕਿਸੇ ਨੇ ਭੀ ਜਾਣਿਆ ਨਹੀਂ ਸੀ। ਕਿਸੇ ਗੁਆਲ ਬਾਲ ਨੇ ਭੀ ਏਹ ਗੱਲ ਨਾ ਬੁੱਝੀ ਕਿ ਸਾਨੂੰ ਕ੍ਰਿਸ਼ਨ ਤੋਂ ਵਿਛੜਿਆਂ ਇਕ ਵਰ੍ਹਾ ਗੁਜਰ ਗਿਆ ਹੈ, ਸਗੋਂ ਸਾਰਿਆਂ ਨੇ ਉੱਠ ਕੇ ਕਿਹਾ ਅਸੀਂ ਸਾਰੇ ਮਿਲ ਕੇ ਖਾ ਰਹੇ ਸਾਂ ਤੇ ਸਾਡਾ ਬਾਕੀ ਰਹਿੰਦਾ ਹਿੱਸਾ ਦਿਉ। ਭਾਵ ਇਹ ਹੈ, ਕਿ ਬ੍ਰਹਮਾ ਨੇ ਤਾਂ ਇਕ ਵਰ੍ਹਾ ਵੱਛੇ ਤੇ ਗੁਆਲ ਲੁਕਾ ਰਖੇ ਸਨ, ਵਰ੍ਹੇ ਮਗਰੋਂ ਲਿਆ ਕੇ ਉਸਨੇ ਕ੍ਰਿਸ਼ਨ ਜੀ ਨੂੰ ਦਿੱਤੇ, ਪਰ ਉਨ੍ਹਾਂ ਬਾਲਕਾਂ ਨੂੰ ਮਲੂਮ ਹੋਇਆ ਜੋ ਹੁਣੇ ਅਸੀਂ ਖਾਂਦੇ ਖਾਂਦੇ ਹੀ ਉੱਠਕੇ ਵੱਛੇ ਲੱਭਣ ਗਏ ਸਾਂ, ਇਸੇ ਲਈ ਕਹਿੰਦੇ ਹਨ, ਸਾਡੇ ਮਗਰੋਂ ਜੋ ਕੁਝ ਤੁਸਾਂ ਸਾਥੋਂ ਵਧੀਕ ਖਾ ਲਿਆ ਹੈ, ਉਹ ਸਾਨੂੰ ਭੀ ਦਿਓ।। ੧੮੭।।

ਹੋਇ ਇਕਤ੍ਰ ਕਿਧੋ ਬ੍ਰਿਜ ਬਾਲਕ ਅੰਨਿ ਅਚਜੋ ਸਭ ਨੇ ਜੁ ਪੁਰਾਨੋ ॥
ਕਾਨ੍ਹ ਕਹੀ ਹਮ ਨਾਗ ਹਨਜੋ ਹਰਿ ਕੋ ਇਹ ਖੇਲ ਕਿਨੀ ਨਹਿ ਜਾਨੋ॥
ਹੋਇ ਪ੍ਰਸੰਨਿ ਮਹਾਂ ਮਨ ਮੈ ਗਰੜਾਧੁੱਜ ਕੋ ਕਰ ਰੱਛਕ ਮਾਨੋ॥
ਦਾਨ ਦਯੋ ਹਮ ਕੋ ਜੀਅ ਕੋ ਇਹ ਮਾਤ ਪਿਤਾ ਪਹਿ ਜਾਇ ਬਖਾਨੋ॥੧੯੮॥

ਅਰਥ - ਬ੍ਰਿਜ ਦੇ ਗੁਆਲ ਬਾਲਕਾਂ ਨੇ ਇਕੱਠੇ ਹੋਕੇ, ਓਹੋ ਪੁਰਾਣਾ ਇਕ ਵਰ੍ਹੇ ਦਾ ਪਹਲੇ ਵਾਲਾ ਹੀ ਅੰਨ ਸਾਰਿਆਂ ਨੇ ਖਾਧਾ। ਕ੍ਰਿਸ਼ਨ ਨੇ ਕਿਹਾ ਮੈਂ ਹੁਣੇ ਹੀ ਅਘਾਸੁਰ ਨਾਮ ਦਾ 'ਸੱਪ' ਮਾਰਿਆ ਸੀ, ਪਰ ਕ੍ਰਿਸ਼ਨ ਦੇ ਇਸ ਕੌਤਕ ਨੂੰ ਕਿਸੇ ਨੇ ਭੀ ਨਾ ਜਾਣਿਆ ਅਰਥਾਤ ਬਾਲ ਤੇ ਵੱਛੇ ਜੋ ਵਰ੍ਹਾ ਭਰ ਗੁਫਾ ਵਿਚ ਲੁਕੇ ਰਹੇ ਸਨ, ਇਸ ਗੱਲ ਦਾ ਕਿਸੇ ਭੀ ਬਾਲਕ ਨੂੰ ਪਤਾ ਨਾ ਲੱਗਾ। ਸਾਰਿਆਂ ਨੇ ਮਨ ਵਿਚ ਵੱਡੇ ਪ੍ਰਸੰਨ ਹੋਕੇ ਕ੍ਰਿਸ਼ਨ ਜੀ ਨੂੰ ਆਪਣਾ ਰਖਵਾਲਾ ਕਰਕੇ ਮੰਨਿਆ। ਸਾਨੂੰ ਇਨ੍ਹਾਂ ਨੇ ਜੀਵਨ ਦਾਨ ਦਿੱਤਾ ਹੈ, ਜੋ ਇਹ ਨਾ ਬਚਾਉਂਦੇ, ਤਾਂ ਸੱਪ ਸਾਨੂੰ ਖਾ ਹੀ ਗਿਆ ਸੀ, ਅਸੀਂ ਜਾਕੇ ਮਾਂ-ਪਿਉ ਨੂੰ ਸਾਰੀ ਗੱਲ ਕਹਿ ਦਿਆਂਗੇ॥ ੧੯੮॥

## ਇਤਿ ਬ੍ਰਹਮਾ ਬਛਰੇ ਆਨ ਪਾਇ ਪਰਾ॥

---

## ਅਥ ਧੇਨਕ ਦੈਤ ਬਧ ਕਥਨੰ॥

ਸ੍ਵੈਯਾ॥ ਬਾਰਹ ਸਾਲ ਬਿਤੀਤ ਭਏ ਤੁ ਲਗੇ ਤਬ ਕਾਨ੍ਹ ਚਰਾਵਨ ਗਾਈ॥
ਸੁੰਦਰ ਰੂਪ ਬਨਯੋ ਇਹ ਕੋ ਕਹ ਕੈ ਇਹ ਤਾਹ ਸਰਾਹਤ ਦਾਈ॥
ਗ੍ਵਾਰ ਸਨੈ ਬਨ ਬੀਚ ਫਿਰੈ ਕਬਿ ਨੈ ਉਪਮਾ ਤਿਹ ਕੀ ਲਖਿ ਪਾਈ॥
ਕੰਸਹਿ ਕੇ ਬਧ ਕੇ ਹਿਤ ਕੋ ਜਨੁ ਬਾਲ ਚਮੂੰ ਭਗਵਾਨ ਬਨਾਈ॥ ੧੯੯॥

ਅਰਥ - ਜਦ ਬਾਰਾਂ ਵਰ੍ਹੇ ਗੁਜਰ ਗਏ, ਤਦ ਕ੍ਰਿਸ਼ਨ ਜੀ ਗਊਆਂ ਚਰਾਉਣ ਲੱਗੇ। 'ਇਸਦਾ ਬੜਾ ਸੋਹਣਾ ਰੂਪ ਬਣ ਗਿਆ ਹੈ', ਇਹ ਕਹਿ ਕੇ ਦਾਈ ਉਸਨੂੰ ਸਲਾਹੁੰਦੀ ਹੈ। ਗੁਆਲ ਬਾਲਾਂ ਨਾਲ ਰਲਕੇ ਬਨ ਵਿਚ ਫਿਰਦੇ ਹਨ, ਉਸ ਉਪਮਾ ਦੀ ਵਿਆਖਿਆ ਕਵੀ ਜੀ ਨੇ ਇਉਂ ਕੀਤੀ ਹੈ। ਮਾਨੋਂ ਕੰਸ ਦੇ ਮਾਰਨੇ ਨੂੰ ਇਹ ਬਾਲ- ਫ਼ੌਜ ਭਗਵਾਨ ਨੇ ਬਣਾਈ ਹੈ॥ ੧੯੯॥

ਕਬਿੱਤੁ॥ ਕਮਲ ਸੋ ਆਨਨ ਕੁਰੰਗ ਤਾ ਕੇ ਬਾਕੇ ਨੈਨ
ਕਟ ਕੇਹਰਿ ਮ੍ਰਿਨਾਲ ਬਾਹੈਂ ਐਨ ਹੈ॥

ਕੋਕਲ ਸੋ ਕੰਠ ਕੀਰ ਨਾਸਕਾ ਧਨੁਖੁ ਭਉਹੈ
ਬਾਨੀ ਸੁਰ ਸਰ ਜਾਹਿ ਲਾਗੈ ਨਹਿ ਚੈਨ ਹੈ।।
ਤ੍ਰਿਅਨਿ ਕੋ ਮੋਹਤਿ ਫਿਰਤਿ ਗ੍ਰਾਮ ਆਸ ਪਾਸ
ਬਿਰਹਨ ਕੋ ਦਾਹਬੇ ਕੋ ਜੈਸੇ ਪਤਿਰੈਨ ਹੈ।।
ਪੁਨ ਮੰਦਿ ਮਤਿ ਲੋਕ ਕਛੁ ਜਾਨਤ ਨ ਭੇਦ ਯਾ ਕੋ
ਏਤੇ ਪਰ ਕਹੈ ਚਰਵਾਰੋ ਸਯਾਮ ਧੇਨ ਹੈ।। ੧੯੦।।

ਪਦ ਅਰਥ - ਆਨਨ = ਮੁਖ।। ਬਾਕੇ = ਸੁੰਦਰ।। ਕਟ = ਲੱਕ।। ਕੇਹਰਿ = ਸ਼ੇਰ।। ਮ੍ਰਿਨਾਲ = ਭੇਹਾਂ।। ਐਨ = ਸਮਾਨ।। ਕੀਰ = ਤੋਤਾ।। ਨਾਸਕਾ = ਨੱਕ।। ਸੁਰ = ਅਵਾਜ਼।। ਸਰ = ਤੀਰ।। ਬਿਰਹਨ = ਵਿਯੋਗਨ ਇਸਤ੍ਰੀਆਂ।। ਪਤਿਰੈਨ = ਰੈਨਪਤੀ, ਚੰਦ੍ਰਮਾਂ।।

ਅਰਥ - ਕਮਲ ਜੇਹਾ ਮੂੰਹ ਹੈ, ਹਰਨ ਜੇਹੀਆਂ ਉਸ ਦੀਆਂ ਸੁੰਦਰ ਅੱਖਾਂ ਹਨ, ਸ਼ੇਰ ਜਿਹਾ ਪਤਲਾ ਲੱਕ ਹੈ ਅਤੇ ਭੇਹਾਂ ਦੇ ਸਮਾਨ ਕੋਮਲ ਬਾਹੀਆਂ ਹਨ। ਕੋਇਲ ਜੇਹਾ ਗਲਾ ਹੈ, ਤੋਤੇ ਜੇਹਾ ਨੱਕ ਹੈ। ਧਨੁੱਖ ਵਰਗੀਆਂ ਟੇਢੀਆਂ ਭੌਂਹਾਂ ਹਨ, ਬੋਲੀ ਦੀ ਸੁਰ ਤੀਰ ਸਮਾਨ ਜਿਸ ਨੂੰ ਲੱਗਦੀ ਹੈ, ਉਸਨੂੰ ਚੈਨ ਨਹੀਂ ਮਿਲਦਾ ਹੈ। ਪਿੰਡ ਦੇ ਆਸੇ ਪਾਸੇ ਇਸਤ੍ਰੀਆਂ ਨੂੰ ਮੋਹਤ ਕਰਦਾ ਫਿਰਦਾ ਹੈ, ਅਤੇ ਵਿਯੋਗਨ ਇਸਤ੍ਰੀਆਂ ਨੂੰ ਸਾੜਨ ਦੇ ਵਾਸਤੇ ਚੰਦ੍ਰਮਾ ਸਮਾਨ ਹੈ। ਥੋੜ੍ਹੀ ਜਾਂ ਮੰਦੀ ਮਤ ਵਾਲੇ ਉਸ ਦੇ ਭੇਦ ਨੂੰ ਨਹੀਂ ਜਾਣਦੇ ਤੇ ਇਹ ਹੀ ਸਮਝਦੇ ਹਨ ਕਿ ਕ੍ਰਿਸ਼ਨ ਗਊਆਂ ਦਾ ਚਰਵਾਹਾ ਹੈ।। ੧੯੦।।

## ਗੋਪੀ ਬਾਚ ਕਾਨ੍ਹ ਜੂ ਸੋਂ।।

ਸ੍ਵੈਯਾ।। ਹੋਇ ਇਕਤ੍ਰ ਬਧੂ ਬ੍ਰਿਜ ਕੀ ਸਭ ਬਾਤ ਕਹੈ ਮੁਖ ਤੇ ਇਹ ਸਯਾਮੈ।।
ਆਨਨ ਚੰਦ ਬਨੇ ਮ੍ਰਿਗ ਸੇ ਦ੍ਰਿਗ ਰਾਤਿ ਦਿਨਾ ਬਸਤੋ ਸੁ ਹਿਯਾ ਮੈ।।
ਬਾਤ ਨਹੀ ਅਰਿ ਪੈ ਇਹ ਕੀ ਬਿਰਤਾਂਤ ਲਖਯੋ ਹਮ ਜਾਨ ਜੀਯਾ ਮੈ।।
ਕੈ ਡਰ ਮੈ ਹਰਿ ਕੇ ਹਰਿ ਕੋ ਛਪ ਮੈਨ ਰਹਯੋ ਅਬ ਲਉ ਤਨ ਯਾ ਮੈ।। ੧੯੧।।

ਪਦ ਅਰਥ - ਬਧੂ = ਇਸਤ੍ਰੀਆਂ।। ਆਨਨ = ਮੂੰਹ।। ਦ੍ਰਿਗ = ਅੱਖਾਂ।। ਹਰਿ = ਸ਼ਿਵਜੀ।। ਹਰਿ = ਮਾਰ ਦੇਣ।। ਮੈਨ = ਕਾਮਦੇਵ।।

ਅਰਥ - ਬ੍ਰਿਜ ਦੀਆਂ ਸਾਰੀਆਂ ਇਸਤ੍ਰੀਆ ਇਕੱਠੀਆਂ ਹੋਕੇ, ਕ੍ਰਿਸ਼ਨ ਨੂੰ ਮੂੰਹੋਂ ਏਹ ਗੱਲ ਕਹਿਣ ਲਗੀਆਂ, ਤੇਰਾ ਮੂੰਹ ਚੰਦ੍ਰਮਾ ਸਮਾਨ ਹੈ, ਹਰਨ ਜੇਹੀਆਂ ਅੱਖਾਂ ਹਨ, ਰਾਤ ਦਿਨ ਤੂੰ ਸਾਡੇ ਹਿਰਦੇ ਵਿਚ ਵੱਸ ਰਿਹਾ ਹੈਂ। ਇਸ ਉਤੇ ਵੈਰੀ ਦੀ ਕੋਈ ਗੱਲ ਨਹੀ ਤੁਰ ਸਕਦੀ, ਅਸਾਂ ਆਪਣੇ

ਦਿਲ ਵਿਚ ਇਹ ਬ੍ਰਿਤਾਂਤ ਜਾਣ ਲਿਆ ਹੈ। ਜਾਂ ਏਹ ਪ੍ਰਤੀਤ ਹੁੰਦਾ ਹੈ ਕਿ ਸ਼ਿਵਜੀ ਦੇ ਮਾਰ ਦੇਣ ਤੋਂ ਡਰਦਾ ਹੋਯਾ ਕਾਮਦੇਵ ਹੁਣ ਤਕ ਇਸ ਦੇ ਸਰੀਰ ਵਿਚ ਛੁਪਕੇ ਬੈਠ ਰਿਹਾ ਹੈ।। ੧੯੧।।

## ਕਾਨ੍ਹ ਬਾਚ।।

ਸ੍ਵੈਯਾ।। ਸੰਗ ਹਲੀ ਹਰਿ ਜੀ ਸਭ ਗ੍ਵਾਰ ਕਹੀ ਸਭ ਤੀਰ ਸੁਨੋ ਇਹ ਭੱਈਯਾ।।
ਰੂਪ ਧਰੋ ਅਵਤਾਰਨ ਕੋ ਤੁਮ ਬਾਤ ਇਹੈ ਗਤਿ ਕੀ ਸੁਰਗੱਈਯਾ।।
ਨਾ ਹਮਰੋ ਅਬ ਕੋ ਇਹ ਰੂਪ ਸਭੈ ਜਗ ਮੈ ਕਿਨਹੂੰ ਲਖ ਪੱਈਯਾ।।
ਕਾਨ੍ਹ ਕਹਯੋ ਹਮ ਖੇਲ ਕਰੈ ਜੋਊ ਹੋਇ ਭਲੋ ਮਨ ਕੋ ਪਰਚੱਈਯਾ।। ੧੯੨।।

ਅਰਥ – ਜਿਸਦੇ ਨਾਲ ਬਲਰਾਮ ਹੈ, ਉਸ ਕ੍ਰਿਸ਼ਨ ਜੀ ਨੇ ਸਾਰੇ ਗੁਆਲਿਆਂ ਕੋਲ ਇਹ ਗੱਲ ਕਹੀ, ਕਿ ਭਰਾਓ! ਸਾਰੇ ਜਣੇ ਇਹ ਸੁਣ ਲੌ। 'ਤੁਸਾਂ ਅਵਤਾਰ ਰੂਪ ਧਾਰਨ ਕੀਤਾ ਹੈ' ਇਸ ਤਰ੍ਹਾਂ ਦੀ ਗੱਲ ਸਵਰਗ-ਲੋਕ ਵਿਚ ਮਸ਼ਹੂਰ ਹੋ ਗਈ ਹੈ। 'ਹੁਣ ਵਾਲਾ ਜੋ ਰੂਪ ਹੈ ਇਹ ਸਾਡਾ ਨਹੀਂ ਹੈ', ਸਾਰੇ ਜਗਤ ਵਿਚੋਂ ਵਿਰਲੇ ਨੇ ਹੀ ਇਸ ਭੇਦ ਨੂੰ ਜਾਣਿਆ ਹੈ। ਕ੍ਰਿਸ਼ਨ ਜੀ ਨੇ ਕਿਹਾ- "ਅਸੀਂ ਇਕ ਖੇਡ ਕਰਾਂਗੇ, ਜੋ ਬੜੀ ਚੰਗੀ ਮਨ ਨੂੰ ਪਰਚਾਉਣ ਵਾਲੀ ਹੋਵੇਗੀ"।। ੧੯੨।।

ਸ੍ਵੈਯਾ।। ਤਾਲ ਭਰੇ ਤਿਹ ਠਉਰ ਬਿਖੈ ਸਭ ਹੀ ਜਨ ਕੇ ਮਨ ਕੇ ਸੁਖਦਾਈ।।
ਸੇਤ ਸਰੋਵਰ ਹੈ ਅਤਿ ਹੀ ਤਿਨ ਮੈ ਸਰਮਾ ਸਸਿ ਸੀ ਦਮਕਾਈ।।
ਮੱਧ ਬਰੇਤਨ ਕੀ ਉਪਮਾ ਕਬਿ ਨੈ ਮੁਖ ਤੇ ਇਮ ਭਾਖ ਸੁਣਾਈ।।
ਲੋਚਨ ਸਉ ਕਰਿ ਕੈ ਬਸੁਧਾ ਹਰਿ ਕੇ ਇਹ ਕਉਤਕ ਦੇਖਨ ਆਈ।। ੧੯੩।।

ਪਦ ਅਰਥ - ਤਾਲ = ਸਰੋਵਰ।। ਸਰਮਾ = ਕੰਮੀਆਂ।। ਦਮਕਾਈ = ਚਮਕਦੀਆਂ।।

ਅਰਥ – ਉਸ ਜਗ੍ਹਾ ਵਿਚ ਤਲਾਉ ਭਰੇ ਹੋਏ ਹਨ, ਜੋ ਸਾਰੇ ਹੀ ਪੁਰਸ਼ਾਂ ਦੇ ਮਨ ਨੂੰ ਸੁਖ ਦੇਣ ਵਾਲੇ ਹਨ। ਉਨ੍ਹਾਂ ਤਲਾਵਾਂ ਵਿਚੋਂ ਜੋ 'ਸ੍ਵੇਤ ਸਰੋਵਰ' ਬਹੁਤ ਵੱਡਾ ਹੈ, ਉਸ ਵਿਚ ਕੰਮੀਆਂ ਚੰਦ੍ਰਮਾਂ ਦੀ ਚਾਂਦਨੀ ਵਾਂਗੂੰ ਚਮਕਦੀਆਂ ਹਨ। ਉਸਦੇ ਵਿਚਾਲੇ ਦੀ ਬਰੇਤੀ ਦੀ ਉਪਮਾਂ ਗ੍ਰੰਥ ਕਰਤਾ ਜੀ ਨੇਂ ਮੂੰਹੋਂ ਇਸ ਤਰ੍ਹਾਂ ਦੀ ਕਹਿਕੇ ਸੁਣਾਈ ਹੈ। ਮਾਨੋ ਧਰਤੀ ਸੌ ਅੱਖਾਂ ਬਣਾ ਕੇ, ਕ੍ਰਿਸ਼ਨ ਦੇ ਇਨ੍ਹਾਂ ਕੌਤਕਾਂ ਨੂੰ ਵੇਖਣ ਦੇ ਵਾਸਤੇ ਆਈ ਹੈ।। ੧੯੩।।

ਰੂਪ ਬਿਰਾਜਤ ਹੈ ਅਤਿ ਹੀ ਜਿਨ ਕੋ ਪਿਖ ਕੈ ਮਨ ਆਨੰਦ ਬਾਢੇ।।
ਖੇਲਤ ਕਾਨ੍ਹ ਫਿਰੈ ਤਿਹ ਜਾਇ ਬਨੇ ਜਿਹ ਠਉਰ ਬਡੇ ਸਰ ਗਾਢੇ।।
ਗ੍ਵਾਲ ਹਲੀ ਹਰਿ ਕੇ ਸੰਗ ਰਾਜਤ ਦੇਖ ਦੁਖੀ ਮਨ ਕੋ ਦੁਖ ਕਾਢੇ।।

**ਕਉਤਕ ਦੇਖ ਧਰਾ ਹਰਖੀ ਤਿਹ ਤੇ ਤਰ ਰੋਮ ਭਏ ਤਨ ਠਾਢੈ॥ ੧੯੪॥**

ਪਦ ਅਰਥ - ਬਿਰਾਜਤ = ਸੁਭਾਇਮਾਨ॥ ਗਾਢੇ ਅਥਾਹ॥ ਰਾਜਤ = ਬਿਰਾਜਦੇ॥ ਦੇਖ = ਦਰਸ਼ਨ ਕਰਕੇ॥ ਕਾਢੈ = ਦੂਰ ਕਰ ਲੈਂਦੇ॥ ਹਰਖੀ = ਖੁਸ਼ੀ ਹੋਈ॥

ਅਰਥ - ਕ੍ਰਿਸ਼ਨ ਜੀ ਉਪਰ ਬੜਾ ਸੁੰਦਰ ਰੂਪ ਸੁਭਾਇਮਾਨ ਹੋ ਰਿਹਾ ਹੈ, ਜਿਸਨੂੰ ਵੇਖ ਕੇ ਮਨ ਅਨੰਦਤ ਹੋ ਜਾਂਦਾ ਹੈ। ਕ੍ਰਿਸ਼ਨ ਜੀ ਉਸ ਜਗ੍ਹਾ ਤੇ ਖੇਡਦੇ ਫਿਰਦੇ ਹਨ, ਜਿਸ ਜਗ੍ਹਾ ਤੇ ਬੜੇ ਅਥਾਹ ਤਲਾਉ ਹਨ, ਜਾਂ ਬਹੁਤ ਸਾਰੇ ਤਲਾਉ ਹਨ। ਗੁਆਲ ਤੇ ਬਲਿਰਾਮ ਕ੍ਰਿਸ਼ਨ ਜੀ ਦੇ ਨਾਲ ਬਿਰਾਜਦੇ ਹਨ, ਜਿਨ੍ਹਾਂ ਦਾ ਦਰਸ਼ਨ ਕਰਕੇ ਦੁਖੀ ਪੁਰਸ਼ ਮਨ ਦੇ ਦੁਖ ਨੂੰ ਦੂਰ ਕਰ ਲੈਂਦੇ ਹਨ। ਉਨ੍ਹਾਂ ਦੇ ਕੌਤਕ ਨੂੰ ਵੇਖਕੇ, ਧਰਤੀ ਪ੍ਰਸੰਨ ਹੋਈ ਹੈ, ਉਸ ਕਰਕੇ ਉਸਦੇ ਤਨ ਦੇ ਰੋਮ ਖੜੇ ਹੋਕੇ ਬ੍ਰਿਛ ਬਣ ਗਏ ਹਨ ਜਿਵੇਂ ਖੁਸ਼ੀ ਨਾਲ ਪੁਰਸ਼ ਦੇ ਰੋਮ ਖੜੇ ਹੋ ਜਾਂਦੇ ਹਨ, ਇਵੇਂ ਹੀ ਧਰਤੀ ਨੂੰ ਖੁਸ਼ੀ ਹੋਈ ਹੈ, ਇਸ ਕਰਕੇ ਦਰਖਤਾਂ ਰੂਪ ਰੋਮ ਉਸਦੇ ਖੜੇ ਹੋ ਰਹੇ ਹਨ॥ ੧੯੪॥

**ਕਾਨ੍ਹ ਤਰੈ ਤਰੁ ਕੇ ਮੁਰਲੀ ਸੁ ਬਜਾਇ ਉਠਯੋ ਤਨ ਕੋ ਕਰ ਐਂਡਾ॥**
**ਮੋਹ ਰਹੀ ਜਮਨਾ ਖਗ ਅਉ ਹਰਿ ਜੱਛ ਸਭੈ ਅਰਨਾ ਅਰੁ ਗੈਂਡਾ॥**
**ਪੰਡਿਤ ਮੋਹਿ ਰਹੇ ਸੁਨ ਕੈ ਅਰੁ ਮੋਹਿ ਗਏ ਸੁਨ ਕੈ ਜਨ ਜੈਂਡਾ॥**
**ਬਾਤ ਕਹੀ ਕਬਿ ਨੈ ਮੁਖ ਤੇ ਮੁਰਲੀ ਇਹ ਨਾਹਨ ਰਾਗਨ ਪੈਂਡਾ॥ ੧੯੫॥**

ਪਦ ਅਰਥ - ਖਗ = ਪੰਛੀ॥ ਹਰਿ=ਸੱਪ॥ ਗੈਂਡਾ=ਝੋਟੇ ਦੇ ਆਕਾਰ ਜੇਡਾ ਇਕ ਪਸ਼ੂ ਹੁੰਦਾ ਹੈ॥ ਅਰਨਾ=ਜੰਗਲੀ ਭੈਂਸਾ, ਇਹ ਆਮ ਭੈਂਸਿਆਂ ਨਾਲੋਂ ਵੱਡਾ ਤੇ ਮਜਬੂਤ ਹੁੰਦਾ ਹੈ, ਇਸਦਾ ਸਿੰਙ ਲੰਮਾ ਮੋਟਾ ਤੇ ਤਿਖਾ ਹੁੰਦਾ ਹੈ, ਏਹ ਸ਼ੇਰ ਦਾ ਮੁਕਾਬਲਾ ਕਰਦਾ ਹੈ॥

ਅਰਥ - ਕ੍ਰਿਸ਼ਨ ਬ੍ਰਿਛ ਦੇ ਹੇਠਾਂ ਖੜਾ ਹੋਕੇ, ਅਤੇ ਸਰੀਰ ਨੂੰ ਟੇਢਾ ਕਰਕੇ ਮੁਰਲੀ ਵਜਾ ਉੱਠਿਆ, ਅਰਥਾਤ ਅਚਾਨਕ ਮੁਰਲੀ ਵਜਾਉਣ ਲੱਗ ਪਿਆ। ਜਿਸਦੀ ਅਵਾਜ ਸੁਣਕੇ ਜਮਨਾ ਨਦੀ, ਪੰਛੀ, ਸੱਪ, ਜੱਖ ਅਤੇ ਅਰਨਾ ਤੇ ਗੈਂਡਾ ਆਦਿਕ ਸਾਰੇ ਜੰਗਲੀ ਜਾਨਵਰ ਮੋਹਤ ਹੋ ਰਹੇ ਹਨ। ਮੁਰਲੀ ਨੂੰ ਸੁਣਕੇ ਪੰਡਿਤ ਲੋਕ ਮੋਹਤ ਹੋ ਰਹੇ ਹਨ, ਅਤੇ ਮੁਰਲੀ ਸੁਣ ਕਰਕੇ ਮੂਰਖ ਪੁਰਸ ਭੀ ਮੋਹੇ ਗਏ ਹਨ। ਗ੍ਰੰਥ ਕਰਤਾ ਨੇ ਮੂੰਹੋਂ ਇਹ ਗੱਲ ਸੱਚ ਕਹੀ ਹੈ, ਕਿ ਏਹ ਕ੍ਰਿਸ਼ਨ ਦੀ ਮੁਰਲੀ ਨਹੀਂ ਹੈ ਸਗੋਂ ਇਹ ਤਾਂ ਰਾਗਾਂ ਦਾ ਰਸਤਾ ਹੈ॥ ੧੯੫॥

**ਆਨਨ ਦੇਖ ਧਰਾ ਹਰਿ ਕੋ ਅਪਨੇ ਮਨ ਮੈ ਅਤਿ ਹੀ ਲਲਚਾਨੀ॥**
**ਸੁੰਦਰ ਰੂਪ ਬਨਯੋ ਇਹ ਕੋ ਤਿਹ ਤੇ ਪ੍ਰਤਮਾ ਅਤਿ ਤੇ ਅਤਿ ਭਾਨੀ॥**
**ਸਯਾਮ ਕਹੀ ਉਪਮਾ ਤਿਹ ਕੀ ਅਪਨੇ ਮਨ ਮੈ ਫੁਨਿ ਜੋ ਪਹਿਚਾਨੀ॥**

ਰੰਗਨ ਕੇ ਪਟ ਲੈ ਤਨ ਪੈ ਜੁ ਮਨੋ ਇਹ ਕੀ ਹੁਇਬੇ ਪਟਰਾਨੀ।। ੧੯੬।।

ਅਰਥ - ਕ੍ਰਿਸ਼ਨ ਜੀ ਦਾ ਮੁਖ ਵੇਖਕੇ, ਧਰਤੀ ਨੇ ਮਨ ਵਿਚ ਬੜਾ ਭਾਰਾ ਲਾਲਚ ਕਰ ਲਿਆ। ਇਸ ਦਾ ਭੀ ਰੂਪ ਸੁੰਦਰ ਬਣ ਗਿਆ ਹੈ, ਉਸ ਕਰਕੇ ਵਡੀ ਤੋਂ ਵਡੀ ਭਾਉਂਦੀ ਮੂਰਤ ਬਣ ਰਹੀ ਹੈ। ਸਿਆਮ ਕਵਿ ਜੀ ਨੇ ਉਸਦੀ ਉਪਮਾ ਕਹੀ ਹੈ ਜੋ ਉਸਨੇ ਆਪਣੇ ਮਨ ਵਿਚ ਬੜੀ ਚੰਗੀ ਪਛਾਣੀ ਹੈ। ਜੋ ਇਹ ਜੋ ਅਨੇਕਾਂ ਤਰ੍ਹਾਂ ਦੇ ਫੁੱਲ ਪੱਤ੍ਰ ਨਜ਼ਰ ਆ ਰਹੇ ਹਨ ਇਹ ਮਾਨੋਂ ਧਰਤੀ ਨੇ ਰੰਗ ਬਿਰੰਗੇ ਕਪੜੇ ਪਹਿਨੇ ਹਨ ਤੇ ਇਹ ਕ੍ਰਿਸ਼ਨ ਦੀ ਪਟਰਾਣੀ ਬਣਨ ਦੀ ਇਛਾ ਰੱਖਦੀ ਹੈ।। ੧੯੬।।

## ਗੋਪ ਬਾਚ।।

ਸ੍ਵੈਯਾ।। ਗ੍ਵਾਰ ਕਹੀ ਬਿਨਤੀ ਹਰਿ ਪੈ ਇਕ ਤਾਲ ਬਡੋ ਤਿਹ ਪੈ ਫਲ ਹੱਛੇ।।
ਲਾਇਕ ਹੈਂ ਤੁਮਰੇ ਮੁਖ ਕੀ ਕਰੂਆ ਜਹ ਦਾਖ ਦਸੋ ਦਿਸ ਗੁੱਛੇ।।
ਧੇਨਕ ਦੈਤ ਬਡੋ ਤਿਹ ਜਾਇ ਕਿਧੋ ਹਨਿ ਲੋਗਨ ਕੋ ਉਨ ਰੱਛੇ।।
ਪੁਤ੍ਰ ਮਨੋ ਮਧੁਰੇਂਦ ਪ੍ਰਭਾਤ ਤਿਨੈ ਉਠ ਪ੍ਰਾਤ ਸਮੈ ਵਹ ਭੱਛੇ।। ੧੯੭।।

ਪਦ ਅਰਥ - ਕਰੂਆ=ਕਰੂਮਲਾਂ, ਗੁੱਛੇ।। ਹਨਿ = ਮਾਰ ਕੇ।। ਮਧੁਰੇਂਦ=ਅੰਮ੍ਰਿਤ ਦਾ ਤਲਾਉ।।

ਅਰਥ - ਗੁਆਲਿਆਂ ਨੇ ਕ੍ਰਿਸ਼ਨ ਕੋਲ ਅਰਜ਼ ਕੀਤੀ ਕਿ ਇਕ ਬੜਾ ਵਡਾ ਤਲਾਉ ਹੈ, ਅਤੇ ਉਸ ਉਤੇ ਬੜੇ ਚੰਗੇ ੨ ਫਲ ਹਨ। ਤੁਹਾਡੇ ਮੂੰਹ ਦੇ ਲਾਇਕ ਹੈ, ਭਾਵ ਤੁਹਾਡੇ ਖਾਣ ਦੇ ਯੋਗ ਹਨ। ਦਸੋ ਦਿਸਾਂ ਵਿਚ ਦਾਖ ਦੇ ਗੁੱਛੇ ਲਗੇ ਹੋਏ ਹਨ। ਉਸ ਜਗ੍ਹਾ ਤੇ ਧੇਨਕ ਨਾਮ ਦਾ ਇਕ ਦੈਂਤ ਹੈ, ਉਸਨੂੰ ਮਾਰਕੇ ਲੋਕਾਂ ਦੀ ਰਖਿਆ ਕਰੋ। ਮਾਨੋਂ ਅੰਮ੍ਰਿਤ ਕੁੰਡ ਦੇ ਪੁੱਤ੍ਰ ਹਨ ਅਤੇ ਅੰਮ੍ਰਿਤ ਵੇਲੇ ਉੱਠਕੇ, ਪ੍ਰਾਤਾ ਕਾਲ ਉਨ੍ਹਾਂ ਨੂੰ ਖਾਣਾ ਚਾਹੀਦਾ ਹੈ।। ੧੯੭।।

## ਕਾਨ੍ਹ ਬਾਚ।। ਸ੍ਵੈਯਾ।।

ਜਾਇ ਕਹੀ ਤਿਨ ਕੋ ਹਰਿ ਜੀ ਜਹ ਤਾਲ ਵਹੈ ਅਰੁ ਹੈ ਫਲ ਨੀਕੇ।।
ਬੋਲਿ ਉਠਯੋ ਮੁਖ ਤੇ ਮੁਸਲੀ ਸੁ ਤੋ ਅੰਮ੍ਰਿਤ ਕੇ ਨਹਿ ਹੈ ਫੁਨ ਫੀਕੇ।।
ਮਾਰ ਹੈ ਦੈਤ ਤਹਾ ਚਲ ਕੈ ਜਿਹ ਤੇ ਸੁਰ ਜਾਹਿ ਨਭੈ ਦੁਖ ਜੀ ਕੇ।।
ਹੋਇ ਪ੍ਰਸੰਨਿ ਚਲੈ ਤਹ ਕੋ ਮਿਲ ਸੰਖ ਬਜਾਇ ਸਭੈ ਮੁਰਲੀ ਕੇ।। ੧੯੮।।

ਅਰਥ - ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਕਿਹਾ ਜਿਥੇ ਉਹ ਤਲਾਉ ਤੇ ਚੰਗੇ ਫਲ ਹਨ, ਉਥੇ ਜਾਵਾਂਗੇ। ਕੋਲੋਂ ਬਲਰਾਮ ਜੀ ਬੋਲ ਪਏ ਉਹ ਅੰਮ੍ਰਿਤ ਦੇ ਤੁੱਲ ਨਹੀਂ ਹੈ। ਕਿਉਂਕਿ ਅੰਮ੍ਰਿਤ ਨਾਲੋਂ ਫਿੱਕੇ ਹਨ। ਉਥੇ ਚਲਕੇ ਦੈਂਤ ਨੂੰ ਮਾਰ ਦੇਵਾਂਗੇ ਜਿਸ ਕਰਕੇ ਅਕਾਸਚਾਰੀ, ਦੇਵਤਿਆਂ ਦੇ ਦਿਲ

**************************************************************
ਦਾ ਦੁਖ ਮਿਟ ਜਾਏਗਾ। ਸਾਰੇ ਕੱਠੇ ਹੋਕੇ, ਮੁਰਲੀ ਨੂੰ ਸੰਖ ਵਾਂਗੂੰ ਵਜਾਕੇ ਅਤੇ ਪ੍ਰਸੰਨ ਹੋਕੇ ਉਧਰ ਨੂੰ ਤੁਰ ਪਏ ਹਨ।। ੧੯੮।।

**ਹੋਇ ਪ੍ਰਸੰਨਿ ਤਹਾ ਹਰਿ ਜੀ ਜੁ ਗਏ ਮਿਲ ਕੈ ਤਟ ਪੈ ਸਰ ਭਾਰੇ।।**
**ਕੈ ਬਲ ਤੋ ਮੁਸਲੀ ਤਨ ਕੋ ਤਰੁ ਤੇ ਫਰ ਬੂੰਦਨ ਜਯੋਂ ਧਰ ਡਾਰੇ।।**
**ਧੇਨਕ ਕ੍ਰੋਧ ਮਹਾ ਕਰ ਕੈ ਦੋਊ ਪਾਇ ਹ੍ਰਿਦੇ ਤਿਹ ਸਾਥ ਪ੍ਰਹਾਰੇ।।**
**ਗੋਡਨ ਤੇ ਗਹਿ ਫੈਕ ਦਯੋ ਹਰਿ ਜਿਉ ਸਿਰ ਤੇ ਗਹਿ ਕੂਕਰ ਮਾਰੇ।।੧੯੯।।**

ਅਰਥ - ਕ੍ਰਿਸ਼ਨ ਜੀ ਪ੍ਰਸੰਨ ਹੋਕੇ ਉਸ ਭਾਰੇ ਤਲਾਉ ਦੇ ਕੰਢੇ ਤੇ ਗਏ। ਬਲਰਾਮ ਜੀ ਨੇ ਸਰੀਰ ਦੇ ਜੋਰ ਨਾਲ ਉਥੋਂ ਦੇ ਦਰਖਤਾਂ ਨਾਲੋਂ ਫਲ ਤੋੜਕੇ ਧਰਤੀ ਉਤੇ ਇਉਂ ਸੁੱਟ ਦਿਤੇ, ਜਿਵੇਂ ਮੀਂਹ ਵੱਸਦਾ ਹੈ। ਧੇਨਕ ਦੈਂਤ ਨੇ ਵੱਡਾ ਭਾਰਾ ਕ੍ਰੋਧ ਕਰਕੇ, ਦੋਵੇਂ ਪੈਰ ਉਨ੍ਹਾਂ ਦੀ ਛਾਤੀ ਦੇ ਵਿਚ ਮਾਰ ਦਿਤੇ। ਕ੍ਰਿਸ਼ਨ ਜੀ ਨੇ ਉਸਨੂੰ ਗੋਡਿਆਂ ਤੋਂ ਫੜਕੇ ਇਉਂ ਸੁੱਟ ਦਿੱਤਾ, ਜਿਵੇਂ ਕੁੱਤੇ ਨੂੰ ਸਿਰ ਤੋਂ ਫੜਕੇ ਸੁੱਟ ਦੇਈਦਾ ਹੈ।। ੧੯੯।।

**ਸ੍ਵੈਯਾ।। ਕ੍ਰੁੱਧ ਭਈ ਧੁਜਨੀ ਤਿਹ ਕੀ ਪਤਿ ਜਾਨ ਹਤਯੋ ਇਨ ਊਪਰਿ ਆਈ।।**
**ਗਾਇ ਕੋ ਰੂਪੁ ਧਰਯੋ ਸਭ ਹੀ ਤਬ ਹੀ ਖੁਰ ਸੋ ਧਰ ਧੂਰ ਉਚਾਈ।।**
**ਕਾਨ੍ਹ ਹਲੀ ਬਲਿ ਕੈ ਤਬ ਹੀ ਚਤੁਰੰਗ ਦਸੋ ਦਿਸ ਬੀਚ ਬਗਾਈ।।**
**ਲੈ ਕਿਰਸਾਨ ਮਨੋ ਤੰਗੁਲੀ ਖਲ ਦਾਨਨ ਜਜੋਂ ਨਭਿ ਬੀਚਿ ਉਡਾਈ।।੨੦੦।।**

ਪਦ ਅਰਥ - ਧੁਜਨੀ=ਫ਼ੌਜ।। ਉਚਾਈ=ਪੁੱਟ ਦਿਤੀ।। ਹਲੀ=ਬਲਿਰਾਮ।। ਚਤੁਰੰਗ=ਚਾਰ ਤਰ੍ਹਾਂ ਦੀ ਫੌਜ।। ਖਲ=ਤੂੜੀ, ਭੂਸਾ।। ਦਾਨਨ=ਦਾਣੇ।।

ਅਰਥ - ਉਸ ਦੀ ਫੌਜ ਕ੍ਰੋਧਵਾਨ ਹੋ ਗਈ, ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਸਾਡਾ ਸੁਆਮੀ ਮਾਰਿਆ ਗਿਆ ਹੈ, ਅਤੇ ਮੌਤ ਸਾਡੇ ਉਤੇ ਆ ਗਈ ਹੈ। ਫਿਰ ਸਾਰਿਆਂ ਨੇ ਗਊ ਦਾ ਰੂਪ ਧਰ ਲਿਆ, ਅਤੇ ਖੁਰਾਂ ਨਾਲ ਧਰਤੀ ਦੀ ਧੂੜੀ ਪੁੱਟਣ ਲੱਗੇ। ਕ੍ਰਿਸ਼ਨ ਤੇ ਬਲਿਰਾਮ ਨੇ ਉਸੇ ਵੇਲੇ ਹੀ ਉਸ ਚਤੁਰੰਗਨੀ ਸੈਨਾ ਨੂੰ ਦਸੋ ਦਿਸਾਂ ਵਿਚ ਇਉਂ ਸੁੱਟ ਦਿੱਤਾ। ਜਿਵੇਂ ਮਾਨੋਂ ਜਿਮੀਂਦਾਰ ਨੇ ਹੱਥ ਵਿਚ ਤੰਗਲੀ ਲੈਕੇ ਤੂੜੀ ਤੇ ਦਾਣਿਆਂ ਨੂੰ ਆਕਾਸ਼ ਵਿਚ ਉਡਾਇਆ ਹੈ।। ੨੦੦।।

**ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਧੇਨਕ ਦੈਂਤ ਬਧਹਿ।।**

**ਸ੍ਵੈਯਾ।। ਦੈਂਤ ਹਨਯੋ ਚਤਰੰਗ ਚਮੂੰ ਸੁਨ ਦੇਵ ਕਰੈ ਮਿਲਿ ਕਾਨ੍ਹ ਬਢਾਈ।।**
**ਭੱਛ ਸਭੈ ਫਲ ਗ੍ਵਾਰ ਚਲੈ ਗ੍ਰਹ ਧੂਰ ਪਰੀ ਮੁਖ ਪੈ ਛਬ ਪਾਈ।।**
**ਤਾ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਮੁਖ ਤੇ ਇਮ ਭਾਖ ਸੁਨਾਈ।।**
**ਧਾਵਤ ਘੋਰਨ ਕੀ ਪਗ ਕੀ ਰਜ ਛਾਇ ਲਏ ਰਵਿ ਸੀ ਛਬ ਪਾਈ।।੨੦੧।।**

*ਅਰਥ* – ਚਤੁਰੰਗਨੀ ਸੈਨਾਂ ਸਮੇਤ ਧੇਨਕ ਦੈਂਤ ਦਾ ਮਾਰਿਆ ਜਾਣਾ ਸੁਣਕੇ, ਸਾਰੇ ਦੇਵਤੇ ਕ੍ਰਿਸ਼ਨ ਜੀ ਦੀ ਉਪਮਾਂ ਕਰਨ ਲੱਗੇ। ਸਾਰੇ ਗੁਆਲ ਬਾਲਾਂ ਨੇ ਫਲ ਤੋੜਕੇ ਖਾ ਲਏ, ਅਤੇ ਘਰ ਨੂੰ ਤੁਰ ਚਲੇ, ਉਨ੍ਹਾਂ ਦੇ ਮੂੰਹ ਉਤੇ ਪਈ ਹੋਈ ਗਰਦ ਬੜੀ ਸੋਹਣੀ ਸੋਭਾ ਦੇ ਰਹੀ ਹੈ। ਉਸਦੀ ਸੁੰਦਰਤਾ ਦੀ ਉਪਮਾ ਬੜੀ ਸੋਹਣੀ ਹੈ ਜੋ ਗ੍ਰੰਥ ਕਰਤਾ ਜੀ ਨੇ ਮੂੰਹ ਤੋਂ ਇਸ ਤਰ੍ਹਾਂ ਦੀ ਕਹਿਕੇ ਸੁਣਾਈ ਹੈ। ਮਾਨੋਂ ਭੱਜੇ ਜਾਂਦੇ ਘੋੜਿਆਂ ਦੇ ਪੈਰਾਂ ਨਾਲ ਉੱਡੀ ਹੋਈ ਧੂੜੀ ਨੇ ਸੂਰਜ ਨੂੰ ਢੱਕ ਲਿਆ ਹੈ, ਤੇ ਉਹ ਹੀ ਸੋਭਾ ਉਨ੍ਹਾਂ ਦੇ ਮੂੰਹਾਂ ਤੇ ਪਈ ਹੈ।। ੨੦੧।।

**ਸੈਨ ਸਨੈ ਹਨਿ ਦੈਤ ਗਯੋ ਗ੍ਰਹ ਗੋਪ ਗਏ ਗੁਪੀਆ ਸਭ ਆਈ।।**
**ਮਾਤ ਪ੍ਰਸੰਨਿ ਭਈ ਮਨ ਮੈ ਤਿਹ ਕੀ ਜੁ ਕਰੈਂ ਬਹੁ ਭਾਂਤ ਬਡਾਈ।।**
**ਚਾਵਰ ਦੂਧ ਕਰਯੋ ਖਇਬੇ ਕਹੁ ਖਾਇ ਬਹੂ ਤਿਹ ਦੇਹ ਬਧਾਈ।।**
**ਹੋਇ ਬਡੀ ਤੁਮਰੀ ਚੁਟੀਆ ਇਹ ਤੇ ਫੁਨ ਬਾਤ ਸਭੈ ਮਿਲ ਚਾਈ।।੨੦੨।।**

*ਅਰਥ* – ਸੈਨਾਂ ਸਮੇਤ ਦੈਂਤ ਨੂੰ ਮਾਰਕੇ ਕ੍ਰਿਸ਼ਨ ਜੀ ਘਰ ਗਏ, ਤਾਂ ਸਾਰੇ ਗੁਆਲ ਆਪੋ ਆਪਣੇ ਘਰਾਂ ਨੂੰ ਚਲੇ ਗਏ ਅਤੇ ਸਾਰੀਆਂ ਗੋਪੀਆਂ ਕ੍ਰਿਸ਼ਨ ਜੀ ਦੇ ਕੋਲ ਆ ਗਈਆਂ। ਮਾਤਾ ਮਨ ਵਿਚ ਵੱਡੀ ਪ੍ਰਸੰਨ ਹੋਈ ਅਤੇ ਬਹੁਤ ਤਰ੍ਹਾਂ ਨਾਲ ਉਨ੍ਹਾਂ ਦੀ ਵਡਿਆਈ ਕਰਦੀ ਹੈ। ਮਾਤਾ ਜਸੋਦਾਂ ਨੇ ਚਾਵਲ ਤੇ ਦੁੱਧ ਉਨ੍ਹਾਂ ਦੇ ਖਾਣ ਲਈ ਤਿਆਰ ਕੀਤਾ, ਅਤੇ ਉਨ੍ਹਾਂ ਨੂੰ ਦੇਕੇ ਕਿਹਾ ਬਹੁਤ ਸਾਰਾ ਖਾ ਲੌ, ਤਦ ਤੁਹਾਡੀ ਦੇਹ ਵੱਡੀ ਹੋ ਜਾਏਗੀ। 'ਤੁਹਾਡਾ ਬੋਦਾ* – ਵੱਡਾ ਹੋ ਜਾਏਗਾ', ਇਹ ਗੱਲ ਸੁਣ ਕੇ ਉਨ੍ਹਾਂ ਨੇ ਫੇਰ ਸਭ ਕੁਝ ਮਿਲਾਕੇ ਚਾਈਂ ਚਾਈਂ ਖਾ ਲਿਆ ਹੈ।। ੨੦੨।।

**ਭੋਜਨ ਕੈ ਟਿਕ ਗੇ ਹਰਿ ਜੀ ਪਲਕਾ ਪਰ ਅਉਰ ਕਰੈ ਜੁ ਕਹਾਨੀ।।**
**ਰਾਜ ਗਯੋ ਤਰਨੋ ਮਗ ਰੈਨ ਲਹਿਯੋ ਸੁ ਲਗਿਯੋ ਵਹ ਪੀਅਨ ਪਾਨੀ।।**

---

*ਪੰਜਾਬ ਦੀਆਂ ਮਾਈਆਂ ਬੱਚੇ ਨੂੰ ਅੱਜ ਕੱਲ੍ਹ ਭੀ ਲਾਡ ਨਾਲ ਕਹਿੰਦੀਆਂ ਹਨ:–
"ਤੂੰ ਸਾਰਾ ਦੁਧ ਪੀ ਲੈ, ਤੇਰਾ ਬੋਦਾ ਵੱਡਾ ਹੋ ਜਾਏਗਾ"।

**ਰਾਤ ਪਰੀ ਤਬ ਹੀ ਭਰ ਭੈ ਤਿਨ ਸ੍ਰਉਨ ਸੁਨੀ ਅਪਨੇ ਇਹ ਬਾਨੀ।।**
**ਜਾਹੁ ਕਹਿਯੋ ਤਿਨ ਤਉ ਹਰਿ ਗਯੋ ਗ੍ਰਿਹ ਜਾਇ ਮਿਲਿਯੋ ਅਪਨੀ ਪਟਰਾਨੀ।।੨੦੩।।**

ਪਦ ਅਰਥ - ਟਿਕ ਗੇ=ਸੌਂ ਗਏ ।। ਪਲਕਾ=ਪਲੰਘ, ਮੰਜਾ।। ਤਰਨੈਂ=ਸੂਰਜ ਬੰਸੀ, ਭਾਵ ਦਸਰਥ।।

ਅਰਥ - ਕ੍ਰਿਸ਼ਨ ਜੀ ਭੋਜਨ ਛਕ ਕੇ, ਪਲੰਘ ਉਤੇ ਸੌਂ ਗਏ, ਅਤੇ ਮਾਤਾ ਕਹਾਣੀ ਕਹਿਣ ਲੱਗੀ। ਤ੍ਰੇਤੇ ਜੁਗ ਵਿਚ ਇਕ ਰਾਜਾ ਦਸਰਥ ਸੀ ਉਹ ਰਾਤ ਦੇ ਸਮੇਂ ਸ਼ਿਕਾਰ ਖੇਡਣ ਗਿਆ ਉਥੇ ਉਸਨੇ ਇਕ ਤਲਾਉ ਵੇਖਿਆ ਤਾਂ ਉਹ ਵਿਚਾਰਨ ਲਗਿਆ ਕਿ ਜੋਹੜਾ ਕੋਈ ਬਨ ਪਸੂ ਪਾਣੀ ਪੀਣ ਨੂੰ ਆਵੇਗਾ ਉਸਨੂੰ ਸ਼ਿਕਾਰ ਕਰਾਂਗਾ, ਇਹ ਵਿਚਾਰਕੇ ਉਥੇ ਹੀ ਬਹਿ ਗਿਆ। ਦੂਜੇ ਪਾਸੇ ਜਦ ਰਾਤ ਪਈ ਤਦ ਸ੍ਰਵਣ ਦੇ ਮਾਤਾ-ਪਿਤਾ ਨੇ ਕਿਹਾ ਪੁੱਤ੍ਰ! ਸਾਨੂੰ ਪਾਣੀ ਪਿਆਓ। ਉਹ ਪਾਣੀ ਭਰਨ ਲਈ ਤੁਰ ਕੇ ਉਸੇ ਹੀ ਤਲਾਉ ਉਤੇ ਆਕੇ ਕਮੰਡਲ ਭਰਨ ਲੱਗਾ, ਜਦ ਪਾਣੀ ਭਰਨ ਦੀ ਅਵਾਜ ਹੋਈ, ਤਦ ਉਸ ਰਾਜੇ ਦਸਰਥ ਨੇ ਇਹ ਆਵਾਜ਼ ਆਪਣੇ ਕੰਨੀਂ ਸੁਣ ਲਈ। ਰਾਜੇ ਨੇ ਸਮਝਿਆ ਕੋਈ ਹਰਨ ਜਾਂ ਹਾਥੀ ਪਾਣੀ ਪੀ ਰਿਹਾ ਹੈ, ਇਸ ਲਈ ਉਸਨੇ ਤੀਰ ਮਾਰ ਦਿੱਤਾ, ਤੀਰ ਵੱਜਣ ਨਾਲ ਸ੍ਰਵਣ ਨੇ 'ਹਾਇ' ਕਿਹਾ, ਰਾਜੇ ਨੇ ਏਹ ਅਵਾਜ਼ ਕੰਨੀਂ ਸੁਣੀ ਤਾਂ ਹੈਰਾਨ ਹੋਕੇ ਉਥੇ ਪੁੱਜਾ, ਅਗੋਂ ਸ੍ਰਵਣ ਨੇ ਕਿਹਾ-ਮੇਰੇ ਮਾਤਾ ਪਿਤਾ ਪਿਆਸੇ ਹਨ ਜਾਹੁ, ਉਨ੍ਹਾਂ ਨੂੰ ਪਾਣੀ ਦੇ ਆਓ। ਸ੍ਰਵਣ ਪਾਸੋਂ ਪਾਣੀ ਸੁਣਕੇ ਰਾਜਾ ਦਸਰਥ ਪਾਣੀ ਦੇਣ ਗਿਆ। ਸ੍ਰਵਣ ਦੇ ਮਾਤਾ-ਪਿਤਾ ਨੇ ਦਸਰਥ ਪਾਸੋਂ ਪਾਣੀ ਲੈਕੇ, ਅਤੇ ਪੁੱਤ੍ਰ ਦਾ ਮਰਣਾ ਸੁਣਕੇ ਰਾਜੇ ਦਸਰਥ ਨੂੰ ਸ੍ਰਾਪ ਦਿਤਾ, ਕਿ ਜਿਵੇਂ ਅਸੀਂ "ਪੁੱਤ੍ਰ ਵਿਯੋਗ ਨਾਲ ਮਰਣ ਲੱਗੇ ਹਾਂ, ਇਵੇਂ ਤੂੰ ਭੀ ਪੁੱਤ੍ਰ ਵਿਯੋਗ ਨਾਲ ਮਰੇਂਗਾ।" ਏਹ ਸ੍ਰਾਪ ਦੇਕੇ, ਦੋਹਾਂ ਨੇ ਪ੍ਰਾਣ ਤਿਆਗ ਦਿਤੇ, ਰਾਜੇ ਦਸਰਥ ਨੇ ਉਨ੍ਹਾਂ ਦਾ ਸੰਸਕਾਰ ਕੀਤਾ ਤੇ ਘਰ ਵੱਲ ਆਉਣ ਤੋਂ ਉਦਾਸ ਹੋਕੇ, ਉਥੇ ਬਨ ਵਿਚ ਹੀ ਰਹਿਣ ਨੂੰ ਤਿਆਰ ਹੋ ਗਿਆ। ਉਸ ਵੇਲੇ ਅਕਾਸ ਬਾਣੀ ਹੋਈ- 'ਰਾਜਨ! ਸ਼ੋਕ ਨਾ ਕਰੋ, ਇਸ ਵਿਚ ਤੇਰਾ ਕੋਈ ਦੋਸ਼ ਨਹੀਂ ਹੈ, ਏਹ ਹੋਣਾ ਹੀ ਐਸਾ ਸੀ, ਤੂੰ ਬੇਫਿਕਰ ਹੋਕੇ ਘਰ ਨੂੰ ਜਾਹੁ, ਤੇਰੇ ਘਰ ਸ੍ਰੀ ਰਾਮ ਜੀ ਅਵਤਾਰ ਧਾਰਨਗੇ"। ਏਹ ਸੁਣਕੇ ਰਾਜਾ ਦਸਰਥ ਖੁਸ ਹੋਕੇ ਘਰ ਨੂੰ ਗਿਆ ਅਤੇ ਜਾਕੇ ਪਟਰਾਣੀ ਨੂੰ ਮਿਲਿਆ।। ੨੦੩।।

**ਸ੍ਵੈਯਾ।। ਸੋਇ ਗਏ ਹਰਿ ਪ੍ਰਾਤ ਭਏ ਫਿਰ ਲੈ ਬਛਰੇ ਬਨ ਗੇ ਗਿਰਧਾਰੀ।।**
**ਮੱਧਿ ਭਏ ਰਵਿ ਕੇ ਜਮਨਾ ਤਟ ਧਾਇ ਗਏ ਜਿਹ ਥੋ ਸਰ ਭਾਰੀ।।**
**ਗੋ ਬਛਰੇ ਅਰੁ ਗੋਪ ਸਭੈ ਗਿਰ ਗੇ ਸਭ ਪ੍ਰਾਨ ਡਸੈ ਜਬ ਕਾਰੀ।।**
**ਧਾਇ ਕਹਯੋ ਮੁਸਲੀ ਪ੍ਰਭ ਪੈ ਸਭ ਸੈਨ ਸਖਾ ਤੁਮਰੀ ਹਰਿ ਮਾਰੀ।।੨੦੪।।**

ਪਦ ਅਰਥ - ਮੱਧਿ ਭਏ ਰਵਿ=ਮਧਜਾਨ ਦੇ ਸੂਰਜ ਹੋਏ, ਦੁਪੈਹਰ ਵੇਲੇ।। ਕਾਰੀ='ਕਾਲੀ' ਨਾਮ ਵਾਲਾ ਨਾਗ।। ਹਰਿ =ਸੱਪ।। ਮੁਸਲੀ=ਬਲਿਰਾਮ।।

ਅਰਥ - ਉਪਰਲੀ ਕਹਾਣੀ ਨੂੰ ਸੁਣਦੇ ਸੁਣਦੇ ਹੀ ਕ੍ਰਿਸ਼ਨ ਜੀ ਸੌਂ ਗਏ, ਫੇਰ ਜਦ ਸਵੇਰਾ

****************************************************************

ਹੋਇਆ, ਤਾਂ ਗਵਰਧਨ ਪਹਾੜ ਨੂੰ ਚੁਕਣ ਵਾਲੇ ਗੁਆਲ ਬਾਲਾਂ ਤੇ ਵੱਛਿਆਂ ਨੂੰ ਲੈਕੇ ਬਨ ਵਿੱਚ ਚਲੇ ਗਏ। ਜਦ ਦੁਪਹਿਰ ਵੇਲਾ ਹੋਇਆ ਤਾਂ ਜਮਨਾਂ ਦੇ ਕੰਢੇ ਉਤੇ ਉਸ ਜਗ੍ਹਾ ਤੇ ਚਲੇ ਗਏ. ਜਿਥੇ ਭਾਰਾ ਤਲਾਉ ਸੀ। ਉਸ ਤਲਾਉ ਵਿਚ ਰਹਿਣ ਵਾਲੇ 'ਕਾਲੀ' ਨਾਗ ਦੇ ਡੰਗ ਦੇ ਜ਼ੋਰ ਕਰਕੇ ਤਲਾਉ ਦਾ ਪਾਣੀ ਜਹਿਰ ਪੂਰਤ ਸੀ ਜਿਸ ਨੂੰ ਪੀਣ ਕਰਕੇ ਸਾਰੇ ਗੁਆਲ ਬਾਲ, ਗਊਆਂ ਤੇ ਵੱਛੇ. ਪ੍ਰਾਣਾਂ ਤੋਂ ਹੀਣੇ- ਹੋਕੇ ਧਰਤੀ ਉਤੇ ਡਿੱਗ ਪਏ। ਬਲਿਰਾਮ ਨੇ ਜਾਕੇ ਕ੍ਰਿਸ਼ਨ ਜੀ ਨੂੰ ਕਿਹਾ-ਤੁਹਾਡੀ ਸਾਰੀ ਮਿੱਤ੍ਰ-ਸੈਨਾਂ ਨੂੰ ਸੱਪ ਨੇ ਮਾਰ ਦਿੱਤਾ ਹੈ'।। ੨੦੪।।

**ਦੋਹਰਾ।। ਕ੍ਰਿਪਾ ਦ੍ਰਿਸਟਿ ਚਿਤਵੀ ਤਿਨੈ ਜੀਵ ਉਠੇ ਤਤਕਾਲ।।**
**ਗਊ ਸਭੈ ਅਰੁ ਸੁਤ ਤਿਨੈ ਅਉ ਫੁਨਿ ਸਭੈ ਗੁਪਾਲ।। ੨੦੫।।**

ਅਰਥ - ਕ੍ਰਿਸ਼ਨ ਜੀ ਨੇ ਉਨ੍ਹਾਂ ਵੱਲ ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਉਹ ਝੱਟ ਪਟ ਹੀ ਜੀਉਂਦੇ ਹੋ ਗਏ। ਸਾਰੀਆਂ ਗਊਆਂ, ਉਨ੍ਹਾਂ ਦੇ ਬੱਚੇ ਅਤੇ ਸਾਰੇ ਹੀ ਗੁਆਲ ਬਾਲ ਜਿਊ ਪਏ ਹਨ।। ੨੦੫।।

**ਦੋਹਰਾ।। ਉਠ ਪਾਇਨ ਲਾਗੈ ਤਬੈ ਕਰਹਿ ਬਡਾਈ ਸੋਇ।।**
**ਜੀਯ ਦਾਨ ਹਮ ਕੋ ਦਯੋ ਇਹ ਤੇ ਬਡੋ ਨ ਕੋਇ।। ੨੦੬।।**

ਅਰਥ - ਉਸੇ ਵੇਲੇ ਉੱਠਕੇ ਉਹ ਕ੍ਰਿਸ਼ਨ ਦੇ ਚਰਨੀਂ ਲੱਗੇ, ਅਤੇ ਉਪਮਾ ਕਰਨ ਲੱਗੇ। ਕਹਿੰਦੇ ਹਨ-ਤੁਸਾਂ ਸਾਨੂੰ ਅੱਜ ਜੀਵਨ ਦਾਨ ਦਿਤਾ ਹੈ, ਇਸਤੋਂ ਵੱਡਾ ਹੋਰ ਕੋਈ ਦਾਨ ਨਹੀਂ ਹੈ. ਜੋ ਤੁਸਾਂ ਸਾਨੂੰ ਦਿੱਤਾ ਹੈ।। ੨੦੬।।

## ਅਥ ਕਾਲੀ ਨਾਗ ਨਾਥਬੋ।।

**ਦੋਹਰਾ।। ਗੋਪ ਜਾਨ ਕੈ ਆਪਨੋ ਕੀਨੋ ਮਨੈ ਬਿਚਾਰ।।**
**ਦੁਸਟ ਨਾਗ ਸਰ ਮੈ ਬਸੈ ਤਾ ਕੋ ਲੇਉ ਨਿਕਾਰ।। ੨੦੭।।**

ਅਰਥ - ਗੋਪ ਬਾਲਾਂ ਨੂੰ ਆਪਣੇ ਪਿਆਰੇ ਜਾਣ ਕੇ, ਕ੍ਰਿਸ਼ਨ ਜੀ ਨੇ ਮਨ ਵਿਚ ਵੀਚਾਰ ਕੀਤਾ। "ਜਿਸ ਨਾਗ ਨੇ ਇਨ੍ਹਾਂ ਨੂੰ ਮਾਰਿਆ ਹੈ, ਉਹ ਦੁਸਟ ਇਸ ਤਲਾਉ ਵਿਚ ਵੱਸਦਾ ਹੈ, ਉਸ ਨੂੰ ਕੱਢ ਲਵਾਂ ਤਦ ਸਾਰਿਆਂ ਦਾ ਭਲਾ ਹੋਵੇਗਾ"।। ੨੦੭।।

**ਸ੍ਵੈਯਾ।। ਊਚ ਕਦੰਮਹਿ ਕੋ ਤਰੁ ਥੋ ਤਿਹ ਪੈ ਚੜਿ ਕੈ ਹਰਿ ਕੂਦ ਪਰਯੋ।।**
**ਤਿਨ ਸੰਕ ਕਰੀ ਮਨ ਮੈ ਨ ਕਛੂ ਫੁਨ ਧੀਰਜ ਗਾਢ ਧਰਯੋ ਨਾ ਟਰਯੋ।।**
**ਮਨੁਖੋਸਤ ਲੌ ਜਲ ਉਚ ਭਯੋ ਨਿਕਸਯੋ ਤਬ ਨਾਗ ਬਡੋ ਨ ਡਰਯੋ।।**
**ਪਟ ਪੀਤ ਧਰੇ ਤਨ ਪੈ ਨਰ ਦੇਖਿ ਮਹਾ ਬਲਿ ਕੈ ਤਿਨ ਜੁੱਧ ਕਰਯੋ।।੨੦੮।।**

*************************************************************

ਪਦ ਅਰਥ - ਕਦੰਮਹਿ=ਕਦੰਬ ਦਾ।। ਮਨੁਖੇਸਤ=ਸੱਤ ਮਨੁੱਖਾਂ ਦੀ ਉਚਾਈ ਤੱਕ।।

ਅਰਥ - ਉਸ ਤਲਾਉ ਦੇ ਕੰਢੇ ਉਤੇ ਇਕ ਕਦੰਬ ਦਾ ਬ੍ਰਿਛ ਬਹੁਤ ਉੱਚਾ ਸੀ, ਕ੍ਰਿਸ਼ਨ ਨੇ ਉਸਦੇ ਉਤੇ ਚੜ੍ਹਕੇ ਤਲਾਉ ਵਿਚ ਛਾਲ ਮਾਰ ਦਿਤੀ। ਉਸਨੇ ਤਲਾਉ ਵਿਚ ਛਾਲ ਪਾਰਦਿਆਂ ਹੋਇਆਂ ਮਨ ਵਿਚ ਕੁਝ ਸ਼ੰਕਾ ਨਾ ਕੀਤੀ, ਸਗੋਂ ਬੜਾ ਹੌਂਸਲਾ ਰੱਖਿਆ ਅਤੇ ਉਸ ਤੋਂ ਪਿਛੇ ਨਾ ਹਟਿਆ। ਸੱਤ ਮਨੁੱਖਾਂ ਜੇਡਾ ਉੱਚਾ ਜਲ ਉਸ ਤਲਾਉ ਦਾ ਬਾਹਰ ਨੂੰ ਉਛਲਿਆ, ਤਦ ਵੱਡਾ ਭਾਰਾ ਨਾਗ ਭੀ ਬਾਹਰ ਨਿਕਲਿਆ, ਉਸਨੂੰ ਵੇਖਕੇ ਭੀ ਕ੍ਰਿਸ਼ਨ ਮਨ ਵਿਚ ਨਾ ਡਰਿਆ। ਸਰੀਰ ਉਤੇ ਪੀਲੇ ਕਪੜੇ ਪਹਿਨਕੇ ਮਨੁੱਖ ਨੂੰ ਸਾਹਮਣੇ ਖੜੋਤਾ ਵੇਖਕੇ, ਕਾਲੀ ਨਾਗ ਨੇ ਵੱਡਾ ਜੋਰ ਕਰਕੇ ਉਸ ਨਾਲ ਜੁੱਧ ਕਰਨਾ ਸ਼ੁਰੂ ਕਰ ਦਿੱਤਾ।। ੨੦੮।।

**ਬਾਂਧ ਲਯੋ ਹਰਿ ਕੋ ਤਨ ਸੋ ਕਰ ਕ੍ਰੁੱਧ ਕਿਧੋ ਤਿਹ ਕੋ ਤਨ ਕਾਟੇ।।**
**ਢੀਲੋ ਰਹਯੋ ਹੁਇ ਪੈ ਹਰਿ ਜੀ ਪਿਖਯਾ ਰਨ ਕੇ ਹੀਯਰੇ ਫੁਨ ਫਾਟੇ।।**
**ਰੋਵਤ ਆਵਤ ਹੈ ਪਤਨੀ ਬ੍ਰਿਜ ਠੋਕਤ ਮੂੰਡ ਉਖਾਰਤ ਝਾਟੇ।।**
**ਆਇ ਹੈ ਮਾਰ ਉਸੈ ਨਹੀ ਰੋਵਹੁ ਨੰਦ ਇਹੈ ਕਹਿ ਕੈ ਇਨੈ ਡਾਟੇ।। ੨੦੯।।**

ਪਦ ਅਰਥ - ਠੋਕਤ ਮੂੰਡ=ਗੱਲ੍ਹਾਂ ਨੂੰ ਪਿੱਟਦੀਆਂ ਹਨ।। ਝਾਟੇ=ਸਿਰ ਦੇ ਵਾਲ।। ਡਾਟੇ=ਕ੍ਰੋਧ ਭਰੀ ਅਵਾਜ ਨਾਲ ਮਨ੍ਹਾਂ ਕਰਨਾ, ਤਾੜਨਾ ਕਰਨੀ।।

ਅਰਥ - ਕਾਲੀ ਨਾਗ ਨੇ ਕ੍ਰਿਸ਼ਨ ਦੇ ਸਰੀਰ ਨੂੰ ਵਲਾਂਵੇਂ ਪਾਕੇ ਬੰਨ੍ਹ ਲਿਆ, ਅਤੇ ਕ੍ਰੋਧ ਕਰਕੇ ਉਸਦੇ ਸਰੀਰ ਨੂੰ ਚੱਕ ਮਾਰ ਮਾਰ ਕੇ ਵੱਢਣ ਲੱਗਾ। ਕ੍ਰਿਸ਼ਨ ਜੀ ਉਸਦੇ ਸਾਹਮਣੇ ਢਿਲੈ ਜੇਹੇ ਹੋ ਰਹੇ ਇਨ੍ਹਾਂ ਦਾ ਜੰਗ ਵੇਖਣ ਵਾਲਿਆਂ ਦੇ ਹਿਰਦੇ ਫਟ ਰਹੇ ਹਨ। ਬ੍ਰਿਜ ਦੀਆਂ ਇਸਤਰੀਆਂ ਰੋਂਦੀਆਂ ਹੋਈਆਂ ਉਸੇ ਤਲਾਉ ਤੇ ਚਲੀਆਂ ਆਉਂਦੀਆਂ ਹਨ; ਜੋ ਮੂੰਹ ਨੂੰ ਪਿੱਟਦੀਆਂ ਹਨ ਅਤੇ ਝਾਟੇ ਪੁੱਟਦੀਆਂ ਹਨ। ਨੰਦ ਉਨ੍ਹਾਂ ਨੂੰ ਡਾਟ ਦੇਂਦਾ ਹੋਇਆ ਕਹਿੰਦਾ ਹੈ, ਤੁਸੀ ਨਾ ਰੋਵੋ, ਕ੍ਰਿਸ਼ਨ ਉਸਨੂੰ ਮਾਰਕੇ ਹੁਣੇ ਹੀ ਆ ਜਾਏਗਾ।। ੨੦੯।।

**ਸ੍ਵੈਯਾ।। ਕਾਨ ਲਪੇਟ ਬਡੋ ਵਹ ਪੰਨਗ ਫੂਕਤ ਹੈ ਕਰ ਕ੍ਰੁੱਧਹਿ ਕੈਸੇ।।**
**ਜਿਉ ਧਨਪਾਤ੍ਰ ਗਏ ਧਨ ਤੇ ਅਤਿ ਝੂਰਤ ਲੇਤ ਉਸਾਸਨ ਤੈਸੇ।।**
**ਬੋਲਤ ਜਿਉ ਧਮੀਆ ਹਰਿ ਮੈ ਸੁਰ ਕੇ ਮਧਿ ਸ੍ਵਾਸ ਭਰੇ ਵਹ ਐਸੇ।।**
**ਭੂਭਰ ਬੀਚ ਪਰੇ ਜਲ ਜਿਉ ਤਿਹ ਤੇ ਫੁਨਿ ਹੋਤ ਮਹਾ ਧੁਨ ਜੈਸੇ।। ੨੧੦।।**

ਪਦ ਅਰਥ - ਪੰਨਗ=ਸੱਪ।। ਧਨਪਾਤ੍ਰ=ਸ਼ਾਹੂਕਾਰ।। ਧਮੀਆ=ਧੌਂਕਣੀ।। ਭੂਭਰ=ਗਰਮ ਸੁਆਹ, ਭੁੱਬਲ।।

ਅਰਥ - ਉਸ ਸੱਪ ਨੇ ਕ੍ਰਿਸ਼ਨ ਨੂੰ ਲਪੇਟ ਲਿਆ ਅਤੇ ਕ੍ਰੋਧ ਕਰਕੇ ਕਿਸ ਤਰ੍ਹਾਂ ਫੁੰਕਾਰੇ

ਮਾਰਦਾ ਹੈ? ਜਿਵੇਂ ਕਿਸੇ ਧਨਵਾਨ ਦਾ ਧਨ ਚਲਾ ਜਾਏ, ਤਾਂ ਉਹ ਵੱਡਾ ਝੂਰਦਾ ਹੈ, ਅਤੇ ਠੰਡੇ ਹਉਕੇ ਲੈਂਦਾ ਹੈ, ਪਾਣੀ ਵਿਚੋਂ ਸੱਪ ਦੇ ਫੁਕਾਰਨ ਦੀ ਅਵਾਜ ਇਸ ਤਰ੍ਹਾਂ ਸੁਣਾਈ ਦਿੰਦੀ ਹੈ ਜਿਵੇਂ ਲੁਹਾਰ ਦੀ ਧੌਕਣੀ ਵਿਚੋਂ ਅਵਾਜ ਆਉਂਦੀ ਹੈ। ਜਿਵੇਂ ਡੱਬਲ ਵਿਚ ਪਾਣੀ ਪੈ ਜਾਵੇ ਤਾਂ ਉਸ ਵਿਚੋਂ ਬੜੀ ਭਾਰੀ ਸੂੰ-ਸਾਂ ਦੀ ਅਵਾਜ ਆਉਂਦੀ ਹੈ, ਉਸੇ ਤਰ੍ਹਾਂ ਪਾਣੀ ਵਿੱਚੋਂ ਸੱਪ ਦੇ ਫੁੰਕਾਰਿਆਂ ਦੀ ਅਵਾਜ ਸੁਣੀਂਦੀ ਹੈ।। ੨੧੦।।

**ਚੱਕ੍ਰਿਤ ਹੋਇ ਰਹੈ ਬ੍ਰਿਜ ਬਾਲਕ ਮਾਰ ਲਏ ਹਰਿ ਜੀ ਇਹ ਨਾਗੈ।।**
**ਦੱਛਨ ਤੀਅ ਭੁਜਾ ਗਹਿ ਕੈ ਇਹ ਮਤਿ ਲਗੈ ਦੁਖ ਅਉ ਸੁਖ ਭਾਗੈ।।**
**ਖੋਜਤ ਖੋਜ ਸਭੈ ਬ੍ਰਿਜ ਕੇ ਜਨ ਕਉਤਕ ਦੇਖ ਲਯੋ ਇਹ ਆਗੈ।।**
**ਸਯਾਮਹਿ ਸਯਾਮ ਬਡੋ ਅਹਿ ਕਾਟਤ ਜਿਉ ਰੁਚ ਕੈ ਨਰ ਖਾਵਤ ਸਾਗੈ।।੨੧੧।।**

ਪਦ ਅਰਥ - ਚੱਕ੍ਰਿਤ=ਹੈਰਾਨ, ਅਚਰਜ।। ਦੱਛਨ=ਸਿਆਣੀਆਂ।। ਅਹਿ=ਸੱਪ।। ਸਯਾਮਹਿ ਸਯਾਮ= ਕਾਲੇ ਨੂੰ ਕਾਲਾ, ਭਾਵ ਕ੍ਰਿਸ਼ਨ ਨੂੰ ਕਾਲਾ ਸੱਪ।।

ਅਰਥ - ਬ੍ਰਿਜ ਬਾਲਕ ਹੈਰਾਨ ਹੋਕੇ ਕਹਿ ਰਹੇ ਹਨ, ਕਿ ਕ੍ਰਿਸ਼ਨ ਜੀ ਇਸ ਨਾਗ ਨੂੰ ਮਾਰ ਲੈਣਗੇ। ਸਿਆਣੀਆਂ ਇਸਤ੍ਰੀਆਂ ਇਕ ਦੂਜੀ ਦੀ ਬਾਂਹ ਫੜਕੇ ਕਹਿੰਦੀਆਂ ਹਨ, ਕਿ ਜੇਕਰ ਇਸ ਨੂੰ ਕੋਈ ਦੁਖ ਹੋ ਗਿਆ ਤਾਂ ਅਸਾਂ ਸਾਰਿਆਂ ਦੇ ਸੁਖ ਦੂਰ ਹੋ ਜਾਣਗੇ। ਉਧਰੋਂ ਗੋਕਲ ਦੇ ਸਾਰੇ ਲੋਕ ਲੱਭਦੇ ਲੱਭਦੇ ਉਥੇ ਆ ਗਏ, ਅਤੇ ਅੱਗੇ ਹੋਕੇ ਉਨ੍ਹਾਂ ਨੇ ਏਹ ਤਮਾਸ਼ਾ ਵੇਖ ਲਿਆ ਕਿ ਕਾਲੇ ਕ੍ਰਿਸ਼ਨ ਨੂੰ ਵੱਡਾ ਕਾਲਾ ਸੱਪ ਇਸ ਤਰ੍ਹਾਂ ਨਾਲ ਕੱਟ ਰਿਹਾ ਹੈ, ਜਿਵੇਂ ਪੁਰਸ਼ ਸ਼ੌਕ ਨਾਲ ਸਾਗ ਖਾਂਦਾ ਹੈ।। ੨੧੧।।

**ਰੋਵਨ ਲਾਗ ਜਬੈ ਜਸੁਧਾ ਚੁਪ ਤਾਹਿ ਕਰਾਵਤ ਪੈ ਜੁ ਅਲੀ ਹੈ।।**
**ਦੈਤ ਤ੍ਰਿਨਾਵ੍ਰਿਤ ਅਉਰ ਬਕੀ ਬਬਕਾਸੁਰ ਹਨੇ ਇਹ ਕਾਨ੍ਹ ਬਲੀ ਹੈ।।**
**ਆਇ ਹੈ ਮਾਰ ਅਬੈ ਇਹ ਸਾਂਪਹਿ ਬੋਲ ਉਠਿਓ ਇਹ ਭਾਂਤ ਹਲੀ ਹੈ।।**
**ਤੋਰ ਡਰੈ ਸਭ ਹੀ ਇਹ ਕੇ ਫਨਿ ਪੈ ਕਰਨਾਨਿਧੁ ਜੋਰ ਛਲੀ ਹੈ।।੨੧੨।।**

ਅਰਥ - ਜਦੋਂ ਜਸੋਦਾਂ ਰੋਣ ਲੱਗੀ ਤਾਂ ਜੋ ਉਸ ਦੀਆਂ ਸਹੇਲੀਆਂ ਸਨ, ਉਹ ਉਸਨੂੰ ਚੁੱਪ ਕਰਾਉਂਦੀਆਂ ਹੋਈਆਂ ਕਹਿੰਦੀਆਂ ਹਨ ਇਹ ਕਾਨ੍ਹ ਬੜਾ ਤਾਕਤਵਰ ਹੈ ਜਿਸਨੇ 'ਤ੍ਰਿਨਾਵ੍ਰਿਤ' ਅਤੇ ਬਕਾਸੁਰ ਦੈਂਤ ਨੂੰ ਮਾਰ ਲਿਆ ਸੀ ਨਾਲੇ ਪੂਤਨਾਂ ਨੂੰ ਭੀ ਮਾਰ ਦਿਤਾ ਸੀ। ਕੋਲੋਂ ਹੀ ਬਲਿਰਾਮ ਨੇ ਕਹਿ ਦਿਤਾ ਇਸ ਸੱਪ ਨੂੰ ਮਾਰਕੇ ਹੁਣੇ ਹੀ ਕ੍ਰਿਸ਼ਨ ਜੀ ਆ ਜਾਂਦੇ ਹਨ। ਕ੍ਰਿਪਾ ਦਾ ਸਮੁੰਦਰ ਕ੍ਰਿਸ਼ਨ ਕਾਲੀ ਨਾਗ ਨਾਲੋਂ ਜੋਰ ਤੇ ਛਲ ਵਿਚ ਵੱਡਾ ਹੈ, ਇਸ ਲਈ ਇਸਦੇ ਸਾਰੇ ਹੀ ਫਨਾਂ ਨੂੰ ਤੋੜ ਸੁੱਟੇਗਾ।। ੨੧੨।।

ਕਬਿਯੋ ਬਾਚ॥

ਸ੍ਵੈਯਾ॥ ਜਾਨ ਦੁਖੀ ਅਪਨਯੋ ਜਨ ਕੋ ਅਪਨੋ ਤਨ ਤਾ ਤੇ ਛਡਾਇ ਲਯੋ ਹੈ॥
ਬਕਤ੍ਰ ਬਿਲੋਕ ਬਡੋ ਵਹ ਪੰਨਗ ਪੈ ਮਨ ਭੀਤਰ ਕ੍ਰੁੱਧ ਭਯੋ ਹੈ॥
ਸਉ ਫਨ ਕੋ ਸੁ ਫਲਾਇ ਉਚਾਇ ਕੈ ਸਾਮੁਹਿ ਤਾਹਿ ਕੇ ਧਾਇ ਗਯੋ ਹੈ॥
ਕੂਦ ਕੈ ਕਾਨ੍ਹ ਬਚਾਇ ਕੈ ਦਾਵਹਿ ਊਪਰਿ ਮਾਥ ਜੁ ਠਾਢੋ ਭਯੋ ਹੈ॥੨੧੩॥

ਅਰਥ - ਗ੍ਰੰਥ ਕਰਤਾ ਜੀ ਕਹਿੰਦੇ ਹਨ-ਜਦ ਕ੍ਰਿਸ਼ਨ ਜੀ ਨੇ ਅਪਣੇ ਦਾਸਾਂ ਨੂੰ ਦੁਖੀ ਜਾਣਿਆ ਤਦ ਉਨ੍ਹਾਂ ਨੇ ਆਪਣੇ ਸਰੀਰ ਨੂੰ ਉਸ ਪਾਸੋਂ ਛੁੜਵਾ ਲਿਆ। ਉਸ ਸੱਪ ਦੇ ਮੂੰਹ ਨੂੰ ਵੇਖ ਕੇ ਫਿਰ ਇਨ੍ਹਾਂ ਦੇ ਮਨ ਵਿਚ ਭੀ ਕ੍ਰੋਧ ਪੈਦਾ ਹੋ ਗਿਆ। ਉਹ ਭੀ ਆਪਣੇ ਸੌ ਫਨਾਂ ਨੂੰ ਖਿਲਾਰਕੇ ਉੱਚੇ ਕਰਕੇ ਹੱਲਾ ਕਰਨ ਲਈ ਕ੍ਰਿਸ਼ਨ ਦੇ ਸਾਹਮਣੇ ਹੋ ਗਿਆ। ਕ੍ਰਿਸ਼ਨ ਜੀ ਦਾਉ ਬਚਾਕੇ ਅਤੇ ਟਪੋਸੀ ਮਾਰਕੇ, ਉਸਦੇ ਸਿਰ ਉਤੇ ਚੜ੍ਹਕੇ ਖੜੇ ਹੋ ਗਏ ਹਨ॥ ੨੧੩॥

ਸ੍ਵੈਯਾ॥ ਕੂਦਤ ਹੈ ਚੜਿ ਕੈ ਸਿਰ ਊਪਰਿ ਸ੍ਰੋਉਨ ਸੰਬੂਹ ਚਲੈ ਸਿਰ ਤਾ ਤੇ॥
ਪ੍ਰਾਨ ਲਗੇ ਛੁਟਨੇ ਜਬ ਹੀ ਛਿਨ ਮੈ ਨ ਗਈ ਉਡ ਕੈ ਮੁਖ ਰਾਤੇ॥
ਤਉ ਹਰਿ ਜੀ ਬਲਿ ਕੈ ਤਨ ਕੋ ਸਰ ਤੀਰ ਨਿਕਾਸ ਲਯੋ ਬਹੁ ਭਾਂਤੇ॥
ਜਾਤ ਬਡੋ ਸਰ ਤੀਰ ਬਹਯੋ ਰਸਰੇ ਬੰਧ ਖੈਂਚਤ ਹੈ ਚਹੂੰ ਘਾਤੇ॥੨੧੪॥

ਅਰਥ - ਉਸਦੇ ਸਿਰ ਉਤੇ ਚੜ੍ਹਕੇ ਕ੍ਰਿਸ਼ਨ ਜੀ ਕੁੱਦਦੇ ਹਨ, ਜਿਸ ਕਰਕੇ ਸਿਰ ਵਿਚੋਂ ਬੜਾ ਲਹੂ ਵਗ ਤੁਰਿਆ ਹੈ। ਜਦ ਉਸਦੇ ਪ੍ਰਾਣ ਨਿਕਲਣ ਲੱਗੇ ਤਾਂ ਛਿਨ ਵਿਚ ਹੀ ਚੇਹਰੇ ਦੀ ਲਾਲੀ ਉੱਡ ਗਈ। ਤਦ ਕ੍ਰਿਸ਼ਨ ਜੀ ਨੇ ਬਹੁਤ ਤਰ੍ਹਾਂ ਨਾਲ ਜੋਰ ਕਰਕੇ ਉਸਦੇ ਸਰੀਰ ਨੂੰ ਤਲਾਉ ਦੇ ਕੰਢੇ ਉਤੇ ਕੱਢ ਲਿਆ। ਜਦ ਸਰੋਵਰ ਦੇ ਕੰਢੇ ਉਤੇ ਨਿਕਲਕੇ ਪਾਣੀ ਦੇ ਵੱਡੇ ਰੋੜ੍ਹ ਨਾਲ ਰੁੜ੍ਹਦਾ ਜਾਂਦਾ ਵੇਖਿਆ, ਤਾਂ ਚੌਹਾਂ ਪਾਸਿਆਂ ਤੋਂ ਰੱਸੇ ਬੰਨ੍ਹਕੇ ਖਿੱਚਕੇ ਬਾਹਰ ਕੱਢ ਲਿਆ॥ ੨੧੪॥

ਕਾਲੀ ਨਾਗ ਕੀ ਤ੍ਰਿਯੋ ਬਾਚ॥

ਸ੍ਵੈਯਾ॥ ਤਉ ਤਿਹ ਕੀ ਤਿਰਿਯਾ ਸਭ ਹੀ ਸੁਤ ਅੰਜਲ ਜੋਰ ਕੈ ਯੌ ਘਿਘਿਯਾਵੈ॥
ਰੱਛ ਕਰੋ ਇਹ ਕੀ ਹਰਿ ਜੀ ਤੁਮ ਪੈ ਬਰਦਾਨ ਇਹੈ ਹਮ ਪਾਵੈ॥
ਅੰਮ੍ਰਿਤ ਦੇਤ ਵਹੈ ਹਮ ਲਿਆਵਤੇ ਬਿਖ ਦਈ ਵਹ ਹੀ ਹਮ ਲਿਆਵੈ॥
ਦੋਸ ਨਹੀ ਹਮਰੇ ਪਤਿ ਕੋ ਕਛੁ ਬਾਤ ਕਹੈ ਅਰੁ ਸੀਸੁ ਝੁਕਾਵੈ॥੨੧੫॥

*************************************************************

ਅਰਥ – ਤਦ ਉਸਦੀਆਂ ਸਾਰੀਆਂ ਇਸਤ੍ਰੀਆਂ ਤੇ ਪੁੱਤ੍ਰ ਹੱਥ ਜੋੜਕੇ ਇਸ ਤਰ੍ਹਾਂ ਘਿਘਿਆਉਣ ਲੱਗੇ । ਹੇ ਹਰੀ ਜੀ! ਇਸ ਦੀ ਜਾਨ ਬਖਸ਼ ਦਿਓ, ਏਹੋ ਵਰਦਾਨ ਤੁਹਾਡੇ ਪਾਸੋਂ ਮੰਗਦੀਆਂ ਹਾਂ। ਜੇ ਆਖੋ ਕਿ ਇਸਨੇ ਸਾਰਾ ਪਾਣੀ ਜਹਿਰੀਲਾ ਕਰ ਦਿੱਤਾ ਹੈ, ਤਾਂ ਇਸ ਵਿਚ ਇਸਦਾ ਕੋਈ ਦੋਸ਼ ਨਹੀਂ, ਜੇ ਤੁਸੀ ਅੰਮ੍ਰਿਤ ਦੇਂਦੇ ਤਾਂ ਅੰਮ੍ਰਿਤ ਘੋਲਦਾ ਤੁਸੀਂ ਆਪ ਹੀ ਇਸ ਨੂੰ ਜਹਿਰ ਦਿਤਾ ਹੈ ਜੋ ਇਹ ਇਸ ਤ੍ਰੀਕੇ ਨਾਲ ਪ੍ਰਗਟ ਕਰ ਰਿਹਾ ਹੈ। ਇਸ ਵਿਚ ਸਾਡੇ ਪਤੀ ਦਾ ਕੁਝ ਦੋਸ਼ ਨਹੀਂ ਹੈ, ਇਹ ਗੱਲ ਕਹੀ ਅਤੇ ਸਿਰ ਝੁਕਾਕੇ ਖੜੇ ਰਹੀਆਂ।। ੨੧੫।।

**ਤ੍ਰਾਸ ਬਡੋ ਅਹਿ ਕੇ ਰਿਪ ਕੋ ਕਰ ਭਾਗਿ ਸਰਾ ਮਧਿ ਆਇ ਛਪੇ ਥੇ।।**
**ਗਰਬੁ ਬਡੋ ਹਮਰੇ ਪਤਿ ਮੈ ਅਬ ਜਾਨ ਹਮੈ ਹਰਿ ਨਾਹਿ ਜਪੇ ਥੇ।।**
**ਹੇ ਜਗ ਕੇ ਪਤਿ ਹੇ ਕਰਨਾਨਿਧਿ ਤੈ ਦਸ ਰਾਵਨ ਸੀਸ ਕਪੇ ਥੇ।।**
**ਮੂਰਖ ਬਾਤ ਜਨੀ ਨ ਕਛੂ ਪਰਵਾਰ ਸਨੈ ਹਮ ਇਉ ਹੀ ਖਪੇ ਥੇ।। ੨੧੬।।**

ਪਦ ਅਰਥ – ਅਹਿ ਕੇ ਰਿਪ=ਸੱਪ ਦਾ ਵੈਰੀ, ਗਰੜ।। ਕਪੇ =ਕੱਟੇ।। ਖਪੇ= ਨਾਸ ਹੋਏ।।

ਅਰਥ – ਨਾਗਨੀਆਂ ਨੇ ਫੇਰ ਕਿਹਾ-ਹੇ ਪ੍ਰਭੂ! ਸਾਨੂੰ ਗਰੁੜ ਦਾ ਬਹੁਤ ਡਰ ਰਹਿੰਦਾ ਹੈ, ਇਸ ਲਈ ਅਸੀਂ ਆਕੇ ਇਸ ਤਲਾਉ ਵਿਚ ਲੁਕ ਰਹੇ ਸਾਂ। ਪਰ ਪਤੀ ਦੇ ਮਨ ਵਿਚ ਬੜਾ ਭਾਰਾ ਹੰਕਾਰ ਹੈ ਇਸ ਲਈ ਹੁਣ ਆਪਣੇ ਆਪ ਨੂੰ ਹੀ ਵੱਡਾ ਸਮਝਦੇ ਸਾਂ ਇਸ ਲਈ ਤੁਹਾਨੂੰ ਸਮਝ ਨਹੀਂ ਸਕੇ। ਹੇ ਜਗਤ ਦੇ ਸੁਆਮੀ! ਹੇ ਕ੍ਰਿਪਾ ਦੇ ਸਮੁੰਦਰ! ਤੁਸਾਂ ਹੀ ਤ੍ਰੇਤੇ ਜੁਗ ਵਿਚ ਰਾਮ ਰੂਪ ਹੋਕੇ ਰਾਵਣ ਦੇ ਦਸ ਸਿਰ ਵੱਢੇ ਸਨ । ਕਿਉਂਕਿ ਅਸੀਂ ਪਰਵਾਰ ਦੇ ਮੋਹ ਵਿਚ ਮਿਲੇ ਹੋਏ ਸਾਂ, ਅਤੇ ਅਸਾਂ ਮੂਰਖਾਂ ਨੇ ਕੋਈ ਗੱਲ ਭੀ ਨਹੀਂ ਜਾਣੀ ਹੈ, ਇਉਂ ਕਰਕੇ ਹੀ ਹੁਣ ਨਾਸ ਹੋਏ ਹਾਂ।। ੨੧੬।।

## ਕਾਨ੍ਹ ਬਾਚ ਕਾਲੀ ਸੋ।।

**ਸ੍ਵੈਯਾ।। ਬੋਲਿ ਉਠਯੋ ਤਬ ਯੌ ਹਰਿ ਜੀ ਅਬ ਛਾਡਤ ਹਉ ਤੁਮ ਦੱਛਨ ਜੱਈਯੋ।।**
**ਰੰਚਕ ਨਾ ਬਸੀਯੋ ਸਰ ਮੈ ਸਭ ਹੀ ਸੁਤ ਲੈ ਸੰਗ ਬਾਟਹਿ ਪੱਈਯੋ ।।**
**ਸੀਘ੍ਰਤਾ ਐਸੀ ਕਰੋ ਤੁਮ ਹੂ ਤਿਰੀਆ ਲਈਯੋ ਅਰ ਨਾਮ ਸੋ ਲੱਈਯੋ ।।**
**ਛੋਡਿ ਦਯੋ ਹਰਿ ਨਾਰ ਬਡੋ ਥਕ ਜਾਇ ਕੇ ਮੱਧ ਬਰੇਤਨ ਪੱਈਯੋ।। ੨੧੭।।**

ਅਰਥ – ਉਸੇ ਵੇਲੇ ਕ੍ਰਿਸ਼ਨ ਜੀ ਕਹਿਣ ਲੱਗੇ- ਹੁਣ ਤੈਨੂੰ ਛੱਡ ਦੇਂਦਾ ਹਾਂ, ਤੁਸੀਂ ਦੱਖਣ ਦਿਸ਼ਾ ਵੱਲ ਚਲੇ ਜਾਓ। ਰਤਾ ਭਰ ਵੀ ਤਲਾ ਵਿਚ ਨਾ ਵੱਸੋ, ਸਾਰੇ ਪੁੱਤ੍ਰਾਂ ਨੂੰ ਨਾਲ ਲੈਕੇ ਰਾਹੇ ਪੈ ਜਾਓ। ਏਨੀ ਛੇਤੀ ਕਰੋ, ਜਿੰਨੀ ਕਰ ਸਕਦੇ ਹੋ, ਇਸਤ੍ਰੀਆਂ ਨੂੰ ਲੈਕੈ ਤੁਰੇ ਜਾਓ, ਜੇ ਤੈਨੂੰ ਗਰੜ ਕੁਝ ਕਹੇ, ਤਾਂ ਉਸ ਕੋਲ ਮੇਰਾ ਨਾਮ ਲੈਣਾ। ਜਦ ਕ੍ਰਿਸ਼ਨ ਜੀ ਨੇ ਵਡੇ ਭਾਰੇ ਨਾਗ ਨੂੰ ਛੱਡ ਦਿੱਤਾ,

ਤਦ ਥੱਕ ਕੇ ਜਾਕੇ ਬਰੋਤੀ ਵਿਚ ਪੈ ਗਿਆ।। ੨੧੭।।

## ਕਬਿਯੋ ਬਾਚ।।

**ਸ੍ਵੈਯਾ।। ਹੇਰ ਬਡੋ ਭੈ ਵਹ ਪੰਨਗ ਪੈ ਅਪਨੇ ਗ੍ਰਿਹ ਕੋ ਉਠ ਭਾਗਾ।।**
**ਬਾਰੂ ਕੇ ਮੱਧਿ ਗਯੋ ਪਰ ਕੈ ਜਨ ਸੋਇ ਰਹਯੋ ਸੁਖ ਕੈ ਨਿਸ ਜਾਗਾ।।**
**ਗਰਬ ਗਯੋ ਗਿਰ ਕੈ ਤਿਹ ਕੋ ਰਨ ਕੈ ਹਰ ਕੇ ਰਸ ਸੋ ਅਨੁਰਾਗਾ।।**
**ਲੇਟ ਰਹਯੋ ਕਰ ਕੈ ਉਪਮਾ ਇਹ ਡਾਰ ਚਲੇ ਕਿਰਸਾਨ ਸੁਹਾਗਾ।।੨੧੮।।**

*ਅਰਥ* - ਉਹ ਸੱਪ ਕ੍ਰਿਸ਼ਨ ਜੀ ਦਾ ਬੜਾ ਡਰ ਮੰਨਕੇ, ਫਿਰ ਅਪਣੇ ਘਰ ਨੂੰ ਉੱਠ ਭੱਜਿਆ। ਰੇਤ ਦੇ ਵਿਚ ਗਿਆ, ਤਾਂ ਬਰੋਤੀ ਉਤੇ ਇਸ ਤਰ੍ਹਾਂ ਸੌਂ ਗਿਆ, ਮਾਨੋਂ ਰਾਤ ਦਾ ਜਾੱਗਾ ਕੱਟਕੇ ਹੁਣ ਸੁਖ ਨਾਲ ਸੌਂ ਰਿਹਾ ਹੈ। ਹਰੀ ਨਾਲ ਜੱਧ ਕਰਕੇ ਉਸਦੇ ਮਨ ਤੋਂ ਹੰਕਾਰ ਮਿਟ ਗਿਆ ਹੈ, ਅਤੇ ਹਰੀ ਦੇ ਰਸ ਵਿਚ ਪ੍ਰੇਮ ਨਾਲ ਭਿੱਜ ਗਿਆ ਹੈ। ਕ੍ਰਿਸ਼ਨ ਜੀ ਦੀ ਉਪਮਾ ਕਰਕੇ ਇਸ ਤਰ੍ਹਾਂ ਲੇਟ ਰਿਹਾ ਹੈ ਜਿਵੇਂ ਕਿਰਸਾਨ ਖੇਤ ਵਿਚ ਸੁਹਾਗਾ ਸੁੱਟਕੇ ਘਰ ਨੂੰ ਚਲਾ ਜਾਂਦਾ ਹੈ।। ੨੧੮।।

**ਸੁੱਧ ਭਈ ਜਬ ਹੀ ਉਹ ਕੋ ਤਬ ਹੀ ਉਠ ਕੈ ਹਰਿ ਪਾਇਨ ਲਾਗਯੋ।।**
**ਪਉਢ ਰਹਯੋ ਥਕ ਕੈ ਸੁ ਨਮੋ ਪਤਿ ਪਾਇ ਲਗਯੋ ਜਬ ਹੀ ਫੁਨਿ ਜਾਗਯੋ।।**
**ਦੀ ਧਰ ਮੋਰ ਸੁ ਨੈਕ ਬਿਖੈ ਤੁਮ ਕਾਨ੍ਹ ਕਹੀ ਤਿਹ ਕੋ ਉਠਿ ਭਾਗਯੋ।।**
**ਦੇਖ ਲਤਾ ਤੁਮ ਕਉ ਨ ਬਧੈ ਮਮ ਬਾਹਨਿ ਮੋ ਰਸ ਮੋ ਅਨੁਰਾਗਯੋ।।੨੧੯।।**

*ਅਰਥ* - ਜਦ ਉਸ ਨੂੰ ਆਪਣੇ ਤਨ ਦੀ ਸੁਧ ਹੋਈ, ਤਦੋਂ ਹੀ ਉੱਠ ਕੇ ਹਰੀ ਦੇ ਚਰਨਾਂ ਉਤੇ ਪੈ ਗਿਆ। ਥੱਕ ਕੇ ਉਨ੍ਹਾਂ ਦੇ ਚਰਨਾਂ ਉਤੇ ਡਿੱਗ ਪਿਆ ਜਦ ਕ੍ਰਿਸ਼ਨ ਜੀ ਦਾ ਚਰਨ ਉਸਦੇ ਸਿਰ ਉਤੇ ਲੱਗਾ ਤਦ ਉਸਨੂੰ ਇਉਂ ਸੁਰਤ ਆ ਗਈ ਜਿਵੇ ਮਾਨੋਂ ਸੁੱਤਾ ਪਿਆ ਝਟ ਹੀ ਜਾਗ ਪਿਆ ਹੈ। ਕਹਿਣ ਲੱਗਾ ਹੇ ਕ੍ਰਿਸ਼ਨ! ਜੋ ਜਗ੍ਹਾ ਤੁਸਾਂ ਮੈਨੂੰ ਦਿੱਤੀ ਹੈ, ਉਹ ਮੇਰੇ ਹੱਕ ਵਿਚ ਚੰਗੀ ਹੈ, ਏਹ ਗੱਲ ਕਹਿਕੇ ਉਧਰ ਨੂੰ ਹੀ ਉਠਕੇ ਭੱਜ ਚਲਿਆ। ਕ੍ਰਿਸਨ ਜੀ ਨੇ ਕਿਹਾ- ਤੇਰੇ ਸਿਰ ਉਤੇ ਮੇਰੇ ਪੈਰਾਂ ਦਾ ਨਿਸਾਨ ਵੇਖਕੇ, ਗਰੁੜ ਤੈਨੂੰ ਨਹੀਂ ਮਾਰੇਗਾ, ਕਿਉਂਕਿ ਮੇਰਾ ਵਾਹਨ ਮੇਰੇ ਪ੍ਰੇਮ ਰਸ ਵਿਚ ਭਰਿਆ ਹੋਯਾ ਹੈ।। ੨੧੯।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਲੀ ਨਾਗ ਨਿਕਾਰਬੋ ਬਰਨਨੰ।।

- - - -

## ਅਥ ਦਾਨ ਦੀਬੋ।।

**ਸ੍ਵੈਯਾ।। ਨਾਗ ਬਿਦਾ ਕਰਿ ਕੈ ਗਰੜਾਧੁੱਜ ਆਇ ਮਿਲਯੋ ਅਪਨੇ ਪਰਵਾਰੈ।।**
**ਧਾਇ ਮਿਲਯੋ ਗਰੇ ਤਾਹਿ ਹਲੀ ਅਰੁ ਮਾਤ ਮਿਲੀ ਤਿਹ ਦੂਖ ਨਿਵਾਰੈ।।**
**ਸ੍ਰਿੰਗ ਧਰੇ ਹਰਿ ਧੇਨ ਹਜਾਰ ਤਬੈ ਤਿਹ ਕੇ ਸਿਰ ਊਪਰਿ ਵਾਰੈ।।**
**ਸਯਾਮ ਕਹੈ ਮਨ ਮੋਹ ਬਢਾਇ ਬਹੁ ਪੁੰਨ ਕੈ ਬਾਮਨ ਕੋ ਦੈ ਡਾਰੈ।। ੨੨੦।।**

*ਪਦ ਅਰਥ* – ਗਰੜਾਧੁੱਜ=ਜਿਸਦੇ ਝੰਡੇ ਵਿਚ ਗਰੁੜ ਦਾ ਨਿਸ਼ਾਨ ਹੈ, ਵਿਸਨੂੰ, ਭਾਵ ਕ੍ਰਿਸ਼ਨ।। ਹਲੀ=ਹਲ ਨੂੰ ਧਾਰਨ ਵਾਲਾ ਬਲਿਰਾਮ।। ਸ੍ਰਿੰਗ=ਸਿੰਙ।। ਹਰਿ=ਸੋਨਾ।।

ਅਰਥ – ਕਾਲੀ ਨਾਗ ਨੂੰ ਵਿਦਾ ਕਰਕੇ, ਕ੍ਰਿਸ਼ਨ ਜੀ ਆਕੇ ਆਪਣੇ ਪਰਵਾਰ ਨੂੰ ਮਿਲੇ। ਕ੍ਰਿਸ਼ਨ ਨੂੰ ਆਯਾ ਵੇਖਕੇ ਬਲਿਰਾਮ ਭੱਜਕੇ ਆਕੇ ਉਨ੍ਹਾਂ ਦੇ ਗਲ ਮਿਲਿਆ ਅਤੇ ਮਾਤਾ ਜਸੋਦਾਂ ਮਿਲੀ, ਉਨ੍ਹਾਂ ਦੇ ਦੁਖ ਦੂਰ ਹੋ ਗਏ। ਮਾਤਾ ਨੇ ਸੋਨੇ ਦੇ ਸਿੰਗਾਂ ਵਾਲੀਆਂ ਹਜਾਰਾਂ ਗਊਆਂ ਆਪ ਦੇ ਸਿਰ ਤੋਂ ਵਾਰ ਕੇ ਦਾਨ ਕਰ ਦਿਤੀਆਂ। ਸਿਆਮ ਕਵਿ ਜੀ ਕਹਿੰਦੇ ਹਨ, ਮਾਤਾ ਨੇ ਮਨ ਵਿਚ ਬਹੁਤਾ ਮੋਹ ਵਧਾ ਕੇ ਬਹੁਤ ਸਾਰਾ ਦਾਨ ਪੁੰਨ ਕਰਕੇ ਬ੍ਰਾਹਮਣਾਂ ਨੂੰ ਦੇ ਦਿੱਤਾ ਹੈ।। ੨੨੦।।

**ਲਾਲ ਮਨੀ ਅਰੁ ਨਾਗ ਬਡੇ ਨਗ ਦੇਤ ਜਵਾਹਰ ਤੀਛਨ ਘੋਰੇ।।**
**ਪੁਹਕਰ ਅਉ ਬਿਰਜੇ ਚੁਨ ਕੇ ਜਰਬਾਫ ਦਿਵਾਵਤ ਹੈ ਦਿਜ ਜੋਰੇ।।**
**ਮੋਤਨਹਾਰ ਹੀਰੇ ਅਊ ਮਾਨਕ ਦੇਵਤ ਹੈ ਭਰ ਪਾਨਨ ਬੋਰੇ।।**
**ਕੰਚਨ ਰੋਕਨ ਕੇ ਗਹਨੇ ਗੜਿ ਦੇਤ ਕਹੈ ਸੁ ਬਚੇ ਸੁਤ ਮੋਰੇ।। ੨੨੧।।**

*ਪਦ ਅਰਥ* – ਮਨੀ = ਮੋਤੀ, ਚੁਨੀਆਂ।। ਨਾਗ = ਸੱਪ ਜਾਂ ਹਾਥੀ।। ਪੁਹਕਰ = ਨੀਲਮ, ਪੰਨਾ।। ਬਿਰਜੇ = ਫ਼ਰੋਜ਼ੇ।। ਜਰਬਾਫ = ਖੀਨਖ਼ਾਬ, ਇਕ ਤਰ੍ਹਾਂ ਦਾ ਵਧੀਆ ਕਪੜਾ।। ਪਾਨਨ ਬੋਰੇ = ਹੱਥਾਂ ਨਾਲ ਬੁੱਕ।। ਰੋਕਨ = ਖਾਲਸ, ਨਿਰੋਲ।।

ਅਰਥ – ਲਾਲ, ਚੁਨੀਆਂ, ਨਾਗ ਮੋਤੀ ਤੇ ਵਡੇ ਵਡੇ ਨਗ ਤੇ ਜਵਾਹਰਾਤ ਅਤੇ ਵਡੇ ਤੇਜ਼ ਘੋੜੇ। ਪੰਨੇ, ਨੀਲਮ, ਫਰੋਜੇ ਤੇ ਮਾਣਕ ਚੁਣ ਚੁਣ ਕੇ ਅਤੇ ਖੀਨਖ਼ਾਬ, ਬ੍ਰਾਹਮਣਾਂ ਨੂੰ ਕੱਠੇ ਕਰਕੇ ਇਹ ਸਭ ਕੁਝ ਉਨ੍ਹਾਂ ਨੂੰ ਦਾਨ ਦੇ ਦਿੱਤਾ। ਮੋਤੀਆਂ ਦੇ ਹਾਰ, ਹੀਰੇ ਤੇ ਮਾਣਕਾਂ ਦੇ ਬੁੱਕ ਭਰ ਭਰ ਕੇ ਦੇਂਦੇ ਹਨ। ਖਾਲਸ ਸੋਨੇ ਦੇ ਗਹਣੇ ਘੜਵਾ ਕੇ ਮਾਤਾ ਜਸੋਦਾਂ ਬ੍ਰਾਹਮਣਾਂ ਨੂੰ ਦੇਕੇ ਕਹਿੰਦੀ ਹੈ, ਕਿ ਪ੍ਰਮਾਤਮਾਂ ਦਾ ਹਜ਼ਾਰ ਹਜ਼ਾਰ ਸ਼ੁਕਰ ਹੈ, ਜੋ ਮੇਰਾ ਪੁੱਤ੍ਰ ਕਾਲੀ ਨਾਗ ਪਾਸੋਂ ਬਚ ਗਿਆ ਹੈ।। ੨੨੧।।

**********************************************************************

## ਅਥ ਦਵਾਨਲ ਕਥਨੰ॥

ਸ੍ਵੈਯਾ॥ ਹੋਇ ਪ੍ਰਸੰਨਿ ਸਭੈ ਬ੍ਰਿਜ ਕੇ ਜਨ ਰੈਨ ਪਰੈ ਘਰ ਭੀਤਰਿ ਸੋਏ॥
ਆਗ ਲਗੀ ਸੁ ਦਿਸਾ ਬਿਦਿਸਾ ਮਧਿ ਜਾਗ ਤਬੈ ਤ੍ਰਿਹ ਤੇ ਡਰ ਰੋਏ॥
ਰੱਛ ਕਰੈ ਹਮਰੀ ਹਰਿ ਜੀ ਇਹ ਚਿੱਤ ਬਿਚਾਰ ਤਹਾਂ ਕਹੁ ਹੋਏ॥
ਦ੍ਰਿਗ ਬਾਤ ਕਹੀ ਕਰੁਨਾਨਿਧ ਮੀਚ ਲਯੋ ਇਤਿਨੈ ਸੁ ਤਊ ਦੁਖ ਖੋਏ॥੨੨੨॥

ਅਰਥ - ਜਦ ਕਾਲੀ ਨਾਗ ਦਾ ਉਧਾਰ ਹੋ ਚੁੱਕਾ, ਤਾਂ ਸਾਰੇ ਬ੍ਰਿਜ ਦੇ ਰਹਿਣ ਵਾਲੇ ਪ੍ਰਸੰਨ ਹੋ ਗਏ, ਅਤੇ ਰਾਤ ਪੈ ਗਈ ਤਾਂ ਆਪੋ ਆਪਣੇ ਘਰੀਂ ਜਾਕੇ ਸੌਂ ਗਏ। ਸਵੇਰੇ ਉੱਠਕੇ ਕੀ ਵੇਖਦੇ ਹਨ ਦਸਾਂ ਦਿਸਾਂ ਵਿਚ ਹੀ ਅੱਗ ਲੱਗੀ ਹੋਈ ਹੈ, ਫੇਰ ਤਾਂ ਬ੍ਰਿਜ ਬਾਸੀ ਉਸਦੇ ਡਰ ਕਰਕੇ ਰੋਣ ਲੱਗ ਪਏ। ਉਨ੍ਹਾਂ ਨੇ ਮਨ ਵਿਚ ਵਿਚਾਰ ਕੀਤੀ ਕ੍ਰਿਸ਼ਨ ਇਸ ਅੱਗ ਤੋਂ ਰੱਖਿਆ ਕਰੇਗਾ, ਇਸ ਲਈ ਸਾਰੇ ਜਣੇ ਜਾਕੇ ਕ੍ਰਿਸਨ ਜੀ ਪਾਸ ਜਾਕੇ ਬੇਨਤੀ ਕਰਨ ਲੱਗੇ। ਤਦ ਕ੍ਰਿਪਾ ਦੇ ਖਜ਼ਾਨੇ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਏਹ ਗੱਲ ਕਹੀ, ਕਿ ਅੱਖਾਂ ਮੀਟ ਲਵੋ, ਜਦ ਉਨ੍ਹਾਂ ਨੇ ਮੀਟ ਲਈਆਂ, ਤਾਂ ਏਨੇ ਚਿਰ ਵਿਚ ਹੀ ਉਨ੍ਹਾਂ ਦੇ ਦੁਖ ਦੂਰ ਹੋ ਗਏ॥ ੨੨੨॥

ਮੀਚ ਲਏ ਦ੍ਰਿਗ ਜਉ ਸਭ ਹੀ ਨਰ ਪਾਨ ਕਰਯੋ ਹਰਿ ਜੀ ਹਰਿ ਦੌਂ ਤਉ॥
ਦੋਖ ਮਿਟਾਇ ਪੁਰ ਕੋ ਸਭ ਹੀ ਜਨ ਕੇ ਮਨ ਕੋ ਹਨ ਦਯੋ ਭਉ॥
ਚਿੰਤ ਕਛੂ ਨਹਿ ਹੈ ਤਿਹ ਕੋ ਜਿਨ ਕੋ ਕਰੁਨਾਨਿਧ ਦੂਰ ਕਰੈ ਖਉ॥
ਦੂਰ ਕਰੀ ਤਪਤਾ ਤਿਹ ਦੀ ਜਨੁ ਡਾਰ ਦਯੋ ਜਲ ਕੋ ਛਲ ਕੈ ਰਉ॥੨੨੩॥

ਪਦ ਅਰਥ - ਪਾਨ ਕਰਯੋ=ਖਾ ਲਿਆ॥ ਹਰਿ ਦੌਂ=ਦਾਵਾ ਅਗਨ॥ ਖਉ=ਦੁਖ ਦਰਦ॥

ਅਰਥ - ਜਦੋਂ ਸਾਰੇ ਹੀ ਪੁਰਖਾਂ ਨੇ ਅੱਖਾਂ ਮੀਟ ਲਈਆਂ, ਤਦ ਕ੍ਰਿਸ਼ਨ ਜੀ ਨੇ ਦਾਵਾ ਅਗਨਿ ਨੂੰ ਖਾ ਲਿਆ। ਗੋਕਲ ਸ਼ਹਿਰ ਦਾ ਸਾਰਾ ਕਸ਼ਟ ਦੂਰ, ਅਤੇ ਸੇਵਕਾਂ ਦੇ ਮਨ ਦਾ ਡਰ ਨਾਸ ਕਰ ਦਿੱਤਾ ਹੈ। ਉਨ੍ਹਾਂ ਨੂੰ ਕੁਝ ਭੀ ਚਿੰਤਾ ਨਹੀਂ ਹੈ, ਕ੍ਰਿਪਾ ਦਾ ਸਾਗਰ ਜਿਨ੍ਹਾਂ ਦਾ ਦੁੱਖ ਦਰਦ ਦੂਰ ਕਰਨ ਵਾਲਾ ਹੈ। ਉਨ੍ਹਾਂ ਦੀ ਤਪਤ ਦੂਰ ਕਰ ਦਿੱਤੀ ਹੈ, ਮਾਨੋਂ ਜਲ ਦਾ ਛੱਟਾ ਦੇ ਦਿੱਤਾ ਹੈ॥ ੨੨੩॥

ਕਬਿੱਤੁ॥ ਆਖੈ ਮਿਟਵਾਇ ਮਹਾ ਬਪੁ ਕੋ ਬਢਾਇ ਅਤ
ਸੁਖ ਮਨ ਪਾਇ ਆਗਿ ਖਾਇ ਗਯੋ ਸਾਵਰਾ॥
ਲੋਕਨ ਕੀ ਰੱਛਨ ਕੇ ਕਾਜ ਕਰਨਾ ਕੇ ਨਿਧਿ
ਮਹਾ ਛਲ ਕਰਿ ਕੈ ਬਚਾਇ ਲਯੋ ਗਾਵਰਾ॥

ਕਹੈ ਕਬਿ ਸ੍ਯਾਮ ਤਿਨ ਕਾਮ ਕਰਯੋ ਦੁਖੁ ਕਰਿ
ਤਾ ਕੋ ਫੁਨ ਫੈਲ ਰਹਯੋ ਦਸੋ ਦਿਸ ਨਾਵਰਾ।।
ਦ੍ਰਿਸਟਿ ਬਚਾਇ ਸਾਥ ਦਾਤਨ ਚਬਾਇ ਸੋ ਤੋ
ਗਯੋ ਹੈ ਪਚਾਇ ਜੈਸੇ ਖੇਲੈ ਸਾਂਗ ਬਾਂਵਰਾ।। ੨੨੪।।

ਪਦ ਅਰਥ – ਬਪੁ = ਸਰੀਰ।। ਸਾਵਰਾ = ਕਾਲਾ, ਸਿਆਮ, ਕ੍ਰਿਸ਼ਨ।। ਗਾਵਰਾ = ਗ੍ਰਾਮ।। ਦੁਖੁ ਕਰਿ = ਦੁਸ਼ਕਰ, ਮਹਾਂ ਕਠਨ।। ਨਾਵਰਾ = ਜਸ।। ਬਾਂਵਰਾ = ਸ੍ਵਾਂਗੀ।।

ਅਰਥ – ਕ੍ਰਿਸ਼ਨ ਨੇ ਲੋਕਾਂ ਪਾਸੋਂ ਅੱਖਾਂ ਮਿਟਵਾਕੇ, ਆਪਣੇ ਸਰੀਰ ਨੂੰ ਬਹੁਤ ਵੱਡਾ ਬਣਾਕੇ ਮਨ ਵਿਚ ਸੁਖ ਪਾਕੇ ਪ੍ਰਚੰਡ ਅਗਨੀ ਨੂੰ ਖਾ ਲਿਆ ਹੈ। ਕਿਰਪਾ ਦੇ ਖਜ਼ਾਨੇ ਨੇ ਲੋਕਾਂ ਦੀ ਤੇ ਆਪਣੇ ਸ਼ਹਿਰ ਦੀ ਰੱਖਿਆ ਕਰਨ ਲਈ ਇਹ ਵੱਡਾ ਛਲ ਕੀਤਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਉਸਨੇ ਮਹਾਂ ਕਠਨ ਕੰਮ ਨੂੰ ਕੀਤਾ ਹੈ, ਜਿਸ ਕਰਕੇ ਉਸਦਾ ਜਸ ਦਸਾਂ ਦਿਸਾ ਵਿਚ ਫੈਲ ਰਿਹਾ ਹੈ। ਲੋਕਾਂ ਦੀ ਨਜਰ ਤੋਂ ਬਚਾਕੇ, ਦੰਦਾਂ ਨਾਲ 'ਦਵਾਨਲ' ਅਸੁਰ ਨੂੰ ਚਬਾ ਗਿਆ ਅਤੇ ਇਸ ਤਰ੍ਹਾਂ ਹਜਮ ਕਰ ਗਿਆ ਜਿਸ ਤਰ੍ਹਾਂ ਸ੍ਵਾਂਗੀ ਸ੍ਵਾਂਗ ਧਰਕੇ ਅਨੇਕਾਂ ਕੌਤਕ ਕਰਦਾ ਹੈ।। ੨੨੪।।

## ਇਤਿ ਸ੍ਰੀ ਕ੍ਰਿਸਨਾਵਤਾਰੇ ਦਵਾਨਲ ਤੇ ਬਚੈਬੋ ਬਰਨਨੰ।।

– – – –

## ਅਥ ਗੋਪਨ ਸੋ ਹੋਲੀ ਖੇਲਬੋ।।

ਸ੍ਵੈਯਾ।। ਮਾਘ ਬਿਤੀਤ ਭਏ ਰੁਤ ਫਾਗੁਨ ਆਇ ਗਈ ਸਭ ਖੇਲਤ ਹੋਰੀ।।
ਗਾਵਤ ਗੀਤ ਬਜਾਵਤ ਤਾਲ ਕਹੈ ਮੁਖ ਤੇ ਭੜੂਆ ਮਿਲੀ ਜੋਰੀ।।
ਡਾਰਤ ਹੈ ਅਲਤਾ ਬਨਿਤਾ ਛਟਕਾ ਸੰਗ ਮਾਰਤ ਬੈਸ ਨ ਥੋਰੀ।।
ਖੇਲਤ ਸ੍ਯਾਮ ਧਮਾਰ ਅਨੂਪ ਮਹਾ ਮਿਲਿ ਸੁੰਦਰਿ ਸਾਂਵਲ ਗੋਰੀ।। ੨੨੫।।

ਪਦ ਅਰਥ – ਭੜੂਆ=ਭੰਡਪੁਣਾ ਕਰਨ ਵਾਲਾ।। ਅਲਤਾ=ਲਾਖ ਤੋਂ ਬਣਿਆ ਇਕ ਤਰਾਂ ਦਾ ਲਾਲ ਰੰਗ ਜੋ ਕਿ ਵਿਆਹ ਸ਼ਾਦੀ ਅਤੇ ਹੋਲੀ ਦੇ ਸਮੇਂ ਵਰਤਿਆ ਜਾਂਦਾ ਹੈ।। ਛਟਕਾ=ਛਿੜਕਾਉਂਦੇ।।

ਅਰਥ – ਮਾਘ ਮਹੀਨੇ ਦੇ ਗੁਜਰ ਜਾਣ ਮਗਰੋਂ ਫੱਗਣ ਚੜ੍ਹ ਪਿਆ ਤਾਂ ਹੋਲੀਆਂ ਦੀ ਰੁੱਤ ਆ ਗਈ, ਸਾਰੇ ਜਣੇ 'ਹੋਲੀ' ਖੇਡਣ ਲੱਗੇ। ਗੀਤ ਗਾਉਂਦੇ ਹਨ, ਤਾਲੀਆਂ ਬਜਾਉਂਦੇ ਹਨ, ਜੋਟੀਆਂ ਦੀਆਂ ਜੋਟੀਆਂ ਮਿਲਕੇ ਮੂੰਹੋਂ ਹੋਲੀ ਦਾ 'ਭੜੂਆ' ਆਖਦੇ ਹਨ। ਅਲਤਾ ਪਾਉਂਦੇ ਹਨ, ਪਿਚਕਾਰੀਆਂ ਨਾਲ ਰੰਗ ਛਿੜਕਾਉਂਦੇ ਹਨ, ਥੋੜ੍ਹੀ ਉਮਰਾ ਵਾਲੇ ਨਹੀਂ ਸਗੋਂ ਜੁਆਨ ਤੇ ਬੁੱਢੇ, ਸਾਰੇ ਹੀ ਇਸ ਕਲੋਲ ਵਿਚ ਲੱਗੇ ਹੋਏ ਹਨ। ਸਿਆਮ ਕਵਿ ਜੀ ਕਹਿੰਦੇ ਹਨ ਮਹਾਂ ਸੁੰਦਰ ਸਾਂਵਲ-ਗੋਰੀ ਮੂਰਤ ਕ੍ਰਿਸ਼ਨ ਤੇ ਬਲਿਰਾਮ ਮਿਲਕੇ ਇਸ ਮਹਾਂ ਸੁੰਦਰ ਖੇਡ ਨੂੰ

ਖੇਡਦੇ ਹਨ, ਅਤੇ ਧੱਮਾਲ ਪਾਉਂਦੇ ਹਨ।। ੨੨੫।।

**ਅੰਤ ਬਸੰਤ ਭਏ ਰੁਤ ਗ੍ਰੀਖਮ ਆਇ ਗਈ ਹਰਿ ਖੇਲ ਮਚਾਯੋ।।**
**ਆਵਹੁ ਮਿਕ ਦੁਹੂੰ ਦਿਸ ਤੇ ਤੁਮ ਕਾਨ੍ਹ ਭਏ ਧਨਠੀ ਸੁਖ ਪਾਯੋ।।**
**ਦੈਤ ਪ੍ਰਲੰਬ ਬਡੋ ਕਪਟੀ ਤਬ ਬਾਲਕ ਰੂਪ ਧਰਯੋ ਨ ਜਨਾਯੋ।।**
**ਕੰਧ ਚੜਾਇ ਹਲੀ ਕੋ ਉਡਯੋ ਤਿਨ ਮੂਕਨ ਸੋ ਧਰ ਮਾਰ ਗਿਰਾਯੋ।।੨੨੬।।**

ਅਰਥ - ਜਦ ਬਸੰਤ ਰੁੱਤੇ ਖਤਮ ਹੋ ਗਈ ਤੇ ਗ੍ਰੀਖਮ ਰੁਤ ਆ ਗਈ। ਤਾਂ ਕ੍ਰਿਸ਼ਨ ਜੀ ਨੇ ਖੇਡ ਖੇਡਨੀ ਸ਼ੁਰੂ ਕੀਤੀ। ਕਾਨ੍ਹ ਤੇ ਬਲਿਰਾਮ ਜੀ ਆਪ ਤਾਂ ਮੁਖੀ ਬਣੇ, ਦੂਜੇ ਗੁਆਲ ਬਾਲਾਂ ਨੂੰ ਕਿਹਾ-ਤੁਸੀਂ ਜਾਕੇ ਮਿੱਕ ਕੇ ਆਓ, ਇਸ ਤਰ੍ਹਾਂ ਦੋਹਾਂ ਦਿਸਾਂ ਦੇ ਲੜਕਿਆਂ ਨੇ ਵੱਡਾ ਸੁਖ ਪਾਇਆ। ਇਕ ਪ੍ਰਲੰਬ ਨਾਮ ਦਾ ਦੈਂਤ ਬੜਾ ਛਲੀਆ ਸੀ, ਉਹ ਭੀ ਮੁੰਡੇ ਦਾ ਰੂਪ ਧਾਰਕੇ ਕ੍ਰਿਸ਼ਨ ਜੀ ਨਾਲ ਖੇਡਣ ਲੱਗ ਪਿਆ ਤੇ ਆਪਣੇ ਆਪ ਨੂੰ ਜ਼ਾਹਰ ਨਾ ਕੀਤਾ। ਪ੍ਰਲੰਬ ਨੇ ਘੋੜੀ ਬਣਕੇ ਬਲਿਰਾਮ ਨੂੰ ਮੋਢੇ ਉੱਤੇ ਚੜ੍ਹਾ ਲਿਆ, ਅਤੇ ਉਸ ਨੂੰ ਲੈਕੇ ਉੱਡ ਚੱਲਿਆ, ਤਾਂ ਬਲਿਰਾਮ ਜੀ ਨੇ ਮੁੱਕੇ ਮਾਰ ਮਾਰ ਕੇ ਉਸਨੂੰ ਮਾਰਕੇ ਧਰਤੀ ਉਤੇ ਸੁੱਟ ਦਿਤਾ।। ੨੨੬।।

**ਕੇਸਵ ਰਾਮ ਭਏ ਧਨਠੀ ਮਿਕ ਬਾਲਕ ਏ ਤਬ ਹੀ ਸਭ ਪਿਆਰੇ।।**
**ਦੈਤ ਮਿਕਯੋ ਸੁਤ ਨੰਦਹਿ ਕੇ ਸੰਗਿ ਖੇਲਿ ਜਿਤਯੋ ਮੁਸਲੀ ਹਰਿ ਹਾਰੇ।।**
**ਆਵ ਚੜੋ ਨ ਚੜਿਓ ਸੁ ਕਹਯੋ ਇਨ ਪੈ ਤਿਹ ਕੇ ਬਪੁ ਕੋ ਪਗ ਧਾਰੇ।।**
**ਮਾਰ ਗਿਰਾਇ ਦਯੋ ਧਰਨੀ ਪਰ ਬੀਰ ਬਡੋ ਉਨ ਮੂਕਨ ਮਾਰੇ।।੨੨੭।।**

ਪਦ ਅਰਥ - ਕੇਸਵ=ਕ੍ਰਿਸ਼ਨ।। ਰਾਮ=ਬਲਿਰਾਮ।। ਧਨਠੀ=ਮੋਢੀ, ਮੁਖੀ, ਕੈਪਟਨ।।

ਅਰਥ - ਕ੍ਰਿਸ਼ਨ ਤੇ ਬਲਿਰਾਮ ਦੋਵੇਂ ਮੋਢੀ ਬਣੇ ਹਨ, ਤਦ ਹੋਰ ਸਾਰੇ ਪਿਆਰੇ ਬਾਲਕ ਮਿੱਕ ਕੇ ਆ ਗਏ। ਪ੍ਰਲੰਬ ਦੈਂਤ ਨੰਦ ਦੇ ਪੁੱਤ੍ਰ ਨਾਲ ਮਿੱਕਿਆ, ਖੇਡ ਵਿਚ ਬਲਿਰਾਮ ਜਿੱਤ ਗਿਆ ਤੇ ਕ੍ਰਿਸ਼ਨ ਹਾਰ ਗਿਆ, ਕ੍ਰਿਸ਼ਨ ਦੇ ਸਾਥੀ ਘੋੜੀ ਬਣਕੇ ਬਲਿਰਾਮ ਦੇ ਸਾਥੀਆਂ ਨੂੰ ਹੂਟੇ ਦੇਣ ਲੱਗੇ, ਤਾਂ ਕ੍ਰਿਸ਼ਨ ਨੇ ਬਲਿਰਾਮ ਨੂੰ ਕਿਹਾ ਤੂੰ ਆ ਕੇ ਮੇਰੇ ਤੇ ਚੜ੍ਹ। ਬਲਿਰਾਮ ਨੇ ਕਿਹਾ ਮੈਂ ਤੇਰੇ ਉਤੇ ਨਹੀਂ ਚੜ੍ਹਨਾ ਕਿਉਂਕਿ ਤੂੰ ਮੇਰਾ ਭਾਰ ਨਹੀਂ ਸਹਾਰ ਸਕੇਂਗਾ, ਤਦ ਉਸ ਪ੍ਰਲੰਬ ਨੇ ਕਿਹਾ ਜੇ ਕ੍ਰਿਸ਼ਨ ਤੇ ਨਹੀਂ ਚੜ੍ਹਦਾ ਤਾਂ ਮੇਰੇ ਉਤੇ ਚੜ੍ਹ, ਬਲਿਰਾਮ ਪ੍ਰਲੰਬ ਉਤੇ ਚੜ੍ਹਿਆ ਤਾਂ ਉਹ ਲੈਕੇ ਹੀ ਉੱਡ ਚਲਿਆ। ਉਸ ਵੇਲੇ ਬਲਿਰਾਮ ਨੇ ਉਸਨੂੰ ਮੁੱਕੇ ਮਾਰੇ ਅਤੇ ਉਸ ਵਡੇ ਸੂਰਮੇ ਨੂੰ ਮੁੱਕਿਆਂ ਨਾਲ ਹੀ ਮਾਰ ਕੇ ਧਰਤੀ ਉਤੇ ਸੁੱਟ ਦਿਤਾ।। ੨੨੭।।

**ਇਤਿ ਸ੍ਰੀ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਪ੍ਰਲੰਬ ਦੈਤ ਬਧਹਿ।।**

\- - - - -

## ਅਥ ਲੁਕ ਮੀਚਨ ਖੇਲ ਕਥਨੰ।।

ਸ੍ਵੈਯਾ ।। ਮਾਰ ਪ੍ਰਲੰਬ ਲਯੋ ਮੁਸਲੀ ਜਬ ਯਾਦ ਕਰੀ ਹਰਿ ਜੀ ਤਬ ਗਾਈ।।
ਚੂਮਨ ਲਾਗ ਤਬੈ ਬਛਰਾ ਮੁਖ ਧੇਨ ਵਹੈ ਉਨ ਕੀ ਅਰੁ ਮਾਈ।।
ਹੋਈ ਪ੍ਰਸੰਨਜ ਤਬੈ ਕਰੁਨਾਨਿਧਿ ਤਉ ਲੁਕ ਮੀਚਨ ਖੇਲ ਮਚਾਈ।।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਕੇ ਮਨ ਮੈ ਬਹੁ ਭਾਂਤਨ ਭਾਈ।। ੨੨੮।।

ਅਰਥ - ਜਦ ਬਲਿਰਾਮ ਨੇ ਪ੍ਰਲੰਬ ਦੈਂਤ ਨੂੰ ਮਾਰ ਲਿਆ, ਤਦ ਕ੍ਰਿਸ਼ਨ ਜੀ ਨੇ ਅਪਣੀਆਂ ਗਊਆਂ ਨੂੰ ਚੇਤੇ ਕੀਤਾ। ਉਸੇ ਵੇਲੇ ਵੱਛੇ ਗਊਆਂ ਦੇ ਮੂੰਹ ਚੁੰਮਨ ਲੱਗ ਪਏ। ਗਊਆਂ ਵੱਛਿਆਂ ਦਾ ਮੋਹ ਪਿਆਰ ਵੇਖਕੇ ਕ੍ਰਿਪਾ ਦੇ ਖਜਾਨੇ ਉਸ ਵੇਲੇ ਪ੍ਰਸੰਨ ਹੋ ਗਏ ਤੇ ਲੁਕਣ ਮੀਚੀ ਦੀ ਖੇਡ ਖੇਡਣ ਲੱਗ ਪਏ। ਉਸ ਵੇਲੇ ਦੀ ਸੁੰਦਰਤਾ ਦੀ ਉਪਮਾ ਗ੍ਰੰਥ ਕਰਤਾ ਜੀ ਦੇ ਮਨ ਵਿਚ ਬਹੁਤ ਤਰ੍ਹਾਂ ਨਾਲ ਚੰਗੀ ਲੱਗੀ ਹੈ।। ੨੨੮।।

ਕਬਿੱਤੁ।। ਬੈਠ ਕਰਿ ਗ੍ਵਾਰ ਆਂਖੈ ਮੀਚੈ ਏਕ ਗ੍ਵਾਰ ਹੂੰ ਕੀ
ਛੋਰ ਦੇਤ ਤਾ ਕੋ ਸੋ ਤੋ ਅਉਰੋ ਗਹੈ ਧਾਇ ਕੈ।।
ਆਂਖੈ ਮੂੰਦਤ ਹੈ ਤਬ ਓਹੀ ਗੋਪ ਹੂੰ ਕੀ
ਫੇਰਿ ਜਾ ਕੇ ਤਨ ਕੌ ਜੋ ਛੂਐ ਕਰ ਸਾਥ ਜਾਇ ਕੈ।।
ਤਹ ਤੋ ਛਲ ਬਲ ਕੈ ਪਲਾਵੈ ਹਾਥ ਆਵੈ ਨਹੀ
ਤਉ ਮਿਟਾਵੈ ਆਖੈ ਆਪ ਹੀ ਤੇ ਸੋ ਤੋ ਆਇ ਕੈ।।
ਕਹੈ ਕਬਿ ਸਜਾਮ ਤਾ ਕੀ ਮਹਿਮਾ ਨ ਲਖੀ ਜਾਇ
ਐਸੀ ਭਾਂਤਿ ਖੇਲੈ ਕਾਨ੍ਹ ਮਹਾ ਸੁਖੁ ਪਾਇ ਕੈ।। ੨੨੯।।

ਅਰਥ - ਇਕ ਗੁਆਲ ਬਾਲਕ ਬੈਠਕੇ ਦੂਜੇ ਗੁਆਲ ਬਾਲ ਦੀਆਂ ਅੱਖਾਂ ਮੀਟਦਾ ਹੈ। ਅਤੇ ਬਾਕੀ ਦੇ ਸਾਰੇ ਲੁਕ ਜਾਂਦੇ ਹਨ, ਤਾਂ ਉਹ ਉਸ ਦੀਆਂ ਅੱਖਾਂ ਛੱਡ ਦੇਂਦਾ ਹੈ, ਤੇ ਫ਼ੇਰ ਉਹ ਅੱਖਾਂ ਮੀਟਾਉਣ ਵਾਲਾ ਦੌੜਕੇ ਹੋਰਨਾਂ ਨੂੰ ਛੋਂਹਦਾ ਹੈ ਜਿਸਦੇ ਸਰੀਰ ਨੂੰ ਉਹ ਛੋਹ ਲੈਂਦਾ ਹੈ। ਫੇਰ ਉਹ ਆਕੇ ਅੱਖਾਂ ਮਿਟਵਾਉਂਦਾ ਹੈ, ਅਤੇ ਦੂਜਿਆਂ ਨੂੰ ਛੋਹਨ ਦੀ ਕੋਸ਼ਸ਼ ਕਰਦਾ ਹੈ ਦੂਜੇ ਗੁਆਲ ਬਾਲ ਛਲ ਬਲ ਕਰਕੇ ਉਸ ਤੋਂ ਦੂਰ ਭੱਜਦੇ ਹਨ, ਉਸਨੂੰ ਡਾਹੀ ਨਹੀਂ ਦੇਂਦੇ ਜਦ ਉਸਦੇ ਹੱਥ ਕੋਈ ਭੀ ਨਹੀਂ ਆਉਂਦਾ, ਤਾਂ ਫੇਰ ਆਣਕੇ ਓਹੀ ਅੱਖਾਂ ਮਿਟਵਾਂਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਉਸਦੀ ਮਹਿਮਾ ਕੁਝ ਜਾਣੀ ਨਹੀਂ ਜਾਂਦੀ, ਕ੍ਰਿਸ਼ਨ ਜੀ ਇਸ ਤਰ੍ਹਾਂ ਨਾਲ ਖੇਡਦੇ ਹੋਏ ਵੱਡਾ

*****************************************************************
ਸੁਖ ਪਾਉਂਦੇ ਹਨ।। ੨੨੯।।

**ਸ੍ਵੈਯਾ।। ਅੰਤ ਭਏ ਰੁਤ ਗ੍ਰੀਖਮ ਕੀ ਰੁਤ ਪਾਵਸ ਆਇ ਗਈ ਸੁਖਦਾਈ।।
ਕਾਨ੍ਹ ਫਿਰੈ ਬਨ ਬੀਥਨ ਮੈ ਸੰਗਿ ਲੈ ਬਛਰੇ ਤਿਨ ਕੀ ਅਰੁ ਮਾਈ।।
ਬੈਠ ਤਬੈ ਫਿਰ ਮੱਧ ਗੁਫਾ ਗਿਰ ਗਾਵਤ ਗੀਤ ਸਭੈ ਮਨੁ ਭਾਈ।।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖ ਸੁਨਾਈ।।੨੩੦।।**

ਅਰਥ - ਗ੍ਰੀਖਮ ਰੁਤ ਦੇ ਖਤਮ ਹੁੰਦੇ ਹੀ ਸੁਖ ਦੇਣ ਵਾਲੀ ਬਰਸਾਤ ਰੁਤ ਆ ਗਈ। ਕ੍ਰਿਸ਼ਨ ਜੀ ਵੱਛੇ ਅਤੇ ਗਊਆਂ ਨਾਲ ਲੈਕੇ ਬ੍ਰਿੰਦਾਬਨ ਦੀਆਂ ਕੁੰਜ ਗਲੀਆਂ ਵਿਚ ਫਿਰਨ ਲੱਗੇ। ਜਦ ਮੀਂਹ ਪੈਣ ਲੱਗ ਪੈਂਦਾ ਹੈ ਤਾਂ ਪਹਾੜ ਦੀਆਂ ਕੰਦ੍ਰਾਂ ਵਿਚ ਬੈਠ ਜਾਂਦੇ ਹਨ, ਅਤੇ ਮਨ ਭਾਉਂਦੇ ਗੀਤ ਗਾਉਂਦੇ ਹਨ। ਉਸ ਸੁੰਦਰਤਾ ਦੀ ਬੜੀ ਭਾਰੀ ਉਪਮਾ ਹੈ, ਜੋ ਗ੍ਰੰਥ ਕਰਤਾ ਜੀ ਨੇ ਇਸ ਤਰ੍ਹਾਂ ਕਹਿ ਕੇ ਸੁਨਾਈ ਹੈ।। ੨੩੦।।

**ਸੋਰਠ ਸਾਰੰਗ ਅਉ ਗੁਜਰੀ ਲਲਤਾ ਅਰੁ ਭੈਰਵ ਦੀਪਕ ਗਾਵੈ।।
ਟੋਡੀ ਅਉ ਮੇਘ ਮਲ੍ਹਾਰ ਅਲਾਪਤ ਗੌਂਡ ਅਉ ਸੁੱਧ ਮਲ੍ਹਾਰ ਸੁਨਾਵੈ।।
ਜੈਤਸਿਰੀ ਅਰੁ ਮਾਲਸਿਰੀ ਅਉ ਪਰਜ ਸੁ ਰਾਗਸਿਰੀ ਠਟ ਪਾਵੈ।।
ਸਯਾਮ ਕਹੈ ਹਰਿ ਜੀ ਰਿਝ ਕੈ ਮੁਰਲੀ ਸੰਗ ਕੋਟਕ ਰਾਗ ਬਜਾਵੈ।।੨੩੧।।**

ਅਰਥ - ਸੋਰਠ, ਸਾਰੰਗ, ਗੂਜਰੀ, ਲਲਤ ਅਤੇ ਭੈਰਵ ਤੇ ਦੀਪਕ ਰਾਗ ਗਾਉਂਦਾ ਹੈ। ਟੋਡੀ, ਅਤੇ ਮੇਘ ਮਲ੍ਹਾਰ ਅਲਾਪਦਾ ਹੈ, ਅਤੇ ਗੌਂਡ ਅਤੇ ਸੁਧ ਮਲ੍ਹਾਰ ਸੁਣਾਉਂਦਾ ਹੈ। ਜੈਤਸਿਰੀ, ਮਾਲਸਿਰੀ, ਪਰਜ ਅਤੇ ਸਿਰੀਰਾਗ ਦਾ ਠਟ ਬੰਨ੍ਹ ਦੇਂਦਾ ਹੈ ਸਿਆਮ ਕਵਿ ਜੀ ਕਹਿੰਦੇ ਹਨ ਕ੍ਰਿਸ਼ਨ ਖੁਸ ਹੋਕੇ ਮੁਰਲੀ ਨਾਲ ਕ੍ਰੋੜਾਂ ਰਾਗ ਵਜਾਉਂਦਾ ਹੈ।। ੨੩੧।।

**ਕਬਿੱਤੁ।। ਲਲਤ ਧਨਾਸਰੀ ਬਜਾਵੈ ਸੰਗਿ ਬਾਸੁਰੀ
ਕਿਦਾਰਾ ਔਰ ਮਾਲਵਾ ਬਿਹਾਗੜਾ ਅਉ ਗੂਜਰੀ।।
ਮਾਰੂ ਅਉ ਪਰਜ ਔਰ ਕਾਨੜਾ ਕਲਿਆਨਿ ਸੁਭ
ਕੁਕਭ ਬਿਲਾਵਲ ਸੁਨੇ ਤੇ ਆਵੈ ਮੂਜਰੀ।।
ਭੈਰਵ ਪਲਾਸੀ ਭੀਮ ਦੀਪਕ ਸੁ ਗਉਰੀ ਨਟ
ਠਾਂਢੋ ਦ੍ਰੂਮ ਛਾਇ ਮੈ ਸੁ ਗਾਵੈ ਕਾਨ੍ਹ ਪੂਜਰੀ।।**

**ਤਾ ਤੇ ਗ੍ਰਿਹ ਤਿਆਗ ਤਾ ਕੀ ਸੁਨਿ ਧੁਨਿ ਸ੍ਰੌਨਨ ਮੈ ਮ੍ਰਿਗ ਨੈਨੀ ਫਿਰਤ ਸੁ ਬਨ ਬਨ ਊਜਰੀ।। ੨੩੨।।**

ਅਰਥ - ਬੰਸਰੀ ਨਾਲ ਲਲਤ, ਧਨਾਸਰੀ, ਕਿਦਾਰਾ, ਮਾਲਵਾ, ਬਿਹਾਗੜਾ ਅਤੇ ਗੂਜਰੀ ਰਾਗ ਬਜਾਉਂਦਾ ਹੈ। ਮਾਰੂ, ਪਰਜ, ਕਾਨੜਾ ਅਤੇ ਕਲਿਆਨ ਸੁਣੀਦਾ ਹੈ, ਅਤੇ ਕੁਕਭ, ਬਿਲਾਵਲ ਤੇ ਮੂਰਛਨਾ ਭੀ ਸੁਣਾਉਂਦਾ ਹੈ। ਭੈਰੋ, ਪਲਾਸੀ, ਭੀਮ, ਦੀਪਕ, ਗੌੜੀ ਤੇ ਨਟ ਰਾਗ ਨੂੰ ਪੂਜਨੀਕ ਕਾਨ੍ਹ ਬ੍ਰਿਛ ਦੇ ਥੱਲੇ ਖੜੋਤਾ ਗਾਉਂਦਾ ਹੈ। ਉਸਦੀ ਬੰਸਰੀ ਦੀ ਅਵਾਜ ਸੁਣਕੇ ਮ੍ਰਿਗ ਨੈਣੀ ਗੋਪੀਆਂ ਘਰਾਂ ਨੂੰ ਛੱਡਕੇ ਬਨਾ ਵਿਚ ਭੱਜੀਆਂ ਫਿਰਦੀਆਂ ਹਨ।। ੨੩੨।।

**ਸ੍ਵੈਯਾ।। ਸੀਤ ਭਈ ਰੁਤ ਕਾਤਕ ਕੀ ਮੁਨਦੇਵ ਚੜਯੋ ਜਲ ਹ੍ਵੈ ਗਯੋ ਥੋਰੋ।।**
**ਕਾਨ੍ਹ ਕਨੀਰੇ ਕੇ ਫੂਲ ਧਰੇ ਅਰੁ ਗਾਵਤ ਬੇਨ ਬਜਾਵਤ ਭੋਰੋ।।**
**ਸਯਾਮ ਕਿਧੋ ਉਪਮਾ ਤਿਹ ਕੀ ਮਨ ਮੱਧਿ ਬਿਚਾਰੁ ਕਬਿੱਤੁ ਸੁ ਜੋਰੋ।।**
**ਮੈਨ ਉਠਯੋ ਜਗਿ ਕੈ ਤਿਨ ਕੈ ਤਨ ਲੇਤ ਹੈ ਪੇਚ ਮਨੋ ਅਹਿ ਤੋਰੋ।।੨੩੩।।**

ਪਦ ਅਰਥ - ਸੀਤ=ਸਰਦ ਰੁਤ, ਅੱਸੂ ਕੱਤਕ।। ਮੁਨਦੇਵ=ਅਗਸਤ ਨਾਮ ਵਾਲਾ ਤਾਰਾ।। ਕਨੀਰੇ=ਕਨਰਈ ਬ੍ਰਿਛ, ਜਿਸਦਾ ਪ੍ਰਸਿਧ ਨਾਮ 'ਗੁਲੂ' ਹੈ, ਇਸ ਤੋਂ ਹੀ ਕਤੀਰਾ ਗੂੰਦ ਪੈਦਾ ਹੁੰਦੀ ਹੈ, ਉਸਦਾ ਫੁੱਲ ਗੁੱਛੇਦਾਰ ਚਿੱਟਾ ਹੁੰਦਾ ਹੈ।। ਮੈਨ=ਕਾਮਦੇਵ।। ਲੇਤ ਹੈ ਪੇਚ=ਵਲ ਲੈਂਦਾ ਹੈ।। ਅਹਿ=ਸੱਪ।। ਤੋਰੋ= ਜ਼ਖਮੀ ਹੋ ਚੁਕਾ।।

ਅਰਥ - ਸਰਦ ਰੁੱਤ ਦੇ ਆਉਂਦੇ ਹੀ ਕੱਤਕ ਮਹੀਨੇ ਵਿਚ ਠੰਢ ਪੈਦਾ ਹੋ ਗਈ, ਅਗਸਤ* ਤਾਰਾ ਚੜ੍ਹ ਪਿਆ ਤੇ ਨਦੀ ਨਾਲਿਆਂ ਦਾ ਪਾਣੀ ਥੋੜ੍ਹਾ ਹੋ ਗਿਆ ਹੈ। ਕ੍ਰਿਸ਼ਨ ਨੇ ਗੁੱਲੂ ਬ੍ਰਿਛ ਦੇ ਫੁੱਲ ਸਿਰ ਵਿਚ ਟੁੰਗੇ ਹੋਏ ਹਨ, ਧੀਰੇ ੨ ਬੰਸਰੀ ਬਜਾਉਂਦਾ ਹੋਯਾ ਗੀਤ ਗਾਉਂਦਾ ਹੈ। ਸਿਆਮ ਕਵਿ ਜੀ ਨੇ ਉਸ ਦੀ ਉਪਮਾਂ ਮਨ ਵਿਚ ਵਿਚਾਰਕੇ ਕਵਿਤਾ ਵਿਚ ਜੋੜੀ ਹੈ। ਮਾਨੋਂ ਉਨ੍ਹਾਂ ਗੋਪੀਆਂ ਦੇ ਤਨ ਵਿਚ ਕਾਮ ਜਾਗ ਪਿਆ ਹੈ, ਜਾਂ ਜਖਮੀ ਸੱਪ 'ਵਲਾਂਵੇਂ' ਖਾ ਰਿਹਾ ਹੈ, ਅਰਥਾਤ ਜਿਵੇਂ ਸੱਪ ਕਿਸੇ ਦੀ ਸੱਟ ਨਾਲ ਜ਼ਖਮੀ ਹੋ ਜਾਏ, ਤਾਂ ਉਹ ਵਿੱਸ ਘੋਲਦਾ ਹੋਇਆ ਵਲਾਂਵੇਂ ਖਾਂਦਾ ਹੈ, ਇਵੇਂ ਹੀ ਕ੍ਰਿਸ਼ਨ ਦੀ ਬੰਸਰੀ ਵਲਾਂਵੇਂ ਖਾ ਖਾ ਕੇ ਅਵਾਜ਼ ਕੱਢ ਰਹੀ ਹੈ।। ੨੩੩।।

---

* ਇਹ ਤਾਰਾ ਭਾਦੋਂ ਮਹੀਨੇ ਵਿਚ ਸਿੰਘ ਰਾਸੀ ਦੇ ਸੂਰਜ ਦੇ ੧੭ ਅੰਸ ਉਤੇ ਉਦੇ ਹੁੰਦਾ ਹੈ, ਇਸਦਾ ਰੰਗ ਕੁਝ ਪੀਲੱਤਨ ਵਾਲਾ ਚਿੱਟਾ ਹੁੰਦਾ ਹੈ, ਇਸਦੇ ਚੜ੍ਹਦਿਆਂ ਬਰਸਾਤੀ ਪਾਣੀ ਘਟਣਾ ਤੇ ਸੁੱਕਣਾ ਸ਼ੁਰੂ ਹੋ ਜਾਂਦਾ ਹੈ। ਯਥਾ-'ਉਦੈ ਅਗਸਤ ਪੰਥ ਚਲ ਸੋਖਾ'। (ਤੁ: ਰ:)

ਗੋਪੀ ਬਾਚ॥

ਸ੍ਵੈਯਾ॥ ਬੋਲਤ ਹੈ ਮੁਖ ਤੇ ਸਭ ਗ੍ਵਾਰਨਿ ਪੁੰਨ ਕਰਯੋ ਇਨ ਹੂੰ ਅਤਿ ਮਾਈ॥
ਜਗਜ ਕਰੈ ਕਿ ਕਰਯੋ ਤਪ ਤੀਰਥ ਗੰਧ੍ਰਬ ਤੇ ਇਨ ਕੈ ਸਿਛ ਪਾਈ॥
ਕੈ ਕਿ ਪੜੀ ਸਿਤਬਾਨਹੁ ਤੇ ਕਿ ਕਿਧੋ ਚਤੁਰਾਨਨ ਆਪ ਬਨਾਈ॥
ਸਯਾਮ ਕਹੈ ਉਪਮਾ ਤਿਹ ਕੀ ਇਹ ਤੇ ਹਰਿ ਓਠਨ ਸਾਥ ਲਗਾਈ॥੨੩੪॥

ਅਰਥ – ਸਾਰੀਆਂ ਗੋਪੀਆਂ ਆਪੋ ਵਿਚ ਕਹਿੰਦੀਆਂ ਹਨ-"ਬੇਬੇ! ਇਸ ਬੰਸਰੀ ਨੇ ਕੋਈ ਬੜਾ ਹੀ ਪੁੰਨ ਕੀਤਾ ਹੈ ਕੋਈ ਜੱਗ ਕੀਤਾ ਹੈ, ਜਾਂ ਤਪ ਕੀਤਾ ਹੈ, ਜਾਂ ਤੀਰਥ ਇਸ਼ਨਾਨ ਕੀਤਾ ਹੈ, ਜਾਂ ਇਸਨੇ ਕਿਸੇ ਗੰਧਰਬ ਤੋਂ ਸਿੱਖਿਆ ਪਾਈ ਹੈ। ਇਹ ਕਾਮਦੇਵ ਪਾਸੋਂ ਸਿਖਿਆ ਲੈਕੇ ਆਈ ਹੈ ਜਾਂ ਇਸਨੂੰ ਬ੍ਰਹਮਾ ਜੀ ਨੇ ਸਿਰਫ਼ ਕ੍ਰਿਸ਼ਨ ਜੀ ਦੇ ਲਈ ਹੀ ਬਣਾਇਆ ਹੈ। ਸਿਆਮ ਕਵਿ ਉਸਦੀ ਉਪਮਾਂ ਕਹਿੰਦੇ ਹਨ, ਇਹ ਸਾਡੇ ਨਾਲੋਂ ਕ੍ਰੋੜ ਗੁਣਾਂ ਚੰਗੀ ਹੈ, ਕਿਉਂਕਿ ਇਸਨੂੰ ਕ੍ਰਿਸ਼ਨ ਜੀ ਨੇ ਆਪਣੇ ਹੋਠਾਂ ਦੇ ਨਾਲ ਲਾਇਆ ਹੈ॥ ੨੩੪॥

ਸੁਤਨੰਦ ਬਜਾਵਤ ਹੈ ਮੁਰਲੀ ਉਪਮਾ ਤਿਹ ਕੀ ਕਬਿ ਸਯਾਮ ਗਨੋ॥
ਤਿਹ ਕੀ ਧੁਨਿ ਕੋ ਸੁਨਿ ਮੋਹਿ ਰਹੇ ਸੁਨ ਰੀਝਤ ਹੈ ਸੁ ਜਨੋ ਰੁ ਕਨੋ॥
ਤਨ ਕਾਮ ਭਰੀ ਗੁਪੀਆ ਸ਼ਭ ਹੀ ਮੁਖ ਤੇ ਇਹ ਭਾਂਤਨ ਜ੍ਵਾਬ ਭਨੋ॥
ਮੁਖ ਕਾਨ੍ਹ ਗੁਲਾਬ ਕੋ ਫੂਲ ਭਯੋ ਇਹ ਨਾਲ ਗੁਲਾਬ ਚੁਆਤ ਮਨੋ॥੨੩੪॥

ਅਰਥ – ਨੰਦ ਦਾ ਪੁਤ੍ਰ ਮੁਰਲੀ ਬਜਾਉਂਦਾ ਹੈ, ਸਿਆਮ ਕਵਿ ਜੀ ਉਸਦੀ ਉਪਮਾਂ ਵਿਚਾਰਦੇ ਹਨ। ਉਸ ਅਵਾਜ਼ ਨੂੰ ਸੁਣ ਕੇ ਜਣਾ ਖਣਾ ਮੋਹਿਤ ਹੋ ਰਿਹਾ ਹੈ, ਅਤੇ ਪ੍ਰਸੰਨ ਹੁੰਦਾ ਹੈ। ਸਾਰੀਆਂ ਗੋਪੀਆਂ ਦਾ ਸਰੀਰ ਕਾਮ ਨਾਲ ਭਰ ਗਿਆ ਹੈ, ਇਸ ਤਰ੍ਹਾਂ ਨਾਲ ਮੂੰਹ ਤੋਂ ਜਵਾਬ ਕਹਿੰਦੀਆਂ ਹਨ। ਕ੍ਰਿਸ਼ਨ ਦਾ ਮੂੰਹ ਤਾਂ ਗੁਲਾਬ ਦਾ ਫੁੱਲ ਹੈ, ਅਤੇ ਏਹ ਬੰਸਰੀ ਉਸਨੂੰ 'ਨਾਲ' ਲੱਗੀ ਹੋਈ ਹੈ, ਜਿਸ ਵਿਚੋਂ ਰਾਗਾਂ ਰੂਪ ਅਰਕ ਚੋਂਦਾ ਹੈ॥ ੨੩੫॥

ਮੋਹਿ ਰਹੇ ਸੁਨਿ ਕੈ ਧੁਨਿ ਕੌ ਮ੍ਰਿਗ ਮੋਹਿ ਪਸਾਰ ਗੇ ਖੱਗ ਪੈ ਪੱਖਾ॥
ਨੀਰ ਬਹਯੋ ਜਮਨਾ ਉਲਟੋ ਪਿਖ ਕੈ ਤਿਹ ਕੋ ਨਰ ਖੋਲ ਰੇ ਚੱਖਾ॥
ਸਯਾਮ ਕਹੈ ਤਿਨ ਕੋ ਸੁਨਿ ਕੈ ਬਛਰਾ ਮੁਖ ਸੋ ਕਛੁ ਨਾ ਚੁਗੈ ਕੱਖਾ॥
ਛੋਡਿ ਚਲੀ ਪਤਨੀ ਅਪਨੈ ਪਤਿ ਤਾਰਕ ਹੈ ਜਿਮ ਡਾਰਤ ਲੱਖਾ॥ ੨੩੬॥

ਅਰਥ – ਬੰਸਰੀ ਦੀ ਅਵਾਜ ਨੂੰ ਸੁਣ ਕੇ, ਮ੍ਰਿਗ ਮੋਹਤ ਹੋ ਰਹੇ ਹਨ, ਅਤੇ ਪੰਛੀ ਭੀ ਮੋਹਤ

ਹੋਕੇ ਖੰਭ ਖਲਾਰਕੇ ਖੜੇ ਹੀ ਰਹਿ ਗਏ ਹਨ। ਹੇ ਲੋਕੋ! ਅੱਖਾਂ ਖੋਲ੍ਹ ਕੇ ਤੱਕੋ ਜਮਨਾ ਦਾ ਪਾਣੀ ਭੀ ਮੋਹਤ ਹੋਕੇ, ਆਪਣੀ ਸਿੱਧੀ ਚਾਲ ਨੂੰ ਛੱਡਕੇ ਉਲਟਾ ਵਗ ਤੁਰਿਆ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਉਸਨੂੰ ਸੁਣ ਕੇ ਵੱਛੇ ਭੀ ਮੋਹਤ ਹੋ ਰਹੇ ਹਨ, ਅਤੇ ਉਸਦੀ ਮਸਤੀ ਕਰਕੇ ਮੂੰਹ ਨਾਲ ਘਾਹ ਖਾਣਾ ਭੀ ਭੁੱਲ ਗਏ ਹਨ। ਇਸਤ੍ਰੀਆਂ ਆਪਣੇ ਪਤੀਆਂ ਨੂੰ ਛੱਡਕੇ ਕ੍ਰਿਸ਼ਨ ਵੱਲ ਇਸ ਤਰ੍ਹਾਂ ਤੁਰ ਪਈਆਂ ਹਨ ਜਿਵੇਂ ਕੋਈ ਪੁਰਸ਼ ਵੈਰਾਗੀ ਹੋਕੇ ਲੱਖਾਂ ਰੁਪਏਆਂ ਨੂੰ ਸੁੱਟਕੇ ਤੁਰ ਜਾਂਦਾ ਹੈ।। ੨੩੬।।

**ਕੋਕਿਲ ਕੀਰ ਕੁਰੰਗਨ ਕੇਹਰਿ ਮੈਨ ਰਹਯੋ ਹ੍ਵੈ ਕੈ ਮਤਵਾਰੋ।।**
**ਰੀਝ ਰਹੇ ਸਭ ਹੀ ਪੁਰ ਕੇ ਜਨ ਆਨਨ ਪੈ ਇਹ ਤੇ ਸਸਿ ਹਾਰੋ।।**
**ਅਉ ਇਹ ਕੀ ਮੁਰਲੀ ਜੁ ਬਜੈ ਤਿਹ ਊਪਰਿ ਰਾਗ ਸਭੈ ਫੁਨਿ ਵਾਰੋ।।**
**ਨਾਰਦ ਜਾਤ ਥਕੈ ਇਹ ਤੇ ਬੰਸਰੀ ਜੁ ਬਜਾਵਤ ਕਾਨ੍ਹਰ ਕਾਰੋ।।੨੩੭।।**

ਅਰਥ - ਕੋਇਲ, ਤੋਤਾ, ਹਰਨ ਸ਼ੇਰ ਤੇ ਕਾਮਦੇਵ ਕ੍ਰਿਸ਼ਨ ਦੇ ਸਰੂਪ ਨੂੰ ਵੇਖਕੇ ਮਤਵਾਲੇ ਹੋਕੇ ਖੜੇ ਹੋ ਰਹੇ ਹਨ। ਸਾਰੇ ਸ਼ੈਹਰ ਵਾਸੀ ਉਸ ਦਾ ਦਰਸ਼ਨ ਕਰਕੇ ਪ੍ਰਸੰਨ ਹੋ ਰਹੇ ਹਨ, ਅਤੇ ਇਸ ਦੇ ਮੁਖੜੇ ਦੀ ਸੁੰਦਰਤਾ ਅਗੇ ਚੰਦ੍ਰਮਾ ਹਾਰ ਗਿਆ ਹੈ। ਇਸ ਦੀ ਜਦੋਂ ਮੁਰਲੀ ਵੱਜਦੀ ਹੈ, ਤਾਂ ਉਸ ਤੋਂ ਸਾਰੇ ਰਾਗ ਕੁਰਬਾਨ ਹੁੰਦੇ ਹਨ। ਮੁਰਲੀ ਦੀ ਅਵਾਜ਼ ਸੁਣਕੇ ਨਾਰਦ ਜਾਂਦਾ ਹੋਯਾ ਹੈਰਾਨ ਹੋਕੇ ਖੜੋ ਰਹਿੰਦਾ ਹੈ, ਕਾਲਾ ਕਾਨ੍ਹ ਇਸ ਤਰ੍ਹਾਂ ਦੀ ਮੁਰਲੀ ਵਜਾਉਂਦਾ ਹੈ।। ੨੩੭।।

**ਸ੍ਵੈਯਾ।। ਲੋਚਨ ਹੈ ਮ੍ਰਿਗ ਕੇ ਕਟ ਕੇਹਰਿ ਨਾਕ ਕਿਧੋ ਸੁਕ ਸੋ ਤਿਹ ਕੋ ਹੈ।।**
**ਗ੍ਰੀਵ ਕਪੋਤ ਸੀ ਹੈ ਤਿਹ ਕੀ ਅਧਰਾਮੀਅ ਸੇ ਹਰਿ ਮੂਰਤ ਜੋ ਹੈ।।**
**ਕੋਕਿਲ ਅਉ ਪਿਕ ਕੇ ਬਚਨਾਮ੍ਰਿਤ ਸਯਾਮ ਕਹੈ ਕਬਿ ਸੁੰਦਰ ਸੋਹੈ।।**
**ਪੈ ਇਹ ਤੇ ਲਜ ਕੈ ਅਬ ਬੋਲਤ ਮੂਰਤ ਲੈਨ ਕਰੇ ਖਗ ਰੋਹੈ।। ੨੩੮।।**

ਪਦ ਅਰਥ - ਲੋਚਨ=ਅੱਖਾਂ।। ਕਟ=ਲੱਕ।। ਕੇਹਰਿ=ਕੇਸਰੀ, ਬੱਬਰ ਸ਼ੇਰ।। ਸੁਕ=ਤੋਤਾ।। ਗ੍ਰੀਵ=ਗਰਦਨ।। ਕਪੋਤ=ਕਬੂਤਰ।। ਅਧਰਾਮੀਅ= ਅਧਰਪਦ ਅਰਥ - ਅਮੀਅ ਹੋਠ ਅੰਮ੍ਰਿਤ।। ਸੇ=ਵਰਗੇ।। ਪਿਕ=ਸਾਰਸ।। ਬਚਨਾਮ੍ਰਿਤ= ਬਚਨਪਦ ਅਰਥ - ਅੰਮ੍ਰਿਤ ਬਚਨ ਮਿੱਠੇ।। ਮੂਰਤ=ਸ਼ਕਲ, ਜਿਸਮ, ਵਜੂਦ।। ਰੋਹੈ=ਗੁੱਸਾ।।

ਅਰਥ - ਕ੍ਰਿਸ਼ਨ ਜੀ ਦੀ ਜੋ ਮੂਰਤ ਹੈ ਉਸਦੀਆਂ ਹਰਨ ਜੇਹੀਆਂ ਅੱਖਾਂ, ਤੋਤੇ ਜਿਹਾ ਨੱਕ, ਕਬੂਤਰ ਜੇਹੀ ਗਰਦਨ, ਸ਼ੇਰ ਜਿਹਾ ਲੱਕ ਤੇ ਅੰਮ੍ਰਿਤ ਵਰਗੇ ਹੋਠ ਤੇ ਕੋਇਲ ਤੇ ਸਾਰਸ ਵਰਗੇ ਮਿੱਠੇ ਬਚਨ ਬੋਲਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਇਸ ਤਰ੍ਹਾਂ ਦਾ ਉਹ ਸੁੰਦਰ ਸੋਭਦਾ ਹੈ। ਇਹ ਸਾਰੇ ਹੁਣ ਲੱਜਾਵਾਨ ਹੋਕੇ ਬੋਲਦੇ ਹਨ, ਅਤੇ ਏਹ ਸਾਰੇ ਪੰਛੀ ਇਸ ਕਰਕੇ ਰੋਹ ਕਰ ਰਹੇ ਹਨ, ਕਿ ਕ੍ਰਿਸ਼ਨ ਨੇ ਸਾਡੇ ਅੰਗ ਤਾਂ ਚੁਰਾ ਲਏ ਹਨ, ਕਿਤੇ ਸਾਡੀ ਸ਼ਕਲ ਨੂੰ ਭੀ ਨਾ ਲੈ ਲਵੇ।। ੨੩੮।।

**********************************************************

# ਫੂਲ ਗੁਲਾਬ ਨ ਲੇਤ ਹੈ ਤਾਬ ਸਹਾਬ ਕੋ ਆਬ ਹ੍ਵੈ ਦੇਖ ਖਿਸਾਨੋ।।
# ਪੈ ਕਮਲਾ ਦਲ ਨਰਗਸ ਕੋ ਗੁਲ ਲੱਜਤ ਹੈ ਫੁਨਿ ਦੇਖਤ ਤਾਨੋ।।
# ਸਯਾਮ ਕਿਧੋ ਅਪਨੇ ਮਨ ਮੈ ਬਰਤਾ ਗਨ ਕੈ ਕਬਿਤਾ ਇਹ ਠਾਨੋ।।
# ਦੇਖਨ ਕੋ ਇਨ ਕੇ ਸਮ ਪੂਰਬ ਪੱਛਮ ਡੋਲੈ ਲਹੇ ਨਹਿ ਆਨੋ।।੨੩੯।।

*ਅਰਥ* - ਗੁਲਾਬ ਦੇ ਫੁੱਲ ਉਸਦੀ ਤਾਬ ਨੂੰ ਨਹੀਂ ਲੈ ਸਕਦੇ ਅਤੇ ਸ਼ਹਾਬ* - ਦੀ ਆਬ ਭੀ ਉਸ ਨੂੰ ਵੇਖ ਕਰਕੇ ਸ਼ਰਮਿੰਦੀ ਹੁੰਦੀ ਹੈ। ਕਮਲ ਦੇ ਪੱਤੇ ਤੇ ਨਰਗਸ ਦੇ ਫੁੱਲ ਭੀ ਉਸਨੂੰ ਵੇਖਦਿਆਂ ਹੀ ਆਪਣੇ ਆਪ ਵਿਚ ਲੱਜਤ ਹੁੰਦੇ ਹਨ। ਅਥਵਾ ਸਿਆਮ ਕਵਿ ਆਪਣੇ ਮਨ ਵਿਚ ਸ੍ਰੇਸਟਤਾ ਜਾਣ ਕੇ ਇਹ ਕਵਿਤਾ ਕਰ ਰਿਹਾ ਹੈ। ਇਸਦੇ ਸਮਾਨ ਕਿਸੇ ਹੋਰ ਨੂੰ ਦੇਖਣ ਦੇ ਵਾਸਤੇ ਚੜ੍ਹਦੇ ਤੋਂ ਲੈ ਕੇ ਲੈਂਹਦੇ ਤੱਕ ਫਿਰਦਾ ਰਿਹਾ ਹੈ ਪਰ ਕਿਸੇ ਹੋਰ ਨੂੰ ਇਸ ਦੇ ਸਮਾਨ ਨਹੀਂ ਜਾਣਿਆ ਹੈ।। ੨੩੯।।

# ਸ੍ਵੈਯਾ।। ਮੰਘਰ ਮੈ ਸਭ ਹੀ ਗੁਪੀਆ ਮਿਲਿ ਪੂਜਤ ਚੰਡ ਪਤੇ ਹਰਿ ਕਾਜੈ।।
# ਪ੍ਰਾਤ ਸਮੈ ਜਮਨਾ ਮਧ ਨਾਵਤ ਦੇਖ ਤਿਨੈ ਜਲਜੰ ਮੁਖ ਲਾਜੈ।।
# ਗਾਵਤ ਗੀਤ ਬਿਲਾਵਲ ਮੈ ਜੁਰ ਬਾਹਨਿ ਸਯਾਮ ਕਥਾ ਇਹ ਸਾਜੈ।।
# ਅੰਗ ਅਨੰਗ ਬਢਯੋ ਤਿਨ ਕੇ ਪਿਖ ਕੈ ਜਿਹ ਲਾਜ ਕੋ ਭਾਜਨ ਭਾਜੈ।।੨੪੦।।

*ਪਦ ਅਰਥ* - ਜਲਜੰ=ਕਮਲ ਫੁੱਲ।। ਲਾਜੈ=ਸ਼ਰਮਸਾਰ।। ਜੁਰ ਬਾਹਨਿ=ਮੋਹ ਪਿਆਰ।। ਅਨੰਗ=ਕਾਮਦੇਵ।।

*ਅਰਥ* - ਮੱਘਰ ਦੇ ਮਹੀਨੇ ਵਿਚ ਸਾਰੀਆਂ ਹੀ ਗੋਪੀਆਂ ਕ੍ਰਿਸ਼ਨ ਨੂੰ ਪਤੀ ਬਣਾਉਣ ਦੇ ਵਾਸਤੇ ਦੁਰਗਾ ਨੂੰ ਪੂਜਦੀਆਂ ਹਨ। ਪ੍ਰਾਤਾਕਾਲ ਉੱਠਕੇ ਜਮਨਾਂ ਵਿਚ ਨ੍ਹਾਉਂਦੀਆਂ ਹਨ, ਜਿਨ੍ਹਾਂ ਦੇ ਮੂੰਹ ਨੂੰ ਵੇਖਕੇ ਕਮਲ ਫੁੱਲ ਸ਼ਰਮ-ਸਾਰ ਹੁੰਦਾ ਹੈ। ਬਿਲਾਵਲ ਵਿਚ ਗੀਤ ਗਾਉਂਦੀਆਂ ਹਨ, ਸਿਆਮ ਦੇ ਮੋਹ-ਪਿਆਰ ਦੀ ਜੋ ਵਾਰਤਾ ਹੈ, ਏਹੋ ਉਨ੍ਹਾਂ ਨੂੰ ਸਜਦੀ ਹੈ। ਕਿਉਂਕਿ ਉਨ੍ਹਾਂ ਦੇ ਸਰੀਰ ਵਿਚ ਕਾਮਦੇਵ ਵਧ ਗਿਆ ਹੈ, ਇਸ ਲਈ ਉਹ ਇਸ ਤਰ੍ਹਾਂ ਦੇ ਹਾਵ-ਭਾਵ ਕਰਦੀਆਂ ਹਨ ਜਿਨ੍ਹਾਂ ਨੂੰ ਵੇਖਕੇ ਲੱਜਾ ਦੇ ਭਾਂਡੇ ਭੀ ਲੱਜਾਵਾਨ ਹੁੰਦੇ ਹਨ ਭਾਵ-ਮਹਾਂ ਸਤਵੰਤੀਆਂ ਭੀ ਉਨ੍ਹਾਂ ਦੇ ਹਾਵ-ਭਾਵ ਨੂੰ ਵੇਖਕੇ ਸਤ ਤੋਂ ਡੋਲ ਜਾਂਦੀਆਂ ਹਨ।। ੨੪੦।।

---

* ਮਹਾਂ ਸਰੋਮਣੀ ਲਾਲ ਰੰਗ ਦੀ ਆਬ = ਚਮਕ ਦਮਕ।

ਗਾਵਤ ਗੀਤ ਬਿਲਾਵਲ ਮੈ ਸਭ ਹੀ ਮਿਲਿ ਗੋਪਨ ਉੱਜਲ ਕਾਰੀ।।
ਕਾਨ੍ਹਰ ਕੋ ਭਰਤਾ ਕਰਬੇ ਕਹੁ ਬਾਂਛਤ ਹੈ ਪਤਲੀ ਅਰੁ ਭਾਰੀ।।
ਸਯਾਮ ਕਹੈ ਤਿਨ ਕੇ ਮੁਖ ਕੋ ਪਿਖਿ ਜੋਤਿ ਕਲਾ ਸਸਿ ਕੀ ਫੁਨਿ ਹਾਰੀ।।
ਨਾਵਤ ਹੈ ਜਮੁਨਾ ਜਲ ਮੈ ਜਨੁ ਫੂਲ ਰਹੀ ਗ੍ਰਿਹ ਮੈ ਫੁਲਵਾਰੀ।।੨੪੧।।

ਪਦ ਅਰਥ - ਉਜਲ=ਗੋਰੀ।। ਕਾਰੀ=ਕਾਲੀ।। ਭਰਤਾ=ਪਤੀ।। ਫੁਲਵਾਰੀ=ਫੁੱਲਵਾੜੀ।।

ਅਰਥ - ਗੋਰੀ ਤੇ ਕਾਲੀ ਸਾਰੀਆਂ ਗੋਪੀਆਂ ਮਿਲਕੇ ਬਿਲਾਵਲ ਰਾਗ ਵਿਚ ਗੀਤ ਗਾਉਂਦੀਆਂ ਹਨ। ਪਤਲੀ ਤੇ ਮੋਟੀ ਸਾਰੀਆਂ ਹੀ ਕ੍ਰਿਸ਼ਨ ਨੂੰ ਪਤੀ ਬਣਾਉਣਾ ਚਾਹੁੰਦੀਆਂ ਹਨ। ਐਸੀਆਂ ਸੁੰਦਰ ਹਨ, ਕਿ ਸ਼ਿਆਮ ਕਵਿ ਜੀ ਕਹਿੰਦੇ ਹਨ ਉਨ੍ਹਾਂ ਦੇ ਮੂੰਹ ਨੂੰ ਵੇਖਕੇ, ਚੰਦ੍ਰਮਾ ਦੀ ਕਲਾ ਹਾਰ ਗਈ ਹੈ। ਅਰਥਾਤ ਚੰਦ੍ਰਮਾਂ ਦੀ ਰੋਸ਼ਨੀ ਮੱਧਮ ਪੈ ਗਈ ਹੈ। ਜਮਨਾਂ ਦੇ ਜਲ ਵਿਚ ਇਸ ਤਰ੍ਹਾਂ ਨਹਾ ਰਹੀਆਂ ਹਨ, ਮਾਨੋ ਘਰ ਦੇ ਵਿਚ ਰੰਗਾਂ ਰੰਗਾਂ ਦੀ ਫੁਲਵਾੜੀ ਖਿੜ ਰਹੀ ਹੈ।। ੨੪੧।।

ਸ੍ਵੈਯਾ।। ਨਾਵਤ ਹੈ ਗੁਪੀਆ ਜਲ ਮੈ ਤਿਨ ਕੇ ਮਨ ਮੈ ਫੁਨ ਹਉਲ ਨ ਕੋ।।
ਗੁਨ ਗਾਵਤ ਤਾਲ ਬਜਾਵਤ ਹੈ ਤਿਹ ਜਾਇ ਕਿਧੌ ਇਕ ਠਉਲਨ ਕੋ।।
ਮੁਖਿ ਤੇ ਉਚਰੈ ਇਹ ਭਾਂਤਿ ਸਭੈ ਇਤਨੋ ਸੁਖ ਨਾ ਹਰਿ ਧਉਲਨ ਕੋ।।
ਕਬਿ ਸਯਾਮ ਬਿਰਾਜਤ ਹੈ ਅਤਿ ਹੀ ਕਿ ਬਨਯੋ ਸਰ ਸੁੰਦਰ ਕਉਲਨ ਕੋ।।੨੪੨।।

ਪਦ ਅਰਥ - ਹਉਲ=ਖਤਰਾ।। ਠਉਲਨ=ਇਕੱਠੀਆਂ।ਹਰਿ=ਇੰਦ੍ਰ।। ਧਉਲਨ=ਮੰਦਰ।।

ਅਰਥ - ਗੋਪੀਆਂ ਜਮੁਨਾ ਦੇ ਜਲ ਵਿਚ ਨ੍ਹਾਉਂਦੀਆਂ ਹਨ, ਉਨ੍ਹਾਂ ਦੇ ਮਨ ਵਿਚ ਕੋਈ ਖਤਰਾ ਨਹੀਂ ਹੈ। ਕ੍ਰਿਸ਼ਨ ਦੇ ਗੁਣ ਗਾਉਂਦੀਆਂ ਹਨ ਤੇ ਤਾੜੀਆਂ ਮਾਰਦੀਆਂ ਹਨ, ਉਥੇ ਜਾਕੇ ਸਾਰੀਆਂ ਇਕੱਠੀਆਂ ਹੋ ਜਾਂਦੀਆਂ ਹਨ। ਮੂੰਹੋਂ ਸਾਰੀਆਂ ਹੀ ਇਸ ਤਰ੍ਹਾਂ ਕਥਨ ਕਰਦੀਆਂ ਹਨ, ਕਿ ਇੰਦ੍ਰ ਦੇ ਮੰਦਰਾਂ ਵਿਚ ਭੀ ਏਨਾਂ ਸੁਖ ਨਹੀਂ ਹੈ ਜੋ ਸੁੱਖ ਸਾਨੂੰ ਇਥੇ ਮਿਲ ਰਿਹਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਕਿ ਜਮਨਾ ਵਿਚ ਵੱਡੀ ਹੀ ਸੁੰਦਰਤਾ ਨੂੰ ਪਾ ਰਹੀਆਂ ਹਨ, ਇਓਂ ਮਲੂਮ ਹੁੰਦਾ ਹੈ ਕਿ ਮਾਨੋ ਇਹ ਕੌਲ-ਫੁੱਲਾਂ ਦਾ ਤਲਾਉ ਬਣਿਆ ਹੋਇਆ ਹੈ।। ੨੪੨।।

ਗੋਪੀ ਵਾਚ ਦੇਵੀ ਜੂ ਸੋ।।

ਸ੍ਵੈਯਾ।। ਲੈ ਅਪਨੇ ਕਰ ਜੋ ਮਿਟੀਆ ਤਿਹ ਥਾਪ ਕਹੈ ਮੁਖ ਤੇ ਜੂ ਭਵਾਨੀ।।
ਪਾਇ ਪਰੈ ਤਿਹ ਕੇ ਹਿਤ ਸੋ ਕਰਿ ਕੋਟਿ ਪ੍ਰਨਾਮੁ ਕਹੈ ਇਹ ਬਾਨੀ।।
ਪੂਜਤ ਹੈ ਇਹ ਤੇ ਹਮ ਤੋ ਤੁਮ ਦੇਹੁ ਵਹੈ ਜੀਅ ਮੈ ਹਮ ਠਾਨੀ।।

*******************************************************

ਹੈ ਹਮਰੋ ਭਰਤਾ ਹਰਿ ਜੀ ਮੁਖਿ ਸੁੰਦਰਿ ਹੈ ਜਿਹ ਕੋ ਸਸਿ ਸਾਨੀ।।੨੪੩।।

ਪਦ ਅਰਥ - ਭਵਾਨੀ=ਦੇਵੀ।। ਸਾਨੀ=ਬਰਾਬਰ।। ਸਸਿ=ਚੰਦ੍ਰਮਾ।।

ਅਰਥ - ਆਪਣੇ ਹੱਥ ਵਿਚ ਮਿੱਟੀ ਲੈਕੇ, ਉਸ ਨਾਲ ਜੋ ਮੂਰਤੀ ਬਣਾਕੇ ਰਖਦੀਆਂ ਹਨ, ਉਸ ਨੂੰ ਮੂੰਹੋਂ ਕਹਿੰਦੀਆਂ ਹਨ ਕਿ ਇਹ ਦੇਵੀ ਹੈ। ਪ੍ਰੇਮ ਨਾਲ ਉਸਦੇ ਪੈਰੀਂ ਪੈਂਦੀਆਂ ਹਨ, ਕ੍ਰੋੜਾਂ ਵੇਰੀਂ ਉਸਨੂੰ ਪ੍ਰਣਾਮ ਕਰਕੇ, ਮੂੰਹੋਂ ਇਹ ਗੱਲ ਕਹਿੰਦੀਆਂ ਹਨ। ਹੇ ਦੁਰਗਾ! ਅਸੀਂ ਤੈਨੂੰ ਇਸ ਕਰਕੇ ਪੂਜਦੀਆਂ ਹਾਂ, ਕਿ ਜੋ ਕੁਝ ਅਸਾਂ ਦਿਲ ਵਿੱਚ ਇਰਾਦਾ ਕੀਤਾ ਹੋਇਆ ਹੈ ਤੂੰ ਸਾਨੂੰ ਓਹੀ ਵਰ ਦੇਹ। ਕਿ ਉਹ ਕ੍ਰਿਸ਼ਨ ਸਾਡਾ ਪਤੀ ਹੋ ਜਾਵੇ, ਜਿਸਦਾ ਮੂੰਹ ਚੰਦ੍ਰਮਾਂ ਦੇ ਸਮਾਨ ਹੈ।। ੨੪੩।।

ਭਾਲ ਲਗਾਵਤ ਕੇਸਰ ਅੱਛਤ ਚੰਦਨ ਲਾਵਤ ਹੈ ਸਿਤ ਕੈ।।
ਫੁਨ ਡਾਰਤ ਫੂਲ ਉਡਾਵਤ ਹੈ ਮਖੀਆ ਤਿਹ ਕੀ ਅਤ ਹੀ ਹਿਤ ਕੈ।।
ਪਟ ਧੂਪ ਪਚਾਂਮ੍ਰਿਤ ਦੱਛਨਾ ਪਾਨ ਪ੍ਰਦੱਛਨਾ ਦੇਤ ਮਹਾਂ ਚਿਤ ਕੈ।।
ਬਰਬੇ ਕਹੁ ਕਾਨ੍ਹ ਉਪਾਵ ਕਰੈ ਮਿਤ ਹੋ ਸੋਊ ਤਾਤ ਕਿਧੌ ਕਿਤ ਕੈ।।੨੪੪।।

ਪਦ ਅਰਥ - ਸਿਤ=ਚਿਟਾ।। ਪਚਾਂਮ੍ਰਿਤ=ਕੜਾਹੀ।।

ਅਰਥ - ਦੁਰਗਾ ਦੀ ਮੂਰਤੀ ਦੇ ਮੱਥੇ ਉਤੇ ਕੇਸਰ ਤੇ ਚਾਵਲ ਲਾਉਂਦੀਆਂ ਹਨ, ਅਤੇ ਚਿੱਟਾ ਚੰਦਨ ਰਗੜ ਕਰਕੇ ਲਾਉਂਦੀਆਂ ਹਨ। ਫਿਰ ਉਸ ਉਤੇ ਫੁੱਲ ਚੜ੍ਹਾਉਂਦੀਆਂ ਹਨ, ਅਤੇ ਚੌਰੀ ਨਾਲ ਮੱਖੀਆਂ ਉਡਾਂਉਂਦੀਆਂ ਹਨ, ਅਤੇ ਉਸਦੇ ਨਾਲ ਬੜਾ ਹੀ ਹਿਤ ਕਰਦੀਆਂ ਹਨ। ਕਪੜੇ, ਧੂਪ, ਕੜਾਹੀ, ਦੱਛਨਾ ਤੇ ਪਾਨ ਆਦਿਕ ਭੇਟਾ ਚੜ੍ਹਾਕੇ ਚਿੱਤ ਦੇ ਵੱਡੇ ਚਾਉ ਦੇ ਨਾਲ ਪ੍ਰਦਖਣਾ ਕਰਦੀਆਂ ਹਨ। ਸ੍ਰੀ ਕ੍ਰਿਸ਼ਨ ਉਨ੍ਹਾਂ ਦਾ ਪਤੀ ਬਣ ਜਾਵੇ ਨਹੀਂ ਤਾਂ ਮਿੱਤਰ ਹੀ ਬਣ ਜਾਵੇ ਇਸ ਕਰਕੇ ਕਈ ਤਰ੍ਹਾਂ ਦੇ ਉਪਾਉ ਕਰਦੀਆਂ ਹਨ। ਇਸ ਕਾਰਨ ਗੋਪੀਆਂ ਉਪਰ ਦੱਸੇ ਹੋਏ, ਕਈ ਤਰ੍ਹਾਂ ਦੇ ਉਪਾਉ ਕਰਦੀਆਂ ਹਨ।। ੨੪੩।।

ਗੋਪੀ ਬਾਚ ਦੇਵੀ ਜੂ ਸੋ।।

ਕਬਿਤੁ।। ਦੈਂਤਨ ਸੰਘਾਰਨੀ ਪਤਿਤ ਲੋਕ ਤਾਰਨੀ
ਸੁ ਸੰਕਟ ਨਿਵਾਰਨੀ ਕਿ ਐਸੀ ਤੂੰ ਸਕਤਿ ਹੈਂ।।
ਬੇਦਨ ਉਧਾਰਨੀ ਸੁਰੇਂਦ੍ਰ ਰਾਜ ਕਾਰਨੀ ਪੈ
ਗਉਰਜਾ ਕੀ ਜਾਗੈ ਜੋਤਿ ਅਉਰ ਜਾਨ ਕਤ ਹੈ।।
ਧ੍ਰੂਅ ਮੈ ਨ ਧਰਾ ਮੈ ਨ ਧਿਆਨਧਾਰੀ ਮੈ ਪੈ ਕਛੂ

**ਜੈਸੇ ਤੇਰੇ ਜੋਤਿ ਬੀਚ ਆਨਨ ਛਕਤ ਹੈ।। ਦਿਨਸ ਦਿਨੇਸ ਮੈ ਦਿਵਾਨ ਮੈ ਸੁਰੇਸ ਮੈ ਸੁਪਤ ਮੈ ਮਹੇਸ ਜੋਤਿ ਤੇਰੀਐ ਜਗਤਿ ਹੈ।। ੨੪੫।।**

ਪਦ ਅਰਥ - ਸੁਰੇਂਦ=ਦੇਵਰਾਜ, ਇੰਦ੍ਰ।। ਗਉਰਜਾ=ਪਾਰਬਤੀ, ਦੇਵੀ।। ਧੂਅ=ਅਕਾਸ।। ਮੈ=ਵਿਚ।। ਆਨਨ=ਮੁਖ।। ਛਕਤ=ਸੋਭ ਰਿਹਾ।। ਦਿਨੇਸ= ਸੂਰਜ ।। ਸੁਪਤ=ਭੈਰਵ।।

ਅਰਥ - ਗੋਪੀਆਂ ਨੇ ਦੇਵੀ ਜੀ ਨੂੰ ਕਿਹਾ- ਹੇ ਸ਼ਕਤੀ! ਤੂੰ ਦੈਂਤਾਂ ਨੂੰ ਮਾਰਨ ਵਾਲੀ ਹੈਂ, ਪਾਪੀ ਲੋਕਾਂ ਨੂੰ ਤਾਰਨ ਵਾਲੀ ਹੈਂ, ਵਡੇ ੨ ਭਾਰੇ ਕਸ਼ਟਾਂ ਨੂੰ ਨਿਵਾਰਨ ਵਾਲੀ ਹੈਂ, ਇਸ ਤਰ੍ਹਾਂ ਦੀ ਤਾਕਤ ਵਾਲੀ ਤੂੰਹੀਂ ਹੈਂ। ਵੇਦਾਂ ਦਾ ਉਧਾਰ ਕਰਨ ਵਾਲੀ ਹੈਂ, ਇੰਦ੍ਰ ਤੋਂ ਰਾਜ ਕਰਾਉਣ ਵਾਲੀ ਹੈਂ, ਦੁਰਗਾ ਦੀ ਜੋਤ ਜਗਤ ਵਿਚ ਲਟ ਲਟ ਕਰਕੇ ਜਗ ਰਹੀ ਹੈ ਇਸ ਦੇ ਸਮਾਨ ਹੋਰ ਕੋਈ ਕੋਹੜਾ ਜਾਣਿਆ ਜਾ ਸਕਦਾ ਹੈ? ਇਸ ਤਰ੍ਹਾਂ ਦਾ ਉਜਾਲਾ ਅਕਾਸ਼ ਵਿਚ ਨਹੀਂ ਹੈ, ਧਰਤੀ ਵਿਚ ਨਹੀਂ ਹੈ ਅਤੇ ਨਾ ਹੀ ਕੁਝ ਧਿਆਨ ਧਰਨ ਵਾਲੇ ਪੁਰਸ਼ਾਂ ਵਿਚ ਹੀ ਦਿੱਸਦਾ ਹੈ, ਜਿਵੇਂ ਦਿਨ ਵਿਚ ਸੂਰਜ ਦਾ, ਦੇਵਤਿਆਂ ਵਿਚ ਇੰਦ੍ਰ ਦਾ, ਭੈਰਵਾਂ ਵਿਚ ਮਹਾਂਦੇਵ ਦਾ ਪ੍ਰਕਾਸ਼ ਹੈ ਠੀਕ ਇਸੇ ਤਰ੍ਹਾਂ ਦਾ ਹੀ ਤੇਰੇ ਮੂੰਹ ਤੇ ਪ੍ਰਕਾਸ਼ ਸ਼ੋਭ ਰਿਹਾ ਹੈ। ਇਸ ਤਰ੍ਹਾਂ ਦੀ ਜੋਤ ਜਗਤ ਵਿਚ ਤੇਰੀ ਜਗ-ਮਗ ਕਰ ਰਹੀ ਹੈ।। ੨੪੫।।

**ਕਬਿਤੁ।। ਬਿਨਤੀ ਕਰਤ ਸਭ ਗੋਪੀ ਕਰ ਜੋਰਿ ਜੋਰਿ ਸੁਨਿ ਲੇਹੁ ਬਿਨਤੀ ਹਮਾਰੀ ਇਹ ਚੰਡਕਾ।। ਸੁਰ ਤੈ ਉਬਾਰੇ ਕੋਟਿ ਪਤਿਤ ਉਧਾਰੇ ਚੰਡ ਮੁੰਡ ਮੁੰਡ ਡਾਰੇ ਸੁੰਭ ਨਿਸੁੰਭ ਕੀਨ ਖੰਡਕਾ।। ਦੀਜੈ ਮਾਗਯੋ ਦਾਨ ਹ੍ਵੈ ਪ੍ਰਤੱਛ ਕਹੈ ਮੇਰੀ ਮਾਈ ਪੂਜੈ ਹਮ ਤੁਮੈ ਨਾਹੀ ਪੂਜੈ ਸੁਤਗੰਡਕਾ।। ਹ੍ਵੈ ਕਰਿ ਪ੍ਰਸੰਨਜ ਤਾ ਕੋ ਕਹਯੋ ਸੀਘ੍ਰ ਮਾਨ ਦੀਨੋ ਵਹੈ ਬਰਦਾਨ ਫੁਨਿ ਰਾਨਨ ਕੀ ਮੰਡਕਾ।।੨੪੬।।**

ਪਦ ਅਰਥ - ਚੰਡ ਮੁੰਡ=ਦੈਤਾਂ ਦੇ ਨਾਮ ਹਨ।।ਮੁੰਡ ਡਾਰੇ=ਸਿਰ ਲਾਹ ਸੁੱਟੇ।।ਸੁਤਗੰਡਕਾ=ਗੰਡਕੀ ਨਦੀ ਦੇ ਪੁੱਤ੍ਰ, ਸਾਲਗ੍ਰਾਮ, ਠਾਕੁਰ।। ਰਾਨਨ=ਰਣਾਂ, ਜੁਧਾਂ, ਜੰਗਾਂ।।

ਅਰਥ - ਸਾਰੀਆਂ ਗੋਪੀਆਂ ਹੱਥ ਜੋੜ ਜੋੜਕੇ ਬੇਨਤੀਆਂ ਕਰਦੀਆਂ ਹੋਈਆਂ ਕਹਿੰਦੀਆਂ

ਹਨ ਹੇ ਚੰਡਕਾ! ਸਾਡੀ ਏਹ ਬੇਨਤੀ ਸੁਣ ਲੈ। ਤੂੰਹੀਂ ਦੇਵਤਿਆਂ ਨੂੰ ਬਚਾਇਆ ਸੀ, ਕ੍ਰੋੜਾਂ ਹੀ ਪਾਪੀਆਂ ਨੂੰ ਤਾਰਿਆ ਸੀ, ਚੰਡ ਤੇ ਮੁੰਡ ਦੈਂਤ ਦਾ ਸਿਰ ਲਾਹ ਸੁੱਟਿਆ ਸੀ ਅਤੇ ਸੁੰਭ ਨਿਸੁੰਭ ਨੂੰ ਟੋਟੇ ਟੋਟੇ ਕੀਤਾ ਸੀ। ਫਿਰ ਕਹਿੰਦੀਆਂ ਹਨ, ਹੇ ਸਾਡੀ ਮਾਤਾ! ਪ੍ਰਤੱਖ ਹੋਕੇ ਸਾਨੂੰ ਮੂੰਹ ਮੰਗਿਆ ਦਾਨ ਦੇਹ ਅਸੀਂ ਸਦਾ ਤੇਰੀ ਪੂਜਾ ਕਰਾਂਗੀਆਂ, ਠਾਕੁਰ ਦੀ ਪੂਜਾ ਨਹੀਂ ਕਰਾਂਗੀਆਂ। ਜੰਗਾਂ , ਯੁੱਧਾਂ ਦਾ ਮੰਡਨ ਕਰਨ ਵਾਲੀ ਦੇਵੀ ਨੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਮੂੰਹ ਮੰਗਿਆ ਵਰ ਦਿਤਾ।। ੨੪੬।।

## ਦੇਵੀ ਜੀ ਬਾਚ ਗੋਪਿਨ ਸੋ।।

**ਸ੍ਵੈਯਾ।। ਹ੍ਵੈ ਭਰਤਾ ਅਬ ਸੋ ਤੁਮਰੋ ਹਰਿ ਦਾਨ ਇਹੈ ਦੁਰਗਾ ਤਿਨ ਦੀਨਾ।।**
**ਸੋ ਧੁਨਿ ਸ੍ਰਉਨਨ ਮੈ ਸੁਨ ਕੈ ਤਿਨ ਕੋਟਿ ਪ੍ਰਨਾਮ ਤਬੈ ਉਠ ਕੀਨਾ।।**
**ਤਾਂ ਛਬਿ ਕੋ ਜਸ ਉੱਚ ਮਹਾਂ ਕਬਿ ਨੇ ਅਪੁਨੇ ਮਨ ਮੈ ਫੁਨਿ ਚੀਨਾ।।**
**ਹੈ ਇਨ ਕੋ ਮਨੁ ਕਾਨ੍ਹਰ ਮੈ ਅਉ ਜੁ ਪੈ ਰਸ ਕਾਨ੍ਹਰ ਕੇ ਸੰਗ ਭੀਨਾ।।੨੪੭।।**

ਅਰਥ - ਦੇਵੀ ਨੇ ਗੋਪੀਆਂ ਨੂੰ ਅਕਾਸ ਬਾਣੀ ਦੁਆਰਾ ਕਿਹਾ-'ਉਹ ਕ੍ਰਿਸ਼ਨ ਹੁਣ ਤੁਹਾਡਾ ਸੁਆਮੀ ਹੋ ਜਾਵੇਗਾ' ਦੁਰਗਾ ਨੇ ਉਨ੍ਹਾਂ ਗੋਪੀਆਂ ਨੂੰ ਇਹ ਵਰਦਾਨ ਦੇ ਦਿੱਤਾ। ਉਨ੍ਹਾਂ ਗੋਪੀਆਂ ਨੇ ਇਸ ਅਵਾਜ਼ ਨੂੰ ਕੰਨੀਂ ਸੁਣ ਕੇ, ਉਸੇ ਵਲੇ ਉਠਕੇ ਦੁਰਗਾ ਨੂੰ ਕ੍ਰੋੜਾਂ ਹੀ ਨਮਸ਼ਕਾਰਾਂ ਕੀਤੀਆਂ। ਉਸ ਵੇਲੇ ਦੀ ਸੁੰਦਰਤਾ ਦੇ ਜਸ ਨੂੰ ਮਹਾਂ ਕਵੀ ਜੀ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਦਾ ਜਾਣਿਆ ਹੈ ਕਿ ਇਨ੍ਹਾਂ ਦਾ ਮਨ ਕ੍ਰਿਸ਼ਨ ਵਿਚ ਲੱਗ ਰਿਹਾ ਹੈ ਅਤੇ ਕ੍ਰਿਸ਼ਨ ਦੇ ਰਸ ਵਿਚ ਹੀ ਭਿੱਜ ਗਿਆ ਹੋਇਆ ਹੈ।। ੨੪੭।।

**ਸ੍ਵੈਯਾ।। ਪਾਇ ਪਰੀ ਤਿਹ ਕੇ ਤਬ ਹੀ ਸਭ ਭਾਂਤ ਕਰੀ ਬਹੁ ਤਾਹਿ ਬਡਾਈ।।**
**ਹੈ ਜਗ ਕੀ ਕਰਤਾ ਹਰਤਾ ਦੁਖ ਹੈ ਸਭ ਤੂੰ ਗਨ ਗੰਧ੍ਰਬ ਮਾਈ।।**
**ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖ ਸੁਨਾਈ।।**
**ਲਾਲ ਭਈ ਤਬ ਹੀ ਗੁਪੀਆ ਫੁਨਿ ਬਾਤ ਜਬੈ ਮਨ ਬਾਛਤ ਪਾਈ।।੨੪੮।।**

ਅਰਥ - ਸਾਰੀਆਂ ਗੋਪੀਆਂ ਉਸੇ ਵੇਲੇ ਹੀ ਉਸਦੇ ਚਰਨੀਂ ਪੈ ਗਈਆਂ ਅਤੇ ਸਭ ਤਰ੍ਹਾਂ ਨਾਲ ਉਨ੍ਹਾਂ ਨੇ ਦੁਰਗਾ ਦੀ ਬਹੁਤ ਉਪਮਾਂ ਕੀਤੀ। ਕਹਿਣ ਲੱਗੀਆਂ -ਹੇ ਮਾਤਾ! ਤੂੰ ਜਗਤ ਦੀ ਕਰਤਾ ਹੈ, ਸਾਰੇ ਦੁਖਾਂ ਨੂੰ ਨਾਸ ਕਰਨ ਵਾਲੀ ਹੈਂ, ਅਤੇ ਤੂੰ ਹੀਂ ਸਾਰੇ ਗਣ ਗੰਧਰਬ ਰੂਪ ਹੈਂ। ਉਸ ਸਮੇਂ ਦੀ ਵੱਡੀ ਭਾਰੀ ਉਪਮਾਂ ਨੂੰ ਕਵੀ ਜਨਾਂ ਨੇ ਮੁਖ ਤੋਂ ਇਸ ਤਰ੍ਹਾਂ ਨਾਲ ਕਹਿਕੇ ਸੁਣਾਯਾ ਹੈ। ਗੋਪੀਆਂ ਉਸੇ ਵੇਲੇ ਹੀ ਖੁਸ਼ੀ ਨਾਲ ਲਾਲੋ ਲਾਲ ਹੋ ਗਈਆਂ, ਜਦ ਕਿ ਉਨ੍ਹਾਂ ਨੇ ਮਨ ਭਾਉਂਦੀ ਗੱਲ ਪਾ ਲਈ।। ੨੪੮।।

**ਲੈ ਬਰਦਾਨ ਸਭੈ ਗੁਪੀਆ ਅਤਿ ਆਨੰਦ ਕੈ ਮਨ ਡੇਰਨ ਆਈ।।**
**ਗਾਵਤ ਗੀਤ ਸਭੈ ਮਿਲ ਕੈ ਇਕ ਹ੍ਵੈ ਕੈ ਪ੍ਰਸੰਨਜ ਸੁ ਦੇਤ ਬਧਾਈ।।**
**ਪਾਂਤਨ ਸਾਥ ਖਰੀ ਤਿਨ ਕੀ ਉਪਮਾ ਕਬਿ ਨੇ ਮੁਖ ਤੇ ਇਮ ਗਾਈ।।**
**ਮਾਨਹੁ ਪਾਇ ਨਿਸਾਪਤਿ ਕੋ ਸਰ ਮੱਧਿ ਖਿਰੀ ਕਵੀਆ ਧੁਰ ਤਾਈ।।੨੪੯।।**

ਪਦ ਅਰਥ - ਪਾਂਤਨ ਸਾਥ=ਕਤਾਰ ਬੰਨ੍ਹਕੇ।। ਨਿਸਾਪਤਿ=ਚੰਦ੍ਰਮਾ।। ਸਰ =ਤਲਾਓ।। ਕਵੀਆ=ਕੰਮੀਆਂ, ਫੁੱਲ ਨੀਲੋਫਰ।। ਧੁਰ ਤਾਈ =ਅਖੀਰ ਤੱਕ।।

ਅਰਥ - ਸਾਰੀਆਂ ਗੋਪੀਆਂ ਵਰਦਾਨ ਲੈ ਕੇ ਮਨ ਕਰਕੇ ਬੜੀਆਂ ਖੁਸ਼ ਹੋਈਆਂ ਅਤੇ ਆਪਣੇ ਡੇਰਿਆਂ ਵਿਚ ਆ ਗਈਆਂ ਉਸ ਖੁਸ਼ੀ ਨਾਲ ਸਾਰੀਆਂ ਕੱਠੀਆਂ ਹੋਕੇ ਗੀਤ ਗਾਉਂਦੀਆਂ ਹਨ, ਅਤੇ ਕਈ ਇਕ ਪ੍ਰਸੰਨ ਹੋਕੇ ਇਕ ਦੂਜੀ ਨੂੰ ਵਧਾਈ ਦੇਂਦੀਆਂ ਹਨ। ਸਾਰੀਆਂ ਕਤਾਰ ਬੰਨ੍ਹਕੇ ਖੜ੍ਹੀਆਂ ਹੋਈਆਂ ਹਨ, ਜਿਸ ਦੀ ਤੁਲਨਾ ਕਵਿ ਨੇ ਇਸ ਪ੍ਰਕਾਰ ਕੀਤੀ ਹੈ ਕਿ ਮਾਨੋਂ ਚੰਦ੍ਰਮਾ ਨੂੰ ਪਾ ਕੇ ਤਲਾਅ ਵਿਚ ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤੱਕ ਭਾਵ ਅਖੀਰ ਤੱਕ ਨੀਲੋਫਰ ਦੇ ਫੁੱਲ ਖਿੜੇ ਹੋਣ।। ੨੪੯।।

**ਸ੍ਵੈਯਾ।। ਪ੍ਰਾਤ ਭਏ ਜਮਨਾ ਜਲ ਮੈ ਮਿਲਿ ਧਾਇ ਗਈ ਸਭ ਹੀ ਗੁਪੀਆ।।**
**ਮਿਲਿ ਗਾਵਤ ਗੀਤ ਚਲੀ ਤਿਹ ਜਾ ਕਰਿ ਆਨੰਦ ਭਾਮਨ ਮੈ ਕੁਪੀਆ।।**
**ਤਬ ਹੀ ਫੁਨਿ ਕਾਨ੍ਹ ਚਲੇ ਤਿਹ ਜਾ ਜਮੁਨਾ ਜਲ ਕੋ ਫੁਨ ਜਾ ਜੁ ਪੀਆ।।**
**ਸੋਊ ਦੇਖ ਤਬੈ ਭਗਵਾਨ ਕਹੈ ਨਹਿ ਬੋਲਹੁ ਰੀ ਕਰਿ ਹੋ ਚੁਪੀਆ।।੨੫੦।।**

ਪਦ ਅਰਥ - ਭਾਮਨ=ਇਸਤ੍ਰੀਆਂ।। ਕੁਪੀਆ=ਫੁਲੀਆਂ ਹੋਈਆਂ।।

ਅਰਥ - ਜਦ ਸਵੇਰ ਦਾ ਸਮਾਂ ਹੋਇਆ, ਤਦ ਸਾਰੀਆਂ ਹੀ ਗੋਪੀਆਂ ਕੱਠੀਆਂ ਹੋਕੇ ਪਾਣੀ ਭਰਣ ਵਾਸਤੇ ਜਮਨਾ ਵੱਲ ਤੁਰ ਪਈਆਂ, ਉਥੇ ਜਾ ਕੇ ਸਭ ਇਕੱਠੀਆਂ ਹੋ ਕੇ ਗੀਤ ਗਾਉਣ ਲੱਗੀਆਂ, ਕਿਉਂਕਿ ਉਹ ਇਸਤ੍ਰੀਆਂ ਖੁਸ਼ੀ ਨਾਲ ਫੁੱਲੀਆਂ ਹੋਈਆਂ ਹਨ। ਉਸੇ ਵੇਲੇ ਹੀ ਕ੍ਰਿਸ਼ਨ ਜੀ ਭੀ ਉਥੇ ਹੀ ਚਲੇ ਗਏ ਅਤੇ ਉਨ੍ਹਾਂ ਨੇ ਜਾਕੇ ਜਮੁਨਾ ਤੋਂ ਪਾਣੀ ਪੀਤਾ। ਉਨ੍ਹਾਂ ਗੋਪੀਆਂ ਨੂੰ ਗਾਉਂਦਿਆਂ ਹੋਇਆਂ ਵੇਖ ਕੇ, ਭਗਵਾਨ ਨੇ ਤਦ ਇਉਂ ਕਿਹਾ-ਹੇ ਗੋਪੀਓ! ਬੋਲੋ ਨਾ, ਚੁੱਪ ਕਰ ਜਾਓ।। ੨੫੦।।

## ਅਥ ਚੀਰ ਹਰਨ ਕਥਨੰ।।

**ਸ੍ਵੈਯਾ।। ਨ੍ਹਾਵਨ ਲਾਗਿ ਜਬੈ ਗੁਪੀਆ ਤਬ ਲੈ ਪਟ ਕਾਨ੍ਹ ਚਰਜੋ ਤਰ ਊਪੈ।।**
**ਤਉ ਮੁਸਕਿਜਾਨ ਲਗੀ ਮਧ ਆਪਨ ਕੋਇ ਪੁਕਾਰ ਕਰੇ ਹਰਿ ਜੂ ਪੈ।।**
**ਚੀਰ ਹਰੇ ਹਮਰੇ ਛਲ ਸੋ ਤੁਮ ਸੋ ਠਗ ਨਾਹਿ ਕਿਧੋ ਕੋਊ ਭੂ ਪੈ।।**

ਹਾਥਨ ਸਾਥ ਸੁ ਸਾਰੀ ਹਰੀ ਦ੍ਰਿਗ ਸਾਥ ਹਰੋ ਹਮਰੋ ਤੁਮ ਰੂਪੈ ।।੨੫੧।।

ਪਦ ਅਰਥ - ਪਟ=ਕਪੜੇ।। ਤਰ=ਦਰਖਤ।। ਊਪੈ=ਉਤੇ।। ਚੀਰ=ਕਪੜੇ।। ਹਰੇ= ਚੁਰਾ ਲਏ।। ਭੂ ਪੈ=ਧਰਤੀ ਉੱਤੇ।। ਸਾਰੀ=ਸਾੜ੍ਹੀ, ਧੋਤੀ।।

ਅਰਥ - ਕਪੜੇ ਚੁਰਾਉਣ ਦੀ ਕਥਾ ਕਹਿੰਦੇ ਹਨ-ਜਦੋਂ ਗੋਪੀਆਂ ਨ੍ਹਾਉਣ ਲੱਗੀਆਂ, ਤਦੋਂ ਹੀ ਕ੍ਰਿਸ਼ਨ ਉਨ੍ਹਾਂ ਦੇ ਕਪੜੇ ਲੈਕੇ ਬ੍ਰਿਛ ਦੇ ਉਤੇ ਚੜ੍ਹ ਗਿਆ। ਤਦ ਉਹ ਆਪੋ ਵਿਚ ਮੁਸਕ੍ਰਾਉਣ ਲੱਗ ਪਈਆਂ, ਪਰ ਕੋਈ ਕੋਈ ਕ੍ਰਿਸ਼ਨ ਜੀ ਦੇ ਪਾਸ ਪੁਕਾਰ ਕਰਨ ਲੱਗ ਪਈ। ਕਹਿਣ ਲੱਗੀ- ਹੇ ਕ੍ਰਿਸ਼ਨ! ਤੂੰ ਧੋਖੇ ਦੇ ਨਾਲ ਸਾਡੇ ਕਪੜੇ ਚੁਰਾ ਲਏ ਹਨ, ਇਸ ਤੋਂ ਮਲੂਮ ਹੁੰਦਾ ਹੈ, ਕਿ ਧਰਤੀ ਉਤੇ ਤੇਰੇ ਜੇਹਾ ਠੱਗ ਹੋਰ ਕੋਈ ਭੀ ਨਹੀਂ ਹੈ। ਹੱਥਾਂ ਨਾਲ ਤੂੰ ਸਾਡੀਆਂ ਸਾੜੀਆਂ ਚੁਰਾ ਲਈਆਂ ਹਨ, ਅਤੇ ਅੱਖਾਂ ਨਾਲ ਸਾਡੇ ਰੂਪ ਨੂੰ ਚੁਰਾ ਰਿਹਾ ਹੈਂ।। ੨੫੧।।

## ਗੋਪੀ ਬਾਚ ਕਾਨ੍ਹ ਸੋ।।

ਸ੍ਵੈਯਾ।। ਸਯਾਮ ਕਹਿਯੋ ਮੁਖ ਤੇ ਗੁਪੀਆ ਇਹ ਕਾਨ੍ਹ ਸਿਖੇ ਤੁਮ ਬਾਤ ਭਲੀ ਹੈ।।
ਨੰਦ ਕੀ ਓਰ ਪਿਖੋ ਤੁਮ ਹੂੰ ਦਿਖੋ ਭ੍ਰਾਤ ਕੀ ਓਰ ਕਿ ਨਾਮ ਹਲੀ ਹੈ।।
ਚੀਰ ਹਰੇ ਹਮਰੇ ਛਲ ਸੋ ਸੁਨਿ ਮਾਰ ਡਰੈ ਤੁਹਿ ਕੰਸ ਬਲੀ ਹੈ।।
ਕੋ ਮਰ ਹੈ ਹਮ ਕੋ ਤੁਮਰੋ ਨ੍ਰਿਪ ਤੋਰ ਡਰੈਂ ਜਿਮ ਕਉਲ ਕਲੀ ਹੈ।।੨੫੨।।

ਪਦ ਅਰਥ - ਹਲੀ=ਹਲ ਚੁੱਕਣ ਵਾਲਾ, ਬਲਿਰਾਮ।। ਕਉਲ ਕਲੀ=ਕੌਲ ਦੀ ਡੰਡੀ, ਭੇਹ।।

ਅਰਥ - ਗੋਪੀਆਂ ਦਾ ਕ੍ਰਿਸ਼ਨ ਨੂੰ ਕਹਿਣਾ - ਸਿਆਮ ਕਵੀ ਜੀ ਕਹਿੰਦੇ ਹਨ - ਕਿ ਗੋਪੀ ਨੇ ਮੂੰਹੋਂ ਇਸ ਤਰ੍ਹਾਂ ਆਖਿਆ ਹੇ ਕਾਨ੍ਹ! ਤੂੰ ਇਹ ਬੜੀ ਚੰਗੀ ਗੱਲ ਸਿੱਖਿਆ ਹੈਂ? ਤੂੰ ਆਪਣੇ ਪਿਤਾ ਨੰਦ ਵੱਲੇ ਤਾਂ ਵੇਖ! ਫਿਰ ਜਿਸਦਾ ਨਾਮ 'ਹਲੀ' ਹੈ, ਉਸ ਆਪਣੇ ਵੱਡੇ ਭਰਾ ਵੱਲੇ ਵੇਖ! ਉਹ ਕਿਸ ਤਰ੍ਹਾਂ ਦੇ ਭਲੇ ਪੁਰਸ਼ ਹਨ ਤੇ ਤੂੰ ਕਿਸ ਤਰ੍ਹਾਂ ਦੀ ਸ਼ਰਾਰਤ ਕਰਨ ਲੱਗ ਪਿਆ ਹੈਂ? ਤੂੰ ਸਾਡੇ ਕਪੜੇ, ਛਲ ਨਾਲ ਆਪਣੇ ਕਾਬੂ ਕਰ ਲਏ ਹਨ, ਜਦ ਬਲਵਾਨ ਕੰਸ ਇਹ ਗੱਲ ਸੁਣ ਲਵੇਗਾ ਤਾਂ ਉਸੇ ਵੇਲੇ ਹੀ ਤੈਨੂੰ ਮਾਰ ਸੁੱਟੇਗਾ। ਅਗੋਂ ਕ੍ਰਿਸ਼ਨ ਜੀ ਨੇ ਕਿਹਾ ਮੈਨੂੰ ਕੌਣ ਮਾਰ ਸੁੱਟੇਗਾ? ਤੁਹਾਡਾ ਰਾਜਾ ਕੰਸ ਮੈਨੂੰ ਮਾਰੇਗਾ? ਮੈਂ ਤੁਹਾਡੇ ਰਾਜੇ ਨੂੰ ਇਸ ਤਰ੍ਹਾਂ ਮਾਰ ਸੁਟਾਂਗਾ ਜਿਵੇਂ ਕੌਲ ਦੀ ਡੰਡੀ ਅਛੋਪਲੇ ਹੀ ਤੋੜ ਸੁੱਟੀਦੀ ਹੈ।। ੨੫੨।।

## ਕਾਨ੍ਹ ਬਾਚ ਗੋਪੀ ਸੋਂ।।

ਸ੍ਵੈਯਾ।। ਕਾਨ੍ਹ ਕਹੀ ਤਿਨ ਕੋ ਇਹ ਬਾਤ ਨ ਦਿਯੋਂ ਪਟ ਹਉ ਨਿਕਰਯੋ ਬਿਨ ਤੋ ਕੋ।।
ਕਿਉ ਜਲ ਬੀਚ ਰਹੀ ਛਪ ਕੈ ਤਨ ਕਾਹ ਕਟਾਵਤ ਹੋ ਪਹਿ ਜੋਕੋ।।

ਨਾਮ ਬਤਾਵਤ ਹੋ ਨ੍ਰਿਪ ਕੋ ਤਿਹ ਕੋ ਫੁਨਿ ਨਾਹਿ ਕਛੂ ਡਰ ਮੋ ਕੋ।।
ਕੋਸਨ ਤੇ ਗਹਿ ਕੈ ਤਪ ਕੀ ਅਗਨੀ ਮਧਿ ਈਧਨ ਜਿਉ ਉਹਿ ਝੋਕੋ।। ੨੫੩।।

ਪਦ ਅਰਥ - ਤਪ ਕੀ ਅਗਨੀ=ਬਲਦੀ ਹੋਈ ਅੱਗ।। ਈਧਨ=ਲੱਕੜ।।

ਅਰਥ - ਕ੍ਰਿਸ਼ਨ ਦਾ ਕਹਿਣਾ-ਕ੍ਰਿਸ਼ਨ ਨੇ ਉਸਨੂੰ ਇਹ ਗੱਲ ਕਹੀ, ਕਿ ਪਾਣੀ ਵਿਚੋਂ ਬਾਹਰ ਨਿਕਲੇ ਤੋਂ ਬਿਨਾਂ ਮੈਂ ਤੈਨੂੰ ਕਦੇ ਭੀ ਕਪੜੇ ਨਹੀਂ ਦੇਵਾਂਗਾ। ਤੂੰ ਪਾਣੀ ਵਿਚ ਕਿਉਂ ਲੁਕ ਕੇ ਖੜੋ ਰਹੀ ਹੈਂ, ਅਤੇ ਆਪਣੇ ਸਰੀਰ ਨੂੰ ਜੋਕਾਂ ਪਾਸੋਂ ਕਿਉਂ ਕੱਟਵਾ ਰਹੀ ਹੈਂ? ਡਰ ਪਾਉਣ ਲਈ, ਜਿਸ ਰਾਜੇ ਕੰਸ ਦਾ ਨਾਂ ਕਹਿ ਰਹੀ ਹੈਂ ਮੈਨੂੰ ਤਾਂ ਉਸ ਦਾ ਰਤੀ ਭਰ ਵੀ ਡਰ ਨਹੀਂ ਜਿਵੇਂ ਬਲਦੀ ਹੋਈ ਅੱਗ ਵਿਚ ਲੱਕੜ ਸੁੱਟ ਦੇਈਦੀ ਹੈ, ਇਵੇਂ ਹੀ ਕੇਸਾਂ ਤੋਂ ਫੜਕੇ, ਉਸ ਕੰਸ ਨੂੰ ਮੈਂ ਨਰਕ ਦੀ ਅੱਗ ਵਿਚ ਸੁੱਟ ਦੇਵਾਂਗਾ।। ੨੫੩।।

ਸ੍ਵੈਯਾ।। ਰੂਖ ਚਰੇ ਹਰਿ ਜੀ ਰਿਝ ਕੈ ਮੁਖ ਤੇ ਜਬ ਬਾਤ ਕਹੀ ਇਹ ਤਾ ਸੋ।।
ਤਉ ਰਿਸ ਬਾਤ ਕਹੀ ਉਨ ਹੂੰ ਇਹ ਜਾਇ ਕਹੈ ਤੁਹਿ ਮਾਤ ਪਿਤਾ ਸੋ।।
ਜਾਇ ਕਹੋ ਇਹ ਕਾਨ੍ਹ ਕਹੀ ਮਨ ਹੈ ਤੁਮਰੇ ਕਹਬੇ ਕਹੁ ਜਾ ਸੋ।।
ਜੋ ਸੁਨਿ ਕੋਊ ਕਹੈ ਹਮ ਕੋ ਇਹ ਤੋ ਹਮਹੂੰ ਸਮਝੈ ਫੁਨ ਵਾ ਸੋ।। ੨੫੪।।

ਅਰਥ - ਜਦ ਕ੍ਰਿਸ਼ਨ ਜੀ ਨੇ ਉਸਨੂੰ ਇਹ ਗੱਲ ਕਹੀ ਤਾਂ ਉਸੇ ਵੇਲੇ ਹੀ ਖੁਸ਼ ਹੋਕੇ, ਰੁੱਖ ਉਤੇ ਹੋਰ ਭੀ ਉਤਾਂਹ ਨੂੰ ਚੜ੍ਹ ਗਏ। ਤਦ ਗੁੱਸੇ ਹੋਕੇ ਉਨ੍ਹਾਂ ਗੋਪੀਆਂ ਨੇ ਇਹ ਗੱਲ ਕਹੀ, ਕਿ ਅਸੀਂ ਜਾਕੇ ਤੇਰੇ ਪਿਉ ਤੇ ਤੇਰੀ ਮਾਂ ਨੂੰ ਕਹਾਂਗੀਆਂ। ਕ੍ਰਿਸ਼ਨ ਨੇ ਅਗੋਂ ਉਨ੍ਹਾਂ ਨੂੰ ਕਿਹਾ ਆਪਣੇ ਮਨ ਦੀ ਭਾਵਨਾ ਜਿਸ ਨੂੰ ਕਹਿਣੀ ਹੈ ਕਹਿ ਦਿਉ। ਤੁਹਾਡੀ ਗੱਲ ਸੁਣ ਕੇ ਜੇ ਕੋਈ ਮੈਨੂੰ ਕੁਝ ਕਹੇਗਾ, ਤਾਂ ਫਿਰ ਮੈਂ ਆਪੇ ਹੀ ਉਸ ਨਾਲ ਸਮਝ ਲਵਾਂਗਾ। ਪਰ ਤੁਸੀਂ ਕਿਸੇ ਗੱਲੋਂ ਕਸਰ ਨਾ ਛੱਡਣੀ।। ੨੫੪।।

## ਕਾਨ੍ਹ ਬਾਚ।।

ਸ੍ਵੈਯਾ।। ਦੇਉ ਬਿਨਾ ਨਿਕਰੇ ਨਹਿ ਚੀਰ ਕਹਜੋ ਹਸਿ ਕਾਨ੍ਹ ਸੁਨੋ ਤੁਮ ਪਿਆਰੀ।।
ਸੀਤ ਸਹੋ ਜਲ ਮੈ ਤੁਹ ਨਾਹਕਿ ਬਾਹਰਿ ਆਵਹੁ ਗੋਰੀ ਅਉ ਕਾਰੀ।।
ਦੈ ਅਪੁਨੇ ਅਗੂਆ ਪਿਛੂਆ ਕਰ ਬਾਰ ਤਜੋ ਪਤਲੀ ਅਰੁ ਭਾਰੀ।।
ਯੌ ਨਹਿ ਦੇਉ ਕਹਯੋ ਹਰਿ ਜੀ ਤਸਲੀਮ ਕਰੋ ਕਰਿ ਜੋਰਿ ਹਮਾਰੀ।। ੨੫੫।।

ਪਦ ਅਰਥ - ਕਰ=ਹੱਥ।। ਬਾਰ=ਪਾਣੀ।। ਤਸਲੀਮ ਕਰੋ=ਹੱਥ ਜੋੜਕੇ ਪ੍ਰਨਾਮ ਕਰੋ।।

************************************************************

ਅਰਥ - ਕ੍ਰਿਸ਼ਨ ਦਾ ਕਹਿਣਾ-ਕ੍ਰਿਸ਼ਨ ਨੇ ਹੱਸਕੇ ਕਿਹਾ, ਹੇ ਪਿਆਰੀਓ! ਤੁਸੀਂ ਪੱਕੀ ਗੱਲ ਸੁਣ ਲਵੋ, ਕਿ ਪਾਣੀ ਵਿਚੋਂ ਬਾਹਰ ਨਿਕਲੇ ਤੋਂ ਬਿਨਾ ਮੈਂ ਕਦੇ ਭੀ ਕਪੜੇ ਨਹੀਂ ਦੇਵਾਂਗਾ। ਤੁਸੀਂ ਐਵੇਂ ਫ਼ਜ਼ੂਲ ਹੀ ਪਾਣੀ ਵਿਚ ਖਲੋਤੀਆਂ ਠੰਡ ਸਹਾਰ ਰਹੀਆਂ ਹੋ, ਹੇ ਗੋਰੀ ਅਤੇ ਕਾਲੀ! ਝੱਟ ਪਟ ਬਾਹਰ ਆਵੋ। ਹੇ ਮੋਟੀ ਅਤੇ ਪਤਲੀ! ਤੁਸੀਂ ਆਪਣੇ ਅੱਗੇ ਤੇ ਪਿੱਛੇ ਹੱਥ ਦੇਕੇ ਗੁੰਹ-ਮੁੜ੍ਹ ਦੀ ਜਗ੍ਹਾ ਹੱਥ ਨਾਲ ਢੱਕ ਕੇ ਪਾਣੀ ਦੋਂ ਬਾਹਰ ਆ ਜਾਵੋ। ਕ੍ਰਿਸ਼ਨ ਦਾ ਕਿਹਾ ਮੰਨਕੇ, ਗੋਪੀਆਂ ਆਪਣੇ ਅੱਗੇ ਤੇ ਪਿੱਛੇ ਹੱਥ ਦੇਕੇ, ਪਾਣੀ ਤੋਂ ਬਾਹਰ ਆ ਗਈਆਂ, ਤਦ ਕ੍ਰਿਸ਼ਨ ਜੀ ਨੇ ਕਿਹਾ- ਇਸ ਤਰ੍ਹਾਂ ਤੁਹਾਡੇ ਕਪੜੇ ਤੁਹਾਨੂੰ ਕਦੇ ਭੀ ਨਹੀਂ ਦੇਵਾਂਗਾ, ਜੇ ਕਪੜੇ ਚਾਹੁੰਦੀਆਂ ਹੋ, ਤਾਂ ਦੋਵੇਂ ਹੱਥ ਜੋੜਕੇ ਮੈਨੂੰ ਪ੍ਰਨਾਮ ਕਰੋ।। ੨੫੫।।

**ਫੇਰਿ ਕਹੀ ਹਰਿ ਜੀ ਤਿਨ ਸੋ ਰਿਝ ਕੈ ਇਹ ਬਾਤ ਸੁਨੋ ਤੁਮ ਮੇਰੀ।।**
**ਜੋਰਿ ਪ੍ਰਨਾਮ ਕਰੋ ਹਮਰੋ ਕਰ ਲਾਜ ਕੀ ਕਾਟ ਸਭੈ ਤੁਮ ਬੇਰੀ।।**
**ਬਾਰ ਹੀ ਬਾਰ ਕਹਯੋ ਤੁਮ ਸੌ ਤੁਹਿ ਮਾਨਹੁ ਸੀਘ੍ਰ ਕਿਧੋ ਇਹ ਹੇਰੀ।।**
**ਨਾਤੁਰ ਜਾਇ ਕਹੋ ਸਭ ਹੀ ਪਹਿ ਸਉਹ ਲਗੈ ਪੁਨ ਠਾਕਰ ਕੇਰੀ।।੨੫੬।।**

ਅਰਥ - ਕ੍ਰਿਸ਼ਨ ਜੀ ਨੇ ਫੇਰ ਖੁਸ਼ ਹੋਕੇ ਕਿਹਾ-ਹੇ ਗੋਪੀਓ! ਤੁਸੀਂ ਮੇਰੀ ਇਹ ਗੱਲ ਧਿਆਨ ਦੇਕੇ ਸੁਣੋ। ਤੁਸੀਂ ਲੱਜਾ-ਸ਼ਰਮ ਦੀ ਬੇੜੀ ਨੂੰ ਕੱਟਕੇ ਸੁਟ ਦੇਵੋ, ਅਤੇ ਦੋਵੇਂ ਹੱਥ ਜੋੜਕੇ ਮੈਨੂੰ ਪ੍ਰਨਾਮ ਕਰੋ ਤਦ ਕਪੜੇ ਦੇਵਾਂਗਾ। ਮੈਂ ਤੁਹਾਨੂੰ ਮੁੜ ਮੁੜਕੇ ਕਹਿ ਰਿਹਾ ਹਾਂ, ਹੇ ਨੀ ਗੋਪੀਓ! ਛੇਤੀ ਨਾਲ ਮੇਰਾ ਕਿਹਾ ਮੰਨ ਜਾਓ। ਨਹੀਂ ਤਾਂ ਮੈਂ ਸਭਨਾਂ ਕੋਲ ਜਾ ਕੇ ਤੁਹਾਡੀਆਂ ਗੱਲਾਂ ਕਹਾਂਗਾ, ਮੈਨੂੰ ਠਾਕੁਰ ਦੀ ਸੌਂਹ ਹੈ ਮੈਂ ਲੁਕਾ ਨਹੀਂ ਰੱਖਾਂਗਾ।। ੨੫੬।।

## ਗੋਪੀ ਬਾਚ ਕਾਨ੍ਹ ਸੋ।।

**ਸ੍ਵੈਯਾ।। ਜੌ ਤੁਮ ਜਾਇ ਕਹੋ ਤਿਨ ਹੀ ਪਹਿ ਤੌ ਹਮ ਬਾਤ ਬਨਾਵਹਿ ਐਸੇ।।**
**ਚੀਰ ਹਰੇ ਹਮਰੇ ਹਰਿ ਜੀ ਦਈ ਬਾਰ ਤੇ ਨਿਆਰੀ ਕਢੈ ਹਮ ਕੈਸੇ।।**
**ਭੇਦ ਕਹੈ ਸਭ ਹੀ ਜਸੁਧਾ ਪਹਿ ਤੋਹਿ ਕਰੈ ਸਰਮਿੰਦਤ ਵੈਸੇ।।**
**ਜਿਉ ਨਰ ਕੋ ਗਹਿ ਕੈ ਤਿਰੀਯਾ ਹੂੰ ਸੁ ਮਾਰਤ ਲਾਤਨ ਮੂਕਨ ਜੈਸੇ।।੨੫੭।।**

ਅਰਥ - ਗੋਪੀਆਂ ਨੇ ਕ੍ਰਿਸ਼ਨ ਨੂੰ ਕਿਹਾ-ਜੇ ਕਰ ਤੂੰ ਜਾਕੇ ਉਨ੍ਹਾਂ ਸਾਡੇ ਘਰਦਿਆਂ ਕੋਲ ਸਾਡੀ ਬਦਖੋਈ ਕਰੇਂਗਾ, ਤਦ ਅਸੀਂ ਇਸ ਤਰ੍ਹਾਂ ਦੀ ਗੱਲ ਬਣਾਕੇ ਉਨ੍ਹਾਂ ਨੂੰ ਸੁਣਾਵਾਂਗੀਆਂ। - ਕ੍ਰਿਸ਼ਨ ਨੇ ਸਾਡੇ ਕਪੜੇ ਚੁਰਾ ਲਏ ਸਨ, ਅਤੇ ਸਾਨੂੰ ਕਹਿੰਦਾ ਸੀ ਨੰਗੀਆਂ ਹੀ ਪਾਣੀ ਤੋਂ ਬਾਹਰ ਨਿਕਲ ਆਓ ਤਾਂ ਅਸੀਂ ਬਾਹਰ ਕਿਸ ਤਰ੍ਹਾਂ ਨਿਕਲ ਸਕਦੀਆਂ ਸਾਂ? ਤੇਰੀ ਮਾਂ ਜਸੋਧਾਂ ਕੋਲ ਸਾਰਾ ਭੇਦ ਖੋਲ੍ਹਕੇ, ਕਹਿ ਦੇਵਾਂਗੀਆਂ ਅਤੇ ਤੈਨੂੰ ਉਸਦੇ ਕੋਲੋਂ ਇਉਂ ਸ਼ਰਮਿੰਦਾ ਕਰਾਵਾਂਗੀਆਂ। ਜਿਵੇਂ ਫੋੜਖਾਨੀ

ਕਰਨ ਵਾਲੇ ਪੁਰਸ਼ ਨੂੰ ਇਸਤ੍ਰੀ ਫੜ ਲੈਂਦੀ ਹੈ ਅਤੇ ਉਸ ਨੂੰ ਜਿਸ ਤਰ੍ਹਾਂ ਲੱਤਾਂ ਤੇ ਮੁੱਕੀਆਂ ਮਾਰਦੀ ਹੈ, ਤਾਂ ਉਹ ਸ਼ਰਮਿੰਦਾ ਹੁੰਦਾ ਹੋਇਆ ਆਪਣਾ ਮੂੰਹ ਲੁਕਾਈ ਜਾਂਦਾ ਹੈ, ਇਵੇਂ ਹੀ ਤੈਨੂੰ ਸ਼ਰਮਿੰਦਾ ਕਰਾਂਗੀਆਂ।। ੨੫੭।।

## ਕਾਨ੍ਹ ਬਾਚ।।

**ਦੋਹਰਾ।। ਬਾਤ ਕਹੀ ਤਬ ਇਹ ਹਰੀ ਕਾਹ ਬੰਧਾਵਤ ਮੋਹਿ।।**
**ਨਮਸਕਾਰ ਜੋ ਨਾ ਕਰੋ ਮੋਹਿ ਦੁਹਾਈ ਤੋਹਿ।। ੨੫੮।।**

ਪਦ ਅਰਥ - ਬੰਧਾਵਤ=ਜਿੱਦ ਚੜ੍ਹਾਉਣੀ।। ਦੁਹਾਈ=ਸੌਂਹ।।

ਅਰਥ - ਤਦ ਕ੍ਰਿਸ਼ਨ ਨੇ ਇਹ ਗੱਲ ਕਹੀ, ਕਿ ਤੁਸੀਂ ਮੈਨੂੰ ਜਿੱਦ ਕਿਉਂ ਚੜ੍ਹਾਉਂਦੀਆਂ ਹੋ? ਜੇਕਰ ਮੈਨੂੰ ਨਮਸ਼ਕਾਰ ਨਾ ਕਰੋਗੀਆਂ, ਤਾਂ ਮੈਂ ਭੀ ਕਪੜੇ ਨਹੀਂ ਦੇਵਾਂਗਾ ਮੈਨੂੰ ਤੁਹਾਡੀ ਹੀ ਸੌਂਹ ਹੈ।। ੨੫੮।।

## ਗੋਪੀ ਬਾਚ।।

**ਸ੍ਵੈਯਾ।। ਕਾਹਿ ਖਿਝਾਵਤ ਹੋ ਹਮ ਕੋ ਅਰੁ ਦੇਤ ਕਹਾ ਜਦੁਰਾਇ ਦੁਹਾਈ।।**
**ਜਾ ਬਿਧਿ ਕਾਰਨ ਬਾਤ ਬਨਾਵਤ ਸੋ ਬਿਧ ਹੈ ਹਮਹੂੰ ਲਖ ਪਾਈ।।**
**ਭੇਦ ਕਰੋ ਹਮ ਸੋ ਤੁਮ ਨਾਹਕ ਬਾਤ ਇਹੈ ਮਨ ਮੈ ਤੁਹਿ ਆਈ।।**
**ਸਉਹ ਲਗੈ ਹਮ ਠਾਕੁਰ ਕੀ ਜੁ ਰਹੈ ਤੁਮਰੀ ਬਿਨੁ ਮਾਤ ਸੁਨਾਈ।। ੨੫੯।।**

ਅਰਥ - ਗੋਪੀਆਂ ਨੇ ਕਿਹਾ-ਹੇ ਯਾਦਵ ਪਤੀ! ਤੂੰ ਸਾਨੂੰ ਕਿਉਂ ਖਿਝਾਉਂਦਾ ਹੈਂ? ਅਤੇ ਦੁਹਾਈਆਂ ਕਿਉਂ ਦੇਂਦਾ ਹੈਂ? ਜਿਸ ਸਬੱਬ ਦੇ ਵਾਸਤੇ ਤੂੰ ਇਹ ਗੱਲਾਂ ਬਣਾਉਂਦਾ ਹੈਂ, ਉਹ ਸਬੱਬ ਅਸਾਂ ਨੇ ਭੀ ਜਾਣ ਲਿਆ ਹੈ? ਸਾਨੂੰ ਭੀ ਠਾਕੁਰ ਜੀ ਦੀ ਸੌਂਹ ਹੈ, ਅਸੀਂ ਜਾਕੇ ਤੇਰੀ ਮਾਂ ਨੂੰ ਸਾਰੀ ਗੱਲ ਸੁਣਾ ਦੇਵਾਂਗੀਆਂ, ਜੇ ਨਾ ਸੁਣਾਈਏ, ਤਾਂ ਸਾਨੂੰ ਠਾਕੁਰ ਦੀ ਮਾਰ ਪਵੇ।। ੨੫੯।।

## ਕਾਨ੍ਹ ਬਾਚ ਗੁਪੀਆ ਸੋ।।

**ਸ੍ਵੈਯਾ।। ਮਾ ਸੁਨਿ ਹੈ ਤਬ ਕਾ ਕਰਿ ਹੈ ਹਮਰੋ ਸੁਨਿ ਲੇਹੁ ਸਭੈ ਬ੍ਰਿਜ ਨਾਰੀ।।**
**ਬਾਤ ਕਹੀ ਤੁਮ ਮੂੜਨ ਕੀ ਹਮ ਜਾਨਤ ਹੈ ਤੁਮ ਹੋ ਸਭ ਬਾਰੀ।।**
**ਸੀਖਤ ਹੋ ਰਸ ਰੀਤ ਅਬੈ ਇਹ ਕਾਨ੍ਹ ਕਹੀ ਤੁਮ ਹੋ ਮੁਹਿ ਪਿਆਰੀ।।**
**ਖੇਲਨ ਕਾਰਨ ਕੋ ਹਮਹੂੰ ਜੁ ਹਰੀ ਛਲ ਕੈ ਤੁਮ ਸੁੰਦਰ ਸਾਰੀ।। ੨੬੦।।**

ਅਰਥ - ਕ੍ਰਿਸ਼ਨ ਜੀ ਨੇ ਕਿਹਾ-ਹੇ ਬ੍ਰਿਜ ਦੀਓ ਵਾਸੀਓ! ਮੇਰੀ ਗੱਲ ਸੁਣੋ ਕਿ ਜੇ ਤੁਸੀਂ

ਮਾਂ ਜਸੋਧਾ ਨੂੰ ਜਾ ਕੇ ਦੱਸੋਗੀਆਂ ਤਾਂ ਉਹ ਤੁਹਾਡੀਆਂ ਗੱਲਾਂ ਸੁਣਕੇ ਮੈਨੂੰ ਕੀ ਆਖੇਗੀ? ਤੁਸਾਂ ਤਾਂ ਬੇਸਮਝਾਂ ਵਰਗੀ ਗੱਲ ਕਹੀ ਹੈ, ਮੈਂ ਜਾਣਦਾ ਹਾਂ ਤੁਸੀਂ ਅਜੇ ਸਾਰੀਆਂ ਹੀ ਬਾਲੜੀਆਂ ਹੋ। ਤੁਸੀਂ ਅਜੇ ਰਸ ਦੀ ਰੀਤੀ ਤੋਂ ਅਣਜਾਣ ਹੋ, ਕ੍ਰਿਸ਼ਨ ਨੇ ਫਿਰ ਕਿਹਾ-ਤੁਸੀਂ ਸਾਰੀਆਂ ਹੀ ਮੈਨੂੰ ਪਿਆਰੀਆਂ ਹੋ। ਮੈਂ ਜੋ ਤੁਹਾਡੀਆਂ ਸੁੰਦਰ ਸਾੜੀਆਂ ਧੋਖੇ ਨਾਲ ਚੁੱਕ ਲਈਆਂ ਹਨ, ਇਸਦਾ ਹੋਰ ਕੋਈ ਕਾਰਨ ਨਹੀਂ ਹੈ, ਕੇਵਲ ਦੋ ਘੜੀਆਂ ਤੁਹਾਡੇ ਨਾਲ ਹੱਸਣ-ਖੇਡਣ ਦੇ ਵਾਸਤੇ ਹੀ ਚੁੱਕੀਆਂ ਹਨ।। ੨੬੦।।

## ਗੋਪੀ ਬਾਚ।।

ਸ੍ਵੈਯਾ।। ਫੇਰਿ ਕਹੀ ਮੁਖ ਤੇ ਇਮ ਗੋਪਿਨ ਬਾਤ ਇਸੀ ਮਨੁ ਏ ਪਟ ਦੈਹੋ।।
ਸਉਹ ਕਰੋ ਮੁਸਲੀਧਰ ਕੀ ਜਸੁਧਾ ਨੰਦ ਕੀ ਹਮ ਜੋ ਡਰ ਕੈਹੋ।।
ਕਾਨ੍ਹ ਬਿਚਾਰ ਪਿਖੋ ਮਨ ਮੈ ਇਨ ਬਾਤਨ ਤੇ ਤੁਮ ਨਾ ਕਿਛੁ ਪੈਹੋ।।
ਦੇਹੁ ਕਹਯੋ ਜਲ ਮੈ ਹਮ ਕੋ ਇਹ ਦੇਹ ਅਸੀਸ ਸਭੈ ਤੁਹ ਜੈਹੋ।। ੨੬੧।।

ਅਰਥ - ਗੋਪੀਆਂ ਦਾ ਕਥਨ-ਗੋਪੀਆਂ ਨੇ ਫੇਰ ਮੂੰਹੋਂ ਇਹ ਗੱਲ ਕਹੀ, ਹੇ ਕ੍ਰਿਸ਼ਨ! ਜੇਕਰ ਤੇਰੇ ਮਨ ਵਿਚ ਅਜੇਹੀ ਗੱਲ ਨਹੀਂ ਹੈ ਤਾਂ ਸਾਡੇ ਕਪੜੇ ਸਾਨੂੰ ਦੇ ਦੇਹ ਅਤੇ ਬਲਿਰਾਮ, ਜਸੋਦਾਂ ਤੇ ਬਾਬੇ ਨੰਦ ਦੀ ਸੌਂਹ ਖਾਹ, ਜੋ ਮੁੜਕੇ ਸਾਨੂੰ ਕਦੇ ਭੀ ਨਹੀਂ ਡਰਾਏਂਗਾ। ਹੇ ਕ੍ਰਿਸ਼ਨ! ਤੂੰ ਆਪਣੇ ਮਨ ਵਿੱਚ ਵਿਚਾਰਕੇ ਵੇਖ ਲੈ, ਇਨ੍ਹਾਂ ਗੱਲਾਂ ਤੋਂ ਤੈਨੂੰ ਕੁਝ ਮਿਲਣਾ ਨਹੀਂ ਹੈ। ਅਗੋਂ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਇਸ਼ਾਰਾ ਕਰਕੇ ਕਿਹਾ-ਤੁਸੀਂ ਮੈਨੂੰ ਪਾਣੀ ਦੇ ਵਿਚ ਹੀ ਏਹ ਦੇਵੋ ਅਤੇ ਸਾਰੀਆਂ ਜਣੀਆਂ ਚਲੀਆਂ ਜਾਵੋ, ਅਗੋਂ ਗੋਪੀਆਂ ਨੇ ਕਿਹਾ- ਕਪੜੇ ਲੈਕੇ ਅਸੀਂ ਸਾਰੀਆਂ ਤੈਨੂੰ ਅਸੀਸਾਂ ਦੇਕੇ ਚਲੀਆਂ ਜਾਂਦੀਆਂ ਹਾਂ।। ੨੬੧।।

## ਗੋਪੀ ਬਾਚ।।

ਸ੍ਵੈਯਾ।। ਫੇਰਿ ਕਹੀ ਮੁਖ ਤੇ ਮਿਲ ਗੋਪਿਨ ਨੇਹ ਲਗੈ ਹਰਿ ਜੀ ਨਹਿ ਜੋਰੀ।।
ਨੈਨਨ ਸਾਥ ਲਗੈ ਸੋਊ ਨੇਹੁ ਕਹੈ ਮੁਖ ਤੇ ਇਹ ਸਾਵਲ ਗੋਰੀ।।
ਕਾਨ੍ਹ ਕਹੀ ਹਸਿ ਕੈ ਇਹ ਬਾਤ ਸੁਨੋ ਰਸ ਰੀਤ ਕਹੋ ਮਮ ਹੋਰੀ।।
ਆਂਖਨ ਸਾਥ ਲਗੈ ਟਕਵਾ ਫੁਨ ਹਾਥਨ ਸਾਥ ਲਗੈ ਸੁਭ ਸੋਰੀ।। ੨੬੨।।

ਅਰਥ - ਗੋਪੀਆਂ ਨੇ ਫੇਰ ਮੂੰਹੋਂ ਇਹ ਗੱਲ ਆਖੀ-ਹੇ ਹਰੀ ਜੀ! ਕਦੇ ਜੋਰ ਨਾਲ ਨੇਹੁ ਨਹੀਂ ਲੱਗ ਸਕਦਾ। ਕਾਲੀ ਤੇ ਗੋਰੀ ਗੋਪੀ ਨੇ ਫਿਰ ਮੂੰਹੋਂ ਇਹ ਆਖਿਆ ਕਿ 'ਉਹ ਨੇਹ ਤਾਂ ਅੱਖਾਂ ਦੇ ਇਸ਼ਾਰੇ ਨਾਲ ਲੱਗਦਾ ਹੈ'। ਅਗੋਂ ਕ੍ਰਿਸ਼ਨ ਜੀ ਨੇ ਹੱਸਕੇ ਇਹ ਗੱਲ ਕਹੀ-ਹੇ ਨੀ ਗੋਪੀਓ! ਨੇਹੁ ਲਾਉਣ ਦੀ ਰੀਤੀ ਮੈਂ ਕਹਿੰਦਾ ਹਾਂ, ਤੁਸੀਂ ਸੁਣੋ। ਪਹਿਲਾਂ ਅੱਖਾਂ ਨਾਲ ਟੱਕ ਲਗਦੀ ਹੈ ਤੇ ਫਿਰ

ਹੱਥ ਲੱਗਣ ਨਾਲ ਹੋਰ ਵੀ ਕੰਮ ਸੌਰ ਜਾਂਦਾ ਹੈ। ਅਰਥਾਤ ਅੱਖਾਂ ਦੇ ਇਸ਼ਾਰੇ ਨਾਲ ਨੇਹੁ ਦੇ ਚਿੰਨ੍ਹ ਮਲੂਮ ਹੁੰਦੇ ਹਨ, ਪਰ ਹੱਥ ਦੀ ਛੇੜਖਾਨੀ ਕਰਨ ਨਾਲ ਨੇਹੁ ਪੱਕਾ ਹੋ ਜਾਂਦਾ ਹੈ ਅਤੇ ਛੇੜਖਾਨੀ ਕੀਤੇ ਬਿਨਾਂ ਨੇਹੁ ਲੱਗਦਾ ਹੀ ਨਹੀਂ ਹੈ।। ੨੬੨।।

**ਸ੍ਵੈਯਾ।। ਫੇਰਿ ਕਹੀ ਮੁਖਿ ਤੇ ਗੁਪੀਆ ਹਮਰੇ ਪਟ ਦੇਹੁ ਕਹਜੋ ਨੰਦ ਲਾਲਾ।।**
**ਫੇਰਿ ਇਸਨਾਨ ਕਰੈਂ ਨ ਇਹਾਂ ਕਹਿ ਹੈ ਹਮਿ ਲੋਗਨ ਆਛਨ ਬਾਲਾ।।**
**ਜੋਰ ਪ੍ਰਨਾਮ ਕਰੋ ਹਮ ਕੋ ਕਰ ਬਾਹਰ ਹ੍ਵੈ ਜਲ ਤੇ ਤਤਕਾਲਾ।।**
**ਕਾਨ੍ਹ ਕਹੀ ਹਸਿ ਕੈ ਮੁਖਿ ਤੇ ਕਰ ਹੋ ਨਹੀ ਢੀਲ ਦੇਉ ਪਟ ਹਾਲਾ।।੨੬੩।।**

ਪਦ ਅਰਥ - ਆਛਨ ਬਾਲਾ=ਚੰਗੀਆਂ ਚੰਗੀਆਂ ਇਸਤ੍ਰੀਆਂ।। ਹਾਲਾ = ਛੇਤੀ

ਅਰਥ - ਗੋਪੀਆਂ ਨੇ ਮੁੜਕੇ ਇਹ ਗੱਲ ਆਖੀ-ਹੇ ਨੰਦ ਲਾਲ! ਸਾਡੇ ਕਪੜੇ ਦੇ ਦੇਹੁ। ਅਸੀਂ ਮੁੜਕੇ ਇਸ ਜਗ੍ਹਾ ਤੇ ਕਦੇ ਭੀ ਨਹੀਂ ਨ੍ਹਾਵਾਂਗੀਆਂ ਅਤੇ ਹੋਰਨਾਂ ਲੋਕਾਂ ਅਤੇ ਚੰਗੀਆਂ ੨ ਇਸਤ੍ਰੀਆਂ ਨੂੰ ਭੀ ਕਹਿ ਦੇਵਾਂਗੀਆਂ ਕਿ ਇਥੇ ਕੋਈ ਭੀ ਨਾ ਨ੍ਹਾਵੇ। ਕ੍ਰਿਸ਼ਨ ਨੇ ਹੱਸ ਕੇ ਕਿਹਾ ਝੱਟ ਪੱਟ ਪਾਣੀ ਤੋਂ ਬਾਹਰ ਆਕੇ ਹੱਥ ਜੋੜਕੇ ਮੈਨੂੰ ਨਮਸਕਾਰ ਕਰੋ ਫਿਰ ਮੈਂ ਤੁਹਾਨੂੰ ਡਰਾਵਾਂਗਾ ਨਹੀਂ ਤੇ ਛੇਤੀ ਹੀ ਤੁਹਾਡੇ ਕਪੜੇ ਦੇ ਦਿਆਂਗਾ।। ੨੬੩।।

**ਦੋਹਰਾ।। ਮੰਤ੍ਰ ਸਭਨ ਮਿਲਿ ਇਹ ਕਰਯੋ ਜਲ ਕੋ ਤਜਿ ਸਭ ਨਾਰਿ।।**
**ਕਾਨ੍ਹਰ ਕੀ ਬਿਨਤੀ ਕਰੋ ਕੀਨੋ ਇਹੈ ਬਿਚਾਰ।। ੨੬੪।।**

ਅਰਥ - ਫਿਰ ਸਭਨਾਂ ਗੋਪੀਆਂ ਨੇ ਕੱਠਿਆਂ ਹੋਕੇ, ਇਹ ਸਲਾਹ ਪੱਕੀ ਕਰ ਲਈ ਕਿ ਸਾਰੀਆਂ ਜਣੀਆਂ ਪਾਣੀ ਤੋਂ ਬਾਹਰ ਨਿਕਲਕੇ ਕ੍ਰਿਸਨ ਅੱਗੇ ਬੇਨਤੀ ਕਰੀਏ ਤਦ ਕਪੜੇ ਮਿਲਣਗੇ ਇਹ ਵਿਚਾਰ ਉਨ੍ਹਾਂ ਨੇ ਪੱਕੀ ਕਰ ਲਈ।। ੨੬੪।।

**ਸ੍ਵੈਯਾ।। ਦੈ ਅਗੂਆ ਪਿਛੂਆ ਅਪਨੇ ਕਰ ਪੈ ਸਭ ਹੀ ਜਲ ਤਿਆਗ ਖਰੀ ਹੈ।।**
**ਕਾਨ੍ਹ ਕੇ ਪਾਇ ਪਰੀ ਬਹੁ ਬਾਰਨ ਅਉ ਬਿਨਤੀ ਬਹੁ ਭਾਂਤ ਕਰੀ ਹੈ।।**
**ਦੇਹੁ ਕਹਜੋ ਹਮਰੀ ਸਰ੍ਰੀਆ ਤੁਮ ਜੋ ਕਰਿ ਕੈ ਛਲ ਸਾਥ ਹਰੀ ਹੈ।।**
**ਜੋ ਕਹਿ ਹੋ ਮਨਿ ਹੈ ਹਮ ਸੋ ਅਤਿ ਹੀ ਸਭ ਸੀਤਹਿ ਸਾਥ ਠਰੀ ਹੈ।।੨੬੫।।**

ਅਰਥ - ਉਪਰਲੀ ਵਿਚਾਰ ਕਰਨ ਮਗਰੋਂ ਸਾਰੀਆਂ ਗੋਪੀਆਂ ਆਪਣੇ ਹੱਥਾਂ ਨੂੰ ਆਪਣੇ ਅੱਗੇ ਪਿੱਛੇ ਦੇਕੇ, ਪਾਣੀ ਤੋਂ ਬਾਹਰ ਨਿਕਲ ਕੇ ਖੜੇ ਗਈਆਂ। ਫਿਰ ਬਹੁਤ ਵੇਰੀ ਕ੍ਰਿਸ਼ਨ ਦੇ ਪੈਰੀਂ ਪਈਆਂ ਅਤੇ ਬਹੁਤ ਤਰ੍ਹਾਂ ਨਾਲ ਉਸਦੇ ਅੱਗੇ ਬੇਨਤੀਆਂ ਕੀਤੀਆਂ। ਫਿਰ ਕਿਹਾ- ਸਾਡੀਆਂ ਸਾੜੀਆਂ ਦੇ ਦੇਹ, ਜੋ ਤੂੰ ਧੋਖੇ ਦੇ ਨਾਲ ਚੁੱਕ ਲਈਆਂ ਹਨ। ਜੋ ਤੂੰ ਕਹੇਂਗਾ, ਅਸੀਂ ਓਹੀ ਮੰਨਾਂਗੀਆਂ, ਠੰਢ ਦੇ ਨਾਲ ਅਸੀਂ ਸਾਰੀਆਂ ਹੀ ਬਹੁਤ ਠਰ

*************************************************************
ਗਈਆਂ ਹਾਂ, ਕਪੜੇ ਦੇਹ, ਤਾਂ ਕਿ ਸਾਡਾ ਪਾਲਾ ਦੂਰ ਹੋਵੇ॥ ੨੬੫॥

## ਕਾਨ੍ਹ ਬਾਚ ॥

**ਸ੍ਵੈਯਾ॥ ਕਾਨ੍ਹ ਕਹੀ ਹਸ ਬਾਤ ਤਿਨੈ ਕਹਿ ਹੈ ਹਮ ਜੋ ਤੁਮ ਸੋ ਮਨ ਹੋ ॥**
**ਸਭ ਹੀ ਮੁਖਿ ਚੂਮਨ ਦੇਹੁ ਕਹਯੋ ਚੁਮ ਹੈ ਹਮ ਹੂੰ ਤੁਮ ਹੂੰ ਗਨਿ ਹੋ॥**
**ਅਰੁ ਤੋਰਨ ਦੇਹੁ ਕਹਯੋ ਸਭ ਹੀ ਕੁਚ ਨਾ ਤਰ ਹਉ ਤੁਮ ਕੌ ਹਨਿ ਹੋ॥**
**ਤਬ ਹੀ ਪਟ ਦੇਉ ਸਭੈ ਤੁਮਰੇ ਇਹ ਝੂਠ ਨਹੀ ਸਤ ਕੈ ਜਨਿ ਹੋ॥੨੬੬॥**

ਅਰਥ - ਕ੍ਰਿਸ਼ਨ ਨੇ ਹੱਸ ਕੇ ਉਨ੍ਹਾਂ ਨੂੰ ਇਹ ਗੱਲ ਆਖੀ- ਕਿ ਜੋ ਕੁਝ ਮੈਂ ਕਹਾਂਗਾ, ਉਹ ਤੁਸੀਂ ਕਰੋਗੀਆਂ? ਉਨ੍ਹਾਂ ਨੇ ਕਿਹਾ ਕਰਾਂਗੀਆਂ। ਕ੍ਰਿਸ਼ਨ ਨੇ ਫਿਰ ਕਿਹਾ-ਤੁਸੀਂ ਸਾਰੀਆਂ ਮੈਨੂੰ ਆਪਣੇ ਮੂੰਹ ਚੁੰਮਨ ਦਿਓ, ਮੈਂ ਚੁੰਮੀਆਂ ਲਵਾਂਗਾ ਅਤੇ ਤੁਸੀਂ ਗਿਣਦੀਆਂ ਜਾਣਾ ਕਿ ਕਿੰਨੀਆਂ ੨ ਚੁੰਮੀਆਂ ਲੈਂਦਾਂ ਹਾਂ। ਅਤੇ ਫਿਰ ਕਿਹਾ-ਤੁਸੀਂ ਸਾਰੀਆਂ ਮੈਨੂੰ ਆਪਣੀਆਂ ਛਾਤੀਆਂ ਪੁੱਟਣ ਦਿਓ, ਅਤੇ ਮੈਨੂੰ ਆਪਣੀਆਂ ਕੁਚਾਂ ਨੂੰ ਹੱਥ ਲਾਉਣ ਦਿਓ। ਨਹੀਂ ਤਾਂ ਮੈਂ ਤੁਹਾਨੂੰ ਇਸੇ ਤਰ੍ਹਾਂ ਪਾਲੇ ਨਾਲ ਮਾਰਾਂਗਾ। ਇਸ ਵਿਚ ਰੱਤੀ ਜਿੰਨਾ ਭੀ ਝੂਠ ਨਹੀਂ ਹੈ, ਸੱਚ ਜਾਣੋ ਜਦ ਤੁਸੀਂ ਮੂੰਹ ਚੁੰਮਾਕੇ ਛਾਤੀਆਂ ਪੁੱਟਵਾ ਲਓਗੀਆਂ ਤਦ ਉਸੇ ਵੇਲੇ ਹੀ ਤੁਹਾਡੇ ਕਪੜੇ ਦੇ ਦੇਵਾਂਗਾ॥ ੨੬੬॥

**ਸ੍ਵੈਯਾ॥ ਫੇਰ ਕਹੀ ਮੁਖ ਤੇ ਹਰਿ ਜੀ ਸੁਨਿ ਰੀ ਇਕ ਬਾਤ ਕਹੋ ਸੰਗ ਤੇਰੇ॥**
**ਜੋਰ ਪ੍ਰਨਾਮ ਕਰੋ ਕਰਿ ਸੋ ਤੁਮ ਕਾਮਕਰਾ ਉਪਜੀ ਜੀਅ ਮੇਰੇ॥**
**ਤੌ ਹਮ ਬਾਤ ਕਹੀ ਤੁਮ ਸੋ ਜਬ ਘਾਤ ਬਨੀ ਸੁਭ ਠਉਰ ਅਕੇਰੇ॥**
**ਦਾਨ ਲਹੈ ਜੀਅ ਕੋ ਹਮਹੂੰ ਹਸ ਕਾਨ੍ਹ ਕਹੀ ਤੁਮਰੋ ਤਨ ਹੇਰੇ॥੨੬੭॥**

ਅਰਥ - ਕ੍ਰਿਸ਼ਨ ਨੇ ਫਿਰ ਹੱਸਕੇ ਮੂੰਹੋਂ ਇਹ ਗੱਲ ਆਖੀ-ਹੇ ਪਿਆਰੀ! ਤੈਨੂੰ ਇਕ ਗੱਲ ਕਹਿੰਦਾ ਹਾਂ, ਧਿਆਨ ਦੇਕੇ ਸੁਣ। ਦੋਵੇਂ ਹੱਥ ਜੋੜਕੇ ਮੈਨੂੰ ਮੱਥਾ ਟੇਕ, ਮੇਰੇ ਮਨ ਵਿਚ ਕਾਮ ਵਾਸ਼ਨਾ ਜਾਗ ਪਈ ਹੈ। ਤਦ ਹੀ ਇਹ ਗੱਲ ਮੈਂ ਤੈਨੂੰ ਕਹੀ ਹੈ, ਜਦ ਕਿ ਇਹ ਇਕਾਂਤ ਜਗ੍ਹਾ ਦਾ ਸੁੰਦਰ ਦਾਉ ਲੱਗ ਗਿਆ ਹੈ। ਤੇਰੇ ਸੁੰਦਰ ਸਰੀਰ ਨੂੰ ਵੇਖਕੇ ਮੇਰੀ ਏਹ ਹਾਲਤ ਹੋਈ ਹੈ, ਕ੍ਰਿਸ਼ਨ ਨੇ ਹੱਸਕੇ ਕਿਹਾ-ਇਸ ਲਈ, ਆ ਮਨ ਦਾ ਮੌਜ-ਮੇਲਾ ਕਰ ਲਈਏ॥ ੨੬੭॥

## ਕਬਿਯੋ ਬਾਚ॥ ਦੋਹਰਾ॥

**ਕਾਨ੍ਹ ਜਬੈ ਗੋਪੀ ਸਭੈ ਦੇਖਯੋ ਨੈਨ ਨਚਾਤ॥**
**ਹੈ ਪ੍ਰਸੰਨਿ ਕਹਨੈ ਲਗੀ ਸਭੈ ਸੁਧਾ ਸੀ ਬਾਤ॥ ੨੬੮॥**

**************************************************************

ਪਦ ਅਰਥ - ਨਚਾਤ=ਚੰਚਲਤਾ।। ਸੁਧਾ=ਅੰਮ੍ਰਿਤ।। ਸੀ=ਜੇਹੀ।।

ਅਰਥ - ਜਦ ਕ੍ਰਿਸ਼ਨ ਨੇ ਅੱਖਾਂ ਦੀ ਚੰਚਲਤਾ ਨਾਲ ਸਾਰੀਆਂ ਗੋਪੀਆਂ ਵੱਲ ਵੇਖਿਆ ਤਦ ਸਾਰੀਆਂ ਪ੍ਰਸੰਨ ਹੋਕੇ, ਅੰਮ੍ਰਿਤ ਜੇਹੀਆਂ ਮਿੱਠੀਆਂ ਗੱਲਾਂ ਕਰਨ ਲੱਗੀਆਂ।। ੨੬੮।।

## ਗੋਪੀ ਬਾਚ ਕਾਨ ਸੋ।।

**ਸ੍ਵੈਯਾ।। ਕਾਨ੍ਹ ਬਹਿਕ੍ਰਮ ਥੋਰੀ ਤੁਮੈ ਤੁਮ ਖੇਲਹੁ ਨਾ ਅਪਨੇ ਘਰ ਕਾਹੋ।।**
**ਨੰਦ ਸੁਨੈ ਜਸੁਧਾ ਤਪਤੈ ਤਿਹ ਤੇ ਤੁਮ ਕਾਨ੍ਹ ਭਏ ਹਰਕਾ ਹੋ।।**
**ਨੇਹ ਲਗੈ ਲਹਿ ਜੋਰਿ ਭਏ ਤੁਮ ਨੇਹ ਲਗਾਵਤ ਹੋ ਬਰ ਕਾਹੋ।।**
**ਲੇਹੁ ਕਹਾ ਇਨ ਬਾਤਨ ਤੇ ਰਸ ਜਾਨਤ ਕਾ ਅਜਹੂੰ ਲਰਕਾ ਹੋ।। ੨੬੯।।**

ਪਦ ਅਰਥ - ਬਹਿਕ੍ਰਮ=ਤਾਕਤ, ਬਲ।। ੨ ਉਮਰਾ।। ਤਪਤੈ=ਕਲਪੇਗੀ, ਦੁਖੀ ਹੋਵੇਗੀ।। ਬਰ=ਬਲ।।

ਅਰਥ - ਗੋਪੀਆਂ ਕ੍ਰਿਸ਼ਨ ਨੂੰ ਕਹਿਣ ਲੱਗੀਆਂ- ਹੇ ਕ੍ਰਿਸਨ! ਤੇਰੀ ਉਮਰਾ ਤੇ ਤਾਕਤ ਅਜੇ ਥੋੜ੍ਹੀ ਹੈ, ਤੂੰ ਆਪਣੇ ਘਰ ਦੇ ਅੰਦਰ ਹੀ ਕਿਉਂ ਨਹੀਂ ਖੇਡਦਾ? ਹੇ ਕਾਨ੍ਹ! ਤੇਰੀ ਸਾਡੀ ਪ੍ਰੀਤ ਦੀ ਗੱਲ ਨੰਦ ਤੇ ਜਸੋਦਾਂ ਸੁਣਨਗੇ ਤਾਂ ਉਹ ਕਲਪਨਗੇ, ਤੂੰ ਕਿਤੇ ਹਲਕ ਗਿਆ ਹੈਂ ਜੋ ਵਿਚਾਰ ਕਰਦਾ ਹੀ ਨਹੀਂ ਹੈਂ। ਜੋਰ ਨਾਲ ਕਦੇ ਭੀ ਪ੍ਰੀਤ ਨਹੀਂ ਲਗਦੀ, ਪਰ ਤੂੰ ਤਾਂ ਜੋਰ ਦੇ ਨਾਲ ਨੇਹੁ ਲਗਾਉਂਦਾ ਹੈਂ। ਇਨ੍ਹਾਂ ਗੱਲਾਂ ਵਿਚੋ ਤੈਨੂੰ ਕੀ ਲੱਭੇਗਾ ਤੂੰ ਇਸ ਕਾਮ-ਰਸ ਨੂੰ ਨਹੀਂ ਜਾਣ ਸਕਦਾ ਕਿਉਂਕਿ ਤੇਰੀ ਅਜੇ ਬਹੁਤ ਘੱਟ ਉਮਰ ਹੈ ਤੂੰ ਬਹੁਤ ਛੋਟਾ ਹੈਂ।। ੨੬੯।।

**ਕਬਿੱਤੁ।। ਕਮਲ ਸੇ ਆਨਨ ਕੁਰੰਗਨ ਸੇ ਨੇਤ੍ਰਨ ਸੌ**
**ਤਨ ਕੀ ਪ੍ਰਭਾ ਮੈ ਸਾਰੇ ਭਾਵਨ ਸੋ ਭਰੀਆ।।**
**ਰਾਜਤ ਹੈ ਗੁਪੀਆ ਪ੍ਰਸੰਨਿ ਭਈ ਐਸੀ ਭਾਂਤਿ**
**ਚੰਦ੍ਰਮਾ ਚਰ੍ਹੈ ਤੇ ਜਿਉ ਬਿਰਾਜੇ ਸੇਤ ਹਰੀਆ।।**
**ਰਸ ਹੀ ਕੀ ਬਾਤੈ ਰਸ ਰੀਤ ਹੀ ਕੇ ਪ੍ਰੇਮ ਹੂੰ ਮੈ**
**ਕਹੈ ਕਬਿ ਸਜਾਮ ਸਾਥ ਕਾਨ੍ਹ ਜੂ ਕੇ ਖਰੀਆ।।**
**ਮਦਨ ਕੇ ਹਾਰਨ ਬਨਾਇ ਬੇ ਕੇ ਕਾਜ ਮਾਨੋ**
**ਹਿਤ ਕੈ ਪਰੋਵਤ ਹੈ ਮੋਤਿਨ ਕੀ ਲਰੀਆ।। ੨੭੦।।**

*************************************************************
ਪਦ ਅਰਥ - ਆਨਨ=ਮੁਖ।। ਕੁਰੰਗਨ=ਹਰਨਾਂ।। ਪ੍ਰਭਾ=ਸੁੰਦਰਤਾ।। ਭਾਵਨ=ਲੱਕਾਂ ਵਿਚ।। ਰਾਜਤ=ਬਿਰਾਜਤ ਰਹੀਆਂ ਹਨ।। ਸੇਤ ਹਰੀਆ=ਚਿੱਟਾ ਕਮਲ ਫੁੱਲ, ਭਾਵ ਕੰਮੀਆਂ।।

ਅਰਥ - ਜਿਨ੍ਹਾਂ ਦਾ ਕਮਲ ਵਰਗਾ ਕੋਮਲ ਮੁਖ ਹੈ, ਹਰਨਾਂ ਜੇਹੀਆਂ ਚੰਚਲ ਅੱਖਾਂ ਹਨ, ਸਾਰੇ ਸਰੀਰ ਦੇ ਰੂਪ ਦੀ ਸੁੰਦਰਤਾ ਸਾਰੀਆਂ ਦੇ ਵਿਚ ਹੀ ਭਰੀ ਹੋਈ ਹੈ। ਇਸ ਤਰ੍ਹਾਂ ਦੇ ਰੂਪ ਵਾਲੀਆਂ ਗੋਪੀਆਂ ਪ੍ਰਸੰਨ ਹੋਕੇ, ਇਸ ਤਰ੍ਹਾਂ ਨਾਲ ਬਿਰਾਜ ਰਹੀਆਂ ਹਨ, ਜਿਵੇਂ ਚੰਦ੍ਰਮਾਂ ਦੇ ਚੜ੍ਹਣ ਨਾਲ ਚਿਟੇ ਕੌਲ ਫੁੱਲ ਬਿਰਾਜਦੇ ਹਨ। ਸਿਆਮ ਕਵਿ ਜੀ ਕਹਿੰਦੇ ਹਨ, ਰਸ ਦੀਆਂ ਹੀ ਗੱਲਾਂ ਕਰਦੀਆਂ ਹਨ, ਕਿਉਂਕਿ ਰਸ ਦੀ ਰੀਤੀ ਦੇ ਪ੍ਰੇਮ ਵਿਚ ਮਸਤ ਹੋਕੇ ਕ੍ਰਿਸ਼ਨ ਦੇ ਨਾਲ ਖੜ੍ਹੀਆਂ ਹੋਈਆਂ ਹਨ। ਮਾਨੋ ਕਾਮ ਕੇਲ ਦਾ ਹਾਰ ਬਣਾਉਣ ਦੇ ਵਾਸਤੇ ਪਿਆਰ ਕਰਨ ਰੂਪ ਮੋਤੀਆਂ ਦੀਆਂ ਲੜੀਆਂ ਪਰੋ ਰਹੀਆਂ ਹਨ।। ੨੭੦।।

**ਸ੍ਵੈਯਾ।। ਕਾਹੇ ਕੌ ਕਾਨ੍ਹ ਜੂ ਕਾਮ ਕੇ ਬਾਨ ਲਗਾਵਤ ਹੋ ਤਨ ਕੇ ਧਨ ਭਉਹੈ।।**
**ਕਾਹੇ ਕਉ ਨੇਹੁ ਲਗਾਵਤ ਹੋ ਮੁਸਕਾਵਤ ਹੋ ਚਲਿ ਆਵਤ ਸਉਹੈ।।**
**ਕਾਹੇ ਕਉ ਪਾਗ ਧਰੋ ਤਿਰਛੀ ਅਰੁ ਕਾਹੇ ਭਰੋ ਤਿਰਛੀ ਤੁਮ ਗਉਹੈ।।**
**ਕਾਹੇ ਰਿਝਾਵਤ ਹੋ ਮਨ ਭਾਵਤ ਆਹਿ ਦਿਵਾਵਤ ਹੈ ਹਮ ਸਉਹੈ।।੨੭੧।।**

ਪਦ ਅਰਥ - ਤਨ ਕੇ=ਖਿੱਚ ਕੇ।। ਧਨ=ਧਨੁਖ।। ਭਉਹੈ=ਭਵਾਂ।। ਗਉਹੈ=ਕਟਾਖਜ। (੨) ਕਦਮ।।

ਅਰਥ - ਹੇ ਕਾਨ! ਤੂੰ ਭਵਾਂ ਰੂਪ ਧਨੁਖ ਨੂੰ ਖਿੱਚ ਕੇ ਨੈਣਾਂ ਦੇ ਕਟਾਖਯ ਰੂਪ ਕਾਮ ਦੇ ਤੀਰ ਕਿਉਂ ਮਾਰਦਾ ਹੈਂ? ਹੇ ਕਾਨ੍ਹ! ਤੂੰ ਪ੍ਰੀਤੀ ਕਿਉਂ ਲਾਉਂਦਾ ਹੈਂ? ਅਤੇ ਪ੍ਰੀਤੀ ਲਾਉਣ ਲਈ ਹੀ ਮੁਸ਼ਕ੍ਰਾਉਂਦਾ ਹੋਇਆ ਸਾਹਮਣੇ ਤੁਰਿਆ ਆਉਂਦਾ ਹੈਂ? ਹੇ ਹਰੀ! ਤੂੰ ਸਿਰ ਉੱਤੇ ਤਿਰਛੀ ਪੱਗ ਕਿਉਂ ਬੰਨ੍ਹਦਾ ਹੈਂ ਜੋ ਸਾਡੇ ਮਨ ਨੂੰ ਮੋਹ ਰਹੀ ਹੈ, ਅਤੇ ਤੂੰ ਤਿਰਛੀ ਨਿਗਾਹ ਦੇ ਕਟਾਖਜ ਕਿਉਂ ਭਰਦਾ ਹੈਂ? ਜਾਂ ਤਿੱਖੇ ਤਿੱਖੇ ਕਦਮ ਕਿਉਂ ਭਰਦਾ ਹੈਂ ਭਾਵ ਕਾਹਲੀ ਕਾਹਲੀ ਕਿਉਂ ਤੁਰਦਾ ਹੈਂ? ਹੇ ਮਨ ਨੂੰ ਭਾਉਣ ਵਾਲੇ ! ਸਾਨੂੰ ਕਿਸ ਵਾਸਤੇ ਰੀਝਾਉਂਦਾ ਹੈ, ਅਤੇ ਸਾਨੂੰ ਸੌਹਾਂ ਕਿਉਂ ਦਿਵਾਉਂਦਾ ਹੈਂ?।। ੨੭੧।।

**ਬਾਤ ਸੁਨੀ ਹਰਿ ਕੀ ਜਬ ਸ੍ਰਉਨਨ ਰੀਝ ਹਸੀ ਸਭ ਹੀ ਬ੍ਰਿਜ ਬਾਮੈ।।**
**ਠਾਢੀ ਭਈ ਤਰੁ ਤੀਰ ਤਬੈ ਹਰੂਏ ਹਰੂਏ ਚਲ ਕੈ ਗਜ ਗਾਮੈ।।**
**ਬੇਰ ਬਨੋ ਤਿਨ ਨੇਤ੍ਰਨ ਕੇ ਜਨ ਮੈਨ ਬਨਾਇ ਧਰੇ ਇਹ ਦਾਮੈ।।**
**ਸਯਾਮ ਰਸਾਤੁਰ ਪੇਖਤ ਯੌ ਜਿਮ ਟੂਟਤ ਬਾਜ ਛੁਧਾ ਜੁਤ ਤਾਮੈ।। ੨੭੨।।**

ਪਦ ਅਰਥ - ਬਾਮੈ=ਇਸਤ੍ਰੀਆਂ।। ਤਰੁ=ਬ੍ਰਿਛ।। ਤੀਰ=ਕੋਲ।। ਹਰੂਏ=ਹੌਲੀ।। ਗਜ=ਹਾਥੀ।। ਗਾਮੈ=ਤੁਰਨ ਵਾਲੀ।। ਮੈਨ=ਕਾਮ।। ਮੈ=ਦਾਮਨੀ, ਬਿਜਲੀ।। ਰਸਾਤੁਰ=ਕਾਮ ਕਰਕੇ ਦੁਖੀ।। ਛੁਧਾ ਜੁਤ= ਭੁਖ ਨਾਲ।। ਤਾਮੈ=ਖੁਰਾਕ, ਸ਼ਿਕਾਰ।।

ਅਰਥ - ਜਦ ਕ੍ਰਿਸ਼ਨ ਦੀ ਗੱਲ ਕੰਨੀਂ ਸੁਣੀ, ਤਦ ਬ੍ਰਿਜ ਦੀਆਂ ਸਾਰੀਆ ਹੀ ਇਸਤ੍ਰੀਆਂ ਖੁਸ਼ ਹੋਕੇ ਹੱਸਣ ਲੱਗ ਪਈਆਂ, ਹੌਲੀ ਹੌਲੀ ਤੁਰ ਕੇ ਉਹ ਸਾਰੀਆਂ ਰੁੱਖ ਦੇ ਕੋਲ ਆ ਗਈਆਂ ਜੋ ਹਾਥੀ ਵਾਂਗ ਮਸਤ ਚਾਲ ਚੱਲਣ ਵਾਲੀਆਂ ਸਨ। ਉਨ੍ਹਾਂ ਦੇ ਨੈਣਾਂ ਦੇ ਡੇਲੇ ਤਾਂ ਮਾਨੋਂ ਬੇਰ ਵਾਂਗੂ ਗੋਲ ਬਣੇ ਹੋਏ ਸਨ, ਪਰ ਕਾਮ ਨੇ ਇਸ ਵੇਲੇ ਬਿਜਲੀ ਵਾਂਗੂ ਚੰਚਲ ਬਣਾ ਰਖੇ ਹਨ ਅਰਥਾਤ ਗੋਲ ੨ ਅੱਖਾਂ ਕਾਮ ਦੇ ਬੇਗ ਕਰਕੇ ਚੰਚਲ ਹੋ ਰਹੀਆਂ ਹਨ। ਕਾਮ ਵਾਸ਼ਨਾ ਵਾਲਾ ਕ੍ਰਿਸ਼ਨ ਉਨ੍ਹਾਂ ਗੋਪੀਆਂ ਵੱਲ ਇਸ ਤਰ੍ਹਾਂ ਵੇਖਦਾ ਹੈ, ਕਿਸ ਤਰ੍ਹਾਂ ਵੇਖਦਾ ਹੈ, ਜਿਸ ਤਰ੍ਹਾਂ ਭੁੱਖਾ ਬਾਜ ਆਪਣੇ ਸ਼ਿਕਾਰ ਉਤੇ ਟੁੱਟਕੇ ਜਾ ਪੈਂਦਾ ਹੈ॥ ੨੭੨॥

**ਸ੍ਵੈਯਾ ॥ ਕਾਮ ਸੇ ਰੂਪ ਕਲਾਨਿਧ ਸੇ ਮੁਖ ਕੀਰ ਸੇ ਨਾਕ ਕੁਰੰਗ ਸੇ ਨੈਨਨ॥**
**ਕੰਚਨ ਸੇ ਤਨ ਦਾਰਮ ਦਾਂਤ ਕਪੋਤ ਸੁ ਕੰਠ ਸੁ ਕੋਕਲ ਬੈਨਨ॥**
**ਕਾਨ੍ਹ ਲਗਯੋ ਕਹਨੇ ਤਿਨ ਸੌ ਹਸਿ ਕੈ ਕਬਿ ਸਯਾਮ ਸਹਾਇਕ ਧੈਨਨ॥**
**ਮੋਹਿ ਲਯੋ ਸਭ ਹੀ ਮਨੁ ਮੇਰੋ ਸੁ ਭਉਹ ਨਚਾਇ ਤੁਮੈ ਸੰਗ ਸੈਨਨ॥੨੭੩॥**

ਪਦ ਅਰਥ - ਕਲਾਨਿਧ=ਚੰਦ੍ਰਮਾ॥ ਕੀਰ=ਤੋਤਾ॥ ਕੁਰੰਗ=ਹਰਨ॥ ਕੰਚਨ=ਸੋਨਾ॥ ਦਾਰਮ=ਅਨਾਰ॥ ਕਪੋਤ=ਕਬੂਤਰ॥ ਧੈਨਨ=ਗਊਆਂ॥

ਅਰਥ - ਜਿਨ੍ਹਾਂ ਦਾ ਰੂਪ ਕਾਮ ਵਰਗਾ, ਮੁਖ ਚੰਦ੍ਰਮਾ ਵਰਗਾ, ਨੱਕ ਤੋਤੇ ਵਰਗਾ ਤੇ ਅੱਖਾਂ ਹਰਨ ਜੇਹੀਆਂ ਚੰਚਲ ਹਨ ਜਿਨ੍ਹਾਂ ਦੇ ਸਰੀਰ ਦੀ ਚਮਕ ਸੋਨੇ ਜੇਹੀ, ਦੰਦ ਅਨਾਰ ਦੇ ਦਾਣਿਆਂ ਵਾਂਗੂ, ਗਰਦਨ ਕਬੂਤਰ ਵਰਗੀ ਤੇ ਬੋਲਣਾ ਕੋਇਲ ਵਾਂਗੂ ਸੁਰੀਲਾ ਤੇ ਰਸ ਭਰਿਆ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਜੋ ਗਊਆਂ ਦਾ ਸਹਾਇਕ ਹੈ, ਉਹ ਕਾਨ੍ਹ ਹੱਸਕੇ, ਉਨ੍ਹਾਂ ਗੋਪੀਆਂ ਨੂੰ ਕਹਿਣ ਲੱਗਾ-ਹੇ ਗੋਪੀਓ! ਤੁਸਾਂ ਸਭਨਾਂ ਨੇ ਭੌਹਾਂ ਨੂੰ ਨਚਾਕੇ, ਅੱਖਾਂ ਦੀਆਂ ਸੈਨਤਾਂ ਨਾਲ ਮੇਰੇ ਮਨ ਨੂੰ ਮੋਹ ਲਿਆ ਹੈ॥ ੨੭੩॥

**ਕਾਨ੍ਹ ਬਡੇ ਰਸ ਕੇ ਹਿਰੀਆ ਸਭ ਹੀ ਜਲ ਬੀਚ ਅਚਾਨਕ ਹੇਰੀ॥**
**ਸਉਹ ਤੁਮੈ ਜਸੁਧਾ ਕਹੁ ਬਾਤ ਕਿਸਾਰਥ ਕੋ ਇਹ ਜਾ ਹਮ ਘੇਰੀ॥**
**ਦੇਹੁ ਕਹਯੋ ਸਭ ਹੀ ਹਮਰੇ ਪਤਿ ਹੋਹਿ ਸਭੈ ਤੁਮਰੀ ਹਮ ਚੇਰੀ॥**
**ਕੈਸੇ ਪ੍ਰਨਾਮ ਕਰੈ ਤੁਮ ਕੌ ਅਤਿ ਲਾਜ ਕਰੈ ਹਰਿ ਜੀ ਹਮ ਤੇਰੀ॥੨੭੪॥**

ਪਦ ਅਰਥ - ਹਿਰੀਆ=ਲੁਟਨ ਵਾਲਾ। ਕਿਸਾਰਥ ਕਿਸਪਦ ਅਰਥ - ਅਰਥ=ਕਿਸ ਵਾਸਤੇ॥

ਅਰਥ - ਕ੍ਰਿਸ਼ਨ ਵੱਡਾ ਰਸ ਦਾ ਲੁਟੇਰਾ ਹੈ। ਜਦੋਂ ਉਸਨੇ ਸਾਰੀਆਂ ਹੀ ਗੋਪੀਆਂ ਨੂੰ ਪਾਣੀ ਦੇ ਵਿਚ ਨੰਗੀਆਂ ਨ੍ਹਾਉਂਦਿਆਂ ਵੇਖ ਲਿਆ ਤਾਂ ਅਚਾਨਕ ਹੀ ਉਨ੍ਹਾਂ ਦੇ ਸਿਰ ਉਤੇ ਜਾ ਖੜ੍ਹਾ ਹੋਇਆ। ਗੋਪੀਆਂ ਕਹਿਣ ਲੱਗੀਆਂ-ਹੇ ਕ੍ਰਿਸ਼ਨ! ਤੈਨੂੰ ਜਸੋਧਾਂ ਦੀ ਸੌਂਹ ਸੱਚ ਦੱਸੀਂ ਤੂੰ ਸਾਨੂੰ ਇਥੇ ਕਿਉਂ ਘੇਰਿਆ

ਹੈ? ਕ੍ਰਿਸ਼ਨ ਨੇ ਕਿਹਾ- ਤੁਸੀਂ ਸਾਰੀਆਂ ਹੀ ਦੇਵੋ। ਉਨ੍ਹਾਂ ਨੇ ਕਿਹਾ ਤੂੰ ਸਾਡਾ ਪਤੀ ਹੋ ਜਾਹ, ਅਸੀਂ ਸਾਰੀਆਂ ਹੀ ਤੇਰੀਆਂ ਦਾਸੀਆਂ ਹਾਂ। ਹੇ ਹਰੀ ਜੀ! ਪਰ ਹੱਥ ਜੋੜਕੇ ਤੈਨੂੰ ਪ੍ਰਨਾਮ ਕਿਵੇਂ ਕਰ ਸਕਦੀਆਂ ਹਾਂ? ਕਿਉਂਕਿ ਨੰਗੀਆਂ ਹੋਣ ਕਰਕੇ, ਤੇਰੇ ਪਾਸੋਂ ਸਾਨੂੰ ਬੜੀ ਲੱਜਾ ਹੋ ਰਹੀ ਹੈ।। ੨੭੪।।

**ਸ੍ਵੈਯਾ।। ਪਾਪ ਕਰਯੋ ਹਰ ਕੈ ਤੁਮਰੇ ਪਟ ਅਉ ਤਰੁ ਪੈ ਚੜਿ ਸੀਤ ਸਹਾ ਹੈ।।**
**ਜੋ ਹਮ ਪ੍ਰੇਮ ਛਕੇ ਅਤਿ ਹੀ ਤੁਮ ਕੋ ਹਮ ਢੂੰਢਤ ਢੂੰਢ ਲਹਾ ਹੈ।।**
**ਜੋਰ ਪ੍ਰਨਾਮ ਕਰੋ ਹਮ ਕੋ ਕਰ ਸਉਹ ਲਗੈ ਤੁਮ ਮੋਰੀ ਹਹਾ ਹੈ।।**
**ਕਾਨ੍ਹ ਕਹੀ ਹਸ ਬਾਤ ਸੁਨੋ ਸੁਭ ਚਾਰ ਭਈ ਤੁ ਬਿਚਾਰ ਕਹਾ ਹੈ।। ੨੭੫।।**

ਅਰਥ - ਕ੍ਰਿਸ਼ਨ ਜੀ ਕਹਿਣ ਲੱਗੇ- ਹੇ ਗੋਪੀਓ! ਇਹ ਠੀਕ ਹੈ ਕਿ ਮੈਂ ਤੁਹਾਡੇ ਕਪੜੇ ਚੁਰਾ ਕੇ ਪਾਪ ਕੀਤਾ ਹੈ ਪਰ ਫਿਰ ਦਰਖਤ ਤੇ ਚੜ੍ਹਕੇ ਠੰਢ ਵੀ ਸਹਾਰੀ ਹੈ। ਪਰ ਜੇ ਤੁਹਾਡੇ ਪ੍ਰੇਮ ਵਿਚ ਮਤਵਾਲਾ ਹੋ ਚੁੱਕਾ ਹਾਂ ਤਾਂ ਹੀ ਅਜੇਹਾ ਕੀਤਾ ਹੈ ਅਤੇ ਤੁਹਾਨੂੰ ਮੈਂ ਲੱਭਦਿਆਂ ੨ ਇਥੇ ਆਣਕੇ ਲੱਭ ਲਿਆ ਹੈ। ਦੋਵੇਂ ਹੱਥ ਜੋੜਕੇ, ਮੈਨੂੰ ਨਮਸ਼ਕਾਰ ਕਰੋ ਅਤੇ ਕਪੜੇ ਲੈਕੇ ਘਰਾਂ ਨੂੰ ਚਲੀਆਂ ਜਾਓ, ਜੇ ਅਗੋਂ ਨਾਂਹ ਕਰੋ, ਤਦ ਤੁਹਾਨੂੰ ਮੇਰੀ ਸੌਂਹ ਲੱਗੇ। ਕ੍ਰਿਸ਼ਨ ਨੇ ਫਿਰ ਹੱਸਕੇ ਇਹ ਗੱਲ ਕਹੀ ਕਿ ਸੁਣੋ ਜਦ ਅੱਖਾਂ ਹੀ ਚਾਰ ਹੋ ਗਈਆਂ ਹਨ, ਤਾਂ ਫਿਰ ਨੰਗਿਆਂ ਹੋਣ ਦਾ ਵਿਚਾਰ ਹੀ ਕੀ ਕਰਨਾ ਹੈ?।। ੨੭੫।।

**ਸੰਕ ਕਰੋ ਹਮ ਤੇ ਨ ਕਛੂ ਅਰੁ ਲਾਜ ਕਛੂ ਜੀਅ ਮੈ ਨਹੀ ਕੀਜੈ।।**
**ਜੋਰਿ ਪ੍ਰਨਾਮ ਕਰੋ ਹਮ ਕੋ ਕਰ ਦਾਸਨ ਕੀ ਬਿਨਤੀ ਸੁਨਿ ਲੀਜੈ।।**
**ਕਾਨ੍ਹ ਕਹੀ ਹਸਿ ਕੈ ਤਿਨ ਸੌ ਤੁਮਰੇ ਮ੍ਰਿਗ ਸੇ ਦ੍ਰਿਗ ਦੇਖਤ ਜੀਜੈ।।**
**ਡੇਰਨ ਨਾਹਿ ਕਹੈ ਤੁਮਰੇ ਇਹ ਤੇ ਤੁਮਰੋ ਕਛੂ ਨਾਹਿਨ ਛੀਜੈ।।੨੭੬।।**

ਅਰਥ - ਮੇਰੇ ਪਾਸੋਂ ਕੁਝ ਸੰਗਾ ਨਾ ਕਰੋ ਅਤੇ ਨਾ ਹੀ ਕੁਝ ਮਨ ਵਿਚ ਲੱਜਾ ਕਰੋ। ਹੱਥ ਜੋੜਕੇ ਮੈਨੂੰ ਨਮਸ਼ਕਾਰ ਕਰੋ, ਅਸਾਂ ਦਾਸਾਂ ਦੀ ਬੇਨਤੀ ਸੁਣਕੇ ਮੰਨ ਲਵੋ। ਕ੍ਰਿਸ਼ਨ ਨੇ ਹੱਸਕੇ ਉਨ੍ਹਾਂ ਨੂੰ ਇਹ ਇਹ ਗੱਲ ਕਹੀ ਕਿ ਤੁਹਾਡੀਆਂ ਹਰਨ ਜੇਹੀਆਂ ਸੋਹਣੀਆਂ ਅੱਖਾਂ ਵੇਖਕੇ ਹੀ ਮੈਂ ਜੀਉਂਦਾ ਹਾਂ। ਤੁਹਾਡੇ ਘਰਾਂ ਵਿਚ ਜਾਕੇ ਤਾਂ ਕਿਸੇ ਨੇ ਆਖਣਾ ਹੀ ਨਹੀਂ ਹੈ, ਇਸ ਕਰਕੇ ਤੁਹਾਡਾ ਕੋਈ ਨੁਕਸਾਨ ਭੀ ਨਹੀਂ ਹੋਵੇਗਾ।। ੨੭੬।।

**ਦੋਹਰਾ।। ਕਾਨ੍ਹ ਜਬੈ ਪਟ ਨਾ ਦਏ ਤਬ ਗੋਪੀ ਸਭ ਹਾਰ।।**
**ਕਾਨ੍ਹ ਕਹੈ ਸੋ ਕੀਜੀਐ ਕੀਨੋ ਇਹੈ ਬਿਚਾਰ।। ੨੭੭।।**

ਅਰਥ - ਜਦ ਕ੍ਰਿਸ਼ਨ ਨੇ ਕਪੜੇ ਨਾ ਦਿਤੇ, ਤਦ ਸਭਨਾਂ ਗੋਪੀਆਂ ਨੇ ਹਾਰਕੇ, ਇਹ ਵਿਚਾਰ ਕੀਤਾ, ਕਿ ਜੋ ਕੁਝ ਕਾਨ੍ਹ ਕਹਿੰਦਾ ਹੈ, ਓਹੀ ਕਰੀਏ।। ੨੭੭।।

ਸ੍ਵੈਯਾ।। ਜੋਰਿ ਪ੍ਰਨਾਮ ਕਰੋ ਹਰਿ ਕੌ ਕਰ ਆਪਸਿ ਮੈ ਕਹਿ ਕੈ ਮੁਸਕਾਨੀ।।
ਸਯਾਮ ਲਗੀ ਕਹਨੇ ਮੁਖ ਤੇ ਸਭ ਹੀ ਗੁਪੀਆ ਮਿਲਿ ਅੰਮ੍ਰਿਤ ਬਾਨੀ।।
ਹੋਹੁ ਪ੍ਰਸੰਨਜ ਕਹਜੋ ਹਮ ਪੈ ਕਰ ਬਾਤ ਕਹੀ ਤੁਮ ਸੋ ਹਮ ਮਾਨੀ।।
ਅੰਤਰ ਨਾਹਿ ਰਹਯੋ ਇਹ ਜਾ ਅਬ ਸੋਊ ਭਲੀ ਤੁਮ ਜੋ ਮਨ ਭਾਨੀ।।੨੭੮।।

ਅਰਥ - 'ਹੱਥ ਜੜਕੇ ਕ੍ਰਿਸ਼ਨ ਨੂੰ ਨਮਸ਼ਕਾਰ ਕਰੋ' ਇਹ ਗੱਲ ਆਪੋ ਵਿਚ ਕਹਿਕੇ ਗੋਪੀਆਂ ਹੱਸ ਪਈਆਂ। ਸਾਰੀਆਂ ਕੱਠੀਆਂ ਹੋਕੇ ਅੰਮ੍ਰਿਤ ਵਰਗੀ ਮਿੱਠੀ ਬਾਣੀ ਨਾਲ ਸ਼ਜਾਮ ਨੂੰ ਕਹਿਣ ਲੱਗੀਆਂ ਹੁਣ ਤਾਂ ਪ੍ਰਸੰਨ ਹੋਵੋ, ਕਿਉਂਕਿ ਜੋ ਕੁਝ ਤੁਸਾਂ ਕਿਹਾ ਸੀ, ਅਸਾਂ ਨੇ ਉਹ ਮੰਨ ਲਿਆ ਹੈ। ਇਸ ਥਾਂ ਤੇ ਹੁਣ ਤੇਰੇ-ਸਾਡੇ ਵਿਚ ਕੋਈ ਫ਼ਰਕ ਨਹੀਂ ਰਿਹਾ; ਜੋ ਤੇਰੇ ਮਨ ਨੂੰ ਭਾਉਂਦੀ ਹੈ, ਓਹੀ ਸਾਡੇ ਵਾਸਤੇ ਚੰਗੀ ਹੈ।। ੨੭੮।।

ਸ੍ਵੈਯਾ।। ਕਾਮ ਕੇ ਬਾਨ ਬਨੀ ਬਰਛੀ ਭਰੁਟੇ ਧਨ ਸੇ ਦ੍ਰਿਗ ਸੁੰਦਰ ਤੋਰੇ।।
ਆਨਨ ਹੈ ਸਸਿ ਸੋ ਅਲਕੈ ਹਰਿ ਮੋਹਿ ਰਹੈ ਮਨ ਰੰਚਕ ਹੇਰੇ।।
ਤਉ ਤੁਮ ਸਾਥ ਕਰੀ ਬਿਨਤੀ ਜਬ ਕਾਮਕਰਾ ਉਪਜੀ ਜੀਅ ਮੇਰੇ।।
ਚੁੰਬਨ ਦੇਹੁ ਕਹਯੋ ਸਭ ਹੀ ਮੁਖ ਸਉਹ ਹਮੈ ਕਹ ਹੈ ਨਹਿ ਡੇਰੇ।।੨੭੯।।

ਅਰਥ - ਹੇ ਪਿਆਰੀ! ਤੇਰੇ ਭਰਵੱਟੇ ਧਨੁਖ ਹਨ, ਅਤੇ ਤੇਰੇ ਸੁੰਦਰ ਨੈਣ ਤਾਂ ਕਾਮ ਦੇ ਬਾਨ ਬਣੇ ਹੋਏ ਹਨ, ਅਤੇ ਜੋ ਇਨ੍ਹਾਂ ਦੀ ਚਿਤਵਨੀ ਹੈ, ਉਹ ਮੇਰੇ ਕਲੇਜੇ ਨੂੰ ਜ਼ਖ਼ਮੀ ਕਰਨ ਵਾਲੀ ਬਰਛੀ ਬਣੀ ਹੋਈ ਹੈ। ਤੇਰਾ ਮੁਖ ਚੰਦ੍ਰਮਾ ਜੇਹਾ ਹੈ, ਜ਼ੁਲਫ਼ਾਂ ਕਾਲੇ ਸੱਪ ਵਾਂਗੂੰ ਹਨ, ਜਿਸ ਵੱਲ ਰੱਤੀ ਭਰ ਵੀ ਵੇਖਦੀ ਹੈਂ ਉਸਦੇ ਮਨ ਨੂੰ ਮੋਹ ਲੈਂਦੀ ਹੈਂ। ਤਦੇ ਹੀ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ, ਕਿ ਇਸ ਵੇਲੇ ਮੇਰੇ ਮਨ ਵਿਚ ਕਾਮ ਕੇਲ ਕਰਨ ਦੀ ਇੱਛਾ ਪੈਦਾ ਹੋ ਗਈ ਹੈ। ਤੁਸੀਂ ਸਾਰੀਆਂ ਹੀ ਮੈਨੂੰ ਮੂੰਹ ਚੁੰਮਨ ਦੇਵੋ, ਮੈਨੂੰ ਤੁਹਾਡੀ ਸੌਂਹ ਹੈ, ਤੁਹਾਡੇ ਘਰੀਂ ਜਾਕੇ ਨਹੀਂ ਦੱਸਾਂਗਾ।।੨੭੯।।

ਸ੍ਵੈਯਾ।। ਹੋਹਿ ਪ੍ਰਸੰਨਜ ਸਭੈ ਗੁਪੀਆ ਮਿਲਿ ਮਾਨ ਲਈ ਜੋਊ ਕਾਨ੍ਹ ਕਹੀ ਹੈ।।
ਜੋਰਿ ਹੁਲਾਸ ਬਢਯੋ ਜੀਅ ਮੈ ਗਿਨਤੀ ਸਰਤਾ ਮਗ ਨੇਹ ਬਹੀ ਹੈ।।
ਸੰਕ ਛੁਟੀ ਦੁਹੂੰ ਕੇ ਮਨ ਤੇ ਹਸਿ ਕੈ ਹਰਿ ਤੋ ਇਹ ਬਾਤ ਕਹੀ ਹੈ।।
ਬਾਤ ਸੁਨੋ ਹਮਰੀ ਤੁਮ ਹੂੰ ਹਮ ਕੋ ਨਿਧਿ ਆਨੰਦ ਆਜ ਲਹੀ ਹੈ।।੨੮੦।।

ਪਦ ਅਰਥ - ਹੁਲਾਸ=ਚਾਅ।। ਸਰਤਾ=ਨਦੀ।। ਮਗ=ਰਾਹ।। ਨੇਹ=ਪ੍ਰੇਮ।। ਹਰਿ=ਕ੍ਰਿਸ਼ਨ।।

ਅਰਥ - ਪ੍ਰਸੰਨ ਹੋਕੇ ਸਾਰੀਆਂ ਗੋਪੀਆਂ ਕੱਠੀਆਂ ਹੋ ਗਈਆਂ, ਅਤੇ ਉਨ੍ਹਾਂ ਨੇ ਉਹ ਗੱਲ

**************************************************************

ਮੰਨ ਲਈ, ਜੋ ਕੋਈ ਕ੍ਰਿਸ਼ਨ ਨੇ ਕਹੀ ਹੈ। ਸਭਨਾਂ ਦੇ ਮਨ ਵਿਚ ਚਾਅ ਦਾ ਜੋਰ ਵਧ ਗਿਆ ਅਤੇ ਹੋਰ ਜਿੰਨੀਆਂ ਗਿਣਤੀਆਂ ਸਨ, ਉਹ ਪ੍ਰੇਮ ਰੂਪ ਨਦੀ ਦੇ ਰਾਹ ਰੁੜ੍ਹ ਗਈਆਂ ਹਨ। ਕ੍ਰਿਸ਼ਨ ਤੇ ਗੋਪੀਆਂ ਨੇ ਆਪਣਿਆਂ ਮਨਾਂ ਵਿਚੋਂ ਸ਼ਰਮ ਦੂਰ ਕਰ ਦਿਤੀ ਹੈ। ਉਸ ਵੇਲੇ ਕ੍ਰਿਸ਼ਨ ਨੇ ਹੱਸ ਕੇ ਇਹ ਗੱਲ ਆਖੀ- "ਤੁਸੀਂ ਮੇਰੀ ਗੱਲ ਸੁਣੋ, ਮੈਨੂੰ ਅੱਜ ਅਨੰਦ ਦਾ ਖਜਾਨਾ ਲੱਭ ਪਿਆ ਹੈ"।। ੨੮੦।।

**ਸ੍ਵੈਯਾ।। ਤਉ ਫਿਰ ਬਾਤ ਕਹੀ ਉਨਹੂੰ ਸੁਨਿ ਰੀ ਹਰਿ ਜੂ ਪਿਖ ਬਾਤ ਕਹੀ।।**
**ਸੁਨਿ ਜੋਰ ਹੁਲਾਸ ਬਢਯੋ ਜੀਅ ਮੈ ਗਿਨਤੀ ਸਰਤਾ ਮਗ ਨੇਹ ਬਹੀ।।**
**ਅਬ ਸੰਕ ਛੁਟੀ ਇਨ ਕੇ ਮਨ ਕੀ ਤਬ ਹੀ ਹਸਿ ਕੈ ਇਹ ਬਾਤ ਕਹੀ।।**
**ਅਬ ਸੱਤਿ ਭਯੋ ਹਮ ਕੋ ਦੁਰਗਾ ਬਰ ਮਾਤ ਸਦਾ ਇਹ ਸੱਤਿ ਸਹੀ।।੨੮੧।।**

ਅਰਥ - ਤਦ ਫਿਰ ਉਨ੍ਹਾਂ ਗੋਪੀਆਂ ਨੇ ਭੀ ਇਕ ਦੂਜੀ ਨੂੰ ਇਹ ਗੱਲ ਆਖੀ-ਨੀ ਸਖੀ! ਸੁਣ, ਵੇਖ ਕ੍ਰਿਸ਼ਨ ਜੀ ਨੇ ਕੀ ਗੱਲ ਕਹੀ ਹੈ? ਸੁਣ, ਇਨ੍ਹਾਂ ਦੇ ਮਨ ਵਿਚ ਭੀ ਹੁਲਾਸ ਜੋਰ ਦੇਕੇ ਵਧ ਗਿਆ ਹੈ, ਅਤੇ ਗਿਣਤੀਆਂ ਪ੍ਰੇਮ ਨਦੀ ਦੇ ਰਾਹ ਰੁੜ੍ਹ ਗਈਆਂ ਹਨ। ਹੁਣ ਇਨ੍ਹਾਂ ਦੇ ਮਨ ਵਿਚੋਂ ਸ਼ੰਕਾ ਛੁਟ ਗਈ ਹੈ, ਤਦੇ ਹੀ ਤਾਂ ਹੱਸ ਕੇ ਇਨ੍ਹਾਂ ਨੇ ਇਹ ਗੱਲ ਕਹੀ ਹੈ। ਜੋ ਸਾਨੂੰ ਦੁਰਗਾ ਪਾਸੋਂ 'ਵਰ' ਮਿਲਿਆ ਸੀ ਹੁਣ ਓਹ ਵਰ ਸੱਚ ਹੋਇਆ ਹੈ, ਇਸ ਕਰਕੇ ਨਿਸ਼ਚਾ ਕਰ ਲੈਣਾ ਚਾਹੀਦਾ ਹੈ, ਕਿ ਇਹ 'ਦੁਰਗਾ ਮਾਤਾ' ਸਦਾ ਹੀ ਸੱਚੀ ਤੇ ਪ੍ਰਤੱਖ ਹੈ।। ੨੮੧।।

**ਸ੍ਵੈਯਾ।। ਕਾਨ੍ਹ ਤਬੈ ਕਰ ਕੇਲ ਤਿਨੋ ਸੰਗਿ ਪੈ ਪਟ ਦੇ ਕਰਿ ਛੋਰ ਦਈ ਹੈ।।**
**ਹੋਇ ਇਕਤ੍ਰ ਤਬੈ ਗੁਪੀਆ ਸਭ ਚੰਡ ਸਰਾਹਤ ਧਾਮ ਗਈ ਹੈ।।**
**ਆਨੰਦ ਅਤਿ ਸੁ ਬਢਯੋ ਤਿਨ ਕੇ ਜੀਅ ਸੋ ਉਪਮਾ ਕਬਿ ਚੀਨ ਲਈ ਹੈ।।**
**ਜਿਉ ਅਤਿ ਮੇਘ ਪਰੈ ਧਰ ਪੈ ਧਰ ਜਯੋਂ ਸਬਜੀ ਸੁਭ ਰੰਗ ਭਈ ਹੈ।।੨੮੨।।**

ਅਰਥ - ਕ੍ਰਿਸ਼ਨ ਨੇ ਉਨ੍ਹਾਂ ਨਾਲ ਕ੍ਰੀੜਾ ਕਰਕੇ, ਅਤੇ ਉਨ੍ਹਾਂ ਦੇ ਕਪੜੇ ਦੇਕੇ, ਉਨ੍ਹਾਂ ਨੂੰ ਛੱਡ ਦਿੱਤਾ। ਤਦ ਫਿਰ ਸਾਰੀਆਂ ਗੋਪੀਆਂ ਕੱਠੀਆਂ ਹੋਕੇ, ਚੰਡਕਾ ਦੀ ਉਪਮਾ ਕਰਦੀਆਂ ਹੋਈਆਂ ਘਰਾਂ ਨੂੰ ਚਲੀਆਂ ਗਈਆਂ ਹਨ। ਉਨ੍ਹਾਂ ਦੇ ਮਨ ਵਿਚ ਬੜਾ ਭਾਰਾ ਅਨੰਦ ਪੈਦਾ ਹੋ ਗਿਆ ਹੈ, ਉਸਦੀ ਉਪਮਾਂ ਗ੍ਰੰਥ ਕਰਤਾ ਨੇ ਇਸ ਤਰ੍ਹਾਂ ਜਾਣ ਲਈ ਹੈ ਜਿਵੇਂ ,ਧਰਤੀ ਤੇ ਬਹੁਤ ਭਾਰਾ ਮੀਂਹ ਪੈਣ ਨਾਲ ਚਾਰੇ ਪਾਸੇ ਹਰਿਆਵਲ ਹੋ ਜਾਂਦੀ ਹੈ ਇਸੇ ਤਰ੍ਹਾਂ ਗੋਪੀਆਂ ਦੇ ਮਨ ਵਿਚ ਵੀ ਉਤਸ਼ਾਹ ਵਧ ਗਿਆ ਹੈ।। ੨੮੨।।

**ਗੋਪੀ ਬਾਚ।। ਅੜਿਲ।। ਧੰਨਿ ਚੰਡਕਾ ਮਾਤ ਹਮੈ ਬਰ ਇਹ ਦਯੋ।।**
**ਧੰਨਿ ਦਿਯੋਸ ਹੈ ਆਜ ਕਾਨ ਹਮ ਮਿਤ ਭਯੋ।।**
**ਦੁਰਗਾ ਅਬ ਇਹ ਕਿਰਪਾ ਹਮ ਪਰ ਕੀਜੀਐ।।**

ਹੋ ਕਾਨ੍ਹਨ ਕੋ ਬਹੁ ਦਿਵਸ ਸੁ ਦੇਖਨ ਦੀਜੀਐ।। ੨੯੩।।

ਅਰਥ – ਗੋਪੀਆਂ ਕਹਿਣ ਲੱਗੀਆਂ- ਇਹ ਚੰਡਕਾ ਮਾਤਾ ਧੰਨ ਹੈ, ਜਿਸ ਨੇ ਸਾਨੂੰ ਵਰ ਦਿਤਾ ਹੈ। ਅੱਜ ਦਾ ਦਿਨ ਧੰਨ ਹੈ, ਜਿਸ ਵਿਚ ਕ੍ਰਿਸ਼ਨ ਸਾਡਾ ਮਿੱਤ੍ਰ ਹੋਇਆ ਹੈ। ਹੇ ਦੁਰਗਾ! ਹੁਣ ਸਾਡੇ ਉਤੇ ਇਹ ਕਿਰਪਾ ਕਰੋ। ਜੋ ਕ੍ਰਿਸ਼ਨ ਦਾ ਦਰਸ਼ਨ ਸਾਨੂੰ ਬਹੁਤ ਦਿਨਾਂ ਤੱਕ ਹੁੰਦਾ ਰਹੇ।। ੨੯੩।।

ਗੋਪੀ ਬਾਚ ਦੇਵੀ ਜੂ ਸੋਂ।।

ਸ੍ਵੈਯਾ।। ਚੰਡ ਕ੍ਰਿਪਾ ਹਮ ਪੈ ਕਰੀਐ ਹਮਰੋ ਅਤਿ ਪ੍ਰੀਤਮ ਹੋਇ ਕਨ੍ਹਈਯਾ।।
ਪਾਇ ਪਰੈ ਹਮ ਹੂੰ ਤੁਮਰੇ ਹਮ ਕਾਨ੍ਹ ਮਿਲੈ ਮੁਸਲੀਧਰ ਭਈਯਾ।।
ਯਾਹੀ ਤੇ ਦੈਤ ਸੰਘਾਰਨ ਨਾਮ ਕਿਧੋ ਤੁਮਰੋ ਸਭ ਹੀ ਜੁਗ ਗਈਯਾ।।
ਤਉ ਹਮ ਪਾਇ ਪਰੀ ਤੁਮਰੇ ਜਬ ਹੀ ਤੁਮ ਤੈ ਇਹ ਪੈ ਬਰ ਪਈਯਾ।। ੨੯੪।।

ਅਰਥ – ਗੋਪੀਆਂ ਦੇਵੀ ਦੇ ਸਨਮੁਖ ਕਹਿੰਦੀਆਂ ਹਨ-ਹੇ ਚੰਡਿਕਾ ਮਾਤਾ! ਤੂੰਹੀਂ ਸਾਡੇ ਉਤੇ ਕ੍ਰਿਪਾ ਕੀਤੀ ਹੈ, ਜਿਸ ਕਰਕੇ ਕ੍ਰਿਸ਼ਨ ਸਾਡਾ ਪ੍ਰੀਤਮ ਹੋਇਆ ਹੈ। ਅਸੀਂ ਤੇਰੇ ਚਰਨੀ ਪੈਂਦੀਆਂ ਹਾਂ, ਕਿਉਂਕਿ ਤੇਰੀ ਕ੍ਰਿਪਾ ਨਾਲ ਹੀ ਸਾਨੂੰ ਉਹ ਕ੍ਰਿਸ਼ਨ ਮਿਲਿਆ ਹੈ, ਜੋ ਬਲਿਰਾਮ ਜੀ ਦਾ ਭਰਾ ਹੈ। ਇਸੇ ਕਰਕੇ ਹੀ ਤੂੰ ਦੈਂਤਾਂ ਦੇ ਮਾਰਨ ਵਾਲੀ ਹੈਂ ਇਸ ਕਰਕੇ ਹੀ ਤੇਰਾ ਨਾਂ ਹਰ ਯੁੱਗ ਵਿਚ ਗਾਇਆ ਜਾਂਦਾ ਹੈ। ਤਾਂ ਹੀ ਅਸੀਂ ਤੇਰੇ ਚਰਨੀਂ ਪੈ ਕੇ ਤੇਰੇ ਕੋਲੋਂ ਵਰ ਪ੍ਰਾਪਤ ਕਰ ਲਿਆ ਹੈ।। ੨੯੪।।

ਕਬਿਤੁ।। ਦੈਤਨ ਕੀ ਮ੍ਰਿਤ ਸਾਧ ਸੇਵਕ ਕੀ ਬਰਤਾ ਤੂੰ
ਕਹੈ ਕਬਿ ਸਯਾਮ ਆਦਿ ਅੰਤ ਹੂੰ ਕੀ ਕਰਤਾ।।
ਦੀਜੈ ਬਰਦਾਨ ਮੋਹਿ ਕਰਤ ਬਿਨੰਤੀ ਤੋਹਿ
ਕਾਨ੍ਹ ਬਰ ਦੀਜੈ ਦੋਖ ਦਾਰਦ ਕੀ ਹਰਤਾ।।
ਤੂੰਹੀ ਪਾਰਬਤੀ ਅਸਟਭੁਜੀ ਤੁਹੀ ਦੇਵੀ ਤੁਹੀ
ਤੁਹੀ ਰੂਪ ਛੁਧਾ ਤੁਹੀ ਪੇਟ ਹੁ ਕੀ ਭਰਤਾ।।
ਤੁਹੀ ਰੂਪ ਲਾਲ ਤੁਹੀ ਸੇਤ ਰੂਪ ਪੀਤ ਤੁਹੀ
ਤੁਹੀ ਰੂਪ ਧਰਾ ਕੋ ਹੈ ਤੁਹੀ ਆਪ ਕਰਤਾ।। ੨੯੫।।

ਅਰਥ – ਹੇ ਦੁਰਗਾ! ਤੂੰ ਦੈਂਤਾਂ ਦੀ ਮੌਤ ਹੈਂ, ਸਾਧਾਂ ਸੇਵਕਾਂ ਦੀ ਤੂੰ ਵਰ ਦਾਤੀ ਹੈਂ, ਸਯਾਮ ਕਵਿ ਜੀ ਕਹਿੰਦੇ ਹਨ, ਤੂੰਹੀਂ ਆਦਿ ਤੇ ਅੰਤ ਦੀ ਕਰਨ ਵਾਲੀ ਹੈਂ। ਮੈਨੂੰ ਵਰਦਾਨ ਦਿਓ, ਤੇਰੇ

*******************************************************************
ਅੱਗੇ ਬੇਨਤੀ ਕਰਦੀ ਹਾਂ, ਮੈਨੂੰ ' ਕ੍ਰਿਸ਼ਨ ' ਦਾ ਵਰ ਦੇਹੁ, ਤੂੰਹੀਂ ਦੋਖਾਂ ਤੇ ਦਰਿਦ੍ਾਂ ਦੇ ਨਾਸ ਕਰਨ ਵਾਲੀ ਹੈਂ। ਤੂੰਹੀਂ ਪਾਰਬਤੀ ਹੈਂ, ਤੂੰਹੀਂ ਅਸ਼ਟਭੁਜੀ ਹੈਂ, ਤੂੰਹੀਂ ਦੇਵੀ ਹੈਂ, ਤੂੰਹੀਂ ਭੁੱਖ ਰੂਪ ਹੈ ਅਤੇ ਤੂੰਹੀਂ ਪੇਟ ਨੂੰ ਭਰਨ ਵਾਲੀ ਹੈਂ। ਤੂੰਹੀਂ ਲਾਲ ਰੂਪ ਹੈਂ ਤੂੰਹੀਂ ਚਿੱਟਾ ਰੂਪ ਹੈਂ, ਤੂੰਹੀਂ ਪੀਲਾ ਰੂਪ ਹੈਂ ਤੂੰਹੀਂ ਧਰਤੀ ਰੂਪ ਹੈਂ ਅਤੇ ਤੂੰ ਆਪ ਹੀ ਸਭਨਾਂ ਦੇ ਕਰਨ ਵਾਲੀ ਹੈਂ।। ੨੮੫।।

**ਸ੍ਵੈਯਾ।। ਬਾਹਨਿ ਸਿੰਘ ਭੁਜਾ ਅਸਟਾ ਜਿਹ ਚਕ੍ਰ ਤ੍ਰਿਸੂਲ ਗਦਾ ਕਰ ਮੈ।।**
**ਬਰਛੀ ਸਰ ਢਾਲ ਕਮਾਨ ਨਿਖੰਗ ਧਰੇ ਕਟ ਜੋ ਬਰ ਹੈ ਬਰਮੈ।।**
**ਗੁਪੀਆ ਸਭ ਸੇਵ ਕਰੈ ਤਿਹ ਕੀ ਚਿਤ ਦੈ ਤਿਹ ਮੈ ਹਿਤ ਕੈ ਹਰਿ ਮੈ।।**
**ਪੁਨ ਅੱਛਤ ਧੂਪ ਪੰਚਾਮ੍ਰਿਤ ਦੀਪ ਜਗਾਵਤ ਹਾਰ ਡਰੈ ਗਰ ਮੈ।। ੨੮੬।।**

ਪਦ ਅਰਥ-ਬਾਹਨਿ=ਸਵਾਰ।।ਸਰ=ਤੀਰ।।ਨਿਖੰਗ=ਭੱਥਾ।।ਬਰਮੈ=ਸੰਜੋਯ।।ਅਛਤ=ਚੌਲ।। ਪੰਚਾਮ੍ਰਿਤ=ਕੜਾਹੀ।।

ਅਰਥ - ਜੋ ਸ਼ੇਰ ਦੀ ਸਵਾਰ ਅੱਠਾਂ ਬਾਹੀਆਂ ਵਾਲੀ ਹੈ, ਜਿਸ ਦੇ ਹੱਥਾਂ ਵਿਚ ਚੱਕ੍ਰ ਤ੍ਰਿਸੂਲ, ਗਦਾ, ਬਰਛੀ, ਤੀਰ, ਢਾਲ, ਕਮਾਨ ਆਦਿਕ ਸਸਤ੍ਰ ਹਨ ਤੇ ਲੱਕ ਵਿਚ ਭੱਥਾ ਧਾਰਿਆ ਹੈ ਅਤੇ ਸਰੀਰ ਉਤੇ ਜੋ ਸੰਜੋਯ ਧਾਰੀ ਹੈ, ਉਹ ਬੜੀ ਹੀ ਸ੍ਰੇਸਟ ਹੈ । ਜੋ ਇਸ ਤਰ੍ਹਾਂ ਦੇ ਰੂਪ ਵਾਲੀ ਦੁਰਗਾ ਹੈ ਸਾਰੀਆਂ ਗੋਪੀਆਂ ਚਿਤ ਦੇਕੇ ਉਸਦੀ ਸੇਵਾ ਕਰਦੀਆਂ ਹਨ, ਪਰ ਉਨ੍ਹਾਂ ਦੇ ਚਿੱਤ ਦਾ ਹਿਤ ਕ੍ਰਿਸ਼ਨ ਦੇ ਵਿਚ ਲੱਗਾ ਹੋਇਆ ਹੈ। ਫਿਰ ਚਉਲ ਚੜ੍ਹਾਉਂਦੀਆਂ ਹਨ, ਧੂਪ ਧੁਖਾਉਂਦੀਆਂ ਹਨ, ਕੜਾਹੀ ਭੇਟ ਕਰਦੀਆਂ ਹਨ, ਜੋਤਾਂ ਜਗਾਉਂਦੀਆਂ ਤੇ ਦੁਰਗਾ ਦੇ ਗਲ ਵਿਚ ਹਾਰ ਪਾਉਂਦੀਆਂ ਹਨ।। ੨੮੬।।

**ਕਬਿਤੁ।। ਤੋਹੀ ਕੋ ਸੁਨੈ ਹੈ ਜਾਪ ਤੇਰੋ ਹੀ ਜਪੈ ਹੈ**
**ਧਿਆਨ ਤੇਰੋ ਹੀ ਧਰੈ ਹੈ ਨ ਜਪੈ ਹੈ ਕਾਹੂੰ ਆਨ ਕੌਂ।।**
**ਤੇਰੋ ਗੁਨ ਗੈ ਹੈ ਹਮ ਤੇਰੇ ਹੀ ਕਹੈ ਹੈ**
**ਫੂਲ ਤੋਹੀ ਪੈ ਡਰੈ ਹੈ ਸਭ ਰਾਖੈ ਤੇਰੇ ਮਾਨ ਕੌਂ।।**
**ਜੈਸੇ ਬਰ ਦੀਨੋ ਹਮੈ ਹੋਇ ਕੈ ਪ੍ਰਸੰਨਿ ਪਾਛੈ**
**ਤੈਸੇ ਬਰ ਦੀਜੈ ਹਮੈ ਕਾਨ ਸੁਰ ਗਜਾਨ ਕੌਂ।।**
**ਦੀਜੀਐ ਬਿਭੂਤ ਕੈ ਬਨਾਸਪਤੀ ਦੀਜੈ ਕੈਧੋ**
**ਮਾਲਾ ਦੀਜੈ ਮੋਤਿਨ ਕੈ ਮੁੰਦ੍ਰਾ ਦੀਜੈ ਕਾਨ ਕੌਂ।। ੨੮੭।।**

ਅਰਥ - ਤੇਰੇ ਜਸ ਨੂੰ ਸੁਣਦੀਆਂ ਹਾਂ, ਤੇਰੇ ਜਾਪ ਨੂੰ ਜਪਦੀਆਂ ਹਾਂ, ਤੇਰਾ ਹੀ ਧਿਆਨ

ਧਰਦੀਆਂ ਹਾਂ, ਹੋਰ ਕਿਸੇ ਨੂੰ ਜਪਦੀਆਂ ਨਹੀਂ ਹਾਂ। ਤੇਰੇ ਗੁਣ ਗਾਉਂਦੀਆਂ ਹਾਂ, ਅਸੀਂ ਤੇਰੀਆਂ ਹੀ ਕਹਾਉਂਦੀਆਂ ਹਾਂ, ਤੇਰੇ ਉਤੇ ਹੀ ਫੁੱਲ ਬਰਸਾਉਂਦੀਆਂ ਹਾਂ, ਸਭ ਤਰ੍ਹਾਂ ਨਾਲ ਤੇਰੇ ਮਾਣ ਨੂੰ ਰਖਦੀਆਂ ਹਾਂ। ਜਿਸ ਤਰ੍ਹਾਂ ਦਾ ਤੁਸਾਂ ਪਹਿਲਾਂ ਪ੍ਰਸੰਨ ਹੋਕੇ ਵਰ ਦਿੱਤਾ ਸੀ, ਉਸੇ ਤਰ੍ਹਾਂ ਹੀ ਹੁਣ ਕ੍ਰਿਸ਼ਨ ਦੇ ਸੁਰ ਗਜਾਨ ਦਾ ਵਰ ਦੇਵੋ। ਸਭ ਤਰ੍ਹਾਂ ਦੀ ਸਮਗ੍ਰੀ ਦੇਵੋ, ਫਲ-ਪੱਤ੍ਰਾਂ ਦਾ ਖਾਣਾ ਦੇਵੋਂ, ਮੋਤੀਆਂ ਦੀ ਮਾਲਾ ਦੇਵੋ ਕੰਨਾਂ ਵਾਸਤੇ ਮੁੰਦ੍ਰਾਂ ਦੇ ਦੇਵੋ।। ੨੮੭।।

## ਦੇਵੀ ਬਾਚ।।

**ਸ੍ਵੈਯਾ।। ਤੌ ਹਸ ਬਾਤ ਕਹੀ ਦੁਰਗਾ ਹਮ ਤੇ ਤੁਮ ਕੌ ਹਰਿ ਕੋ ਬਰੁ ਦੈ ਹੈ।।**
**ਹੋਹੁ ਪ੍ਰਸੰਨਿ ਸਭੈ ਮਨ ਮੈ ਤੁਮ ਸੱਤ ਕਹਯੋ ਨਹੀ ਝੂਠ ਕਹੈ ਹੈ।।**
**ਕਾਨ੍ਹਹਿ ਕੋ ਸੁਖ ਹੋ ਤੁਮ ਕੌ ਹਮ ਸੋ ਸੁਖ ਸੋ ਅਖੀਆ ਭਰਿ ਲੈ ਹੈ।।**
**ਜਾਹੁ ਕਹਯੋ ਸਭ ਹੀ ਤੁਮ ਡੇਰਨ ਕਾਲ੍ਹ ਵਹੈ ਬਰ ਕੋ ਤੁਮ ਪੈ ਹੈ।। ੨੮੮।।**

ਅਰਥ - ਤਦ ਦੇਵੀ ਨੇ ਹੱਸਕੇ ਕਿਹਾ ਮੈਂ ਤਾਂ ਤੁਹਾਨੂੰ ਕ੍ਰਿਸ਼ਨ ਦੇ ਪਤੀ ਹੋਣ ਦਾ ਵਰ ਦਿੱਤਾ ਹੈ। ਇਸ ਲਈ ਤੁਸੀਂ ਸਾਰੀਆਂ ਮਨ ਵਿਚ ਪ੍ਰਸੰਨ ਹੋਵੋ, ਮੈਂ ਸੱਚ ਕਿਹਾ ਹੈ, ਝੂਠ ਨਹੀਂ। ਇਸ ਤਰ੍ਹਾਂ ਕ੍ਰਿਸ਼ਨ ਨੂੰ ਸੁਖ ਹੋਵੇਗਾ, ਮੈਨੂੰ ਭੀ ਸੁਖ ਹੋਵੇਗਾ। ਅਸੀਂ ਸੁਖ ਦੇ ਨਾਲ ਅੱਖਾਂ ਭਰ ਲਵਾਂਗੇ। ਦੇਵੀ ਨੇ ਕਿਹਾ-ਹੁਣ ਸਾਰੀਆਂ ਆਪਣੇ ਆਪਣੇ ਘਰਾਂ ਨੂੰ ਚਲੀਆਂ ਜਾਓ, ਕੱਲ੍ਹ ਤੁਸੀਂ ਉਸੇ ਪਤੀ ਨੂੰ ਪਾ ਲਵੋਗੀਆਂ।। ੨੮੮।।

## ਕਬਿਯੋ ਬਾਚ।।

**ਦੋਹਰਾ।। ਹੈ ਪ੍ਰਸੰਨਿਜ ਸਭ ਬ੍ਰਿਜ ਬਧੂ ਤਿਹ ਕੋ ਸੀਸ ਨਿਵਾਇ।।**
**ਪਰ ਪਾਇਨ ਕਰ ਬੇਨਤੀ ਚਲੀ ਗ੍ਰਹਨ ਕੌ ਧਾਇ।। ੨੮੯।।**

ਅਰਥ - ਇਹ ਗੱਲ ਸੁਣਕੇ ਸਾਰੀਆਂ ਬ੍ਰਿਜ ਦੀਆ ਇਸਤ੍ਰੀਆਂ ਨੇ ਪ੍ਰਸੰਨ ਹੋਕੇ, ਉਸਨੂੰ ਮੱਥਾ ਟੇਕ ਦਿੱਤਾ। ਚਰਨੀਂ ਪੈਕੇ ਤੇ ਬੇਨਤੀ ਕਰਕੇ ਆਪਣੇ ਘਰਾਂ ਨੂੰ ਤੁਰ ਚੱਲੀਆਂ ਹਨ।। ੨੮੯।।

**ਸ੍ਵੈਯਾ।। ਆਪਸ ਮੈ ਕਰ ਜੋਰ ਸਭੈ ਗੁਪੀਆ ਚਲਿ ਧਾਮ ਗਈ ਹਰਖਾਨੀ।।**
**ਰੀਝ ਦਯੋ ਹਮ ਕੋ ਦੁਰਗਾ ਬਰ ਸਯਾਮ ਚਲੀ ਕਹਤੀ ਇਹ ਬਾਨੀ।।**
**ਆਨੰਦ ਮੱਤ ਭਰੀ ਮਦ ਸੋ ਸਭ ਸੁੰਦਰ ਧਾਮਨ ਕੌ ਨਿਜਕਾਨੀ।।**
**ਦਾਨ ਦਯੋ ਦਿਜਹੂੰ ਬਹੁਤਯੋ ਮਨ ਇੱਛਤ ਹੈ ਹਰਿ ਹੋ ਹਮ ਜਾਨੀ।। ੨੯੦।।**

ਅਰਥ - ਆਪੋ ਵਿਚ ਇਕ ਦੂਜੀ ਨੂੰ ਹੱਥ ਜੋੜਕੇ, ਸਾਰੀਆਂ ਗੋਪੀਆਂ ਪ੍ਰਸੰਨ ਹੁੰਦੀਆਂ ਹੋਈਆਂ

***************************************************************
ਘਰ ਨੂੰ ਚਲੀਆਂ ਗਈਆਂ। ਆਪੋ ਵਿਚ ਇਹ ਗੱਲ ਕਹਿੰਦੀਆਂ ਹਨ, ਕਿ ਦੁਰਗਾ ਨੇ ਖੁਸ਼ ਹੋਕੇ, ਕ੍ਰਿਸ਼ਨ ਦੇ ਪਤੀ ਹੋਣ ਦਾ ਸਾਨੂੰ ਵਰ ਦਿੱਤਾ ਹੈ। ਅਨੰਦ ਨਾਲ ਮਸਤ ਹੋਕੇ, ਮਦ ਦੀਆਂ ਭਰੀਆਂ ਹੋਈਆਂ ਸਾਰੀਆਂ ਗੋਪੀਆਂ ਆਪਣੇਂ ਸੋਹਣੇ ੨ ਘਰਾਂ ਦੇ ਕੋਲ ਪੁੱਜ ਗਈਆਂ ਹਨ। ਬਹੁਤੀਆਂ ਨੇ ਬ੍ਰਾਹਮਣਾਂ ਨੂੰ ਬਹੁਤ ਸਾਰਾ ਦਾਨ ਦਿਤਾ ਹੈ ਕਿ ਸਾਡਾ ਮਨ ਭਾਵਨ ਸਾਡਾ ਪਿਆਰਾ ਹਰੀ ਸਾਡਾ ਹੋ ਗਿਆ ਹੈ।। ੨੯੦।।

**ਦੋਹਰਾ।। ਸਮੈ ਭਲੈ ਇਕ ਘਾਤ ਸਿਉ ਹ੍ਵੈ ਇਕਤ੍ਰ ਸਭ ਬਾਲ।।**
**ਅੰਗ ਸਭੈ ਗਨਨੈ ਲਗੀ ਕਰਿ ਕੈ ਬਾਤ ਰਸਾਲ।। ੨੯੧।।**

ਪਦ ਅਰਥ - ਬਾਲ=ਇਸਤ੍ਰੀਆਂ।। ਗਨਨੈ=ਗਿਣਤੀ।। ਰਸਾਲ=ਸੁੰਦਰ।।

ਅਰਥ - ਕਿਸੇ ਇਕ ਚੰਗੇ ਸਮੇਂ ਵਿਚ ਦਾਉ ਪਾਕੇ, ਸਾਰੀਆਂ ਗੋਪੀਆਂ ਇਕੱਠੀਆਂ ਹੋਕੇ, ਕ੍ਰਿਸ਼ਨ ਦੇ ਸਾਰੇ ਅੰਗਾਂ ਦੀ ਗਿਣਤੀ ਕਰਦੀਆਂ ਹੋਈਆਂ ਸੁੰਦਰ ਗੱਲਾਂ ਕਰਦੀਆਂ ਹਨ।। ੨੯੧।।

**ਸ੍ਵੈਯਾ।। ਕੋਊ ਕਹੈ ਹਰਿ ਕੋ ਮੁਖ ਸੁੰਦਰ ਕੋਊ ਕਹੈ ਸੁਭ ਨਾਕ ਬਨਯੋ ਹੈ।।**
**ਕੋਊ ਕਹੈ ਕਟ ਕੇਹਰਿ ਸੀ ਤਨ ਕੰਚਨ ਸੋ ਰਿਝ ਕਾਹੂ ਗਨਯੋ ਹੈ।।**
**ਨੈਨ ਕੁਰੰਗ ਸੇ ਕੋਊ ਗਨੈ ਜਸ ਤਾ ਛਬਿ ਕੋ ਕਬਿ ਸਯਾਮ ਭਨਯੋ ਹੈ।।**
**ਲੋਗਨ ਮੈ ਜਿਮੁ ਜੀਵ ਬਨਯੋ ਤਿਨ ਕੇ ਤਨ ਮੈ ਤਿਮ ਕਾਨ੍ਹ ਮਨਯੋ ਹੈ।।੨੯੨।।**

ਅਰਥ - ਕੋਈ ਕਹਿੰਦੀ ਹੈ ਕ੍ਰਿਸ਼ਨ ਦਾ ਮੂੰਹ ਸੋਹਣਾ ਹੈ, ਕੋਈ ਕਹਿੰਦੀ ਹੈ 'ਨੱਕ' ਬਹੁਤ ਸੁੰਦਰ ਬਣਿਆ ਹੋਇਆ ਹੈ। ਕੋਈ ਕਹਿੰਦੀ ਹੈ, ਕ੍ਰਿਸ਼ਨ ਦਾ ਲੱਕ ਸ਼ੇਰ ਵਾਂਗੂੰ ਪਤਲਾ ਹੈ, ਅਤੇ ਕਿਸੇ ਨੇ ਖੁਸ਼ ਹੋਕੇ ਕ੍ਰਿਸ਼ਨ ਦੇ ਸਰੀਰ ਨੂੰ ਸੋਨੇ ਵਰਗਾ ਗਿਣਿਆ ਹੈ। ਕੋਈ ਗਿਣਦੀ ਹੈ, ਕ੍ਰਿਸ਼ਨ ਦੀਆਂ ਅੱਖਾਂ ਹਰਨ ਵਰਗੀਆਂ ਹਨ, ਸਿਯਾਮ ਕਵਿ ਜੀ ਕਹਿੰਦੇ ਹਨ, ਇਸ ਤਰ੍ਹਾਂ ਦੀ ਸੁੰਦਰਤਾ ਦੇ ਜਸ ਨੂੰ ਗੋਪੀਆਂ ਕਹਿੰਦੀਆਂ ਹਨ। ਜਿਵੇਂ ਲੋਕਾਂ ਵਿਚ ਆਪੋ ਆਪਣੇ 'ਜੀਵ' ਦਾ ਪਿਆਰ ਬਣਿਆ ਹੋਯਾ ਹੈ, ਤਿਵੇਂ ਉਨ੍ਹਾਂ ਗੋਪੀਆਂ ਦੇ ਸਰੀਰ ਵਿਚ ਕ੍ਰਿਸ਼ਨ'ਦਾ ਪਿਆਰ ਮੰਨਿਆ ਹੋਇਆ ਹੈ।। ੨੯੨।।

**ਕਾਨ੍ਹ ਕੋ ਪੇਖ ਕਲਾਨਿਧ ਸੋ ਮੁਖ ਰੀਝ ਰਹੀ ਸਭ ਹੀ ਬ੍ਰਿਜ ਬਾਰਾ।।**
**ਮੋਹਿ ਰਹੇ ਭਗਵਾਨ ਉਤੈ ਇਨਹੂੰ ਦੁਰਗਾ ਕਰ ਚੇਟਕ ਡਾਰਾ।।**
**ਕਾਨ੍ਹਿ ਟਿਕੈ ਗ੍ਰਿਹ ਅਉਰ ਬਿਖੈ ਤਿਹ ਕੋ ਅਤਿ ਹੀ ਜਸੁ ਸਯਾਮ ਉਚਾਰਾ।।**
**ਜੀਵ ਇਕਤ੍ਰ ਰਹੈ ਤਿਨ ਕੋ ਇਮ ਟੂਟ ਗਏ ਜਿਉ ਮ੍ਰਿਨਾਲ ਕੀ ਤਾਰਾ।।੨੯੩।।**

ਪਦਅਰਥ-ਕਲਾਨਿਧ=ਚੰਦ੍ਰਮਾ।।ਬਾਰਾ=ਬਾਲਾ,ਇਸਤ੍ਰੀਆਂ।।ਚੇਟਕ=ਜਾਦੂ।।ਮ੍ਰਿਨਾਲ=ਕਮਲ ਦੀ ਡੰਡੀ, ਭੇਹ।।

ਅਰਥ - ਕ੍ਰਿਸ਼ਨ ਦੇ ਚੰਦ੍ਰ ਮੁਖ ਨੂੰ ਵੇਖਕੇ, ਬ੍ਰਿਜ ਦੀਆਂ ਸਾਰੀਆਂ ਇਸਤ੍ਰੀਆਂ ਚਕੋਰ ਵਾਂਗੂੰ ਰੀਝ ਰਹੀਆਂ ਹਨ। ਉਧਰ ਭਗਵਾਨ ਗੋਪੀਆਂ ਉਤੇ ਮੋਹਤ ਹੋ ਰਹੇ ਹਨ, ਕਿਉਂਕਿ ਇਨ੍ਹਾਂ ਨੇ ਦੇਵੀ ਦਾ ਵਰ ਪ੍ਰਾਪਤ ਕਰਨ ਰੂਪ ਜਾਦੂ ਉਸ ਉਤੇ ਪਾਇਆ ਹੈ। ਕ੍ਰਿਸ਼ਨ ਕਿਸੇ ਹੋਰ ਘਰ ਵਿਚ ਰਹਿੰਦਾ ਹੈ, ਸਿਆਮ ਕਵਿ ਜੀ ਕਹਿੰਦੇ ਹਨ ਕਿ ਇਨ੍ਹਾਂ ਦੀ ਉਪਮਾ ਮਹਾਨ ਹੈ। ਕ੍ਰਿਸ਼ਨ ਤੇ ਗੋਪੀਆਂ ਰਹਿੰਦੇ ਤਾਂ ਆਪੋ ਆਪਣੇ ਘਰਾਂ ਵਿਚ ਹਨ, ਦੇਹਾਂ ਵੀ ਅੱਡ ਅੱਡ ਹਨ ਪਰ ਆਤਮਾ ਇਕ ਮਿੱਕ ਹੈ। ਲੋਕ ਲਾਜ ਦੇ ਬੰਧਨ ਇਸ ਤਰ੍ਹਾਂ ਟੁੱਟ ਗਏ ਹਨ, ਜਿਵੇਂ ਭੇਂਹ ਦੀਆਂ ਤਾਰਾਂ ਟੁੱਟਦੀਆਂ ਹਨ।। ੨੯੩।।

**ਨੇਹ ਲਗਯੋ ਇਨ ਕੋ ਹਰਿ ਸੌ ਅਰੁ ਨੇਹੁ ਲਗਯੋ ਹਰਿ ਕੋ ਇਨ ਨਾਰੇ।।**
**ਚੈਨ ਪਰੈ ਦੁਹ ਕੌ ਨਹਿ ਦ੍ਵੈ ਪਲ ਨਾਵਨ ਜਾਵਤ ਹੋਤ ਸਵਾਰੇ।।**
**ਸਯਾਮ ਭਏ ਭਗਵਾਨ ਇਨੈ ਬਸ ਦੈਤਨ ਕੇ ਜਿਹ ਤੇ ਦਲ ਹਾਰੇ।।**
**ਖੇਲ ਦਿਖਾਵਤ ਹੈ ਜਗ ਕੌ ਦਿਨ ਥੋਰਨ ਮੈ ਅਬ ਕੰਸ ਪਛਾਰੇ।।੨੯੪।।**

ਪਦ ਅਰਥ - ਨਾਰੇ=ਨਾਲ ਹੈ।। ਚੈਨ=ਅਰਾਮ।। ਸਯਾਮ=ਕ੍ਰਿਸ਼ਨ।।

ਅਰਥ - ਇਨ੍ਹਾਂ ਗੋਪੀਆਂ ਦਾ ਪਿਆਰ ਕ੍ਰਿਸ਼ਨ ਨਾਲ ਲੱਗ ਗਿਆ ਹੈ ਅਤੇ ਕ੍ਰਿਸ਼ਨ ਦਾ ਪਿਆਰ ਇਨ੍ਹਾਂ ਦੇ ਨਾਲ ਲੱਗ ਗਿਆ ਹੈ। ਦੋਹਾਂ ਨੂੰ ਹੀ ਇਕ ਦੂਜੇ ਨੂੰ ਮਿਲੇ ਤੇ ਵੇਖੇ ਤੋਂ ਬਿਨਾਂ ਦੋ ਪਲ ਭੀ ਚੈਨ ਨਹੀਂ ਹੁੰਦਾ, ਇਸੇ ਲਈ ਵਡੇ ਸਵੇਰੇ ਹੀ ਜਮਨਾਂ ਉਤੇ ਨ੍ਹਾਉਣ ਜਾਂਦੇ ਹਨ। ਉਹ ਕ੍ਰਿਸ਼ਨ ਭਗਵਾਨ ਇਨ੍ਹਾਂ ਗੋਪੀਆਂ ਦੇ ਵੱਸ ਹੋ ਗਏ ਹਨ, ਜਿਸਦੇ ਪਾਸੋਂ ਦੈਂਤਾਂ ਦੀਆਂ ਫੌਜਾਂ ਹਾਰ ਗਈਆਂ ਤੇ ਹਾਰ ਜਾਣਗੀਆਂ। ਜੋ ਕ੍ਰਿਸ਼ਨ ਜਗਤ ਨੂੰ ਇਹ ਖੇਡ ਵਿਖਾ ਰਹੇ ਹਨ, ਓਹੀ ਥੋੜ੍ਹੇ ਦਿਨਾਂ ਤੱਕ ਕੰਸ ਨੂੰ ਕੇਸਾਂ ਤੋਂ ਫੜਕੇ ਪਟਕਾਉਣਗੇ।। ੨੯੪।।

**ਸ੍ਵੈਯਾ।। ਉਤ ਜਾਗਤ ਸਯਾਮ ਇਤੈ ਗੁਪੀਆ ਕਬਿ ਸਯਾਮ ਕਹੈ ਹਿਤ ਕੈ ਸੰਗਿ ਤਾ ਕੇ।।**
**ਰੀਝ ਰਹੀ ਤਿਹ ਪੈ ਸਭ ਹੀ ਪਿਖਿ ਨੈਨਨ ਸੋ ਫੁਨਿ ਕਾਨ੍ਹਰ ਬਾਕੇ।।**
**ਪ੍ਰੇਮ ਛਕੀ ਨ ਪਰੈ ਇਨ ਕੌ ਕਲਿ ਕਾਮ ਬਢਯੋ ਅਤਿ ਹੀ ਤਨ ਵਾ ਕੇ।।**
**ਖੇਲਹਿ ਪ੍ਰਾਤਹਿ ਕਾਲ ਭਏ ਹਮ ਨਾਹਿ ਲਖੈ ਹਮ ਕੌ ਜਨ ਗਾ ਕੇ।।੨੯੫।।**

ਪਦ ਅਰਥ - ਬਾਕੇ=ਸੁੰਦਰ, ਸਲੋਨੇ।। ਛਕੀ=ਮਸਤ।। ਕਲਿ=ਸ਼ਾਂਤੀ।।ਗਾ=ਗਾਉਂ, ਪਿੰਡ।।

ਅਰਥ - ਸਯਾਮ ਕਵਿ ਜੀ ਕਹਿੰਦੇ ਹਨ, ਉਧਰ ਕ੍ਰਿਸ਼ਨ ਜਾਗਦੇ ਹਨ ਤੇ ਇਧਰ ਗੋਪੀਆਂ ਜਾਗਦੀਆਂ ਹਨ, ਜੋ ਗੋਪੀਆਂ ਉਸ ਕ੍ਰਿਸ਼ਨ ਦੇ ਨਾਲ ਹਿਤ ਕਰਦੀਆਂ ਹਨ। ਗੋਪੀਆਂ ਕ੍ਰਿਸ਼ਨ ਦੇ ਸਲੋਨੇ ਸਰੀਰ ਨੂੰ ਵੇਖਕੇ ਉਸ ਤੇ ਐਨੀਆਂ ਰੀਝੀਆਂ ਹਨ ਐਸੀਆਂ ਮਸਤ ਹੋਈਆਂ ਹਨ ਕਿ ਉਨ੍ਹਾਂ ਨੂੰ ਕ੍ਰਿਸ਼ਨ ਤੋਂ ਬਿਨਾਂ ਸ਼ਾਂਤੀ ਨਹੀਂ ਆਉਂਦੀ ਅਤੇ ਉਨ੍ਹਾਂ ਦੇ ਸਰੀਰਾਂ ਵਿਚ ਕਾਮ ਦਾ ਬੇਗ ਬਹੁਤ ਹੀ ਵਧ ਗਿਆ ਹੈ। ਹਰ ਰੋਜ਼ ਘਰਾਂ ਨੂੰ ਜਾਂਦੀਆਂ ਹੋਈਆਂ ਕਹਿੰਦੀਆਂ ਹਨ, ਕੱਲ੍ਹ ਵੱਡੇ ਵੇਲੇ ਆਕੇ

*******************************************************
ਖੇਡਾਂਗੀਆਂ ਤਾਂ ਕਿ ਸਾਨੂੰ ਪਿੰਡ ਦੇ ਲੋਕ ਜਾਣ ਹੀ ਨਹੀਂ ਸਕਨਗੇ।। ੨੯੫।।

**ਪ੍ਰਾਤ ਭਯੋ ਚੁਹਲਾਤ ਚਿਰੀ ਜਲਜਾਤ ਖਿਰੇ ਬਨ ਗਾਇ ਛਿਰਾਨੀ।।**
**ਗੋਪ ਜਗੇ ਪਤਿ ਗੋਪ ਜਗਯੋ ਕਬਿ ਸਿਯਾਮ ਜਗੀ ਅਰੁ ਗੋਪਨ ਰਾਨੀ।।**
**ਜਾਗ ਉਠੇ ਤਬ ਹੀ ਕਰੁਨਾਨਿਧ ਜਾਗ ਉਠਯੋ ਮੁਸਲੀਧਰ ਮਾਨੀ।।**
**ਗੋਪ ਗਏ ਉਤ ਨ੍ਹਾਨ ਕਰੈ ਇਹ ਕਾਨ ਚਲੇ ਗੁਪੀਆ ਨਿਜਕਾਨੀ।।੨੯੬।।**

ਪਦ ਅਰਥ - ਜਲਜਾਤ=ਕੌਲ ਫੁੱਲ।। ਪਤਿ ਗੋਪ=ਨੰਦ।। ਗੋਪਨ ਰਾਨੀ=ਜਸੋਦਾਂ।। ਨਿਜਕਾਨੀ=ਕੋਲ।।

ਅਰਥ - ਜਦ ਸਵੇਰਾ ਹੋਇਆ ਤਾਂ ਚਿੜੀਆਂ ਚੂਕ ਪਈਆਂ, ਕੌਲ ਫੁੱਲ ਖਿੜ ਪਏ, ਅਤੇ ਗਊਆਂ ਬਨ ਨੂੰ ਛਿੜ ਗਈਆਂ। ਉਸ ਵੇਲੇ ਗੁਆਲੇ ਜਾਗ ਪਏ, ਨੰਦ ਜਾਗ ਪਿਆ ਅਤੇ ਸਿਆਮ ਕਵਿ ਜੀ ਕਹਿੰਦੇ ਹਨ ਗੁਆਲਿਆਂ ਦੀ ਰਾਣੀ ਜਸੋਦਾਂ ਭੀ ਜਾਗ ਪਈ ਹੈ। ਉਸ ਵੇਲੇ ਕ੍ਰਿਪਾ ਦੇ ਸਮੁੰਦਰ ਰੂਪ ਕ੍ਰਿਸ਼ਨ ਜੀ ਜਾਗ ਪਏ ਅਤੇ ਮਾਨਧਾਰੀ ਬਲਿਰਾਮ ਜੀ ਭੀ ਜਾਗ ਪਏ ਹਨ। ਉਧਰ ਗੁਆਲੇ ਤਾਂ ਇਸਨਾਨ ਕਰਨ ਵਾਸਤੇ ਜਮਨਾਂ ਤੇ ਚਲੇ ਗਏ ਹਨ ਅਤੇ ਇਧਰ ਕ੍ਰਿਸ਼ਨ ਗੋਪੀਆਂ ਕੋਲ ਚਲਾ ਗਿਆ ਹੈ।। ੨੯੬।।

**ਸ੍ਵੈਯਾ।। ਬਾਤ ਕਹੈ ਰਸ ਕੀ ਹਸ ਕੈ ਨਹਿ ਅਉਰ ਕਥਾ ਰਸ ਕੀ ਕੋਊ ਭਾਖੈ।।**
**ਚੰਚਲ ਸ੍ਰੀ ਪਤਿ ਕੇ ਅਪਨੇ ਦ੍ਰਿਗ ਮੋਹਿ ਤਿਨੈ ਬਤੀਆ ਇਹ ਆਖੈ।।**
**ਬਾਤ ਨ ਜਾਨਤ ਹੋ ਰਸ ਕੀ ਰਸ ਜਾਨਤ ਸੋ ਨਰ ਜੋ ਰਸ ਗਾਖੈ।।**
**ਪ੍ਰੀਤ ਪੜ੍ਹੈ ਕਰਿ ਪ੍ਰੀਤ ਕੜੈ ਰਸ ਰੀਤ ਨਚੀਤ ਸੁਨੋ ਸੋਈ ਚਾਖੈ।। ੨੯੭।।**

ਪਦ ਅਰਥ - ਸ੍ਰੀ ਪਤਿ=ਕ੍ਰਿਸ਼ਨ ਜੀ।। ਗਾਖੈ=ਵਰਤਦਾ।। ਕੜੈ=ਪੱਕਾ ਹੁੰਦਾ।। ਨਚੀਤ=ਬੇਫਿਕਰ।।

ਅਰਥ - ਕ੍ਰਿਸ਼ਨ ਜੀ ਗੋਪੀਆਂ ਕੋਲ ਜਾਕੇ ਹੱਸ ੨ ਕੇ ਰਸ ਦੀਆਂ ਗੱਲਾਂ ਕਹਿੰਦੇ ਹਨ, ਕਾਮ ਰਸ ਤੋਂ ਬਿਨਾਂ ਹੋਰ ਕੋਈ ਕਥਾ ਕਹਿੰਦੇ ਹੀ ਨਹੀਂ ਹਨ। ਕ੍ਰਿਸ਼ਨ ਜੀ ਦੇ ਆਪਣੇ ਨੈਣ ਬੜੇ ਚੰਚਲ ਹਨ, ਉਨ੍ਹਾਂ ਨਾਲ ਗੋਪੀਆਂ ਨੂੰ ਮੋਹ ਕੇ ਇਹ ਗੱਲ ਕਹਿੰਦੇ ਹਨ। 'ਰਸ' ਦੀ ਗੱਲ ਤੁਸੀਂ ਕੋਈ ਜਾਣਦੀਆਂ ਹੀ ਨਹੀਂ ਹੋ, ਰਸ ਨੂੰ ਉਹ ਪੁਰਸ਼ ਜਾਣਦਾ ਹੈ, ਜੋ ਇਸ ਵਿਚ ਵਰਤਦਾ ਹੈ। ਜੋ ਪੁਰਸ਼ ਪ੍ਰੀਤੀ ਨੂੰ ਪੜ੍ਹ ਕੇ ਪ੍ਰੀਤੀ ਵਿਚ ਪੱਕਾ ਹੁੰਦਾ ਹੈ, ਅਤੇ ਫਿਰ ਸਭਨਾਂ ਵਲੋਂ ਬੇਫਿਕਰ ਹੋ ਜਾਂਦਾ ਹੈ, ਹੇ ਗੋਪੀਓ! ਸੁਣੋ, ਓਹੀ ਪੁਰਸ ਰਸ ਰੀਤੀ ਨੂੰ ਚੱਖਦਾ ਹੈ ।। ੨੯੭।।

**ਗੋਪੀ ਬਾਚ ਕਾਨ ਸੋ।।**

**ਸ੍ਵੈਯਾ।। ਮੀਤ ਕਹੋ ਰਸ ਰੀਤ ਸਭੈ ਹਮ ਪ੍ਰੀਤ ਭਈ ਸੁਨਬੇ ਬਤੀਆ ਕੀ।।**

**ਅਉਰ ਭਈ ਤੁਹਿ ਦੇਖਨਿ ਕੀ ਤੁਮ ਪ੍ਰੀਤ ਭਈ ਹਮਰੀ ਛਤੀਆ ਕੀ ।।**
**ਰੀਝ ਲਗੀ ਕਹਨੇ ਮੁਖ ਤੇ ਹਸ ਸੁੰਦਰ ਬਾਤ ਇਸੀ ਗਤੀਆ ਕੀ ।।**
**ਨੇਹ ਲਗਯੋ ਹਰਿ ਸੋ ਭਈ ਮੋਛਨ ਹੋਤਿ ਇਤੀ ਗਤ ਹੈ ਸੁ ਤ੍ਰੀਆ ਕੀ ।।੨੯੮।।**

ਅਰਥ - ਗੋਪੀਆਂ ਕ੍ਰਿਸ਼ਨ ਨੂੰ ਕਹਿਣ ਲੱਗੀਆਂ-ਹੇ ਮਿੱਤ੍ਰ! ਸਾਨੂੰ ਰਸ ਦੀ ਰੀਤੀ ਸਾਰੀ ਦੱਸ ਦੇਹ, ਸਾਨੂੰ ਉਨ੍ਹਾਂ ਗੱਲਾਂ ਦੇ ਸੁਣਨ ਦੀ ਪ੍ਰੀਤੀ ਹੋਈ ਹੈ। ਹੋਰ ਤੇਰੇ ਦਰਸਨ ਕਰਨ ਦੀ ਪ੍ਰੀਤੀ ਹੋਈ ਹੈ, ਅਤੇ ਤੈਨੂੰ ਸਾਡੀਆਂ ਛਾਤੀਆਂ ਟਟੋਲਨ ਦੀ ਪ੍ਰੀਤੀ ਹੋਈ ਹੈ। ਗੋਪੀਆਂ ਖੁਸ਼ ਹੋਕੇ, ਮੂੰਹੋਂ ਹੱਸ ੨ ਕੇ ਇਸ ਤਰ੍ਹਾਂ ਦੀਆਂ ਸੁੰਦਰ ਗੱਲਾਂ ਕਹਿਣ ਲੱਗੀਆਂ। ਉਨ੍ਹਾਂ ਇਸਤ੍ਰੀਆਂ ਦੀ ਹਾਲਤ ਅਜੇਹੀ ਹੋ ਗਈ ਹੈ ਕਿ ਉਹ ਸਮਝੀਆਂ ਹਨ ਕਿ ਜਿਸ ਦੀ ਪ੍ਰੀਤ ਹਰੀ ਨਾਲ ਲੱਗ ਗਈ ਹੈ ਉਹ ਮੁਕਤ ਹੋ ਗਈ ਹੈ।। ੨੯੮।।

**ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਚੀਰ ਹਰਨ ਧਿਆਇ।।**

– – – –

## ਅਥ ਬਿਪਨ ਗ੍ਰਿਹ ਗੋਪ ਪਠੈਬੋ।।

**ਦੋਹਰਾ।। ਕੈ ਕ੍ਰੀੜਾ ਇਨ ਸੋ ਕ੍ਰਿਸਨ ਕੈ ਜਮੁਨਾ ਇਸਨਾਨੁ।।**
**ਬਹੁਰ ਸਯਾਮ ਬਨ ਕੋ ਗਏ ਗਊ ਸੁ ਤ੍ਰਿਨਨ ਚਰਾਨ।।੨੯੯।।**

ਪਦ ਅਰਥ - ਕੈ=ਕਰ ਕੇ।। ਤ੍ਰਿਨਨ=ਘਾਹ।।

ਅਰਥ - ਇਨ੍ਹਾਂ ਗੋਪੀਆਂ ਨਾਲ ਕ੍ਰੀੜਾ ਕਰ ਕੇ ਅਤੇ ਜਮਨਾਂ ਵਿਚ ਇਸ਼ਨਾਨ ਕਰ ਕੇ ਫਿਰ ਕ੍ਰਿਸ਼ਨ ਜੀ ਗਊਆਂ ਨੂੰ ਘਾਹ ਚਰਾਉਣ ਲਈ ਬਨ ਨੂੰ ਚਲੇ ਗਏ।। ੨੯੯।।

**ਦੋਹਰਾ।। ਕ੍ਰਿਸਨ ਸਰਾਹਤ ਤਰਨ ਕੋ ਬਨ ਮੈ ਆਗੈ ਗਏ।।**
**ਸੰਗ ਗ੍ਵਾਰ ਜੇਤੇ ਹੁਤੇ ਤੇ ਸਭ ਭੂਖ ਭਏ।। ੩੦੦।।**

ਅਰਥ - ਕ੍ਰਿਸ਼ਨ ਜੀ ਦਰੱਖਤਾਂ ਦੀ ਸੋਭਾ ਵੇਖਦੇ ਤੇ ਉਨ੍ਹਾਂ ਦੀ ਉਪਮਾਂ ਕਰਦੇ ਹੋਏ, ਅਗੇ ਨੂੰ ਤੁਰੀ ਗਏ ਹਨ। ਉਨ੍ਹਾਂ ਦੇ ਨਾਲ ਜਿੰਨੇ ਭੀ ਗੁਆਲ-ਬਾਲ ਸਨ, ਉਹ ਸਾਰੇ ਹੀ ਭੁੱਖ ਨਾਲ ਵਿਆਕੁਲ ਹੋ ਗਏ ਹਨ।। ੩੦੦।।

**ਸ੍ਵੈਯਾ।। ਪਤ੍ਰ ਭਲੇ ਇਨ ਕੇ ਸੁਭ ਫੂਲ ਭਲੇ ਫਲ ਹੈ ਸੁਭ ਸੋਭ ਸੁਹਾਈ।।**
**ਭੂਖ ਲਗੇ ਘਰ ਕੋ ਉਮਗੋ ਪੈ ਬਿਰਾਜਨ ਕੋ ਸੁਖਦਾ ਪਰਛਾਈ।।**

******************************************************************

**ਕਾਨ੍ਹ ਤਰੈ ਤਿਹ ਕੇ ਮੁਰਲੀ ਗਹਿ ਕੈ ਕਰ ਮੋ ਮੁਖ ਸਾਥ ਬਜਾਈ ।।**
**ਠਾਢਿ ਰਹਯੋ ਸੁਨ ਪਉਨ ਘਰੀ ਇਕ ਥਕਤ ਰਹੀ ਜਮੁਨਾ ਉਰਝਾਈ।। ੩੦੧ ।।**

ਅਰਥ - ਕ੍ਰਿਸ਼ਨ ਜੀ ਕਹਿਣ ਲੱਗੇ - ਵੇਖੋ ਇਨ੍ਹਾਂ ਦਰਖਤਾਂ ਦੇ ਪੱਤ੍ਰ ਬੜੇ ਸੋਹਣੇ ਤੇ ਫੁੱਲ ਭੀ ਬੜੇ ਸੋਹਣੇ ਹਨ ਅਤੇ ਸੁੰਦਰ ਫਲਾਂ ਨਾਲ ਬੜੀ ਸੁਹਾਵਨੀ ਸੋਭਾ ਪਾ ਰਹੇ ਹਨ। ਭੁੱਖ ਲੱਗਿਆਂ ਘਰ ਨੂੰ ਜਾਣ ਦੀ ਭਾਵੇਂ ਉਮੰਗ ਹੋਵੇ ਪਰ ਬਿਰਾਜਨ ਦੇ ਵਾਸਤੇ ਤਾਂ ਇਨ੍ਹਾਂ ਦੀ ਛਾਯਾ ਬੜੀ ਹੀ ਸੁਖਦਾਈ ਹੈ। ਕ੍ਰਿਸ਼ਨ ਨੇ ਉਨ੍ਹਾਂ ਸੁੰਦਰ ਰੁੱਖਾਂ ਥੱਲੇ ਖੜੋਕੇ ਬੰਸਰੀ ਵਜਾਉਣੀ ਅਰੰਭੀ ਜਿਸਨੂੰ ਸੁਣਕੇ ਪੌਣ ਖੜੋ ਗਈ ਤੇ ਜਮਨਾ ਵਗਣਾ ਭੁੱਲ ਗਈ।। ੩੦੧ ।।

**ਮਾਲਸਿਰੀ ਅਰੁ ਜੈਤਸਿਰੀ ਸੁਭ ਸਾਰੰਗ ਬਾਜਤ ਹੈ ਅਰੁ ਗਉਰੀ।।**
**ਸੋਰਠਿ ਸੁਧ ਮਲਾਰ ਬਿਲਾਵਲ ਮੀਠੀ ਹੈ ਅੰਮ੍ਰਿਤ ਤੇ ਨਹ ਕਉਰੀ।।**
**ਕਾਨ੍ਹ ਬਜਾਵਤ ਹੈ ਮੁਰਲੀ ਸੁਨ ਹੋਤ ਸੁਰੀ ਅਸੁਰੀ ਸਭ ਬਉਰੀ ।।**
**ਆਇ ਗਈ ਬ੍ਰਿਖਭਾਨ ਸੁਤਾ ਸੁਨ ਪੈ ਤਰਨੀ ਹਰਨੀ ਜਿਮੁ ਦਉਰੀ ।। ੩੦੨ ।।**

ਅਰਥ - ਬੰਸਰੀ ਵਿਚ ਮਾਲਸਿਰੀ, ਜੈਤਸਿਰੀ, ਸਾਰੰਗ ਅਤੇ ਗਉੜੀ ਰਾਗਨੀ ਵੱਜਦੀ ਹੈ। ਸੋਰਠੀ, ਸੁਧ ਮਲਾਰ ਤੇ ਬਿਲਾਵਲ ਦੀ ਮਿੱਠੀ ੨ ਸੁਰ ਵੱਜਦੀ ਹੈ, ਜੋ ਕਿਸੇ ਨੂੰ ਭੀ ਕੌੜੀ ਨਹੀਂ ਲੱਗਦੀ। ਕ੍ਰਿਸ਼ਨ ਇਸ ਤਰ੍ਹਾਂ ਦੀ ਬੰਸਰੀ ਬਜਾਉਂਦਾ ਹੈ, ਜਿਸ ਨੂੰ ਸੁਣਕੇ ਦੇਵ ਇਸਤ੍ਰੀਆਂ ਤੇ ਦੈਂਤ ਇਸਤ੍ਰੀਆਂ ਆਪਾ ਭੁੱਲਕੇ ਕਮਲੀਆਂ ਹੋ ਜਾਂਦੀਆਂ ਹਨ ਉਸਦੀ ਅਵਾਜ਼ ਸੁਣਕੇ ਬ੍ਰਿਖਭਾਨ ਗੋਪ ਦੀ ਲੜਕੀ ਭਾਵ ਰਾਧਕਾਂ ਇਸਤਰੀ ਦੌੜਦੀ ਹੋਈ ਆ ਗਈ ਹੈ।। ੩੦੨।।

**ਜੋਰਿ ਪ੍ਰਨਾਮ ਕਰਯੋ ਹਰਿ ਕੋ ਕਰਿ ਨਾਥ ਸੁਨੋ ਹਮ ਭੁਖ ਲਗੀ ਹੈ।।**
**ਦੂਰ ਰਹੈ ਸਭ ਗੋਪਨ ਕੇ ਘਰ ਖੇਲਨ ਕੀ ਸਭ ਸੁੱਧ ਭਗੀ ਹੈ।।**
**ਡੋਲਤ ਸੰਗ ਲਗੈ ਤੁਮਰੈ ਹਮ ਕਾਨ੍ਹ ਤਬੈ ਸੁਨ ਬਾਤ ਪਗੀ ਹੈ।।**
**ਜਾਹੁ ਕਹਯੋ ਮਥੁਰਾ ਗ੍ਰਿਹ ਬਿੱਪਨ ਸਤਿ ਕਹਯੋ ਨਹਿ ਬਾਤ ਠਗੀ ਹੈ।। ੩੦੩ ।।**

ਅਰਥ - ਇਸ ਤਰ੍ਹਾਂ ਨਾਲ ਜਦ ਬੰਸਰੀ ਬਜਾ ਰਹੇ ਸਨ, ਉਸ ਵੇਲੇ ਗੋਪ ਲੜਕਿਆਂ ਨੇ ਹੱਥ ਜੋੜਕੇ, ਕ੍ਰਿਸ਼ਨ ਨੂੰ ਨਮਸ਼ਕਾਰ ਕੀਤੀ ਅਤੇ ਕਿਹਾ - ਹੇ ਸ੍ਵਾਮੀ! ਸਾਡੀ ਅਰਜ਼ ਸੁਣੋ ਸਾਨੂੰ ਹੁਣ ਭੁੱਖ ਲੱਗੀ ਹੈ। ਸਾਰੇ ਗੁਆਲਿਆਂ ਦੇ ਘਰ ਸਾਥੋਂ ਬਹੁਤ ਦੂਰ ਰਹਿ ਗਏ ਹਨ, ਤੁਹਾਡੇ ਨਾਲ ਖੇਡਦਿਆਂ ਹੋਇਆਂ ਸਾਨੂੰ ਉਨ੍ਹਾਂ ਦੀ ਸੁੱਧ ਹੀ ਨਹੀਂ ਰਹੀ। ਅਸੀਂ ਸਾਰੇ ਤੁਹਾਡੇ ਹੀ ਨਾਲ ਫਿਰਦੇ ਰਹੇ ਹਾਂ, ਉਸ ਵੇਲੇ ਕ੍ਰਿਸ਼ਨ ਨੇ ਉਨ੍ਹਾਂ ਦੀ ਗੱਲ ਸੁਣਕੇ ਪਿਆਰ ਨਾਲ ਭਿੱਜਕੇ, ਕਿਹਾ-ਮਥੁਰਾ ਸ਼ੈਹਰ ਵਿਚ ਬ੍ਰਾਹਮਣਾਂ ਦੇ ਘਰ ਜਾਵੋ, ਮੈਂ ਸੱਚ ਕਹਿੰਦਾ ਹਾਂ, ਇਸ ਵਿਚ ਕੋਈ ਠੱਗੀ ਨਹੀਂ ਕੀਤੀ।। ੩੦੩।।

ਕਾਨ੍ਹ ਬਾਚ॥

ਸ੍ਵੈਯਾ॥ ਫੇਰ ਕਹੀ ਹਰਿ ਜੀ ਸਭ ਗੋਪਨ ਕੰਸ ਪੁਰੀ ਇਹ ਹੈ ਤਿਹ ਜੱਈਐ॥
ਜੱਗ ਕੋ ਮੰਡਲ ਬਿੱਪਨ ਕੋ ਗ੍ਰਿਹ ਪੂਛਤ ਪੂਛਤ ਢੂੰਢ ਸੁ ਲੱਈਐ॥
ਅੰਜੁਲ ਜੋਰਿ ਸਭੈ ਪਰ ਪਾਇਨ ਤਉ ਫਿਰ ਕੈ ਬਿਨਤੀ ਇਹ ਕੱਈਐ॥
ਖਾਨ ਕੇ ਕਾਰਨ ਭੋਜਨ ਮਾਂਗਤ ਕਾਨ੍ਹ ਛੁਧਾਤੁਰ ਹੈ ਸੁ ਸੁਨੱਈਐ॥ ੩੦੪॥

ਪਦ ਅਰਥ - ਮੰਡਲ=ਸ਼ਾਲਾ, ਸਥਾਨ॥

ਅਰਥ - ਕ੍ਰਿਸ਼ਨ ਜੀ ਨੇ ਫੇਰ ਸਾਰੇ ਗੁਆਲ ਬਾਲਾਂ ਨੂੰ ਕਿਹਾ- ਇਹ ਤੁਹਾਡੇ ਸਾਹਮਣੇ ਰਾਜੇ ਕੰਸ ਦੀ ਪੁਰੀ ਹੈ ਉਥੇ ਤੁਸੀਂ ਚਲੇ ਜਾਓ। 'ਜੱਗ-ਮੰਡਲ' ਜਾਂ ਬ੍ਰਾਹਮਣਾਂ ਦੇ ਘਰਾਂ ਨੂੰ ਪੁੱਛਦਿਆਂ ੨ ਉਥੇ ਲੱਭ ਲੈਣਾ। ਹੱਥ ਜੋੜਕੇ, ਸਾਰਿਆਂ ਨੇ ਉਨ੍ਹਾਂ ਦੇ ਚਰਨੀਂ ਪੈਕੇ, ਫਿਰ ਏਹ ਬੇਨਤੀ ਕਰਨਾ। "ਸੁਣੋ, ਕ੍ਰਿਸ਼ਨ ਭੁੱਖ ਦੇ ਨਾਲ ਦੁਖੀ ਹੋ ਰਿਹਾ ਹੈ, ਖਾਣ ਦੇ ਵਾਸਤੇ ਤੁਹਾਡੇ ਪਾਸੋਂ ਉਸਨੇ ਭੋਜਨ ਮੰਗ ਘੱਲਿਆ ਹੈ॥ ੩੦੪॥

ਸ੍ਵੈਯਾ॥ ਮਾਨ ਲਈ ਜੋਊ ਕਾਨ੍ਹ ਕਹੀ ਪਰ ਪਾਇਨ ਸੀਸ ਨਿਵਾਇ ਚਲੇ॥
ਚਲਿ ਕੈ ਪੁਰ ਕੰਸ ਬਿਖੈ ਜੁ ਗਏ ਗ੍ਰਿਹ ਬਿੱਪਨ ਕੇ ਸਭ ਗੋਪ ਭਲੇ॥
ਕਰਿ ਕੋਟਿ ਪ੍ਰਨਾਮ ਕਰੀ ਬਿਨਤੀ ਫੁਨਿ ਭੋਜਨ ਮਾਂਗਤ ਕਾਨ੍ਹ ਖਲੇ॥
ਅਬ ਦੇਖਹੁ ਚਾਤੁਰਤਾ ਇਨ ਕੀ ਧਰ ਬਾਲਕ ਮੂਰਤ ਬਿੱਪ ਛਲੇ॥ ੩੦੫॥

ਅਰਥ - ਜੋ ਗੱਲ ਕ੍ਰਿਸ਼ਨ ਨੇ ਕਹੀ, ਗੁਆਲ ਬਾਲਾਂ ਨੇ ਉਹ ਮੰਨ ਲਈ, ਅਤੇ ਕ੍ਰਿਸ਼ਨ ਦੇ ਪੈਰੀਂ ਪੈ ਕੇ, ਉਨ੍ਹਾਂ ਨੂੰ ਸਿਰ ਨਿਵਾ ਕੇ ਤੁਰ ਪਏ। ਸਾਰੇ ਗੁਆਲ ਬਾਲ ਉਥੋਂ ਚੱਲਕੇ ਮਥੁਰਾ ਸ਼ੈਹਰ ਵਿਚ ਚੰਗੇ ੨ ਬ੍ਰਾਹਮਣਾਂ ਦੇ ਘਰ ਵਿਚ ਚਲੇ ਗਏ। ਪਹਿਲੇ ਜਾਕੇ, ਬ੍ਰਾਹਮਣਾਂ ਨੂੰ ਕ੍ਰੋੜਾਂ ਵੇਰੀ ਨਮਸ਼ਕਾਰ ਕੀਤੀ, ਅਤੇ ਫਿਰ ਬੇਨਤੀ ਕੀਤੀ, ਕਿ ਸ਼ੈਹਰ ਤੋਂ ਬਾਹਰ ਸ੍ਰੀ ਕ੍ਰਿਸ਼ਨ ਜੀ ਖਲੇ ਹਨ, ਅਤੇ ਖਾਣ ਵਾਸਤੇ ਭੋਜਨ ਮੰਗਦੇ ਹਨ। ਗ੍ਰੰਥ ਕਰਤਾ ਜੀ ਕਹਿੰਦੇ ਹਨ ਹੁਣ ਇਸਦੀ ਚਤੁਰਾਈ ਵੇਖੋ ਜਿਸਨੇ ਬਾਲਕ ਰੂਪ ਵਿਚ ਹੀ ਵੇਦ ਬਕਤਾ ਬ੍ਰਾਹਮਣਾਂ ਨੂੰ ਛਲ ਲਿਆ ਹੈ॥ ੩੦੫॥

ਬਿੱਪ੍ਰ ਬਾਚ॥

ਸ੍ਵੈਯਾ॥ ਕੋਪ ਭਰੇ ਦਿਜ ਬੋਲ ਉਠੇ ਹਮ ਤੇ ਭੋਜਨ ਮਾਂਗਨ ਆਏ॥
ਕਾਨ੍ਹ ਬਡੋ ਸਠ ਅਉ ਮੁਸਲੀ ਹਮਹੂੰ ਤੁਮਹੂੰ ਸਠ ਸੇ ਲਖ ਪਾਏ॥
ਪੇਟ ਭਰੈ ਅਪਨੋ ਤਬ ਹੀ ਜਬ ਆਨਤ ਤੰਦੁਲ ਮਾਂਗ ਪਰਾਏ॥

**************************************************************

ਏਤੇ ਪੈ ਖਾਨ ਕੋ ਮਾਂਗਤ ਹੈ ਇਹ ਯੌ ਕਹਿ ਕੈ ਅਤਿ ਬਿੱਪ ਰਿਸਾਏ।। ੩੦੬।।

ਪਦ ਅਰਥ - ਸਠ=ਮੂਰਖ।। ਤੰਦੁਲ=ਚਾਵਲ।।

ਅਰਥ - ਕ੍ਰੋਧ ਦੇ ਭਰੇ ਹੋਏ ਬ੍ਰਾਹਮਣ ਬੋਲ ਪਏ ਕਿ ਤੁਸੀਂ ਸਾਡੇ ਕੋਲੋਂ ਭੋਜਨ ਮੰਗਣ ਲਈ ਆਏ ਹੋ? ਕਾਨ੍ਹ ਅਤੇ ਬਲਿਰਾਮ ਵਡੇ ਮੂਰਖ ਹਨ, ਅਤੇ ਅਸਾਂ ਤੁਹਾਨੂੰ ਭੀ ਉਨ੍ਹਾਂ ਜੇਹਾ ਹੀ ਮੂਰਖ ਜਾਣ ਲਿਆ ਹੈ ਕਿਉਂਕਿ ਤੁਸੀਂ ਏਹ ਨਹੀਂ ਵੇਖਦੇ, ਕਿ ਜਦ ਅਸੀਂ ਦੂਜਿਆਂ ਦੇ ਘਰ ਤੋਂ ਚਾਵਲ ਮੰਗਕੇ ਲਿਆਉਂਦੇ ਹਾਂ, ਤਦ ਸਾਡਾ ਪੇਟ ਭਰਦਾ ਹੈ। ਏਹ ਕੁਝ ਜਾਣਦੇ ਹੋਇਆਂ ਭੀ ਸਾਡੇ ਕੋਲੋਂ ਆਕੇ ਖਾਣ ਲਈ ਭੋਜਨ ਮੰਗਦੇ ਹੋ? ਇਹ ਗੱਲ ਕਹਿ ਕੇ ਬ੍ਰਾਹਮਣ ਬੜੇ ਭਾਰੇ ਕ੍ਰੋਧ ਨਾਲ ਭਰ ਗਏ।। ੩੦੬।।

ਬਿੱਪਨ ਭੋਜਨ ਜੋ ਨ ਦਯੋ ਤਬ ਹੀ ਗ੍ਰਿਹ ਗੋਪ ਚਲੇ ਸੁ ਖਿਸਾਨੇ।
ਕੰਸ ਪੁਰੀ ਤਜ ਕੈ ਗ੍ਰਿਹ ਬਿੱਪਨ ਨਾਖ ਚਲੇ ਜਮੁਨਾ ਨਿਜਕਾਨੇ।।
ਬੋਲਿ ਉਠਯੋ ਮੁਸਲੀ ਕ੍ਰਿਸਨੰ ਸੰਗਿ ਅੰਨਿਯ ਬਿਨਾ ਅਬ ਆਵਤ ਜਾਨੇ।।
ਦੇਖਹੁ ਲੈਨ ਕੋ ਆਵਤ ਥੇ ਦਿਜ ਦੇਨ ਕੀ ਬੇਰ ਕੋ ਦੂਰ ਪਰਾਨੇ।। ੩੦੭।।

ਪਦ ਅਰਥ - ਗ੍ਰਿਹ=ਘਰ।। ਖਿਸਾਨੇ=ਉਦਾਸ ਮਨ। (੨) ਸਰਮਿੰਦੇ ਹੋਕੇ।। ਨਾਖ=ਲੰਘ।। ਨਿਜਕਾਨੇ=ਨੇੜੇ।।

ਅਰਥ - ਜਦ ਬ੍ਰਾਹਮਣਾਂ ਨੇ ਖਾਣ ਲਈ ਭੋਜਨ ਨਾ ਦਿੱਤਾ, ਤਦ ਗੁਆਲ ਬਾਲ ਉਦਾਸ ਮਨ ਹੋਕੇ ਕ੍ਰਿਸ਼ਨ ਵੱਲ ਨੂੰ ਤੁਰ ਪਏ। ਮਥੁਰਾ ਨੂੰ ਛੱਡਕੇ, ਬ੍ਰਾਹਮਣਾਂ ਦੇ ਘਰ ਨੂੰ ਲੰਘ ਚਲੇ, ਅਤੇ ਜਮੁਨਾ ਨੇੜੇ ਆ ਗਈ। ਜਦ ਬਲਿਰਾਮ ਨੇ ਇਹ ਜਾਣ ਲਿਆ ਕਿ ਗੁਆਲ ਲੜਕੇ ਭੋਜਨ ਲਏ ਤੋਂ ਬਿਨਾਂ ਹੀ ਆ ਰਹੇ ਹਨ, ਤਦ ਉਹ ਕ੍ਰਿਸ਼ਨ ਨੂੰ ਆਖਣ ਲੱਗਾ। ਵੇਖੋ, ਇਹ ਬ੍ਰਾਹਮਣ ਭੋਜਨ ਲੈਣ ਨੂੰ ਤਾਂ ਰੋਜ਼ ਹੀ ਸਾਡੇ ਘਰ ਆ ਜਾਂਦੇ ਸਨ, ਪਰ ਅਜ ਦੇਣ ਦੇ ਦਿਨ ਸਾਥੋਂ ਦੂਰ ਭੱਜ ਗਏ ਹਨ।। ੩੦੭।।

ਕਬਿਤੁ।। ਬਡੇ ਹੈ ਕੁਮਤੀ ਅਉ ਕੁਜਤੀ ਕੂਰ ਕਾਇਰ ਹੈ
ਬਡੇ ਹੈ ਕਮੂਤ ਅਉ ਕੁਜਾਤ ਬਡੇ ਜਗ ਮੈ।।
ਬਡੇ ਚੋਰ ਚੂਹਰੇ ਚਪਾਤੀ ਲੀਏ ਤਜੈ ਪ੍ਰਾਨ
ਕਰੈ ਅਤਿ ਜਾਰੀ ਬਟਪਾਰੀ ਅਉਰ ਮਗ ਮੈ।।
ਬੈਠੇ ਹੈ ਅਜਾਨ ਮਾਨੋ ਕਹੀਅਨ ਹੈ ਸਯਾਨੇ
ਕਛੂ ਜਾਨੇ ਨ ਗਿਆਨ ਸਉ ਕੁਰੰਗ ਬਾਂਧੇ ਪਗ ਮੈ।।

**ਬਡੇ ਹੈ ਕੁਛੈਲ ਪੈ ਕਹਾਵਤ ਹੈ ਛੈਲ**
**ਐਸੇ ਫਿਰਤ ਨਗਰ ਮੈ ਜੈਸੇ ਫਿਰੈ ਢੋਰ ਬਗ ਮੈ ।। ੩੦੮ ।।**

ਪਦ ਅਰਥ - ਕੁਜਤੀ=ਮਹਾਂ ਵਿਭਚਾਰੀ।। ਕਮੂਤ= ਕਮ=ਊਤ ਮਹਾਂ ਨੀਚ ਸੁਭਾਵ ਵਾਲੇ।। ਜਾਰੀ=ਬਦਮਾਸ਼ੀ।। ਚਪਾਤੀ=ਰੋਟੀ।। ਮਗ= ਰਾਹ।। ਬਟਪਾਰੀ=ਡਕੈਤੀ।। ਕੁਰੰਗ=ਬਦਰੰਗ, ਬਦ ਲਿਹਾਜੀ।। ਕੁਛੈਲ=ਮਹਾਂ ਬਦ ਸੂਰਤ।। ਢੋਰ=ਪਸ਼ੂ।। ਬਗ= ਵੱਗ।।

ਅਰਥ - ਇਹ ਬ੍ਰਾਹਮਣ ਜਗਤ ਵਿਚ ਵੱਡੇ ਖੋਟੀ ਮੱਤ ਵਾਲੇ, ਮਹਾਂ ਵਿਭਚਾਰੀ, ਝੂਠੇ, ਡਰਪੋਕ, ਮਹਾਂ ਨੀਚ ਸੁਭਾਅ ਵਾਲੇ ਅਤੇ ਕੁਜਾਤ ਹਨ। ਇਹ ਵੱਡੇ ਹੀ ਚੋਰ ਤੇ ਚੂੜ੍ਹੇ ਹਨ, ਜੋ ਰੋਟੀ ਵਾਸਤੇ ਮਰਣਾ ਮੰਡ ਬੈਠਦੇ ਹਨ, ਬੜੀ ਭਾਰੀ ਬਦਮਾਸ਼ੀ, ਡਕੈਤੀ ਆਦਿਕ ਕਰਦੇ ਹਨ। ਇਹ ਹੈ ਤਾਂ ਬੇਸਮਝ ਹਨ ਪਰ ਇਸ ਤਰ੍ਹਾਂ ਬੈਠੇ ਹਨ, ਜਿਵੇਂ ਮਹਾਂ ਸਿਆਣੇ ਕਹੇ ਜਾਂਦੇ ਹਨ, ਗਿਆਨ ਨੂੰ ਤਾਂ ਕੁਝ ਜਾਣਦੇ ਨਹੀਂ ਹਨ, ਪਰ ਬਦ ਲਿਹਾਜ਼ੀ ਨੂੰ ਤਾਂ ਸਿਰ ਵਿਚ ਟੁੰਗੀ ਰਖਦੇ ਹਨ। ਇਹ ਹੈ ਤਾਂ ਮਹਾਂ ਬਦ-ਸੂਰਤ ਹਨ, ਪਰ ਆਪਣੇ ਆਪ ਨੂੰ ਮਹਾਂ ਸੁੰਦਰ ਕਹਾਉਂਦੇ ਹਨ, ਤੇ ਨਗਰ ਵਿਚ ਇਸ ਤਰ੍ਹਾਂ ਫਿਰਦੇ ਹਨ, ਜਿਵੇਂ ਵੱਗ ਵਿਚ ਪਸ਼ੂ ਆਪ-ਮੁਹਾਰਾ ਫਿਰਦਾ ਹੈ।। ੩੦੮।।

## ਮੁਸਲੀ ਬਾਚ ਕਾਨ੍ਹ ਸੋ।।

**ਸ੍ਵੈਯਾ।। ਆਇਸ ਹੋਇ ਤਉ ਖੈਚ ਹਲਾ ਸੰਗ ਮੂਸਲ ਸੋ ਮਥੁਰਾ ਸਭ ਫਾਟੋ।।**
**ਬਿੱਪਨ ਜਾਇ ਕਹੋ ਪਕਰੋ ਕਹੋ ਮਾਰ ਡਰੋ ਕਹੋ ਰੰਚਕ ਡਾਟੋ।।**
**ਅਉਰ ਕਹੋ ਤੋ ਉਖਾਰ ਪੁਰੀ ਬਲੁ ਕੈ ਅਪਨੋ ਜਮੁਨਾ ਮਹਿ ਸਾਟੋ।।**
**ਸੰਕਤ ਹੋ ਤੁਮ ਤੇ ਜਦੁਰਾਇ ਨ ਹਉ ਇਕਲੋ ਅਰਿ ਕੋ ਸਿਰ ਕਾਟੋ।। ੩੦੯।।**

ਪਦ ਅਰਥ - ਮੂਸਲ=ਮੋਹਲਾ, ਮੁੰਗਲੀ।। ਜਦੁਰਾਇ=ਯਾਦਵ ਰਾਜਾ, ਸ੍ਰੀ ਕ੍ਰਿਸ਼ਨ ਜੀ।।

ਅਰਥ - ਕ੍ਰਿਸ਼ਨ ਜੀ ਨੂੰ ਬਲਿਰਾਮ ਕਹਿਣ ਲੱਗਾ-ਜੇ ਮੈਨੂੰ ਆਪ ਦੀ ਆਗਿਆ ਹੋ ਜਾਵੇ, ਤਾਂ ਸਾਰੀ ਮਥੁਰਾ ਨੂੰ ਹਲ ਦੇ ਨਾਲ ਖਿੱਚ ਲਵਾਂ ਤੇ ਮੁੰਗਲੀ ਨਾਲ ਸਭਨਾਂ ਨੂੰ ਕੁੱਟ ਦੇਵਾਂ। ਜੇ ਆਖੋ, ਤਾਂ ਬ੍ਰਾਹਮਣਾ ਨੂੰ ਜਾਕੇ ਫੜ ਲਿਆਵਾਂ? ਜੇ ਆਖੋ, ਤਾਂ ਮਾਰਕੇ ਸੁੱਟ ਦੇਵਾਂ? ਜੇ ਆਖੋ, ਤਾਂ ਥੋੜ੍ਹਾ ਜੇਹਾ ਡਾਂਟ ਦੇਵਾਂ? ਜੇ ਹੋਰ ਆਖੋ ਤਾਂ ਆਪਣੇ ਜੋਰ ਨਾਲ ਮਥੁਰਾ ਸ਼ੈਹਰ ਨੂੰ ਪੁੱਟਕੇ ਜਮੁਨਾਂ ਨਦੀ ਦੇ ਡੂੰਘੇ ਪਾਣੀ ਵਿਚ ਸੁੱਟ ਦੇਵਾਂ? ਹੇ ਯਾਦਵ ਰਾਜੇ! ਮੈਂ ਤੁਹਾਥੋਂ ਡਰਦਾ ਹਾਂ, ਨਹੀਂ ਤਾਂ ਮੈਂ ਇਕੱਲਾ ਹੀ ਸਾਰੇ ਵੈਰੀਆਂ ਦੇ ਸਿਰ ਵੱਢਕੇ ਸੁੱਟ ਦੇਵਾਂ।। ੩੦੯।।

## ਕਾਨ੍ਹ ਬਾਚ।।

**ਸ੍ਵੈਯਾ।। ਕ੍ਰੋਧ ਛਿਮਾਪਨ ਕੈ ਮੁਸਲੀ ਹਰਿ ਫੇਰਿ ਕਹੀ ਸੰਗ ਬਾਲਕ ਬਾਨੀ।।**

***********************************************************

ਬਿੱਪ ਗੁਰੂ ਸਭ ਹੀ ਜਗ ਕੇ ਸਮਝਾਇ ਕਹੀ ਇਹ ਕਾਨ੍ਹ ਕਹਾਨੀ।।
ਆਇਸ ਮਾਨ ਗਏ ਫਿਰ ਕੈ ਜੁ ਹੁਤੀ ਨ੍ਰਿਪ ਕੰਸਹਿ ਕੀ ਰਜਧਾਨੀ।।
ਖੈਬੋ ਕੋ ਭੋਜਨ ਮਾਂਗਤ ਕਾਨ੍ਹ ਕਹਯੋ ਨਹਿ ਬਿੱਪ ਮਨੀ ਅਭਿਮਾਨੀ।। ੩੧੦।।

ਅਰਥ - ਕ੍ਰਿਸ਼ਨ ਜੀ ਨੇ ਕਿਹਾ-ਹੇ ਬਲਿਰਾਮ! ਕ੍ਰੋਧ ਨੂੰ ਖਿਮਾ ਕਰ ਤੇ ਮੁੜ ਕੇ ਲੜਕਿਆਂ ਨੂੰ ਇਹ ਗੱਲ ਆਖੀ, 'ਬ੍ਰਾਹਮਣ ਸਾਰੇ ਜਗਤ ਦੇ ਗੁਰੂ ਹਨ', ਕ੍ਰਿਸ਼ਨ ਨੇ ਚੰਗੀ ਤਰ੍ਹਾਂ ਸਮਝਾਕੇ ਗੁਆਲ-ਬਾਲਾਂ ਨੂੰ ਇਹ ਵਾਰਤਾ ਕਹੀ ਕਿ ਇਕ ਵਾਰੀ ਤੁਸੀਂ ਫੇਰ ਜਾਵੋ। ਕ੍ਰਿਸ਼ਨ ਦੀ ਆਗਿਆ ਮੰਨਕੇ ਗੁਆਲ-ਬਾਲ ਰਾਜੇ ਕੰਸ ਦੀ ਰਾਜਧਾਨੀ ਮਥਰਾ ਵਿਚ ਫਿਰ ਚਲੇ ਗਏ। ਉਨ੍ਹਾਂ ਨੇ ਫੇਰ ਜਾ ਕੇ ਬ੍ਰਾਹਮਣਾਂ ਨੂੰ ਕਿਹਾ- ਕ੍ਰਿਸ਼ਨ ਬਾਹਰ ਬੈਠਾ ਹੋਯਾ ਹੈ, ਅਤੇ ਖਾਣ ਦੇ ਵਾਸਤੇ ਤੁਹਾਥੋਂ ਭੋਜਨ ਮੰਗਦਾ ਹੈ." ਪਰ ਉਨ੍ਹਾਂ ਅਭਿਮਾਨੀ ਬ੍ਰਾਹਮਣਾਂ ਨੇ ਉਨ੍ਹਾਂ ਦੀ ਕਹੀ ਹੋਈ ਗੱਲ ਨੂੰ ਮੰਨਿਆ ਨਹੀਂ ਹੈ।। ੩੧੦।।

ਕਬਿਤ।। ਕਾਨ੍ਹ ਜੂ ਕੇ ਗ੍ਵਾਰਨ ਕੋ ਬਿੱਪਨ ਦੁਬਾਰ ਰਿਸ
ਉੱਤਰ ਦਯੋ ਨ ਕਛੂ ਖੈਬੋ ਕੋ ਕਛੂ ਦਯੋ।।
ਤਬ ਹੀ ਰਿਸਾਏ ਗੋਪ ਆਏ ਹਰਿ ਜੂ ਕੇ ਪਾਸ
ਕਰਿ ਕੈ ਪ੍ਰਨਾਮ ਐਸੇ ਉੱਤਰ ਤਿਨੈ ਦਯੋ।।
ਮੋਨ ਸਾਧ ਬੈਠ ਰਹੈ ਖੈਬੇ ਕੋ ਨ ਦੇਤ ਕਛੂ
ਤਬੈ ਫਿਰਿ ਆਇ ਜਬੈ ਕ੍ਰੋਧ ਮਨ ਮੈ ਭਯੋ।।
ਅਤਿ ਹੀ ਛੁਧਾਤਰ ਭਏ ਹੈ ਹਮ ਦੀਨਾ ਨਾਥ
ਕੀਜੀਐ ਉਪਾਵ ਨਾ ਤੋ ਬਲ ਤਨ ਕੋ ਗਯੋ।। ੩੧੧।।

ਅਰਥ - ਕ੍ਰਿਸ਼ਨ ਜੀ ਦੇ ਗੁਆਲ-ਬਾਲਾਂ ਨੂੰ ਵੇਖਕੇ ਬ੍ਰਾਹਮਣਾਂ ਨੇ ਦੂਜੀ ਵੇਰੀ ਕ੍ਰੋਧ ਕਰ ਲਿਆ, ਪਰ ਨਾ ਕੁਝ ਉੱਤਰ ਦਿੱਤਾ ਅਤੇ ਨਾ ਹੀ ਕੁਝ ਖਾਣ ਨੂੰ ਦਿੱਤਾ। ਤਦੋਂ ਹੀ ਗੁਆਲ-ਲੜਕੇ ਗੁੱਸੇ ਹੋਕੇ ਕ੍ਰਿਸ਼ਨ ਜੀ ਦੇ ਕੋਲ ਆ ਗਏ, ਅਤੇ ਨਮਸ਼ਕਾਰ ਕਰ ਕੇ ਉਨ੍ਹਾਂ ਨੇ ਇਸ ਤਰ੍ਹਾਂ ਕਿਹਾ- ਹੇ ਭਗਵਾਨ! ਉਹ ਬ੍ਰਾਹਮਣ ਸਾਡੀ ਗੱਲ ਸੁਣਕੇ ਚੁੱਪ ਕਰ ਕੇ ਬੈਠੇ ਰਹੇ ਹਨ, ਅਤੇ ਖਾਣ ਵਾਸਤੇ ਉਨ੍ਹਾਂ ਨੇ ਸਾਨੂੰ ਕੁਝ ਵੀ ਨਹੀ ਦਿੱਤਾ ਹੈ। ਜਦ ਉਹ ਦੜ ਵੱਟ ਗਏ ਤਦ ਸਾਡੇ ਮਨ ਵਿਚ ਉਨ੍ਹਾਂ ਦਾ ਅਜੇਹਾ ਵਰਤਾਵ ਵੇਖਕੇ ਕ੍ਰੋਧ ਆ ਗਿਆ ਅਤੇ ਮੁੜਕੇ ਤੁਹਾਡੇ ਪਾਸ ਆ ਗਏ ਹਾਂ ਪਰ ਹੇ ਦੀਨਾ ਨਾਥ! ਅਸੀਂ ਭੁੱਖ ਨਾਲ ਬਹੁਤ ਹੀ ਦੁਖੀ ਹੋ ਰਹੇ ਹਾਂ ਕੋਈ ਯਤਨ ਕਰੋ, ਨਹੀਂ ਤਾਂ ਸਭਨਾਂ ਦੇ ਸਰੀਰ ਦਾ ਬਲ ਨਾਸ ਹੋ ਜਾਵੇਗਾ।। ੩੧੧।।

ਸ੍ਵੈਯਾ।। ਗਰੜਧ੍ਵਜ ਦੇਖ ਤਿਨੈ ਛੁਧਵਾਨ ਕਹਯੋ ਮਿਲਿ ਕੈ ਇਹ ਕਾਮ ਕਰਉ ਰੇ।।
ਜਾਹੁ ਕਹਯੋ ਉਨ ਕੀ ਪਤਨੀ ਪਹਿ ਬਿਪ ਬਡੇ ਮਤਿ ਕੇ ਅਤਿ ਬਉਰੇ।।
ਜੱਗਿ ਕਰੈ ਕਿਹ ਕਾਰਨ ਕੋ ਅਰੁ ਹੋਮ ਕਰੈ ਜਪੁ ਅਉ ਸਤੁ ਸਉ ਰੇ।।
ਤਾਹੀ ਕੋ ਭੇਦੁ ਨ ਜਾਨਤ ਮੂੜ ਕਹੈ ਮਿਸਟਾਨ ਕੇ ਖਾਨ ਕੋ ਕਉਰੇ।। ੩੧੨।।

*ਪਦ ਅਰਥ* – ਗਰੜਧ੍ਵਜ=ਕ੍ਰਿਸ਼ਨ।। ਛੁਧਵਾਨ=ਭੁੱਖੇ।। ਪਤਨੀ=ਇਸਤ੍ਰੀਆਂ।। ਮਿਸਟਾਨ=ਮਿੱਠਾ ਭੋਜਨ।।

*ਅਰਥ* – ਕ੍ਰਿਸ਼ਨ ਜੀ ਨੇ ਉਨ੍ਹਾਂ ਲੜਕਿਆਂ ਨੂੰ ਭੁੱਖਿਆਂ ਵੇਖਕੇ ਕਿਹਾ- "ਹੇ ਗੁਆਲਿਓ! ਤੁਸੀਂ ਕੱਠੇ ਹੋਕੇ ਇਹ ਕੰਮ ਕਰੋ"। ਕਿਹਾ-ਤੁਸੀਂ 'ਉਨ੍ਹਾਂ ਬ੍ਰਾਹਮਣਾ ਦੀਆਂ ਇਸਤ੍ਰੀਆਂ ਕੋਲ ਜਾਓ' ਅਤੇ ਖਾਣ ਵਾਸਤੇ ਭੋਜਨ ਮੰਗੋ, ਇਹ ਬ੍ਰਾਹਮਣ ਅਕਲ ਦੇ ਅੰਨ੍ਹੇ ਹਨ ਕਿਉਂਕਿ ਜਿਸ ਨੂੰ ਪ੍ਰਸੰਨ ਕਰਨ ਲਈ ਜੱਗ, ਹੋਮ ਤੇ ਜਪ ਕਰਦੇ ਹਨ ਤੇ ਹੋਰ ਸੱਤ ਸੌ ਤਰਾਂ ਦਾ ਭੋਜਨ ਤਿਆਰ ਕਰਕੇ ਅੱਗੇ ਰੱਖ ਕੇ ਖਾਣ ਲਈ ਕਹਿੰਦੇ ਹਨ। ਉਸ ਦੇ ਭੇਦ ਨੂੰ ਇਹ ਮੂਰਖ ਜਾਣਦੇ ਨਹੀਂ ਤੇ ਮਿੱਠੇ ਭੋਜਨ ਨੂੰ ਵੀ ਕੌੜਾ ਕਰ ਰਹੇ ਹਨ ਭਾਵ ਮੈਨੂੰ ਜਾਣਦੇ ਨਹੀਂ।। ੩੧੨।।

ਸ੍ਵੈਯਾ।। ਸਭ ਗੋਪ ਨਿਵਾਇ ਕੈ ਸੀਸ ਚਲੇ ਚਲ ਕੇ ਫਿਰ ਬਿੱਪਨ ਕੇ ਘਰਿ ਆਏ।।
ਜਾਇ ਤਬੈ ਤਿਨ ਕੀ ਪਤਨੀ ਪਹਿ ਕਾਨ੍ਹ ਤਬੈ ਛੁਧਵਾਨ ਜਤਾਏ।।
ਤੌ ਸੁਨ ਬਾਤ ਸਭੈ ਪਤਨੀ ਦਿਜ ਠਾਢਿ ਭਈ ਉਠ ਆਨੰਦ ਪਾਏ।।
ਧਾਇ ਚਲੀ ਹਰਿ ਕੇ ਮਿਲਬੇ ਕਹੁ ਆਨੰਦ ਕੈ ਦੁਖ ਦੂਰ ਨਸਾਏ।। ੩੧੩।।

*ਅਰਥ* – ਸਾਰੇ ਗੁਆਲ ਬਾਲਕ ਕ੍ਰਿਸ਼ਨ ਅੱਗੇ ਸਿਰ ਨਿਵਾ ਕੇ ਤੁਰ ਪਏ ਅਤੇ ਚਲਦੇ ਹੋਏ ਫਿਰ ਬ੍ਰਾਹਮਣਾਂ ਦੇ ਘਰ ਵਿਚ ਆ ਗਏ। ਉਸੇ ਵੇਲੇ ਜਾਕੇ ਉਨ੍ਹਾਂ ਬ੍ਰਾਹਮਣਾਂ ਦੀਆਂ ਇਸਤ੍ਰੀਆਂ ਕੋਲ, ਉਨ੍ਹਾਂ ਨੇ ਕ੍ਰਿਸ਼ਨ ਦੇ ਭੁੱਖੇ ਹੋਣ ਦੀ ਗੱਲ ਦੱਸ ਦਿੱਤੀ। ਜਦ ਇਹ ਗੱਲ ਸੁਣੀ, ਤਦ ਸਾਰੇ ਬ੍ਰਾਹਮਣਾਂ ਦੀਆਂ ਇਸਤ੍ਰੀਆਂ ਨੇ ਮਨ ਵਿਚ ਅਨੰਦ ਪਾਇਆ ਅਤੇ ਉੱਠਕੇ ਖੜੇ ਗਈਆਂ। ਕ੍ਰਿਸ਼ਨ ਨੂੰ ਮਿਲਣ ਦੇ ਵਾਸਤੇ ਭੱਜਕੇ ਤੁਰ ਪਈਆਂ ਅਤੇ ਖੁਸ਼ੀ ਦੇ ਨਾਲ ਉਨ੍ਹਾਂ ਦੇ ਸਾਰੇ ਦੁੱਖ ਦੂਰ ਭੱਜ ਗਏ ।। ੩੧੩।।

ਬਿੱਪਨ ਕੀ ਬਰਜੀ ਨ ਰਹੀ ਤ੍ਰਿਯ ਕਾਨ੍ਹਰ ਕੇ ਮਿਲਬੇ ਕਹੁ ਧਾਈ।।
ਏਕ ਪਰੀ ਉਠ ਮਾਰਗ ਮੈ ਇਕ ਦੇਹ ਰਹੀ ਜੀਅ ਦੇਹ ਪੁਜਾਈ।।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਮ ਭਾਖ ਸੁਨਾਈ।।
ਜੋਰ ਸਿਉ ਜਯੋਂ ਬਹਤੀ ਸਰਤਾ ਨ ਰਹੈ ਹਟਕੀ ਭੁਸ ਭੀਤ ਬਨਾਈ।। ੩੧੪।।

*ਪਦ ਅਰਥ* – ਬਰਜੀ=ਰੋਕੀਆਂ ਹੋਈਆਂ।। ਸਰਤਾ=ਨਦੀ।। ਭੁਸ=ਤੂੜੀ, ਭੋਹ।। ਭੀਤ=ਕੰਧ।।

****************************************************************

*ਅਰਥ* - ਬ੍ਰਾਹਮਣਾਂ ਦੀਆਂ ਰੋਕੀਆਂ ਹੋਈਆਂ ਭੀ ਇਸਤ੍ਰੀਆਂ ਘਰ ਨਾ ਰਹੀਆਂ ਅਤੇ ਕ੍ਰਿਸ਼ਨ ਨੂੰ ਮਿਲਣ ਦੇ ਵਾਸਤ ਉੱਠ ਦੌੜੀਆਂ। ਇੱਕ ਤਾਂ ਉਠਕੇ ਰਾਹੇ ਪੈ ਗਈਆਂ, ਪਰ ਜਿਨ੍ਹਾਂ ਦੇ ਪਤੀਆਂ ਨੇ ਘਰਾਂ ਦੇ ਬੂਹੇ ਬੰਦ ਕਰ ਲਏ ਤੇ ਬਾਹਰ ਨਾ ਜਾਣ ਦਿਤਾ, ਉਨ੍ਹਾਂ ਇਕਨਾ ਦੀ ਦੇਹ ਤਾਂ ਘਰ ਦੇ ਅੰਦਰ ਰਹੀ, ਪਰ ਉਨ੍ਹਾਂ ਨੇ ਆਤਮਾਂ ਕ੍ਰਿਸ਼ਨ ਦੇ ਕੋਲ ਪੁਚਾ ਦਿਤੀ ਭਾਵ ਪਤੀਆਂ ਦੇ ਰੋਕਣ ਉਤੇ ਦੇਹ ਤਿਆਗ ਗਈਆਂ ਹਨ ਉਸ ਸੁੰਦਰਤਾ ਦੀ ਬੜੀ ਸੁੰਦਰ ਉਪਮਾਂ ਗ੍ਰੰਥ ਕਰਤਾ ਜੀ ਨੇ ਇਸ ਤਰ੍ਹਾਂ ਨਾਲ ਕਹਿਕੇ ਸੁਣਾਈ ਹੈ। ਜਿਵੇਂ ਤੂੜੀ ਦੀ ਕੰਧ ਵਗਦੀ ਨਦੀ ਦੇ ਵੇਗ ਨਾਲ ਰੁੜ੍ਹ ਜਾਂਦੀ ਹੈ ਕਿਸੇ ਦੇ ਰੋਕੇ ਰੁਕਦੀ ਨਹੀਂ ਇਸੇ ਤਰ੍ਹਾਂ ਬ੍ਰਾਹਮਣੀਆਂ ਆਪਣੇ ਪਤੀਆਂ ਦੇ ਕਹੇ ਵੀ ਰੁਕੀਆਂ ਨਹੀਂ ਹਨ।। ੩੧੪।।

**ਸ੍ਵੈਯਾ।। ਧਾਇ ਸਭੈ ਹਰਿ ਕੇ ਮਿਲਬੇ ਕਹੁ ਬਿੱਪਨ ਕੀ ਪਤਨੀ ਬਡਭਾਗਨ।।**
**ਚੰਦ੍ਰਮੁਖੀ ਮ੍ਰਿਗ ਸੇ ਦ੍ਰਿਗਨੀ ਕਬਿ ਸਯਾਮ ਚਲੀ ਹਰਿ ਕੇ ਪਗ ਲਾਗਨ।।**
**ਹੈ ਸੁਭ ਅੰਗ ਸਭੈ ਜਿਨ ਕੇ ਨ ਸਕੈ ਜਿਨ ਕੀ ਬ੍ਰਹਮਾ ਗਨਤਾ ਗਨ।।**
**ਭਉਨਨ ਤੇ ਸਭ ਇਉਂ ਨਿਕਰੀ ਜਿਮੁ ਮੰਤ੍ਰ ਪੜੈ ਨਿਕਰੈ ਬਹੁ ਨਾਗਨ।। ੩੧੫।।**

*ਪਦ ਅਰਥ* - ਦ੍ਰਿਗਨੀ=ਅੱਖਾਂ ਵਾਲੀਆਂ।। ਗਨਤਾ ਗਨ=ਗਿਣਤੀ ਗਿਣਨੀ।। ਭਉਨਨ=ਘਰਾਂ।। ਨਾਗਨ=ਸੱਪਣੀਆਂ।।

*ਅਰਥ* - ਵਡੇ ਭਾਗਾਂ ਵਾਲੀਆਂ ਬ੍ਰਾਹਮਣ ਇਸਤ੍ਰੀਆਂ ਸਾਰੀਆਂ ਭੱਜਕੇ ਕ੍ਰਿਸ਼ਨ ਨੂੰ ਮਿਲਣ ਲਈ ਤੁਰ ਪਈਆਂ। ਜੋ ਚੰਦ੍ਰਮਾਂ ਵਰਗੇ ਮੂੰਹ ਵਾਲੀਆਂ ਤੇ ਹਰਨ ਜੇਹੀਆਂ ਅੱਖਾਂ ਵਾਲੀਆਂ ਹਨ, 'ਸਿਆਮ' ਕਵਿ ਜੀ ਕਹਿੰਦੇ ਹਨ, ਉਹ ਕ੍ਰਿਸ਼ਨ ਦੇ ਚਰਨੀ ਲੱਗਣ ਲਈ ਚਲ ਪਈਆਂ ਹਨ। ਜਿਨ੍ਹਾਂ ਦੇ ਸਰੀਰ ਉਤੇ ਸਾਰੇ ਹੀ ਸੁਭ ਸ਼ਿੰਗਾਰ ਬਣੇ ਹੋਏ ਹਨ, ਜਿਨ੍ਹਾਂ ਸ਼ਿੰਗਾਰਾਂ ਦੀ ਗਿਣਤੀ ਨੂੰ ਬ੍ਰਹਮਾਂ ਭੀ ਗਿਣ ਨਹੀਂ ਸਕਦਾ। ਜਿਵੇਂ ਮੰਤ੍ਰ ਪੜਨ ਨਾਲ ਸੱਪਣੀਆਂ ਕੀਲੀਆਂ ਹੋਈਆਂ ਬਾਹਰ ਆ ਜਾਂਦੀਆਂ ਹਨ ਇਸੇ ਤਰ੍ਹਾਂ ਉਹ ਵੀ ਨਿਕਲ ਤੁਰੀਆਂ ਹਨ।। ੩੧੫।।

**ਦੋਹਰਾ।। ਹਰਿ ਕੋ ਆਨਨ ਦੇਖ ਕੈ ਭਈ ਸਭਨ ਕੌ ਚੈਨ।।**
**ਨਿਕਟਿ ਤ੍ਰਿਯਾ ਕੋ ਪਾਇ ਕੈ ਪਰਤ ਚੈਨ ਪਰ ਮੈਨ।। ੩੧੬।।**

*ਪਦ ਅਰਥ* - ਆਨਨ=ਮੁਖੜਾ।। ਚੈਨ=ਸਾਂਤੀ,ਸੁਖ।। ਪਰ=ਤਪੇ ਹੋਏ।। ਮੈਨ=ਕਾਮਦੇਵ।।

*ਅਰਥ* - ਕ੍ਰਿਸ਼ਨ ਜੀ ਦੇ ਮੁਖ ਨੂੰ ਵੇਖ ਕੇ ਸਾਰੀਆਂ ਦੇ ਮਨ ਨੂੰ ਇਸ ਤਰ੍ਹਾਂ ਸ਼ਾਂਤੀ ਪ੍ਰਾਪਤ ਹੋਈ ਹੈ। ਜਿਵੇਂ 'ਕਾਮ' ਨਾਲ ਤਪੇ ਹੋਏ ਨੂੰ, ਇਸਤ੍ਰੀ ਨੂੰ ਕੋਲੋਂ ਹੀ ਪਾ ਲੈਣ ਕਰਕੇ ਸ਼ਾਂਤੀ ਹੋ ਜਾਂਦੀ ਹੈ ਇਸੇ ਤਰ੍ਹਾਂ ਬ੍ਰਾਹਮਣ ਇਸਤ੍ਰੀਆਂ ਨੂੰ ਕ੍ਰਿਸ਼ਨ ਦਾ ਦਰਸ਼ਨ ਕਰਕੇ ਸ਼ਾਂਤੀ ਪ੍ਰਾਪਤ ਹੋਈ ਹੈ।। ੩੧੬।।

**ਸ੍ਵੈਯਾ।। ਕੋਮਲ ਕੰਜ ਸੇ ਫੂਲ ਰਹੇ ਦ੍ਰਿਗ ਮੋਰ ਕੋ ਪੰਖ ਸਿਰ ਊਪਰ ਸੋਹੈ।।**

**ਹੈ ਬਰਨੀ ਸਰ ਸੀ ਭਰੁਟੇ ਧਨ ਆਨਨ ਪੈ ਸਸਿ ਕੋਟਿਕ ਕੋ ਹੈ॥**
**ਮਿਤ੍ਰ ਕੀ ਬਾਤ ਕਹਾ ਕਹੀਯੇ ਜਿਹ ਕੋ ਪਿਖ ਕੈ ਰਿਪ ਕੋ ਮਨ ਮੋਹੈ॥**
**ਮਾਨਹੁ ਲੈ ਸਿਵ ਕੇ ਰਿਪ ਆਪ ਦਯੋ ਬਿਧਨਾ ਰਸ ਯਾਹਿ ਨਿਚੋਹੈ॥ ੩੧੭॥**

ਪਦ ਅਰਥ – ਕੰਜ=ਕਮਲ ਫੁੱਲ॥ ਦ੍ਰਿਗ=ਅੱਖਾਂ॥ ਬਰਨੀ=ਨਜਰ, ਨਿਗਾਹ॥ ਸਰ=ਤੀਰ॥ ਭਰੁਟੇ=ਭਰਵੱਟੇ॥ ਧਨ=ਧਨੁਖ॥ ਰਿਪ=ਦੁਸ਼ਮਨ॥ ਸਿਵ ਕੇ ਰਿਪ=ਕਾਮਦੇਵ॥ ਨਿਚੋਹੈ=ਨਿਚੋੜ ਕੇ॥

ਅਰਥ – ਜਿਨ੍ਹਾਂ ਦੇ ਨੇਤ੍ਰ ਕੌਲ ਫੁਲ ਵਰਗੇ ਕੋਮਲ ਤੇ ਖਿੜ ਰਹੇ ਹਨ ਅਤੇ ਸਿਰ ਉੱਤੇ ਮੋਰ ਦੇ ਖੰਭਾਂ ਦਾ ਮੁਕਟ ਸੋਭ ਰਿਹਾ ਹੈ। ਤੀਰ ਵਰਗੀ ਤਿਰਛੀ ਨਿਗਾਹ ਹੈ, ਭਰਵੱਟੇ ਧਨੁੱਖ ਵਾਂਗੂੰ ਗੋਲ ਹਨ, ਮੂੰਹ ਦੀ ਸੁੰਦਰਤਾ ਦੇ ਸਾਹਮਣੇ ਕ੍ਰੋੜਾਂ ਚੰਦ੍ਰਮਾਂ ਭੀ ਕੌਣ ਚੀਜ਼ ਹਨ? ਮਿਤ੍ਰ ਦੀ ਗੱਲ ਕੀ ਕਹਿਣੀ ਹੈ, ਜਿਸ ਕ੍ਰਿਸ਼ਨ ਨੂੰ ਵੇਖਦਿਆਂ ਹੀ ਵੈਰੀ ਦਾ ਮਨ ਭੀ ਮੋਹਿਆ ਜਾਂਦਾ ਹੈ। ਉਸਦੀ ਸੁੰਦਰਤਾ ਨੂੰ ਵੇਖ ਕੇ ਇਹ ਮਲੂਮ ਹੁੰਦਾ ਹੈ ਮਾਨੋ ਕਾਮਦੇਵ ਨੇ ਆਪ ਸੁੰਦਰਤਾ ਨੂੰ ਲੈਕੇ ਤੇ ਉਸਦਾ ਰਸ ਨਿਚੋੜ ਕੇ ਬ੍ਰਹਮਾਂ ਨੂੰ ਦਿੱਤਾ ਹੈ ਅਤੇ ਬ੍ਰਹਮਾਂ ਨੇ ਉਸ ਰਸ ਤੋਂ ਕ੍ਰਿਸ਼ਨ ਦਾ ਸਰੀਰ ਬਣਾਇਆ ਹੈ॥ ੩੧੭॥

**ਗ੍ਵਾਰ ਕੇ ਹਾਥ ਪੈ ਹਾਥ ਧਰੈ ਹਰਿ ਸਯਾਮ ਕਹੈ ਤਰੁ ਕੇ ਤਰੁ ਠਾਢੇ॥**
**ਪਾਟ ਕੋ ਪਾਟ ਧਰੇ ਪੀਯਰੋ ਉਰ ਦੇਖ ਜਿਸੈ ਅਤਿ ਆਨੰਦ ਬਾਢੇ॥**
**ਤਾ ਛਬਿ ਕੀ ਅਤਿ ਹੀ ਉਪਮਾ ਕਬਿ ਜਿਉ ਚੁਨ ਲੀ ਤਿਸ ਕੋ ਚੁਨ ਕਾਢੇ॥**
**ਮਾਨਹੁ ਪਾਵਸ ਕੀ ਰੁਤ ਮੈ ਚਪਲਾ ਚਮਕੀ ਘਨ ਸਾਵਨ ਗਾਢੇ॥ ੩੧੮॥**

ਪਦ ਅਰਥ – ਤਰੁ ਕੇ ਤਰੁ=ਬ੍ਰਿਛ ਦੇ ਹੇਠਾਂ॥ ਪਾਟ ਕੋ ਪਾਟ=ਪੱਟ ਦੇ ਬਸਤ੍ਰ॥ ਪਾਵਸ=ਬਰਸਾਤ ਰੁਤ, ਸਾਵਣ ਭਾਦੋਂ॥ ਚਪਲਾ=ਬਿਜਲੀ॥ ਘਨ ਸਾਵਨ ਗਾਢੇ=ਸਾਵਣ ਦੀ ਕਾਲੀ ਘਟ॥

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਗੁਆਲ ਬਾਲਕ ਦੇ ਹੱਥ ਉੱਤੇ ਹੱਥ ਧਰਕੇ, ਕ੍ਰਿਸ਼ਨ ਬ੍ਰਿਛ ਦੇ ਹੇਠਾਂ ਖੜਾ ਹੈ। ਪੀਲੇ ਰੰਗ ਦੇ ਪੱਟ ਦੇ ਬਸਤ੍ਰ ਪਹਿਨੇ ਹੋਏ ਹਨ, ਜਿਸਨੂੰ ਵੇਖਦਿਆਂ ਹੀ ਹਿਰਦੇ ਵਿਚ ਅਨੰਦ ਵਧ ਜਾਂਦਾ ਹੈ। ਉਸਦੀ ਸੁੰਦਰਤਾ ਦੀ ਉਪਮਾ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਚੁਣ ਲਿਆ ਹੈ ਤੇ ਅਸਾਂ ਉਸ ਨੂੰ ਚੁਣ ਕੇ ਕੱਢ ਲਿਆ ਹੈ ਮਾਨੋ ਬਰਸਾਤ ਰੁੱਤ ਵਿਚ ਸਾਵਣ ਦੀਆਂ ਕਾਲੀਆਂ ਘਟਾਂ ਵਿਚ ਬਿਜਲੀ ਚਮਕੀ ਹੈ। ਕ੍ਰਿਸ਼ਨ ਦਾ ਸਿਆਮ ਵਰਨ ਸਾਵਣ ਦੀ ਕਾਲੀ ਘਟਾ ਹੈ, ਅਤੇ ਪੀਲੇ ਰੰਗ ਦੇ ਬਸਤ੍ਰ, ਬਿਜਲੀ ਦੀ ਚਮਕ ਦੇ ਸਮਾਨ ਸੋਭਾ ਪਾ ਰਹੇ ਹਨ॥ ੩੧੮॥

**ਸ੍ਵੈਯਾ॥ ਲੋਚਨ ਕਾਨ੍ਹ ਨਿਹਾਰ ਤ੍ਰਿਯਾ ਦਿਜ ਰੂਪ ਕੈ ਪਾਨ ਮਹਾਂ ਮਤ ਹੂਈ॥**
**ਹੋਇ ਗਈ ਤਨ ਮੈ ਗ੍ਰਿਹ ਕੀ ਸੁਧ ਯੌ ਉਡ ਗੀ ਜਿਮੁ ਪਉਨ ਸੋ ਰੂਈ॥**
**ਸਯਾਮ ਕਹੈ ਤਿਨ ਕੋ ਬਿਰਹਾਗਨਿ ਯੌ ਭਰਕੀ ਜਿਮੁ ਤੇਲ ਸੋ ਧੂਈ॥**

******************************************************
ਜਿਉ ਟੂਕਰਾ ਪਿਖ ਚੁੰਮਕ ਡੋਲਤ ਬੀਚ ਮਨੋ ਜਲ ਲੋਹ ਕੀ ਸੂਈ।। ੩੧੯।।

ਪਦ ਅਰਥ - ਪਾਨ=ਅੰਮ੍ਰਿਤ। ੨ ਪੀਣਾ।। ਬਿਰਹਾਗਨਿ=ਵਿਛੋੜੇ ਦੀ ਅੱਗ।। ਭਰਕੀ= ਭੜਕੀ।। ਧੂਈ=ਅੱਗ।। ਚੁੰਮਕ=ਚਮਕ ਪੱਥਰ।।

ਅਰਥ - ਕ੍ਰਿਸ਼ਨ ਦੇ ਨੈਣਾਂ ਨੂੰ ਵੇਖਕੇ, ਬ੍ਰਾਹਮਣ ਇਸਤ੍ਰੀਆਂ ਉਸਦੇ 'ਰੂਪ' ਅੰਮ੍ਰਿਤ ਨੂੰ ਪੀ ਕੇ ਵੱਡੀਆਂ ਮਸਤ ਹੋ ਗਈਆਂ ਹਨ। ਉਨ੍ਹਾਂ ਦੇ ਸਰੀਰ ਵਿਚ ਜੋ ਘਰ ਦੀ ਸੁਧ ਹੁੰਦੀ ਸੀ, ਉਹ ਇਸ ਤਰ੍ਹਾਂ ਉਡ ਗਈ ਹੈ, ਜਿਵੇਂ ਹਵਾ ਦੇ ਨਾਲ ਰੂੰ ਉੱਡ ਜਾਂਦੀ ਹੈ। 'ਸਿਆਮ' ਕਵਿ ਜੀ ਕਹਿੰਦੇ ਹਨ, ਉਨ੍ਹਾਂ ਦੇ ਮਨਾਂ ਵਿਚ ਵਿਛੋੜੇ ਦੀ ਅੱਗ ਇਸ ਤਰ੍ਹਾਂ ਭੜਕ ਉੱਠੀ ਹੈ, ਜਿਵੇਂ ਤੇਲ ਪੈਣ ਨਾਲ ਅੱਗ ਭੜਕ ਪੈਂਦੀ ਹੈ। ਇਸ ਕਰਕੇ ਉਨ੍ਹਾਂ ਦਾ ਮਨ ਇਉਂ ਡੋਲ ਰਿਹਾ ਹੈ, ਜਿਵੇਂ ਚਮਕ ਪੱਥਰ ਦੇ ਟੁਕੜੇ ਨੂੰ ਵੇਖ ਕੇ, ਮਾਨੋ ਪਾਣੀ ਵਿਚ ਲੋਹੇ ਦੀ ਸੂਈ ਭੁੜਕ ਰਹੀ ਹੈ, ਕ੍ਰਿਸ਼ਨ ਦਾ ਰੂਪ ਚਮਕ ਪੱਥਰ ਹੈ, ਬ੍ਰਾਹਮਣ-ਇਸਤ੍ਰੀਆਂ ਦਾ ਸਰੀਰ ਪਾਣੀ ਦਾ ਕੁੰਡ ਹੈ, ਅਤੇ ਉਨ੍ਹਾਂ ਦਾ ਮਨ ਲੋਹੇ ਦੀ ਸੂਈ ਸਮਾਨ ਹੋਕੇ ਚੰਚਲ ਹੋ ਰਿਹਾ ਹੈ।। ੩੧੯।।

ਸ੍ਵੈਯਾ।। ਕਾਨ੍ਹ ਕੋ ਰੂਪ ਨਿਹਾਰ ਤ੍ਰਿਯਾ ਦਿਜ ਪ੍ਰੇਮ ਬਢਯੋ ਦੁਖ ਦੂਰ ਭਏ ਹੈ।।
ਭੀਖਮ ਮਾਤ ਕੋ ਜਜੋਂ ਪਰਸੇ ਛਿਨ ਮੈ ਸਭ ਪਾਪ ਬਿਲਾਇ ਗਏ ਹੈ।।
ਆਨਨ ਦੇਖਿ ਕੈ ਸਯਾਮ ਘਨੋ ਚਿਤ ਬੀਚ ਬਸਯੋ ਦ੍ਰਿਗ ਮੂੰਦ ਲਏ ਹੈ।।
ਜਿਉ ਧਨਵਾਨ ਮਨੋ ਧਨ ਕੋ ਧਰ ਅੰਦਰ ਧਾਮ ਕਿਵਾਰ ਦਏ ਹੈ।। ੩੨੦।।

ਪਦ ਅਰਥ - ਭੀਖਮ ਮਾਤ=ਗੰਗਾ।। ਪਰਸੇ=ਛੋਹਨ ਨਾਲ।। ਬਿਲਾਇ=ਦੂਰ ਹੋ ਗਏ।।

ਅਰਥ - ਜਿਸ ਤਰ੍ਹਾਂ ਗੰਗਾ ਨੂੰ ਛੂਹਦਿਆਂ ਸਾਰੇ ਪਾਪ ਦੂਰ ਹੋ ਜਾਂਦੇ ਹਨ ਇਸ ਤਰ੍ਹਾਂ ਕ੍ਰਿਸ਼ਨ ਨੂੰ ਵੇਖਕੇ ਬ੍ਰਾਹਮਣੀਆਂ ਦੇ ਦੁਖ ਦੂਰ ਹੋ ਗਏ ਹਨ। ਬੱਦਲ ਵਰਗੇ ਸ਼ਿਆਮ ਮੁਖ ਨੂੰ ਵੇਖ ਕਰਕੇ ਚਿੱਤ, ਵਿਚ ਵਸ ਗਿਆ ਹੈ, ਅਤੇ ਅੱਖਾਂ ਉਨ੍ਹਾਂ ਨੇ ਬੰਦ ਕਰ ਲਈਆਂ ਹਨ। ਜਿਵੇਂ ਧਨਵਾਨ ਨੇ ਮਾਨੋਂ ਧਨ ਨੂੰ ਅੰਦਰ ਰਖ ਕੇ, ਘਰ ਦੇ ਦਰਵਾਜੇ ਬੰਦ ਕਰ ਲਏ ਹਨ ਭਾਵ ਕ੍ਰਿਸ਼ਨ ਦਾ ਦਰਸ਼ਨ ਧਨ ਹੈ, ਬ੍ਰਾਹਮਣਾਂ ਦੀਆਂ ਇਸਤ੍ਰੀਆਂ ਧਨਵਾਨ ਹਨ, ਉਨ੍ਹਾਂ ਨੇ ਦਰਸ਼ਨ ਨੂੰ ਚਿਤ ਰੂਪ ਘਰ ਦੇ ਅੰਦਰ ਰੱਖ ਕੇ ਅੱਖਾਂ ਰੂਪ ਦਰਵਾਜੇ ਬੰਦ ਕਰ ਲਏ ਹਨ, ਕਿ ਏਹ ਦਰਸ਼ਨ ਅੱਖਾਂ ਦੇ ਰਾਹੀਂ ਕਿਤੇ ਬਾਹਰ ਨਾ ਨਿਕਲ ਜਾਵੇ।। ੩੨੦।।

ਸ੍ਵੈਯਾ।। ਸੁੱਧ ਭਈ ਜਬ ਹੀ ਤਨ ਮੈ ਤਬ ਕਾਨ੍ਹ ਕਹੀ ਹਸਿ ਕੈ ਗ੍ਰਿਹ ਜਾਵਹੁ।।
ਬਿੱਪਨ ਬੀਚ ਕਹੇ ਰਹੀਯੋ ਦਿਨ ਰੈਨ ਸਭੈ ਹਮਰੇ ਗੁਨ ਗਾਵਹੁ।।
ਹੋਇ ਨ ਤ੍ਰਾਸ ਤੁਮੈ ਜਮ ਕੀ ਹਿਤ ਕੈ ਹਮ ਸੋ ਜਬ ਧਿਆਨ ਲਗਾਵਹੁ।।

ਜੋ ਤੁਮ ਬਾਤ ਕਰੋ ਇਹ ਹੀ ਤਬ ਹੀ ਸਭ ਹੀ ਮੁਕਤਾ ਫਲੁ ਪਾਵਹੁ ।। ੩੨੧ ।।

ਅਰਥ - ਜਦ ਉਨ੍ਹਾਂ ਨੂੰ ਸਰੀਰ ਦੀ ਸੁਧ ਹੋਈ, ਤਦ ਕ੍ਰਿਸ਼ਨ ਨੇ ਹੱਸ ਕੇ ਉਨ੍ਹਾਂ ਨੂੰ ਏਹ ਗੱਲ ਕਹੀ ਕਿ ਹੁਣ ਤੁਸੀਂ ਘਰਾਂ ਨੂੰ ਚਲੀਆਂ ਜਾਓ। ਫਿਰ ਇਹ ਕਿਹਾ ਤੁਸੀਂ ਦਿਨ ਵੇਲੇ ਤਾਂ ਬ੍ਰਾਹਮਣਾਂ ਨਾਲ ਘਰ ਦੇ ਕੰਮ ਧੰਧੇ ਵਿਚ ਮਿਲਕੇ ਰਿਹਾ ਕਰੋ ਅਤੇ ਰਾਤ ਦੇ ਸਮੇਂ ਸਭਨਾਂ ਨੇ ਮੇਰੇ ਗੁਣਾਂ ਨੂੰ ਗਾਇਆ ਕਰਨਾ। ਜਦ ਤੁਸੀਂ ਪ੍ਰੇਮ ਕਰਕੇ ਮੇਰੇ ਧਿਆਨ ਵਿਚ ਮਨ ਲਾਵੋਗੀਆਂ, ਤਦ ਤੁਹਾਨੂੰ ਜਮਾਂ ਦਾ ਡਰ ਨਹੀਂ ਹੋਵੇਗਾ। ਜਦ ਤੁਸੀਂ ਇਸ ਗੱਲ ਨੂੰ ਕਰੋਗੀਆਂ, ਤਦ ਤੁਸੀਂ ਸਾਰੀਆਂ ਹੀ ਮੁਕਤੀ ਰੂਪ ਫਲ ਨੂੰ ਪਾ ਲਵੋਗੀਆਂ।।੩੨੧।।

## ਦਿਜਨ ਤ੍ਰਿਯੋ ਬਾਚ।।

ਸ੍ਵੈਯਾ।। ਪਤਨੀ ਦਿਜ ਕੀ ਇਹ ਬਾਤ ਕਹੀ ਹਮ ਸੰਗ ਨ ਛਾਡਤ ਕਾਨ੍ਹ ਤੁਮਾਰੋ ।।
ਸੰਗ ਫਿਰੇ ਤੁਮਰੋ ਦਿਨ ਰੈਨ ਚਲੈ ਬ੍ਰਿਜ ਕੌ ਬ੍ਰਿਜ ਜੋਊ ਸਿਧਾਰੋ ।।
ਲਾਗ ਰਹਯੋ ਤੁਮ ਸੋ ਹਮਰੋ ਮਨ ਜਾਤ ਨਹੀ ਮਨ ਧਾਮ ਹਮਾਰੋ ।।
ਪੂਰਨ ਜੋਗ ਕੋ ਪਾਇ ਜੁਗੀਸੁਰ ਆਨਤ ਨਾ ਧਨ ਬੀਚ ਸੰਭਾਰੋ ।। ੩੨੨ ।।

ਅਰਥ - ਬ੍ਰਾਹਮਣ ਇਸਤ੍ਰੀਆਂ ਦਾ ਕਹਿਣਾ - ਬ੍ਰਾਹਮਣ ਇਸਤ੍ਰੀਆਂ ਨੇ ਇਹ ਗੱਲ ਕਹੀ ਹੇ ਕ੍ਰਿਸ਼ਨ! ਅਸੀਂ ਤੇਰਾ ਸੰਗ ਨਹੀਂ ਛੱਡਾਂਗੀਆਂ। ਤੇਰੇ ਨਾਲ ਦਿਨ ਰਾਤ ਇਸ ਬਨ ਵਿਚ ਫਿਰਾਂਗੀਆਂ, ਜੇਕਰ ਤੂੰ ਬ੍ਰਿਜ ਨੂੰ ਜਾਵੇਂਗਾ ਤਾਂ ਅਸੀਂ ਬ੍ਰਿਜ ਨੂੰ ਜਾਵਾਂਗੀਆਂ। ਕਿਉਂਕਿ ਸਾਡਾ ਮਨ ਤੇਰੇ ਨਾਲ ਲੱਗ ਰਿਹਾ ਹੈ, ਇਸ ਲਈ ਹੁਣ ਸਾਡਾ ਮਨ ਘਰ ਨੂੰ ਨਹੀਂ ਜਾਂਦਾ। ਜਿਵੇਂ ਜੋਗੀ ਦਾ ਮਨ ਪੂਰਨ ਜੋਗ ਪਾ ਲੈਣ ਮਗਰੋਂ ਧਨ ਆਦਿਕ ਪਦਾਰਥਾਂ ਤੋਂ ਰਹਿਤ ਹੋ ਜਾਂਦਾ ਹੈ।। ੩੨੨।।

## ਕਾਨ੍ਹ ਬਾਚ।।

ਸ੍ਵੈਯਾ।। ਸ੍ਰੀ ਭਗਵਾਨ ਤਿਨੈ ਪਿਖ ਪ੍ਰੇਮ ਕਹਯੋ ਮੁਖ ਤੇ ਤੁਮ ਧਾਮ ਸਿਧਾਰੋ ।।
ਜਾਇ ਸਭੈ ਪਤਿ ਆਪਨ ਆਪਨ ਕਾਨ੍ਹ ਕਥਾ ਕਹਿ ਤਾਹਿ ਉਧਾਰੋ ।।
ਪੁਤ੍ਰਨ ਪਉਤ੍ਰਨ ਪਤਿਨ ਸੋ ਇਹ ਕੈ ਚਰਚਾ ਸਭ ਹੀ ਦੁਖ ਟਾਰੋ ।।
ਗੰਧ ਮਲਿਯਾਗਰ ਸਯਾਮ ਕੋ ਨਾਮ ਲੈ ਭੂਖਨ ਕੋ ਕਰਿ ਚੰਦਨ ਡਾਰੋ ।। ੩੨੩ ।।

ਪਦ ਅਰਥ - ਗੰਧ=ਸੁਗੰਧੀ।। ਮਲਿਯਾਗਰ=ਮਲਜ ਨਾਮ ਦਾ ਚੰਦਨ, ਜਿਸ ਦੀ ਸੁਗੰਧੀ ਨਾਲ ਆਮ ਰੁਖ ਭੀ ਚੰਦਨ ਹੋ ਜਾਂਦੇ ਹਨ।।

ਅਰਥ - ਸ੍ਰੀ ਕ੍ਰਿਸ਼ਨ ਜੀ ਨੇ ਉਨ੍ਹਾਂ ਦਾ ਪ੍ਰੇਮ ਵੇਖਕੇ ਮੁੱਖ ਤੋਂ ਇਹ ਕਿਹਾ-'ਤੁਸੀਂ ਆਪਣੇ

**************************************************
ਘਰ ਚਲੀਆਂ ਜਾਓ। ਸਾਰੀਆਂ ਜਾਕੇ ਆਪਣੇ ਆਪਣੇ ਪਤੀਆਂ ਦੇ ਕੌਲ ਭਗਵਾਨ ਦੀ ਕਥਾ ਕਹਿਕੇ ਉਨ੍ਹਾਂ ਦਾ ਉਧਾਰ ਕਰੋ। ਪੁੱਤ੍ਰਾਂ ਪੋਤ੍ਰਿਆਂ ਤੇ ਪਤੀਆਂ ਕੋਲ ਇਹ ਵਾਰਤਾ ਕਰਕੇ ਸਭਨਾਂ ਦਾ ਹੀ ਦੁਖ ਦੂਰ ਕਰੋ। 'ਮਲਯ ਚੰਦਨ' ਰੂਪ ਭਗਵਾਨ ਦਾ ਨਾਮ ਲੈਕੇ, ਸੰਸਾਰੀ ਮਨੁੱਖਾਂ ਰੂਪ ਬ੍ਰਿਛਾਂ ਨੂੰ ਅਮੋਲਕ ਚੰਦਨ ਕਰ ਦਿਓ।। ੩੨੩।।

**ਸ੍ਵੈਯਾ।। ਮਾਨ ਲਈ ਪਤਨੀ ਦਿਜ ਕੀ ਸਮ ਅੰਮ੍ਰਿਤ ਕਾਨ੍ਹ ਕਹੀ ਬਤੀਆ।।**
**ਜਿਤਨੋ ਹਰਿ ਯਾ ਉਪਦੇਸ ਕਰਯੋ ਤਿਤਨੋ ਨਹਿ ਹੋਤ ਕਛੂ ਜਤੀਆ।।**
**ਚਰਚਾ ਜਬ ਜਾ ਉਨ ਸੋ ਇਨ ਕੀ ਤਬ ਹੀ ਉਨ ਕੀ ਭਈ ਯਾ ਗਤੀਆ।।**
**ਇਨ ਸਿਯਾਹ ਭਏ ਮੁਖ ਯੌ ਜੁਵਤੀ ਮੁਖ ਲਾਲ ਭਏ ਵਹ ਜਿਉ ਰਤੀਆ।।੩੨੪।।**

ਪਦ ਅਰਥ - ਜੁਵਤੀ=ਇਸਤ੍ਰੀ।੨ ਵੇਖਦੀਆਂ।।ਰਤੀਆ=ਰੱਤਕ, ਰੱਤੀ।।ਜਤੀਆ=ਵਰਣਨ।।

ਅਰਥ - ਕ੍ਰਿਸ਼ਨ ਨੇ ਅੰਮ੍ਰਿਤ ਸਮਾਨ ਜੋ ਗੱਲ ਕਹੀ, ਬ੍ਰਾਹਮਣ ਇਸਤ੍ਰੀਆਂ ਨੇ ਉਹ ਮੰਨ ਲਈ। ਕ੍ਰਿਸ਼ਨ ਜੀ ਨੇ ਇਨ੍ਹਾਂ ਨੂੰ ਜਿੰਨਾ ਕੁ ਉਪਦੇਸ਼ ਕੀਤਾ ਸੀ, ਓਨਾ ਕੁਝ ਸਾਥੋਂ ਜਾਣਿਆਂ ਨਹੀ ਜਾਂਦਾ ਤੇ ਨਾ ਹੀ ਵਰਣਨ ਹੋ ਸਕਦਾ ਹੈ। ਜਦ ਇਨ੍ਹਾਂ ਇਸਤ੍ਰੀਆਂ ਨੇ ਇਹ ਚਰਚਾ ਆਪਣੇ ਪਤੀਆਂ ਕੋਲ ਕੀਤੀ ਤਾਂ ਉਨ੍ਹਾਂ ਦੇ ਮੁਖ ਲਾਲ ਤੇ ਇਸਤ੍ਰੀਆਂ ਦੇ ਕਾਲੇ ਹੋ ਗਏ ਅਜੇਹੀ ਉਨ੍ਹਾਂ ਦੀ ਹਾਲਤ ਹੋ ਗਈ ਤੇ ਉਹ ਰੱਤਕ ਬਣ ਗਈਆਂ। ਅਰਥਾਤ ਜਿਵੇਂ 'ਰੱਤਕ' ਵਿਚ ਕਾਲਕ ਥੋੜ੍ਹੀ ਹੁੰਦੀ ਹੈ, ਇਵੇਂ ਹੀ ਇਨ੍ਹਾਂ ਦੇ ਮੁਖ ਤੋਂ ਚਰਚਾ ਦਾ ਵਰਣਨ ਤਾਂ ਥੋੜ੍ਹਾ ਜੇਹਾ ਹੀ ਹੋਇਆ ਸੀ, ਪਰ ਬ੍ਰਾਹਮਣਾਂ ਦੇ ਮੂੰਹਾਂ ਉਤੇ ਉਸ ਨਾਲੋਂ ਵਧੀਕ ਰੰਗਣ ਚੜ੍ਹ ਗਈ ਸੀ।। ੩੨੪।।

**ਚਰਚਾ ਸੁਨਿ ਬਿੱਪ ਜੁ ਤ੍ਰੀਅਨ ਸੋ ਮਿਲ ਕੈ ਸਭ ਹੀ ਪਛਤਾਵਨ ਲਾਗੇ।।**
**ਬੇਦਨ कੌ ਹਮ ਕੌ ਸਭ ਕੌ ਧ੍ਰਿਗ ਗੋਪ ਗਏ ਮੰਗ ਕੈ ਹਮ ਆਗੇ।।**
**ਮਾਨ ਸਮੁੰਦ੍ਰ ਮੈ ਬੂਡੇ ਹੁਤੇ ਹਮ ਚੂਕ ਗਯੋ ਅਉਸਰ ਤਉ ਹਮ ਜਾਗੇ।।**
**ਪੈ ਜਿਨ ਕੀ ਇਹ ਹੈ ਪਤਨੀ ਤਿਹ ਤੇ ਫੁਨਿ ਹੈ ਹਮਹੂੰ ਬਡਭਾਗੇ।। ੩੨੫।।**

ਪਦ ਅਰਥ - ਚੂਕ=ਭੁੱਲ।। ਅਉਸਰ=ਸਮਾ, ਵੇਲਾ।। ਹਮ ਕੌ= ਸਾਡੇ।।

ਅਰਥ - ਇਸਤ੍ਰੀਆਂ ਪਾਸੋਂ ਕ੍ਰਿਸ਼ਨ ਦੀ ਵਾਰਤਾ ਸੁਣਕੇ, ਸਾਰੇ ਹੀ ਬ੍ਰਾਹਮਣ ਕੱਠੇ ਹੋਕੇ ਪਛਤਾਵਾ ਕਰਨ ਲੱਗੇ। "ਸਾਨੂੰ ਸਭਨਾਂ ਨੂੰ ਧ੍ਰਿਕਾਰ ਹੈ, ਸਾਡੇ ਵੇਦਾਂ ਦੇ ਪੜ੍ਹਣ ਨੂੰ ਧ੍ਰਿਕਾਰ ਹੈ, ਕਿਉਂਕਿ ਗੁਆਲ ਬਾਲ ਸਾਡੇ ਕੋਲੋਂ ਪਹਿਲੇ ਭੋਜਨ ਮੰਗਕੇ ਗਏ ਸਨ। ਪਰ ਅਸੀਂ 'ਮਾਨ' ਸਮੁੰਦਰ ਦੇ ਵਿਚ ਡੁੱਬੇ ਹੋਏ ਸਾਂ ਇਸ ਲਈ ਅਸੀਂ ਭਗਵਾਨ ਨੂੰ ਪ੍ਰਸੰਨ ਕਰਨ ਤੋਂ ਚੁੱਕ ਗਏ ਹਾਂ, ਹੁਣ ਵੇਲਾ ਬੀਤ ਗਿਆ ਹੈ, ਤਦ ਜਾਗੇ ਹਾਂ। ਪਰ, ਜਿੰਨ੍ਹਾਂ ਨੇ ਭੋਜਨ ਦੇਕੇ ਭਗਵਾਨ ਨੂੰ ਰਿਝਾ ਲਿਆ ਹੈ, ਇਹ ਸਾਡੀਆਂ ਇਸਤ੍ਰੀਆਂ ਹਨ, ਤਿਸ ਕਰਕੇ ਅਸੀਂ ਫਿਰ ਭੀ ਵੱਡੇ ਭਾਗਾਂ ਵਾਲੇ ਹਾਂ"।। ੩੨੫।।

**ਮਾਨ ਸਭੈ ਦਿਜ ਆਪਨ ਕੋ ਧ੍ਰਿਗ ਫੇਰਿ ਕਰੀ ਮਿਲਿ ਕਾਨ੍ਹ ਬਡਾਈ॥**
**ਲੋਕਨ ਕੇ ਸਭ ਕੇ ਪਤਿ ਕਾਨ੍ਹ ਹਮੈ ਕਹਿ ਬੇਦਨ ਬਾਤ ਸੁਨਾਈ॥**
**ਤੌ ਨ ਗਏ ਉਨ ਕੇ ਹਮ ਪਾਸਿ ਡਰੇ ਜੁ ਮਰੇ ਹਮ ਕਉ ਹਮ ਰਾਈ॥**
**ਸੱਤਿ ਲਖਯੋ ਤੁਮ ਕਉ ਭਗਵਾਨ ਕਹੀ ਹਮ ਸੱਤ ਕਹੀ ਨ ਬਨਾਈ॥੩੨੬॥**

ਪਦ ਅਰਥ – ਬੇਦਨ=ਵੇਦ ਬਕਤਿਆਂ॥ ਡਰੇ=ਡਾਰੇ, ਸੁੱਟੇ॥ ਹਮ ਰਾਈ=ਸਾਡਾ ਰਾਜਾ॥

ਅਰਥ – ਸਾਰੇ ਬ੍ਰਾਹਮਣ ਆਪਣੇ ਆਪ ਨੂੰ ਧ੍ਰਿਗ ਮੰਨ ਕੇ, ਫਿਰ ਕੱਠੇ ਹੋਕੇ ਕ੍ਰਿਸ਼ਨ ਦੀ ਵਡਿਆਈ ਕਰਨ ਲੱਗੇ। ਕਿ ਇਹ ਗੱਲ ਜਾਣਦਿਆਂ ਹੋਇਆਂ ਵੀ ਕਿ ਕ੍ਰਿਸ਼ਨ ਸਾਰੇ ਪੁਰਖਾਂ ਦਾ ਸਵਾਮੀ ਹੈ। ਅਸੀਂ ਉਸ ਕੋਲ ਨਹੀਂ ਗਏ ਜਦੋਂ ਕਿ ਇਹ ਗੱਲ ਸਾਨੂੰ ਵੇਦ ਬਕਤਿਆਂ ਨੇ ਵੀ ਕਹੀ ਸੀ, ਕਿਉਂ ਜੁ ਸਾਨੂੰ ਡਰ ਸੀ ਕਿ ਸਾਡਾ ਰਾਜਾ ਸਾਨੂੰ ਮਾਰ ਸੁੱਟੇਗਾ। ਹੇ ਕ੍ਰਿਸ਼ਨ! ਹੁਣ ਅਸਾਂ ਤੈਨੂੰ ਸੱਚ ਮੁੱਚ ਹੀ 'ਭਗਵਾਨ' ਜਾਣਿਆ ਹੈ, ਇਹ ਅਸਾਂ ਸੱਚ ਕਹੀ ਹੈ, ਕੋਈ ਐਵੇਂ ਬਣਾਉਟੀ ਗੱਲ ਨਹੀਂ ਆਖੀ॥ ੩੨੬॥

**ਕਬਿੱਤੁ॥ ਪੂਤਨਾ ਸੰਘਾਰੀ ਤ੍ਰਿਣਾਵ੍ਰਤ ਕੀ ਬਿਦਾਰੀ ਦੇਹ**
**ਦੈਤ ਅਘਾਸੁਰ ਹੂੰ ਕੀ ਸਿਰੀ ਜਾਹ ਫਾਰੀ ਹੈ॥**
**ਸਿਲਾ ਜਾਹਿ ਤਾਰੀ ਬਕ ਹੂੰ ਕੀ ਚੋਂਚ ਚੀਰ ਡਾਰੀ**
**ਐਸੇ ਭੂਮ ਪਾਰੀ ਜੈਸੇ ਆਰੀ ਚੀਰ ਡਾਰੀ ਹੈ॥**
**ਰਾਮ ਹ੍ਵੈ ਕੈ ਦੈਤਨ ਕੀ ਸੈਨਾ ਜਿਨ ਮਾਰੀ ਅਰੁ**
**ਆਪਨੋ ਬਭੀਛਨ ਕੋ ਦੀਨੀ ਲੰਕ ਸਾਰੀ ਹੈ॥**
**ਐਸੀ ਭਾਂਤ ਦਿਜਨ ਕੀ ਪਤਨੀ ਉਧਾਰੀ**
**ਅਵਤਾਰ ਲੈ ਕੈ ਸਾਧ ਜੈਸੇ ਪ੍ਰਿਥਮੀ ਉਧਾਰੀ ਹੈ॥੩੨੭॥**

ਪਦ ਅਰਥ – ਸੰਘਾਰੀ=ਮਾਰ ਦਿਤੀ॥ ਬਿਦਾਰੀ=ਨਾਸ ਕੀਤੀ॥ ਸਿਲਾ=ਪੱਥਰ ਹੋ ਚੁਕੀ ਅਹੱਲਜਾ॥ ਬਕ=ਬਗਲਾ, ਬਗਲੇ ਦੀ ਸ਼ਕਲ ਦਾ ਇਕ ਦੈਂਤ ਬਕਾਸੁਰ॥ ਭੂਮ=ਇਕ ਦੈਂਤ, ਭੂਮਾਸਰ॥

ਅਰਥ – ਜਿਸਨੇ ਪੂਤਨਾਂ ਮਾਰੀ ਸੀ, ਜਿਸਨੇ 'ਤ੍ਰਿਣਾਵਰਤ' ਨਾਮ ਵਾਲੇ ਦੈਂਤ ਦੀ ਦੇਹ ਨਾਸ ਕੀਤੀ ਸੀ, ਜਿਸ ਨੇ 'ਅਘਾਸੁਰ' ਨਾਮ ਵਾਲੇ ਦੈਂਤ ਦੀ ਸਿਰੀ ਭੰਨ ਦਿੱਤੀ ਸੀ। ਜਿਸਨੇ ਪੱਥਰ ਹੋ ਚੁਕੀ ਹੋਈ ਅਹੱਲਜਾ ਤਾਰੀ ਸੀ, ਜਿਸਨੇ 'ਬਗਲਾ' ਸ਼ਕਲ ਵਾਲੇ ਦੈਂਤ ਦੀ ਚੁੰਝ ਚੀਰ ਸੁਟੀ ਸੀ, ਫਿਰ ਜਿਸਨੇ ਭੂਮਾਸੁਰ ਨੂੰ ਇਸ ਤਰ੍ਹਾਂ ਪਾੜ ਸੁੱਟਿਆ ਸੀ, ਜਿਸ ਤਰ੍ਹਾਂ ਆਰੀ ਲੱਕੜ ਨੂੰ ਚੀਰ ਸੁੱਟਦੀ

ਹੈ। ਜਿਸਨੇ 'ਰਾਮ' ਰੂਪ ਹੋ ਕੇ ਦੈਂਤਾਂ ਦੀ ਸੈਨਾ ਮਾਰ ਸੁੱਟੀ ਸੀ, ਅਤੇ ਆਪਣੇ ਸੇਵਕ ਬਭੀਛਨ ਨੂੰ ਸਾਰੀ ਲੰਕਾ ਬਖਸ਼ ਦਿੱਤੀ ਸੀ। ਉਸੇ ਨੇ ਹੀ ਕ੍ਰਿਸ਼ਨ ਅਵਤਾਰ ਲੈਕੇ ਬ੍ਰਾਹਮਣਾਂ ਦੀਆਂ ਇਸਤ੍ਰੀਆਂ ਦਾ ਇਸ ਤਰ੍ਹਾਂ ਉਧਾਰ ਕੀਤਾ ਹੈ, ਜਿਸ ਤਰ੍ਹਾਂ ਪ੍ਰਭੂ ਨੇ 'ਸਾਧ' ਰੂਪ ਹੋਕੇ ਸਾਰੀ ਧਰਤੀ ਦਾ ਉਧਾਰ ਕੀਤਾ ਹੈ।। ੩੨੭।।

**ਸ੍ਵੈਯਾ।। ਬਿੱਪਨ ਕੀ ਤ੍ਰਿਯ ਕੀ ਸੁਨ ਕੈ ਕਬਿ ਰਾਜ ਕਹਯੋ ਦਿਜ ਅਉਰ ਕਹੀਜੈ।।**
**ਕਾਨ੍ਹ ਕਥਾ ਅਤਿ ਰੋਚਨ ਜੀਯ ਬਿਚਾਰ ਕਹੋ ਜਿਹ ਤੇ ਫੁਨ ਜੀਜੈ।।**
**ਤੌ ਹਸ ਬਾਤ ਕਹੀ ਮੁਸਕਾਇ ਪਹਲੈ ਨ੍ਰਿਪ ਤਾਹਿ ਪ੍ਰਨਾਮ ਜੁ ਕੀਜੈ।।**
**ਤੌ ਭਗਵਾਨ ਕਥਾ ਅਤਿ ਰੋਚਨ ਦੈ ਚਿਤ ਪੈ ਹਮ ਤੇ ਸੁਨ ਲੀਜੈ।। ੩੨੮।।**

ਪਦ ਅਰਥ - ਪ੍ਰਨਾਮ=ਨਮਸਕਾਰ।। ਰੋਚਨ=ਭਾਉਂਦੀ ਹੈ।।

ਅਰਥ - ਗ੍ਰੰਥ ਕਰਤਾ ਜੀ ਕਹਿੰਦੇ ਹਨ, ਬ੍ਰਾਹਮਣਾਂ ਦੀਆਂ ਘਰ ਵਾਲੀਆਂ ਦੀ ਆਖੀ ਹੋਈ ਵਰਤਾਲਾਪ ਸੁਣ ਕੇ, ਬ੍ਰਾਹਮਣਾਂ ਨੇ ਕਿਹਾ- ਕੋਈ ਹੋਰ ਵਾਰਤਾ ਕਹਿਕੇ ਸੁਣਾਉਣਾ ਕਰੋ 'ਕ੍ਰਿਸ਼ਨ ਕਥਾ' ਬੜੀ ਰੋਚਕ ਹੋਣ ਕਰਕੇ ਸਾਡੇ ਮਨ ਨੂੰ ਭਾਉਂਦੀ ਹੈ, ਇਸ ਲਈ ਵਿਚਾਰ ਕਰਕੇ ਹੋਰ ਆਖੋ, ਜਿਸ ਕਰਕੇ ਫਿਰ ਸਾਡਾ ਜੀਉਣਾਂ ਸਫਲ ਹੋ ਜਾਵੇ। ਤਦ ਬ੍ਰਾਹਮਣ ਇਸਤ੍ਰੀਆਂ ਨੇ ਹੱਸਕੇ ਇਹ ਗੱਲ ਕਹੀ, ਕਿ ਪਹਿਲੇ ਜਾਕੇ ਉਸ ਪਾਤਸ਼ਾਹ ਨੂੰ ਨਮਸ਼ਕਾਰ ਕਰੋ। ਤਦ ਭਗਵਾਨ ਦੀ ਕਥਾ ਜੋ ਮਨ ਨੂੰ ਬੜੀ ਭਾਉਣ ਵਾਲੀ ਹੈ, ਚਿੱਤ ਦੇਕੇ ਫਿਰ ਸਾਡੇ ਪਾਸੋਂ ਸੁਣ ਲੈਣਾ।। ੩੨੮।।

**ਸ੍ਵੈਯਾ।। ਸਾਲਨ ਅਉ ਅਖਨੀ ਬਿਰੀਆ ਜੁਜ ਤਾਹਰੀ ਅਉਰ ਪੁਲਾਵ ਘਨੇ।।**
**ਨੁਗਦੀ ਅਰੁ ਸੇਵਕੀਆ ਚਿਰਵੇ ਲਡੂਆ ਅਰੁ ਸੂਤ ਭਲੇ ਜੁ ਬਨੇ।।**
**ਫੁਨ ਖੀਰ ਦਹੀ ਅਰੁ ਦੂਧ ਕੇ ਸਾਥ ਬਰੇ ਬਹੁ ਅਉਰ ਨ ਜਾਤ ਗਨੇ।।**
**ਇਹ ਖਾਇ ਚਲਯੋ ਭਗਵਾਨ ਗ੍ਰਿਹੰ ਕਹੁ ਸਯਾਮ ਕਬੀਸੁਰ ਭਾਵ ਭਨੇ।। ੩੨੯।।**

ਪਦ ਅਰਥ - ਸਾਲਨ=ਰਸੇ ਵਾਲਾ ਮਾਸ।। ਅਖਨੀ=ਸ਼ੋਰਬਾ, ਮਾਸ ਦਾ ਰਸ।। ਬਿਰੀਆ=ਭੁੰਨਿਆਂ ਮਾਸ।। ਜੁਜ=ਦੁੰਬੇ ਦੀ ਚੱਕੀ ਦੀ ਚਰਬੀ।। ਤਾਹਰੀ=ਇਕ ਤਰ੍ਹਾਂ ਦਾ ਮਾਸ ਦਾ ਭੋਜਨ।। ਸੇਵਕੀਆ=ਸੇਵੀਆਂ।। ਸੂਤ=ਖੁਰਮੇ, ਇਕ ਤਰ੍ਹਾਂ ਦੀ ਮਠਿਆਈ।।

ਅਰਥ - ਰਸੇ ਵਾਲਾ ਮਾਸ, ਮਾਸ ਦਾ ਰਸ ਭੁੰਨਿਆਂ ਹੋਇਆ ਮਾਸ, ਦੁੰਬੇ ਦੀ ਚੱਕੀ ਦੀ ਚਰਬੀ, ਰਿੱਝ ਕੇ ਕੜ੍ਹੀ ਜਿਹਾ ਹੋਇਆ ਮਾਸ ਖਟੇ, ਮਿਠੇ ਆਦਿਕ ਬਹੁਤ ਤਰ੍ਹਾਂ ਦੇ ਪੁਲਾਉ ਨੁਕਦੀ, ਚਿੜਵੇ, ਲੱਡੂ ਅਤੇ ਖੁਰਮੇ ਜੋ ਬਹੁਤ ਸੁੰਦਰ ਬਣੇ ਹੋਏ ਹਨ। ਫਿਰ ਖੀਰ, ਦਹੀਂ ਤੇ ਦੁਧ ਅਤੇ ਨਾਲੇ ਬਹੁਤ ਤਰ੍ਹਾਂ ਦੇ ਵੜੇ ਪਕੌੜੇ, ਜੇਹੜੇ ਗਿਣੇ ਨਹੀਂ ਜਾ ਸਕਦੇ। ਇਤਾਦਿਕ ਖਾਣ ਦੇ ਪਦਾਰਥ ਲੈਕੇ ਬ੍ਰਾਹਮਣ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਜਾ ਹਾਜਰ ਹੋਏ ਅਤੇ ਕੀਤੇ ਅਪਰਾਧ ਦੀ ਮੁਆਫੀ ਮੰਗੀ।

ਬ੍ਰਾਹਮਣਾਂ ਦੇ ਲਿਆਂਦੇ ਹੋਏ ਪਦਾਰਥ ਖਾ ਕੇ ਸ੍ਰੀ ਕ੍ਰਿਸ਼ਨ ਜੀ ਘਰ ਤੁਰ ਪਏ, ਅਤੇ ਸ਼ਿਆਮ ਕਵਿ ਜੀ ਕਹਿੰਦੇ ਹਨ, ਰਾਹ ਵਿਚ ਜਾਂਦੇ ਹੋਏ, ਬ੍ਰਾਹਮਣਾਂ ਦੇ ਪ੍ਰੇਮ ਦਾ ਵਰਣਨ ਕਰਦੇ ਹਨ।। ੩੨੯।।

**ਸ੍ਵੈਯਾ।। ਗਾਵਤ ਗੀਤ ਚਲੇ ਗ੍ਰਿਹ ਕੋ ਗਰੜਧ੍ਵੱਜ ਜੀਯ ਮੈ ਆਨੰਦ ਪੈ ਕੈ।।**
**ਸੋਭਤ ਸਯਾਮ ਕੇ ਸੰਗਿ ਹਲੀ ਘਨ ਸਯਾਮ ਅਉ ਸੇਤ ਚਲਯੋ ਉਨਸੈ ਕੈ।।**
**ਕਾਨ੍ਹ ਤਬੈ ਹਸਿ ਕੈ ਮੁਰਲੀ ਸੁ ਬਜਾਇ ਉਠਯੋ ਅਪਨੇ ਕਰ ਲੈ ਕੈ।।**
**ਠਾਢ ਭਈ ਜਮਨਾ ਸੁਨਿ ਕੈ ਧੁਨਿ ਪਉਨ ਰਹਯੋ ਸੁਨਿ ਕੈ ਉਰਝੈ ਕੈ।।੩੩੦।।**

*ਪਦ ਅਰਥ* - ਗਰੜਧ੍ਵੱਜ = ਕ੍ਰਿਸ਼ਨ, ਜਿਨ੍ਹਾਂ ਦੀ ਧੁਜਾ ਉਤੇ ਗਰੁੜ ਦਾ ਨਿਸ਼ਾਨ ਹੈ।। ਹਲੀ = ਹਲ ਨੂੰ ਧਾਰਣ ਕਰਨ ਵਾਲਾ ਬਲਰਾਮ।। ਘਨ = ਬੱਦਲ।। ਸੇਤ = ਚਿੱਟਾ।। ਉਨਸੈ ਕੈ = ਉਤਸ਼ਾਹਤ ਹੋਕੇ।। ਉਰਝੈ ਕੈ= ਉਲਝਣ ਵਿਚ ਫਸ ਕੇ।।

*ਅਰਥ* - ਕ੍ਰਿਸ਼ਨ ਜੀ ਚਿੱਤ ਵਿਚ ਅਨੰਦ ਨੂੰ ਪਾ ਕੇ, ਗੀਤਾਂ ਨੂੰ ਗਾਉਂਦੇ ਹੋਏ ਘਰ ਨੂੰ ਤੁਰ ਪਏ। ਕ੍ਰਿਸ਼ਨ ਦੇ ਨਾਲ ਬਲਿਰਾਮ ਇਸ ਤਰ੍ਹਾਂ ਸੋਭ ਰਿਹਾ ਹੈ ਮਾਨੋਂ ਕਾਲਾ ਅਤੇ ਚਿੱਟਾ ਬੱਦਲ ਉਤਸ਼ਾਹਤ ਹੋਕੇ ਜਾ ਰਿਹਾ ਹੈ। ਕ੍ਰਿਸ਼ਨ ਖੁਸ਼ ਹੋ ਕੇ ਆਪਣੇ ਹੱਥ ਵਿਚ ਬੰਸਰੀ ਲੈ ਕੇ ਵਜਾਉਣ ਲੱਗ ਪਿਆ। ਜਿਸਦੀ ਅਵਾਜ਼ ਨੂੰ ਸੁਣ ਕੇ ਜਮੁਨਾ ਦੇ ਪਾਣੀ ਨੇ ਆਪਣੀ ਗਤੀ ਨੂੰ ਰੋਕ ਲਿਆ ਅਤੇ ਅਵਾਜ਼ ਨੂੰ ਸੁਣ ਕਰਕੇ ਪੌਣ ਭੀ ਉਲਝਣ ਵਿਚ ਫਸਕੇ ਖਲੋ ਗਈ।। ੩੩੦।।

**ਸ੍ਵੈਯਾ।। ਰਾਮਕਲੀ ਅਰੁ ਸੋਰਠਿ ਸਾਰੰਗ ਮਾਲਸਿਰੀ ਅਰੁ ਬਾਜਤ ਗਉਰੀ।।**
**ਜੈਤਸਿਰੀ ਅਰੁ ਗੌਂਡ ਮਲ੍ਹਾਰ ਬਿਲਾਵਲ ਰਾਗ ਬਸੈ ਸੁਭ ਠਉਰੀ।।**
**ਮਾਨਸ ਕੀ ਕਹ ਹੈ ਗਨਤੀ ਸੁਨ ਹੋਤ ਸੁਰੀ ਅਸੁਰੀ ਧੁਨ ਬਉਰੀ।।**
**ਸੋ ਸੁਨਿ ਕੈ ਧੁਨਿ ਸ੍ਰਉਨਨ ਮੈ ਤਰਨੀ ਹਰਨੀ ਜਿਮ ਆਵਤ ਦਉਰੀ।।੩੩੧।।**

*ਪਦ ਅਰਥ* - ਸੁਰੀ = ਦੇਵ ਇਸਤ੍ਰੀ।। ਅਸੁਰੀ = ਦੈਂਤ ਇਸਤ੍ਰੀ।। ਸ੍ਰਉਨਨ = ਕੰਨਾਂ।। ਤਰਨੀ = ਇਸਤ੍ਰੀ।।

*ਅਰਥ* - ਕ੍ਰਿਸ਼ਨ ਜੀ ਦੀ ਬੰਸਰੀ ਵਿਚ ਰਾਮਕਲੀ, ਸੋਰਠੀ, ਸਾਰੰਗ ਅਤੇ ਮਾਲਸਿਰੀ, ਅਤੇ ਗੌੜੀ ਰਾਗ ਵੱਜਦਾ ਹੈ। ਜੈਤਸਿਰੀ, ਗੌਂਡ, ਮਲ੍ਹਾਰ ਅਤੇ ਬਿਲਾਵਲ ਰਾਗ ਭੀ ਬੰਸਰੀ ਵਿਚ ਸੁੰਦਰ ਜਗ੍ਹਾ ਬਣਾ ਕੇ ਵਾਸਾ ਕਰ ਰਿਹਾ ਹੈ। ਮਨੁੱਖ ਦੀ ਕੀ ਗਿਣਤੀ ਹੈ? ਬੰਸਰੀ ਦੀ ਅਵਾਜ਼ ਨੂੰ ਸੁਣ ਕੇ ਦੇਵ ਇਸਤ੍ਰੀ ਤੇ ਦੈਂਤ ਇਸਤ੍ਰੀ ਕਮਲੀ ਹੋ ਜਾਂਦੀ ਹੈ। ਉਸ ਅਵਾਜ਼ ਨੂੰ ਕੰਨਾਂ ਵਿਚ ਸੁਣ ਕੇ ਬ੍ਰਿਜ ਇਸਤ੍ਰੀ ਘਰ ਦੇ ਕੰਮ ਨੂੰ ਛੱਡ ਕੇ ਬਾਹਰ ਨੂੰ ਇਸ ਤਰ੍ਹਾਂ ਭੱਜੀ ਆਉਂਦੀ ਹੈ, ਜਿਵੇਂ ਘੰਡੇਹੇੜੇ ਦੀ ਅਵਾਜ਼ ਸੁਣ ਕੇ ਹਰਨੀ ਦੌੜੀ ਆਉਂਦੀ ਹੈ।। ੩੩੧।।

****************************************************************

ਕਬਿਤੁ।। ਬਾਜਤ ਬਸੰਤ ਅਰੁ ਭੈਰਵ ਹਿੰਡੋਲ ਰਾਗ
ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ।।
ਮਾਲਵਾ ਕਲਯਾਨ ਅਰੁ ਮਾਲਕਉਸ ਮਾਰੂ ਰਾਗ
ਬਨ ਮੈ ਬਜਾਵੈ ਕਾਨ੍ਹ ਮੰਗਲ ਨਿਵਾਸ ਰੀ।।
ਸੁਰੀ ਅਰੁ ਆਸੁਰੀ ਅਉ ਪੰਨਗੀ ਜੇ ਹੁਤੀ ਤਹਾਂ
ਧੁਨ ਕੇ ਸੁਨਤ ਪੈ ਨ ਰਹੀ ਸੁਧ ਜਾਸ ਰੀ।।
ਕਹੈ ਇਉ ਦਾਸ ਰੀ ਸੁ ਐਸੀ ਬਾਜੀ ਬਾਸੁਰੀ
ਸੁ ਮੇਰੇ ਜਾਨੇ ਯਾ ਮੈ ਸਭ ਰਾਗ ਕੋ ਨਿਵਾਸ ਰੀ।। ੩੩੨।।

ਪਦ ਅਰਥ - ਮੰਗਲ ਨਿਵਾਸ = ਖੁਸ਼ੀਆਂ ਦਾ ਘਰ।। ਪੰਨਗੀ = ਨਾਗ ਇਸਤ੍ਰੀ।। ਨਿਵਾਸ = ਘਰ।।

ਅਰਥ - ਕ੍ਰਿਸ਼ਨ ਦੀ ਬੰਸਰੀ ਵਿਚ ਬਸੰਤ, ਭੈਰਉ ਅਤੇ ਹਿੰਡੋਲ ਰਾਗ ਵੱਜਦਾ ਹੈ, ਲਲਤ ਰਾਗ ਦੇ ਨਾਲ ਹੋਕੇ ਧਨਾਸਰੀ ਰਾਗ ਵੱਜਦਾ ਹੈ। ਮਾਲਵਾ, ਕਲਿਆਨ, ਮਾਲਕੌਂਸ ਅਤੇ ਮਾਰੂ ਰਾਗ ਨੂੰ ਖੁਸ਼ੀਆਂ ਦਾ ਘਰ ਕ੍ਰਿਸਨ ਬਨ ਵਿਚ ਬੈਠਾ ਹੋਇਆ ਬੰਸਰੀ ਵਿਚ ਵਜਾ ਰਿਹਾ ਹੈ। ਦੇਵ ਇਸਤ੍ਰੀ, ਦੈਂਤ ਇਸਤ੍ਰੀ ਅਤੇ ਨਾਗਣੀਆਂ ਜੇਹੜੀਆਂ ਭੀ ਉਥੇ ਮੌਜੂਦ ਸਨ, ਜਿਸਨੇ ਭੀ ਬੰਸਰੀ ਸੁਣੀ ਹੈ, ਅਵਾਜ ਨੂੰ ਸੁਣਦਿਆਂ ਹੀ ਉਸਨੂੰ ਤਨ ਬਦਨ ਦੀ ਸੁਧ ਨਹੀਂ ਰਹੀ ਹੈ। ਹੇ ਸਖੀ! ਦਾਸ ਇਉਂ ਕਹਿੰਦਾ ਹੈ, ਬੰਸਰੀ ਅਜੇਹੀ ਵਜੀ ਹੈ, ਮੇਰੇ ਖਿਆਲ ਵਿਚ ਆਉਂਦਾ ਹੈ, ਕਿ ਬੰਸਰੀ ਵਿਚ ਸਾਰੇ ਹੀ ਰਾਗਾਂ ਦਾ ਵਸੇਬਾ ਹੈ।। ੩੩੨।।

ਕਬਿੱਤੁ।। ਕਰੁਨਾ ਨਿਧਾਨ ਬੇਦ ਕਹਤ ਬਖਾਨ ਯਾ ਕੀ
ਬੀਚ ਤੀਨ ਲੋਕ ਫੈਲ ਰਹੀ ਹੈ ਸੁ ਬਾਸੁ ਰੀ।।
ਦੇਵਨ ਕੀ ਕੰਨਿਆ ਤਾ ਕੀ ਸੁਨ ਧੁਨਿ ਸ੍ਰਉਨਨ ਮੈ
ਧਾਈ ਧਾਈ ਆਵੈ ਤਜਿ ਕੈ ਸੁਰਗ ਬਾਸੁ ਰੀ।।
ਹ੍ਵੈ ਕਰਿ ਪ੍ਰਸੰਨਯ ਰੂਪ ਰਾਗ ਕੋ ਨਿਹਾਰ ਕਹਯੋ
ਰਚਯੋ ਹੈ ਬਿਧਾਤਾ ਇਹ ਰਾਗਨ ਕੋ ਬਾਸੁ ਰੀ।।
ਰੀਝੇ ਸਭ ਗਨ ਉਡਗਨ ਭੇ ਮਗਨ ਜਬ

****************************************************************

**ਬਨ ਉਪਬਨ ਮੈ ਬਜਾਈ ਕਾਨ੍ਹ ਬਾਸੁਰੀ।। ੩੩੩।।**

*ਪਦ ਅਰਥ* - (ਨਿਧਾਨ = ਖਜਾਨਾ, ਸਮੁੰਦਰ।। ਬਾਸੁ = ਸੁਗੰਧੀ, ਭਾਵ ਜਸ। (੨) ਵੱਸਣਾ।। ਨਿਹਾਰ = ਵੇਖਕੇ।।-ਬਾਸੁ = ਘਰ।। ਗਨ = ਝੁੰਡਅਰਥ - ।। ਉਡਗਨ = ਤਾਰੇ।। ਉਪਬਨ = ਬਾਗ਼।।)

*ਅਰਥ* – * ਜੋ ਕ੍ਰਿਪਾ ਦਾ ਖਜਾਨਾ ਹੈ, ਜਿਸਦੀ ਮਹਿਮਾ ਦਾ ਕਥਨ ਵੇਦ ਕਹਿੰਦੇ ਹਨ. ਅਤੇ ਤਿੰਨਾਂ ਲੋਕਾਂ ਵਿਚ ਉਸੇ ਦੀ ਸੁਗੰਧੀ ਫੈਲ ਰਹੀ ਹੈ ਭਾਵ ਤਿੰਨਾਂ ਲੋਕਾਂ ਵਿਚ ਜਸ ਹੋ ਰਿਹਾ ਹੈ। ਦੇਵਤਿਆਂ ਦੀਆਂ ਲੜਕੀਆਂ ਉਸਦੀ ਅਵਾਜ ਨੂੰ ਕੰਨਾਂ ਵਿਚ ਸੁਣ ਕੇ, ਸੁਰਗ ਦਾ ਵੱਸਣਾ ਛੱਡ ਕੇ, ਭੱਜਦੀਆਂ ਹੋਈਆਂ ਬ੍ਰਿਜ ਨੂੰ ਤੁਰੀਆਂ ਆਉਂਦੀਆਂ ਹਨ। ਕ੍ਰਿਸ਼ਨ ਦੇ ਰੂਪ ਤੇ ਰਾਗਾਂ ਨੂੰ ਵੇਖ ਕੇ ਪ੍ਰਸੰਨ ਹੋ ਕੇ ਸਭਨਾਂ ਨੇ ਕਿਹਾ ਹੈ, ਕਿ "ਬਿਧਾਤਾ ਨੇ ਇਸਨੂੰ ਰਾਗਾਂ ਦਾ ਘਰ ਰਚਿਆ ਹੈ"। ਸਾਰੇ ਗਨ ਖੁਸ਼ ਹੋ ਗਏ ਹਨ, ਸਾਰੇ ਤਾਰੇ ਮਸਤ ਹੋ ਗਏ ਹਨ, ਬਨਾਂ ਤੇ ਬਾਗਾਂ ਵਿਚ ਖਿੜਾਉ ਆ ਗਿਆ ਹੈ, ਜਦੋਂ ਕ੍ਰਿਸ਼ਨ ਨੇ ਬੰਸਰੀ ਬਜਾਈ ਹੈ।। ੩੩੩।।

**ਸ੍ਵੈਯਾ।। ਕਾਨ੍ਹ ਬਜਾਵਤ ਹੈ ਮੁਰਲੀ ਅਤਿ ਆਨੰਦ ਕੈ ਮਨ ਡੇਰਨ ਆਏ।।**
**ਤਾਲ ਬਜਾਵਤ ਕੂਦਤ ਆਵਤ ਗੋਪ ਸਭੋ ਮਿਲ ਮੰਗਲ ਗਾਏ।।**
**ਆਪਨ ਹ੍ਵੈ ਧਨਠੀ ਭਗਵਾਨ ਤਿਨੋ ਪਹਿ ਤੇ ਬਹੁ ਨਾਚ ਨਚਾਏ।।**
**ਰੈਨ ਪਰੀ ਤਬ ਆਪਨ ਆਪਨ ਸੋਇ ਰਹੈ ਗ੍ਰਿਹ ਆਨੰਦ ਪਾਏ।। ੩੩੪।।**

*ਪਦ ਅਰਥ* – ਧਨਠੀ = ਪ੍ਰੇਰਕ।। ਰੈਨ = ਰਾਤ।। ਤਾਲ= ਤੌੜੀਆਂ, ਤਾਲੀਆਂ।।

*ਅਰਥ* – ਜਦੋਂ ਕਾਨ੍ਹ ਬੰਸਰੀ ਵਜਾਉਂਦਾ ਹੈ, ਸਾਰੇ ਲੋਕ ਬਹੁਤ ਪ੍ਰਸੰਨ ਚਿਤ ਹੋ ਕੇ ਡੇਰਿਆਂ ਨੂੰ ਆ ਗਏ ਹਨ। ਸਾਰੇ ਗੁਆਲ ਲੜਕੇ ਮਿਲਕੇ ਤਾਲੀਆਂ ਵਜਾਉਂਦੇ ਹਨ, ਮੰਗਲ ਦੇ ਗੀਤ ਗਾਉਂਦੇ ਹਨ ਅਤੇ ਨੱਚਦੇ ਟੱਪਦੇ ਹਨ। ਕ੍ਰਿਸ਼ਨ ਆਪ ਪ੍ਰੇਰਕ ਹੋਕੇ ਉਨ੍ਹਾਂ ਦੇ ਪਾਸੋਂ ਬਹੁਤ ਤਰ੍ਹਾਂ ਦੇ ਨਾਚ ਨਚਵਾਉਂਦਾ ਹੈ। ਰਾਤ ਪੈ ਜਾਣ ਤੇ ਸਾਰੇ ਹੀ ਆਪੋ ਆਪਣੇ ਘਰਾਂ ਵਿਚ ਜਾਕੇ, ਅਨੰਦ ਨੂੰ ਪਾਕੇ ਸੌਂ ਰਹੇ ਹਨ।। ੩੩੪।।

**ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਿੱਪਨ ਕੀ ਤ੍ਰੀਯਨ ਕੇ ਚਿੱਤ ਹਰਿ ਭੋਜਨ ਲੇਇ ਉਧਾਰ ਕਰਬੋ ਬਰਨਨੰ।।**

---

* ਨੌਂ ਦੇਵਤਿਆਂ ਦੀ ਸੰਗਿਆ "ਗਨ" ਹੈ ਜੋ ਇਸ ਪ੍ਰਕਾਰ ਹਨ :

ਅਨਿਲ (ਪਵਨ) ਉਣੰਜਾ, ਆਦਿਤਯ (ਸੂਰਜ) ਬਾਰਾਂ, ਆਭਾਸੁਰ ਚੌਂਹਠ, ਸਾਧਯ ਬਾਰਾਂ, ਤੁਖਿਤ ਛੱਤੀ, ਮਹਾਰਿਜਕ ਦੋ ਸੌ ਵੀਹ, ਰੁਦ੍ਰ (ਸ਼ਿਵਜੀ) ਗਿਆਰਾਂ, ਵਸੁ ਅੱਠ, ਵਿਸ਼ੇਦੇਵਾ ਦਸ਼।

******************************************************

## ਅਥ ਗੋਵਰਧਨ ਗਿਰਿ ਕਰ ਪਰ ਧਾਰਬੋ ।।

**ਦੋਹਰਾ।। ਇਸੀ ਭਾਂਤ ਸੋ ਕ੍ਰਿਸਨ ਜੀ ਕੀਨੇ ਦਿਵਸ ਬਿਤੀਤ।।**
**ਹਰਿ ਪੂਜਾ ਕੋ ਦਿਨ ਅਯੋ ਗੋਪ ਬਿਚਾਰੀ ਚੀਤ।। ੩੩੫।।**

*ਅਰਥ* - ਇਸੇ ਤਰ੍ਹਾਂ ਕ੍ਰਿਸ਼ਨ ਜੀ ਨੇ ਦਿਨ ਗੁਜਾਰੇ। ਜਦ ਇੰਦਰ ਦੀ ਪੂਜਾ ਕਰਨ ਦਾ ਦਿਨ ਆਇਆ ਤਾਂ ਗੁਆਲਿਆਂ ਨੇ ਚਿਤ ਵਿਚ ਵਿਚਾਰ ਕੀਤੀ।। ੩੩੫।।

**ਸ੍ਵੈਯਾ।। ਆਯੋ ਹੈ ਇੰਦ੍ਰ ਕੀ ਪੂਜਾ ਕੋ ਦਿਯੋਸ ਸਭੋ ਮਿਲਿ ਗੋਪਨ ਬਾਤ ਉਚਾਰੀ।।**
**ਭੋਜਨ ਭਾਂਤ ਅਨੇਕਨ ਕੇ ਰੁ ਪਚਾਂਮ੍ਰਿਤ ਕੀ ਕਰੋ ਜਾਇ ਤਯਾਰੀ।।**
**ਨੰਦ ਕਹਯੋ ਜਬ ਗੋਪਨ ਸੋ ਬਿਧਿ ਅਉਰ ਚਿਤੀ ਮਨ ਬੀਚ ਮੁਰਾਰੀ।।**
**ਕੋ ਬਪੁਰਾ ਮਘਵਾ ਹਮਰੀ ਸਮ ਪੂਜਨ ਜਾਤ ਜਹਾ ਬ੍ਰਿਜ ਨਾਰੀ।। ੩੩੬।।**

*ਪਦ ਅਰਥ* - ਦਿਯੋਸ = ਦਿਨ।। ਪਚਾਂਮ੍ਰਿਤ = ਕੜਾਹ। ੨ ਖੀਰ।। ਚਿਤੀ = ਵਿਚਾਰ ਕੀਤੀ।। ਮੁਰਾਰੀ = ਕ੍ਰਿਸ਼ਨ।। ਮਘਵਾ = ਇੰਦ੍ਰ।।

*ਅਰਥ* - ਇੱਕ ਦਿਨ ਬਾਬੇ ਨੰਦ ਨੇ ਸਾਰੇ ਗਵਾਲਿਆਂ ਨੂੰ ਇੱਕਠਿਆਂ ਕਰਕੇ ਇਹ ਆਖਿਆ, "ਇੰਦ੍ਰ ਦੀ ਪੂਜਾ ਦਾ ਦਿਨ ਆ ਗਿਆ ਹੈ। ਇਸ ਲਈ ਅਨੇਕ ਤਰ੍ਹਾਂ ਦਾ ਭੋਜਨ ਤਿਆਰ ਕਰੋ ਅਤੇ ਘਰਾਂ ਵਿਚ ਜਾ ਕੇ 'ਕੜਾਹ' ਬਣਾਉਣ ਦੀ ਤਿਆਰੀ ਕਰੋ।" ਜਦ ਨੰਦ ਬਾਬੇ ਨੇ ਗੁਆਲਿਆਂ ਨੂੰ ਏਹ ਗੱਲ ਕਹੀ, ਤਦ ਕ੍ਰਿਸ਼ਨ ਜੀ ਨੇ ਮਨ ਵਿਚ ਹੋਰ ਤਰ੍ਹਾਂ ਦੀ ਵੀਚਾਰ ਕੀਤੀ - "ਵਿਚਾਰਾ ਇੰਦਰ ਕੌਣ ਹੈ? ਸਾਡੇ ਸਮਾਨ ਜਿਸਦੀ ਪੂਜਾ ਕਰਨ ਲਈ ਬ੍ਰਿਜ ਦੀਆਂ ਇਸਤ੍ਰੀਆਂ ਜਾਂਦੀਆਂ ਹਨ"।। ੩੩੬।।

**ਕਬਿਤੁ।। ਇਹ ਬਿਧਿ ਬੋਲਯੋ ਕਾਨ੍ਹ ਕਰੁਣਾ ਨਿਧਾਨ**
**ਤਾਤ ਕਾਹੇ ਕੇ ਨਵਿੱਤ ਕੌ ਸਮਿਗ੍ਰੀ ਤੈ ਬਨਾਈ ਹੈ।।**
**ਕਹਯੋ ਐਸੇ ਨੰਦ ਜੋ ਤ੍ਰਿਲੋਕੀ ਪਤਿ ਭਾਖੀਅਤ**
**ਤਾਹੀ ਕੋ ਬਨਾਈ ਹਰਿ ਕਹਿ ਕੈ ਸੁਨਾਈ ਹੈ।।**
**ਕਾਹੇ ਕੇ ਨਵਿਤ ਕਹਯੋ ਬਾਰਦ ਤ੍ਰਿਨਨ ਕਾਜ**
**ਗਊਅਨ ਕੀ ਰੱਛ ਕੌਂ ਕਰਿ ਅਉ ਹੋਤ ਆਈ ਹੈ।।**
**ਕਹਯੋ ਭਗਵਾਨ ਏਤੋ ਲੋਗ ਹੈ ਅਜਾਨ ਬ੍ਰਿਜ**

**ਈਸਰ ਤੇ ਹੋਤ ਨਹੀ ਮਘਵਾ ਤੇ ਗਾਈ ਹੈ।। ੩੩੭।।**

ਪਦ ਅਰਥ - ਤਾਤ = ਪਿਤਾ।। ਹਰਿ = ਇੰਦ੍ਰ। ੨ ਕ੍ਰਿਸ਼ਨ।। ਮਘਵਾ = ਇੰਦ੍ਰ।।

ਅਰਥ - ਕ੍ਰਿਪਾ ਦੇ ਖਜਾਨੇ ਸ੍ਰੀ ਕ੍ਰਿਸ਼ਨ ਜੀ ਇਸ ਤਰ੍ਹਾਂ ਦੀ ਵਿਚਾਰ ਕਰਕੇ ਬਾਬੇ ਨੰਦ ਨੂੰ ਸੰਬੋਧਨ ਕਰਕੇ ਕਹਿਣ ਲੱਗੇ - "ਪਿਤਾ ਜੀ! ਕਿਸਦੇ ਵਾਸਤੇ ਤੁਸਾਂ ਇਹ ਸਮਿਗ੍ਰੀ ਬਣਵਾਈ ਹੈ?" ਨੰਦ ਨੇ ਇਸ ਤਰ੍ਹਾਂ ਕਿਹਾ - "ਜੋ ਤਿੰਨਾਂ ਲੋਕਾਂ ਦਾ ਸਵਾਮੀ ਕਿਹਾ ਜਾਂਦਾ ਹੈ, ਉਸ ਨੂੰ ਪੂਜਨ ਵਾਸਤੇ ਸਮਗ੍ਰੀ ਬਣਾਈ ਹੈ"। ਕ੍ਰਿਸ਼ਨ ਨੇ ਪੁਛਿਆ - ਉਹ ਕੌਣ ਹੈ? ਨੰਦ ਨੇ "ਇੰਦ੍ਰ" ਕਹਿਕੇ ਗੱਲ ਸੁਣਾਈ ਹੈ। ਕਿਸਦੇ ਵਾਸਤੇ ਇੰਦ੍ਰ ਨੂੰ ਪੂਜਦੇ ਹੋ? ਨੰਦ ਨੇ ਕਿਹਾ - "ਇੰਦ੍ਰ ਪ੍ਰਸੰਨ ਹੋ ਕੇ ਬੱਦਲ ਵਸਾਉਂਦਾ ਹੈ, ਤਾਂ ਫਿਰ ਘਾਹ ਹੁੰਦਾ ਹੈ, ਜਿਸ ਤੋਂ ਗਊਆਂ ਦੀ ਰਖਿਆ ਹੁੰਦੀ ਹੈ। ਇਸ ਕਾਰਜ ਨੂੰ ਪੂਰਾ ਕਰਨ ਲਈ ਪੂਜਾ ਕਰਦੇ ਹਾਂ, ਕੀਤੀ ਹੈ ਅਤੇ ਹੁੰਦੀ ਆਈ ਹੈ। ਕ੍ਰਿਸ਼ਨ ਜੀ ਨੇ ਕਿਹਾ - ਇਹ ਬ੍ਰਿਜ ਦੇ ਲੋਕ ਬੇਸਮਝ ਹਨ, ਜੋ ਨਹੀਂ ਜਾਣਦੇ, ਕਿ ਇਹ ਸਭ ਕੁਝ "ਈਸ਼ਵਰ ਤੋਂ ਹੁੰਦਾ ਹੈ"। ਐਵੇਂ ਹੀ "ਇੰਦ੍ਰ ਤੋਂ ਹੁੰਦਾ" ਕਹਿ ਰਹੇ ਹਨ।। ੩੩੭।।

## ਕਾਨ੍ਹ ਬਾਚ।।

**ਸ੍ਵੈਯਾ।। ਹੈ ਨਹੀ ਮੇਘੁ ਸੁਰੰਪਤਿ ਹਾਥ ਸੁ ਤਾਤ ਸੁਨੋ ਅਰੁ ਲੋਕ ਸਭੈ ਰੇ।।**
**ਭੰਜਨ ਭਉ ਅਨਭੈ ਭਗਵਾਨ ਸੁ ਦੇਤ ਸਭੈ ਜਨ ਕੋ ਅਰੁ ਲੈ ਰੇ।।**
**ਕਿਉ ਮਘਵਾ ਤੁਮ ਪੂਜਨ ਜਾਤ ਕਰੋ ਤੁਮ ਸੇਵ ਹਿਤੰ ਚਿਤ ਕੈ ਰੇ।।**
**ਧਯਾਨ ਧਰੋ ਸਭ ਹੀ ਮਿਲ ਕੈ ਸਭ ਬਾਤਨ ਕੋ ਤੁਮ ਕੋ ਫਲ ਦੈ ਰੇ।।੩੩੮।।**

ਪਦ ਅਰਥ - ਮੇਘ = ਬੱਦਲ।। ੨ ਮੀਂਹ।। ਸੁਰੰਪਤਿ = ਇੰਦ੍ਰ।। ਅਨਭੈ = ਡਰ ਰਹਿਤ।। ਹਿਤੰ = ਪ੍ਰੇਮ।।

ਅਰਥ - ਕ੍ਰਿਸ਼ਨ ਜੀ ਨੇ ਕਿਹਾ - ਹੇ ਪਿਤਾ ਜੀ ਅਤੇ ਸਾਰੇ ਲੋਕੋ! ਸੁਣੋ, ਇੰਦ੍ਰ ਦੇ ਹੱਥ ਵਿਚ ਬੱਦਲ ਨਹੀਂ ਹੈ। ਜੋ ਡਰ ਨਾਸ ਕਰਨ ਵਾਲਾ ਤੇ ਡਰ ਤੋਂ ਰਹਿਤ ਭਗਵਾਨ ਹੈ, ਓਹੀ ਜੀਵਾਂ ਨੂੰ ਸਭ ਕੁਝ ਦੇਂਦਾ ਅਤੇ ਲੈਂਦਾ ਹੈ। ਤੁਸੀਂ ਇੰਦ੍ਰ ਨੂੰ ਪੂਜਣ ਕਿਉਂ ਜਾਂਦੇ ਹੋ? ਚਿਤ ਦਾ ਪ੍ਰੇਮ ਕਰਕੇ ਤੁਸੀਂ ਉਸ ਪ੍ਰਮੇਸਰ ਨੂੰ ਪੂਜੋ। ਸਾਰੇ ਮਿਲ ਕੇ ਤੁਸੀਂ ਉਸੇ ਦਾ ਧਿਆਨ ਧਰੋ, ਉਹ ਤੁਹਾਨੂੰ ਸਾਰੀਆਂ ਗੱਲਾਂ ਦਾ ਫਲ ਦੇਵੇਗਾ।। ੩੩੮।।

**ਬਾਸਵ ਜੱਗਯਨ ਕੈ ਬਸਿ ਮੇਘ ਕਿਧੋ ਬ੍ਰਹਮਾ ਇਹ ਬਾਤ ਉਚਾਰੈ।।**
**ਲੋਗਨ ਕੇ ਪ੍ਰਤਿਪਾਰਨ ਕੋ ਹਰਿ ਸੂਰਜ ਮੈ ਹੁਇ ਕੈ ਜਲ ਡਾਰੈ।।**
**ਕਉਤਕ ਦੇਖਤ ਜੀਵਨ ਕੋ ਪਿਖ ਕਉਤਕ ਹ੍ਵੈ ਸਿਵ ਤਾਹਿ ਸੰਘਾਰੈ।।**

**************************************************************

ਹੈ ਵਹ ਏਕ ਕਿਧੋ ਸਰਤਾ ਸਮ ਬਾਹਨ ਕੇ ਜਮ ਬਾਹ ਬਿਥਾਰੈ।।੩੩੯।।

ਅਰਥ - ਇੰਦ੍ਰ ਯੁੱਗਾਂ ਦੇ ਵੱਸ ਹੋਕੇ ਬੱਦਲ ਭੇਜਦਾ ਹੈ, ਜਾਂ ਤਾਂ ਇਹ ਗੱਲ ਬ੍ਰਹਮਾ ਕਹਿੰਦਾ ਹੈ। ਲੋਕਾਂ ਦੀ ਪ੍ਰਵਰਿਸ਼ ਕਰਨ ਲਈ ਪ੍ਰਮੇਸ਼ਰ ਸੂਰਜ ਦੇ ਵਿਚੋਂ ਦੀ ਹੋਕੇ ਪਾਣੀ ਨੂੰ ਉਤਾਂਹ ਚੁੱਕਦਾ ਹੈ, ਅਤੇ ਫਿਰ ਬੱਦਲ ਰੂਪ ਹੋਕੇ ਬਰਖਾ ਕਰਦਾ ਹੈ। ਜੀਵਾਂ ਦੇ ਕੌਤਕ ਵੇਖਦਾ ਹੈ, ਅਤੇ ਕੌਤਕ ਵੇਖਦਾ ਹੋਇਆ ਹੀ ਸ਼ਿਵਜੀ ਰੂਪ ਹੋਕੇ ਸਭ ਦਾ ਸੰਘਾਰ ਕਰਦਾ ਹੈ। ਹੈ ਤਾਂ ਉਹ ਇਕੋ ਹੀ ਅਤੇ ਨਦੀ ਦੇ ਵਹਿਣ ਦੇ ਸਮਾਨ ਹੋਕੇ ਉਸ ਨੇ ਅਨੇਕਾਂ ਪ੍ਰਵਾਹ ਖਲੇਰੇ ਹੋਏ ਹਨ।। ੩੩੯।।

ਪਾਥਰ ਪੈ ਜਲ ਪੈ ਨਗ ਪੈ ਤਰ ਪੈ ਧਰ ਪੈ ਅਰੁ ਅਉਰ ਨਰੀ ਹੈ।।
ਦੇਵਨ ਪੈ ਅਰੁ ਦੈਤਨ ਪੈ ਕਬਿ ਸਯਾਮ ਕਹੈ ਅਉ ਮੁਰਾਰ ਹਰੀ ਹੈ।।
ਪੱਛਨ ਪੈ ਮ੍ਰਿਗਰਾਜਨ ਪੈ ਮ੍ਰਿਗ ਕੇ ਗਨ ਪੈ ਫੁਨ ਹੋਤ ਖਰੀ ਹੈ।।
ਭੇਦ ਕਹਯੋ ਇਹ ਬਾਤ ਸਭੈ ਇਨਹੂ ਕਿਹ ਕੀ ਕਹਾ ਪੂਜ ਕਰੀ ਹੈ।।੩੪੦।।

ਪਦ ਅਰਥ - ਨਗ = ਪਹਾੜ।। ਪੈ = ਉਤੇ।। ਤਰ = ਬ੍ਰਿਛ।। ਨਰੀ = ਇਕ ਤਰ੍ਹਾਂ ਦਾ ਘਾਸ।। ਮ੍ਰਿਗਰਾਜਨ = ਸ਼ੇਰਾਂ।। ਗਨ = ਝੁੰਡ।।

ਅਰਥ - ਪੱਥਰਾਂ ਉਤੇ, ਜਲ ਉਤੇ, ਪਹਾੜਾਂ ਉਤੇ, ਬ੍ਰਿਛਾਂ ਉਤੇ, ਧਰਤੀ ਉਤੇ ਹੋਰ ਜੋ ਅਨੇਕ ਤਰ੍ਹਾਂ ਦੀ ਘਾਸ ਹੈ। ਦੇਵਤਿਆਂ ਉਤੇ, ਦੈਂਤਾਂ ਉਤੇ, ਸਿਆਮ ਕਵਿ ਜੀ ਕਹਿੰਦੇ ਹਨ ਅਤੇ ਜੋ ਮੁਰ ਦੈਂਤ ਨੂੰ ਮਾਰਨ ਵਾਲਾ ਹਰੀ ਹੈ। ਪੰਛੀਆਂ ਉਤੇ, ਸ਼ੇਰਾਂ ਉਤੇ ਅਤੇ ਫਿਰ ਹਰਨਾਂ ਦੇ ਝੁੰਡ ਉਤੇ ਭੀ ਚੰਗੀ ਬਰਖਾ ਹੁੰਦੀ ਹੈ। ਸਾਰੇ ਇਸ ਗੱਲ ਦਾ ਭੇਦ ਦਸੋ ਕਿ ਇਨ੍ਹਾਂ ਸਭਨਾਂ ਨੇ ਕਦੋ ਕਿਸੇ ਦੀ ਪੂਜਾ ਕੀਤੀ ਹੈ?।। ੩੪੦।।

ਤਬ ਹੀ ਹਸਿ ਕੈ ਹਰਿ ਬਾਤ ਕਹੀ ਨੰਦ ਪੈ ਹਮਰੀ ਬਿਨਤੀ ਸੁਨਿ ਲੱਈਯੈ।।
ਪੂਜਹੁ ਬਿੱਪਨ ਕੋ ਮੁਖ ਗਊਅਨ ਪੂਜਨ ਜਾ ਗਿਰ ਹੈ ਤਹ ਜੱਈਯੈ।।
ਗਊਅਨ ਕੋ ਪਯ ਪੀਜਤ ਹੈ ਗਿਰ ਕੇ ਚੜਿਏ ਮਨ ਆਨੰਦ ਪੱਈਯੈ।।
ਦਾਨ ਦਏ ਤਿਨ ਕੇ ਜਸ ਹਯਾਂ ਪਰਲੋਕ ਗਏ ਜੁ ਦਯੋ ਸੋਊ ਖੱਈਯੈ।।੩੪੧।।

ਪਦ ਅਰਥ - ਗਿਰ = ਪਹਾੜ, ਗੋਵਰਧਨ।। ਪਯ = ਦੁੱਧ।।

ਅਰਥ - ਕ੍ਰਿਸ਼ਨ ਨੇ ਹੱਸਕੇ ਫਿਰ ਨੰਦ ਕੋਲ ਇਹ ਗੱਲ ਕਹੀ - " ਪਿਤਾ ਜੀ! ਮੇਰੀ ਬਿਨਤੀ ਸੁਣ ਲਵੋ। ਬ੍ਰਾਹਮਣਾਂ ਦੇ ਮੂੰਹ ਅਤੇ ਗਊਆਂ ਦੀ ਪੂਜਾ ਕਰੋ, ਅਤੇ ਪੂਜਾ ਕਰਨ ਵਾਸਤੇ ਉਥੇ ਚਲੇ ਜਾਈਏ, ਜਿਥੇ ਗੋਵਰਧਨ ਪਹਾੜ ਹੈ। ਕਿਉਂਕਿ ਗਊਆਂ ਦਾ ਦੁੱਧ ਪੀਵੀ ਦਾ ਹੈ ਅਤੇ ਪਹਾੜ ਤੇ ਚੜ੍ਹਿਆਂ ਮਨ ਨੂੰ ਖੁਸ਼ੀ ਪ੍ਰਾਪਤ ਹੁੰਦੀ ਹੈ। ਬ੍ਰਾਹਮਣਾਂ ਨੂੰ ਦਾਨ ਦੇਣ ਨਾਲ ਇਸ ਲੋਕ ਵਿਚ ਜਸ ਹੋਵੇਗਾ ਅਤੇ ਪਰਲੋਕ ਵਿਚ ਜਾਕੇ, ਜੋ ਕੁਝ ਇਥੇ ਦਿਤਾ ਹੋਵੇਗਾ, ਉਸਦਾ ਫਲ ਖਾਵਾਂਗੇ।। ੩੪੧।।

**ਸ੍ਵੈਯਾ।। ਤਬ ਹੀ ਭਗਵਾਨ ਕਹੀ ਪਿਤ ਸੋ ਇਕ ਬਾਤ ਸੁਨੋ ਤੁ ਕਹੋ ਮਮ ਤੋਸੋ।।**
**ਪੂਜਹੁ ਜਾਇ ਸਭੈ ਗਿਰ ਕੌ ਤੁਮ ਇੰਦ੍ਰ ਕਰੈ ਕੁਪ ਕਿਆ ਫੁਨ ਤੋਸੋ।।**
**ਮੋ ਸੋ ਸੁਪੂਤ ਭਯੋ ਤੁਮਰੇ ਗ੍ਰਿਹ ਮਾਰ ਡਰੌ ਮਘਵਾ ਸੰਗ ਝੋਸੋ।।**
**ਰਹਸਿ ਕਹੀ ਪਿਤ ਪਾਰਥ ਕੀ ਤਜਿ ਹੈ ਇਹ ਜਾ ਹਮਰੀ ਅਨ ਮੋਸੋ।। ੩੪੨।।**

ਪਦ ਅਰਥ - ਕੁਪ = ਕ੍ਰੋਧ ਕਰਕੇ।। ਡਰੌ = ਸੁੱਟਾਂਗਾ।। ਮਘਵਾ = ਇੰਦ੍ਰ।। ਰਹਸਿ = ਰਹੱਸ।। ਪਿਤ ਪਾਰਥ = ਅਰਜੁਨ ਦਾ ਪਿਉ ਇੰਦ੍ਰ।। ਅਨ = ਆਨ, ਸੌਂਹ।।

ਅਰਥ - ਫਿਰ ਕ੍ਰਿਸ਼ਨ ਜੀ ਨੇ ਪਿਤਾ ਨੂੰ ਕਿਹਾ - ਪਿਤਾ ਜੀ! ਜੇਕਰ ਸੁਣੋ, ਤਾਂ ਮੈਂ ਤੁਹਾਨੂੰ ਇਕ ਗੱਲ ਕਹਾਂ? ਤੁਸੀਂ ਸਾਰੇ ਜਾਕੇ ਗੋਵਰਧਨ ਪਹਾੜ ਦੀ ਪੂਜਾ ਕਰੋ, ਫੇਰ ਮੈਂ ਵੇਖ ਲਵਾਂਗਾ, ਕਿ ਇੰਦ੍ਰ ਕ੍ਰੋਧ ਕਰਕੇ ਤੁਹਾਡਾ ਕੀ ਨੁਕਸਾਨ ਕਰੇਗਾ? ਮੇਰੇ ਵਰਗਾ ਸਪੁੱਤ੍ਰ ਤੁਹਾਡੇ ਘਰ ਹੋਇਆ ਹੋਵੇ ਤੇ ਫਿਰ ਤੁਸੀਂ ਇੰਦ੍ਰ ਤੋਂ ਡਰੋ, ਮੈਂ ਇੰਦ੍ਰ ਨੂੰ ਇਕ ਝਟਕੇ ਨਾਲ ਮਾਰ ਸੁੱਟਾਂਗਾ। ਮੈਂ ਤੁਹਾਨੂੰ ਇੰਦ੍ਰ ਦੀ ਗੁੱਝੀ ਗੱਲ ਕਹਿ ਦਿੱਤੀ ਹੈ, ਕਿ ਉਹ ਮੇਰੀ ਸੌਂਹ ਮੰਨਕੇ ਇਸ ਥਾਂ ਨੂੰ ਹੀ ਛੱਡ ਜਾਏਗਾ।। ੩੪੨।।

**ਤਾਤ ਕੀ ਬਾਤ ਜੁ ਨੰਦ ਸੁਨੀ ਬਾਤ ਭਲੀ ਸਿਰ ਊਪਰ ਬਾਧੀ।।**
**ਬਾਕੋ ਕੀ ਕੈ ਮੁਰਵੀ ਤਨ ਕੈ ਧਨ ਤੀਛਨ ਮੱਤ ਮਹਾਂ ਸਰ ਸਾਧੀ।।**
**ਸ੍ਰਉਨਨ ਮੈ ਸੁਨਤਯੋ ਇਹ ਬਾਤ ਕਬੁੱਧ ਗੀ ਛੂਟ ਚਿਰੀ ਜਿਮ ਫਾਧੀ।।**
**ਮੋਹਿ ਕੀ ਬਾਰਦ ਹ੍ਵੈ ਕਰਿ ਗਿਆਨ ਨਿਵਾਰ ਦਈ ਉਮਡੀ ਜਨ ਆਂਧੀ।। ੩੪੩।।**

ਪਦ ਅਰਥ - ਤਾਤ = ਪੁੱਤ੍ਰ।। ਬਾਕੋ ਕੀ = ਬਚਨਾਂ ਦੀ।। ਮੁਰਵੀ = ਰੱਸੀ, ਧਨੁਖ ਦੀ ਡੋਰੀ।। ਬਾਰਦ = ਹਨੇਰੀ।। ਉਮਡੀ = ਚੜ੍ਹੀ ਹੋਈ।।

ਅਰਥ - ਆਪਣੇ ਪੁੱਤਰ ਕ੍ਰਿਸ਼ਨ ਜੀ ਦੀ ਗੱਲ ਸੁਣ ਕੇ ਉਸ ਨੂੰ ਭਲੀ ਪ੍ਰਕਾਰ ਜਾਣਦਿਆਂ ਹੋਇਆਂ ਉਸਨੂੰ ਸਿਰ ਤੇ ਬੰਨ੍ਹ ਲਿਆ ਭਾਵ ਮੰਨ ਲਿਆ। ਕ੍ਰਿਸ਼ਨ ਜੀ ਨੇ ਬਚਨਾਂ ਦੀ ਡੋਰੀ ਨਾਲ, ਤਿੱਖੀ ਬੁੱਧੀ ਰੂਪ ਧੁਨਖ ਨੂੰ ਖਿੱਚ ਕੇ, ਉਪਦੇਸ਼ ਦੇਣ ਰੂਪ ਮਹਾਂ ਤਿੱਖੇ ਤੀਰ ਮਾਰੇ ਹਨ, ਜਿਸ ਨਾਲ ਨੰਦ ਦੀ ਭ੍ਰਾਮਕ ਬੁਧੀ ਨਸ਼ਟ ਹੋ ਗਈ ਹੈ। ਕੰਨਾਂ ਵਿਚ ਇਹ ਗੱਲ ਸੁਣਦਿਆਂ ਹੀ ਉਸਦੀ ਕਬੁੱਧੀ ਇਸ ਤਰ੍ਹਾਂ ਛੁੱਟ ਗਈ, ਜਿਵੇਂ ਜਾਲੀ ਵਿਚ ਫਸੀ ਹੋਈ ਚਿੜੀ ਛੁੱਟਕੇ ਅਜ਼ਾਦ ਹੋ ਜਾਂਦੀ ਹੈ। ਕ੍ਰਿਸ਼ਨ ਦੀ ਗੱਲ ਨੇ ਮਾਨੋ, ਗਿਆਨ ਦਾ ਬੱਦਲ ਹੋਕੇ ਮੋਹ ਦੀ ਹਨੇਰੀ ਨੂੰ ਦੂਰ ਕਰ ਦਿੱਤਾ ਹੈ, ਜੋ ਹਨੇਰੀ ਨੰਦ ਦੇ ਹਿਰਦੇ ਵਿਚ ਚੜ੍ਹੀ ਹੋਈ ਸੀ।। ੩੪੩।।

**ਨੰਦ ਬੁਲਾਇ ਕੈ ਗੋਪ ਲਏ ਹਰਿ ਆਇਸ ਮਾਨ ਸਿਰ ਊਪਰ ਲੀਆ।।**
**ਪੂਜਹੁ ਗਊਅਨ ਅਉ ਮੁਖ ਬਿੱਪਨ ਭਈਅਨ ਸੋ ਇਹ ਆਇਸ ਦੀਆ।।**

**************************************************************

ਫੇਰ ਕਹਯੋ ਹਮ ਤਉ ਕਹਯੋ ਤੋ ਸੋ ਗਯਾਨ ਭਲੋ ਮਨ ਮੈ ਸਮਝੀਆ।।
ਚਿੱਤ ਦਯੋ ਸਭ ਨੋ ਹਮ ਸੋ ਤਿਹੁ ਲੋਗਨ ਕੋ ਪਤਿ ਚਿੱਤਨ ਕੀਆ।। ੩੪੪।।

*ਅਰਥ* - ਕ੍ਰਿਸ਼ਨ ਦੀ ਆਗਿਆ ਨੂੰ ਸਿਰ ਮੱਥੇ ਤੇ ਮੰਨ ਲਿਆ ਅਤੇ ਨੰਦ ਜੀ ਨੇ ਸਾਰੇ ਗੁਆਲਿਆਂ ਨੂੰ ਬੁਲਾ ਲਿਆ। ਫਿਰ ਨੰਦ ਨੇ ਸਾਰੇ ਭਰਾਵਾਂ ਨੂੰ ਇਹ ਆਗਿਆ ਕੀਤੀ - "ਬ੍ਰਾਹਮਣਾਂ ਦੇ ਮੁਖ ਅਤੇ ਗਊਆਂ ਦੀ ਪੂਜਾ ਕਰੋ।" ਨੰਦ ਨੇ ਫਿਰ ਕਿਹਾ - ਮੈਂ ਤੁਹਾਨੂੰ ਤਾਂ ਹੀ ਕਿਹਾ ਹੈ ਕਿ ਪਹਿਲੋਂ ਇਸ ਗਿਆਨ ਨੂੰ ਚੰਗੀ ਤਰ੍ਹਾਂ ਮਨ ਵਿਚ ਸਮਝ ਲਿਆ ਹੈ। ਕਿ ਜਿਸ ਨੇ ਅਸਾਂ ਸਭਨਾਂ ਨੂੰ ਜੀਵਨ ਦਿੱਤਾ ਹੈ, ਉਸ ਤਿੰਨ ਲੋਕਾਂ ਦੇ ਪਤੀ ਨੂੰ ਅਸਾਂ ਚੇਤੇ ਕੀਤਾ ਹੈ।। ੩੪੪।।

ਸ੍ਵੈਯਾ।। ਗੋਪ ਚਲੇ ਉਠ ਕੈ ਗ੍ਰਿਹ ਕੌਂ ਬ੍ਰਿਜ ਕੇ ਪਤਿ ਕੋ ਫੁਨਿ ਆਇਸ ਪਾਈ।।
ਅੱਛਤ ਧੂਪ ਪੰਚਾਮ੍ਰਿਤ ਦੀਪਕ ਪੂਜਨ ਕੀ ਸਭ ਭਾਂਤ ਬਨਾਈ।।
ਲੈ ਕੁਰਬੇ ਅਪਨੈ ਸਭ ਸੰਗ ਚਲੇ ਗਿਰ ਕੌ ਸਭ ਢੋਲ ਬਜਾਈ।।
ਨੰਦ ਚਲਯੋ ਜਸੁਧਾ ਉ ਚਲੀ ਭਗਵਾਨ ਚਲੇ ਮੁਸਲੀ ਸੰਗ ਭਾਈ।। ੩੪੫।।

*ਪਦ ਅਰਥ* - ਬ੍ਰਿਜ ਕੇ ਪਤਿ = ਨੰਦ, ਗੋਪਰਾਜਾ।। ਅੱਛਤ = ਚਾਵਲ।। ਪੰਚਾਮ੍ਰਿਤ = ਕੜਾਹ।। ਕੁਰਬੇ = ਪਰਵਾਰ ਦੇ ਲੋਕ, ਕੁਟੰਬ।।

*ਅਰਥ* - ਨੰਦ ਦੀ ਆਗਿਆ ਨੂੰ ਪਾ ਕੇ, ਸਾਰੇ ਗੁਆਲੇ ਉੱਠਕੇ ਘਰ ਨੂੰ ਚਲੇ ਗਏ। ਚਾਵਲ, ਧੂਪ, ਕੜਾਹ ਤੇ ਦੀਵੇ ਆਦਿਕ ਪੂਜਾ ਕਰਨ ਦੀ ਸਾਰੀ ਜੁਗਤੀ ਉਨ੍ਹਾਂ ਨੇ ਤਿਆਰ ਕੀਤੀ। ਸਾਰੇ ਗੁਆਲੇ ਆਪਣੇ ਆਪਣੇ ਪਰਵਾਰ ਨੂੰ ਨਾਲ ਲੈ ਕੇ, ਢੋਲ ਵਜਾਉਂਦੇ ਹੋਏ ਪਹਾੜ ਵੱਲ ਨੂੰ ਤੁਰ ਪਏ ਹਨ। ਨੰਦ ਚਲ ਪਿਆ, ਜਸੋਦਾਂ ਤੁਰੀ ਅਤੇ ਕ੍ਰਿਸ਼ਨ ਜੀ ਭੀ ਆਪਣੇ ਭਰਾ ਬਲਰਾਮ ਨੂੰ ਨਾਲ ਲੈਕੇ ਤੁਰ ਪਏ।। ੩੪੫।।

ਨੰਦ ਚਲਯੋ ਕੁਰਬੇ ਸੰਗ ਲੈ ਕਰਿ ਤੀਰ ਜਬੈ ਗਿਰ ਕੇ ਚਲਿ ਆਯੋ।।
ਗਊਅਨ ਘਾਸ ਚਰਾ ਹਿਤ ਸੌਂ ਬਹੁ ਬਿੱਪਨ ਖੀਰ ਅਹਾਰ ਖਵਾਯੋ।।
ਆਪ ਪਰੋਸਨ ਲਾਗ ਜਦੁਪਤਿ ਗੋਪ ਸਭੈ ਮਨ ਮੈ ਸੁਖ ਪਾਯੋ।।
ਬਾਰ ਚੜਾਇ ਲਏ ਰਥ ਪੈ ਚਲ ਕੈ ਇਹ ਕਉਤਕ ਅਉਰ ਬਨਾਯੋ।। ੩੪੬।।

*ਪਦ ਅਰਥ* - ਤੀਰ = ਕੋਲ, ਨੇੜੇ।। ਹਿਤ ਸੌਂ = ਪ੍ਰੇਮ ਨਾਲ।। ਅਹਾਰ = ਭੋਜਨ।। ਪੈ = ਉਤੇ।। ਬਾਰ = ਬਾਲਕ, ਬੱਚੇ।।

*ਅਰਥ* - ਬਾਬਾ ਨੰਦ ਜੀ ਆਪਣੇ ਪਰਵਾਰ ਨੂੰ ਨਾਲ ਲੈ ਕੇ ਤੁਰਿਆ ਅਤੇ ਜਦੋਂ ਚੱਲ ਕੇ ਪਹਾੜ ਦੇ ਨੇੜੇ ਆ ਗਿਆ। ਉਥੇ ਪ੍ਰੇਮ ਨਾਲ ਗਊਆਂ ਨੂੰ ਘਾਹ ਚਰਾਯਾ ਅਤੇ ਬ੍ਰਾਹਮਣਾਂ ਨੂੰ ਖੀਰ

************************************************************

ਦਾ ਭੋਜਨ ਛਕਾਉਣਾ ਕੀਤਾ। ਸ੍ਰੀ ਕ੍ਰਿਸ਼ਨ ਜੀ ਆਪ ਭੋਜਨ ਥਾਲੀਆਂ ਵਿਚ ਪਰੋਸ ਪਰੋਸ ਕੇ ਦੇਣ ਲੱਗੇ, ਇਹ ਵੇਖਕੇ ਸਾਰੇ ਗੁਆਲਿਆਂ ਨੇ ਮਨ ਵਿਚ ਸੁਖ ਪਾਯਾ। ਛੋਟੇ ਛੋਟੇ ਬਾਲਾਂ ਨੂੰ ਰਥ ਉਤੇ ਚੜ੍ਹਾ ਲਿਆ, ਤੁਰਦਿਆਂ ਹੋਇਆਂ ਇਹ ਇਕ ਹੋਰ ਕੌਤਕ ਬਣਾ ਲਿਆ ਹੈ।। ੩੪੬।।

**ਸ੍ਵੈਯਾ।। ਕਉਤਕ ਏਕ ਬਿਚਾਰ ਜਦੁਪਤ ਸੂਰਤ ਏਕ ਧਰੀ ਗਿਰ ਬਾਕੀ।।**
**ਸ੍ਰਿੰਗ ਬਨਾਇ ਧਰੀ ਨਗ ਕੈ ਕਬਿ ਸਯਾਮ ਕਹੈ ਜਹ ਗਮਜ ਨ ਕਾ ਕੀ।।**
**ਭੋਜਨ ਖਾਤ ਪ੍ਰਤੱਛਿ ਕਿਧੋ ਵਹ ਬਾਤ ਲਖੀ ਨ ਪਰੀ ਕਛੁ ਵਾ ਕੀ।।**
**ਕਉਤਕ ਏਕ ਲਖੈ ਭਗਵਾਨ ਅਉ ਜੋ ਪਿਖਵੈ ਅਟਕੈ ਮਤ ਤਾ ਕੀ।। ੩੪੭।।**

ਪਦ ਅਰਥ - ਜਦੁਪਤ = ਸ੍ਰੀ ਕ੍ਰਿਸ਼ਨ।। ਗਿਰ = ਪਹਾੜ।। ਬਾਕੀ = ਸੁੰਦਰ।। ਸ੍ਰਿੰਗ = ਸਿੰਙ ।। ਨਗ = ਪਹਾੜ।। ਗਮਜ = ਪਹੁੰਚ।। ਕਾ ਕੀ = ਕਿਸ ਦੀ।। ਤਾ ਕੀ = ਉਸ ਦੀ।। ਅਟਕੈ = ਹੈਰਾਨ ਹੋ ਗਈ, ਚਕ੍ਰਾ ਗਈ।।

**ਅਰਥ** - ਸ੍ਰੀ ਕ੍ਰਿਸ਼ਨ ਜੀ ਨੇ ਇਕ ਅਦਭੁਤ ਖੇਡ ਕਰਨ ਦੀ ਵਿਚਾਰ ਕਰਕੇ ਆਪ ਇਕ ਸੁੰਦਰ ਪਹਾੜ ਦਾ ਰੂਪ ਬਣਾ ਲਿਆ। ਸਜਾਮ ਕਵਿ ਜੀ ਕਹਿੰਦੇ ਹਨ, ਪਹਾੜ ਦੀ ਸ਼ਕਲ ਧਾਰਕੇ ਉਤੇ ਸਿੰਙ ਧਾਰਨ ਕਰ ਲਏ, ਜਿਥੇ ਕਿਸੇ ਦੀ ਪਹੁੰਚ ਨਹੀਂ ਹੋ ਸਕਦੀ। ਫਿਰ ਕਹਿਣ ਲੱਗੇ, ਪਹਾੜ ਪਰਤੱਖ ਹੋ ਕੇ ਭੇਟਾ ਕੀਤਾ ਹੋਯਾ ਭੋਜਨ ਖਾ ਰਿਹਾ ਹੈ, ਉਸ ਦੀ ਉਹ ਗੱਲ ਕਿਸੇ ਨੂੰ ਕੁਝ ਮਲੂਮ ਨਹੀਂ ਪਈ ਹੈ ਅਰਥਾਤ ਇਸ ਭੇਦ ਨੂੰ ਕਿਸੇ ਨੇ ਭੀ ਨਹੀਂ ਜਾਣਿਆ, ਕਿ ਕ੍ਰਿਸ਼ਨ ਆਪ ਹੀ ਪਹਾੜ ਰੂਪ ਹੋਕੇ ਭੋਜਨ ਛਕ ਰਿਹਾ ਹੈ। ਭਗਵਾਨ ਦਾ ਇਕ ਕੌਤਕ ਜਾਣ ਕੇ, ਜੋ ਕੋਈ ਵੇਖਦਾ ਹੈ, ਉਸਦੀ ਬੁੱਧੀ ਹੈਰਾਨ ਹੋ ਜਾਂਦੀ ਹੈ।। ੩੪੭।।

**ਸ੍ਵੈਯਾ।। ਤੌ ਭਗਵਾਨ ਤਬੈ ਹਸਿ ਕੈ ਸਮ ਅੰਮ੍ਰਿਤ ਬਾਤ ਤਿਨੈ ਸੰਗ ਭਾਖੀ।।**
**ਭੋਜਨ ਖਾਤ ਦਯੋ ਹਮਰੋ ਗਿਰ ਲੋਕ ਸਭੈ ਪਿਖਵੋ ਤੁਮ ਆਖੀ।।**
**ਹੋਇ ਰਹੈ ਬਿਸਮੈ ਸਭ ਗੋਪ ਸੁਨੀ ਹਰਿ ਕੇ ਮੁਖ ਤੇ ਜਬ ਸਾਖੀ।।**
**ਗਿਆਨ ਜਨਾਵਰ ਕੀ ਲਈ ਬਾਜ ਹ੍ਵੈ ਗ੍ਵਾਰਨ ਕਾਨ੍ਹ ਦਈ ਜਬ ਚਾਖੀ।। ੩੪੮।।**

ਪਦ ਅਰਥ - ਅੰਮ੍ਰਿਤ = ਸ਼ਹਿਦ।। ਪਿਖਵੋ = ਵੇਖ ਲਵੋ।। ਭਾਖੀ = ਆਖੀ।। ਸਾਖੀ = ਵਾਰਤਾ।। ਚਾਖੀ = ਦ੍ਰਿਸ਼ਟੀ।।

**ਅਰਥ** - ਫਿਰ ਸ੍ਰੀ ਕ੍ਰਿਸ਼ਨ ਜੀ ਨੇ ਹੱਸ ਕੇ ਸ਼ਹਿਦ ਵਾਂਗੂੰ ਮਿੱਠੀ ਗੱਲ ਉਨ੍ਹਾਂ ਗੁਆਲਿਆਂ ਨੂੰ ਆਖੀ। ਕਿ "ਸਾਡਾ ਦਿੱਤਾ ਹੋਯਾ ਭੋਜਨ ਪਹਾੜ ਖਾ ਰਿਹਾ ਹੈ," ਹੇ ਸਾਰੇ ਲੋਕੋ! ਤੁਸੀਂ ਆਪਣੀ ਅੱਖੀਂ ਵੇਖ ਲਵੋ। ਜਦ ਕ੍ਰਿਸ਼ਨ ਦੇ ਮੂੰਹੋਂ ਇਹ ਵਾਰਤਾ ਸੁਣੀ, ਤਾਂ ਸਾਰੇ ਗੁਆਲੇ ਹੈਰਾਨ ਹੋ ਰਹੇ। ਜਦ ਕਾਨ੍ਹ ਨੇ ਦ੍ਰਿਸ਼ਟੀ ਦੇ ਦਿਤੀ, ਤਦ ਗੁਆਲਿਆਂ ਨੇ ਬਾਜ ਹੋਕੇ ਗਿਆਨ ਰੂਪ ਜਾਨਵਰ ਦੀ

**********************************************************
ਗਿੱਚੀ ਫੜ ਲਈ ਭਾਵ ਗੁਆਲਿਆਂ ਨੂੰ ਇਹ ਗਿਆਨ ਪ੍ਰਾਪਤ ਹੋ ਗਿਆ ਕਿ ਪ੍ਰਮੇਸ਼ਰ ਦਾ ਅਵਤਾਰ ਕ੍ਰਿਸ਼ਨ ਹੈ, ਉਹ ਪ੍ਰਭੂ ਹੀ ਸਾਰੇ ਰੂਪ ਹੋ ਕੇ ਸਾਰਿਆਂ ਵਿਚ ਵਾਸਾ ਕਰ ਰਿਹਾ ਹੈ।। ੩੪੮।।

ਯਥਾ - "ਗਾਹਿ ਸੂਫੀ ਗਾਹਿ ਜ਼ਾਹਦ ਗਾਹਿ ਕਲੰਦਰ ਮੇਸ਼ਵਦ।।
ਰੰਗਹਾਏ ਮੁਖ਼ਤਲਿਫ਼ ਦਾਰਦ ਬੁਤੇ ਅਯਾਰ ਮਾ।।"

ਅਨੁਵਾਦ -"ਸੂਫੀ ਵਾਹਦ ਮਸਤ ਕਲੰਦਰ ਰੰਗ ਓਸੇ ਦੇ ਸਾਰੇ।।
ਹਰ ਇਕ ਖਾਨੇ ਦੇ ਵਿਚ ਬੈਠਾ ਕਰਕੇ ਰੂਪ ਨਿਆਰੇ।।"

**ਅੰਜਲ ਜੋਰ ਸਭੈ ਬ੍ਰਿਜ ਕੇ ਜਨ ਕੋਟ ਪ੍ਰਨਾਮ ਕਰੈਂ ਹਰਿ ਆਗੇ।।**
**ਭੂਲ ਗਈ ਸਭ ਕੋ ਮਘਵਾ ਸੁਧ ਕਾਨ੍ਹ ਹੀ ਕੇ ਰਸ ਭੀਤਰ ਪਾਗੇ।।**
**ਸੋਵਤ ਥੇ ਜੁ ਪਰੇ ਬਿਖ ਮੈ ਸਭ ਧਿਆਨ ਲਗੇ ਹਰਿ ਕੇ ਜਨ ਜਾਗੇ।।**
**ਅਉਰ ਗਈ ਸੁਧ ਭੂਲ ਸਭੋ ਇਕ ਕਾਨ੍ਹ ਹੀ ਕੇ ਰਸ ਮੈ ਅਨੁਰਾਗੇ।। ੩੪੯।।**

ਪਦ ਅਰਥ - ਅੰਜਲ = ਹੱਥ।। ਪ੍ਰਨਾਮ = ਨਮਸਕਾਰ।। ਮਘਵਾ = ਇੰਦ੍ਰ।। ਪਾਗੇ = ਭਿੱਜ ਗਏ।। ਬਿਖ =ਮੋਹ ਮਾਇਆ।। ਅਨੁਰਾਗੇ = ਪ੍ਰੇਮੀ ਹੋਏ।।

ਅਰਥ - ਬ੍ਰਿਜ ਭੂਮੀ ਵਿਚ ਵਾਸ ਕਰਨ ਵਾਲੇ ਸਾਰੇ ਹੀ ਲੋਕ ਹੱਥ ਜੋੜਕੇ ਕ੍ਰਿਸ਼ਨ ਦੇ ਅਗੇ ਕ੍ਰੋੜਾਂ ਵੇਰੀਂ ਨਮਸ਼ਕਾਰ ਕਰਨ ਲੱਗ ਪਏ। ਸਾਰਿਆਂ ਨੂੰ ਇੰਦ੍ਰ ਦੀ ਸੁੱਧ ਹੀ ਭੁੱਲ ਗਈ, ਕ੍ਰਿਸ਼ਨ ਦੇ ਪ੍ਰੇਮ ਵਿਚ ਹੀ ਸਾਰੇ ਭਿੱਜ ਗਏ। ਜੋ ਮੋਹ ਮਾਇਆ ਦੀ ਨੀਂਦ ਵਿਚ ਸੁਤੇ ਹੋਏ ਸਨ, ਕ੍ਰਿਸ਼ਨ ਦੇ ਧਿਆਨ ਵਿਚ ਆ ਜਾਣ ਕਰਕੇ ਮਾਨੋਂ ਜਾਗ ਪਏ ਹਨ। ਉਨ੍ਹਾਂ ਨੂੰ ਹੋਰ ਸਾਰੀ ਹੀ ਸੁੱਧ ਭੁੱਲ ਗਈ, ਇਕ ਕ੍ਰਿਸ਼ਨ ਦੇ ਪ੍ਰੇਮ ਰਸ ਦੇ ਹੀ ਪ੍ਰੇਮੀ ਹੋ ਗਏ ਹਨ।। ੩੪੯।।

**ਸ੍ਵੈਯਾ।। ਕਾਨ੍ਹ ਕਹੀ ਸਭ ਕੋ ਹਸਿ ਕੈ ਮਿਲਿ ਧਾਮ ਚਲੋ ਜੋਊ ਹੈ ਹਰਿਤਾ ਅਘ।।**
**ਨੰਦ ਚਲਯੋ ਬਲਭਦ੍ਰ ਚਲਯੋ ਜਸੁਧਾ ਊ ਚਲੀ ਨੰਦ ਲਾਲ ਬਿਨਾਨਘ।।**
**ਪੂਜ ਜਬੈ ਇਨਹੂ ਨ ਕਰੀ ਤਬ ਹੀ ਕੁਪਿਓ ਇਨ ਪੈ ਧਰਤਾ ਪ੍ਰਘ।।**
**ਬੇਦਨ ਮੱਧ ਕਹੀ ਇਨ ਭੀਮ ਤੇ ਮਾਰਿ ਡਰਯੋ ਛਲ ਸੋ ਪਤਵਾ ਮਘ।। ੩੫੦।।**

ਪਦ ਅਰਥ - ਹਰਿਤਾ = ਨਾਸ਼ ਕਰਨ ਵਾਲਾ।। ਨੰਦ ਲਾਲ = ਕ੍ਰਿਸ਼ਨ।। ਬਿਨਾਨਘ = (ਬਿਨਾਨ+ਅਘ) ਪਾਪਾਂ ਤੋਂ ਬਿਨਾਂ ਹੈ।। ਪ੍ਰਘ = ਬੱਜਰ।। ਧਰਤਾ ਪ੍ਰਘ = ਬੱਜਰ ਨੂੰ ਧਾਰਣ ਕਰਨ ਵਾਲਾ ਇੰਦ੍ਰ ।। ਪਤਵਾ ਮਘ = ਮਗਧ ਦੇਸ਼ ਦਾ ਰਾਜਾ ਜਰਾਸੰਧ।।

ਅਰਥ - ਜੋ ਪਾਪਾਂ ਦੇ ਨਾਸ ਕਰਨ ਵਾਲਾ ਹੈ, ਉਸ ਕ੍ਰਿਸ਼ਨ ਨੇ ਹੱਸ ਕੇ ਇਹ ਕਿਹਾ - "ਸਾਰੇ ਇਕੱਠੇ ਹੋਕੇ ਘਰ ਨੂੰ ਚਲੋ"। ਨੰਦ ਤੁਰਿਆ ਹੈ, ਬਲਭੱਦ ਚਲਿਆ ਹੈ, ਜਸੋਦਾਂ ਚਲੀ ਹੈ, ਪਾਪਾਂ

ਤੋਂ ਰਹਿਤ ਕ੍ਰਿਸ਼ਨ ਭੀ ਚਲਿਆ ਹੈ। ਜਦ ਇਨ੍ਹਾਂ ਨੇ ਪੂਜਾ ਨਾ ਕੀਤੀ. ਤਦ ਬੱਜਰ ਨੂੰ ਧਾਰਨ ਵਾਲਾ ਜੋ ਇੰਦ੍ਰ ਹੈ, ਉਹ ਇਨ੍ਹਾਂ ਉਤੇ ਕ੍ਰੋਧਵਾਨ ਹੋ ਗਿਆ ਹੈ। ਬੇਦਾਂ ਵਿਚ ਜਿਸਦੀ ਉਪਮਾਂ ਕਹੀ ਹੈ, ਇਸਨੇ ਛਲ ਨਾਲ ਇਸ਼ਾਰਾ ਕਰਕੇ ਭੀਮ ਸੈਨ ਪਾਸੋਂ 'ਜਰਾਸੰਧਿ' ਦਾ ਸੰਘਾਰ ਕਰਵਾਇਆ ਹੈ।। ੩੫੦।।

**ਸ੍ਵੈਯਾ।। ਭੂ ਸੁਤ ਸੋ ਲਰ ਕੈ ਜਿਨਹੂ ਨਵਸਾਤ ਛੁਡਾਇ ਲਈ ਬਰਮੰਙਾ।।**
**ਆਦ ਸੱਤਜੁਗ ਕੇ ਮੁਰ ਕੇ ਗੜ੍ਹ ਤੋਰ ਦਏ ਸਭ ਜਿਉ ਕਚ ਬੰਙਾ।।**
**ਹੈ ਕਰਤਾ ਸਭ ਹੀ ਜਗ ਕੋ ਅਰੁ ਦੇਵਨਹਾਰ ਇਹੀ ਜੁਗ ਸੰਙਾ।।**
**ਲੋਕਨ ਕੇ ਪਤਿ ਸੋ ਮਤ ਮਦ ਬਿਬਾਦ ਕਰੈ ਮਘਵਾ ਮਤ ਲੰਙਾ।। ੩੫੧।।**

**ਪਦ ਅਰਥ** – ਭੂ ਸੁਤ = ਧਰਤੀ ਦਾ ਪੁਤ੍ਰ ਭੂਮਾਸੁਰ ਦੈਂਤ।। ਨਵਸਾਤੰ = ਸੋਲਾਂ ਹਜ਼ਾਰ।। ਬਰਮੰਙਾ = (ਬਰ+ਅੰਗਾ) ਸੁੰਦਰ ਇਸਤ੍ਰੀਆਂ।। ਕਚ ਬੰਙਾ = ਕੱਚ ਦੀਆਂ ਚੂੜੀਆਂ, ਵੰਗਾਂ।। ਲੰਙਾ = ਮਾਰੀ ਹੋਈ।।

**ਅਰਥ** – ਜਿਸਨੇ ਭੂਮਾਸੁਰ ਦੈਂਤ ਨਾਲ ਲੜਾਈ ਕਰਕੇ ਉਸ ਕੋਲੋਂ ਸੋਲਾਂ ਹਜ਼ਾਰ ਸੁੰਦਰ ਔਰਤਾਂ ਛੁਡਾਈਆਂ ਸਨ। ਜਿਸਨੇ ਸਭ ਤੋਂ ਪਹਿਲੇ 'ਸਤਿਜੁਗ' ਦੇ ਵਿਚ ਮੁਰ ਦੈਂਤ ਦੇ ਸਾਰੇ ਕਿਲੇ ਕੱਚ ਦੀਆਂ ਵੰਗਾਂ ਦੀ ਤਰ੍ਹਾਂ ਭੰਨ ਦਿੱਤੇ ਸਨ। ਜੋ ਸਾਰੇ ਜਗਤ ਦਾ ਕਰਤਾ ਹੈ, ਅਤੇ ਇਹੋ ਹੀ ਜੁਗਾਂ ਦੇ ਨਾਲ ਸਭ ਕੁਝ ਦੇਣ ਵਾਲਾ ਹੈ। ਜੋ ਸਾਰੇ ਲੋਕਾਂ ਦਾ ਪਤੀ ਹੈ, ਮਾਰੀ ਹੋਈ ਮਤ ਵਾਲਾ ਇੰਦ੍ਰ ਹੰਕਾਰ ਵਿਚ ਮੱਤ ਹੋਕੇ, ਉਸਦੇ ਨਾਲ ਝਗੜਾ ਖੜਾ ਕਰਨ ਲੱਗਾ ਹੈ।। ੩੫੧।।

**ਸ੍ਵੈਯਾ।। ਗੋਪਨ ਸੌ ਖਿਝ ਕੈ ਮਘਵਾ ਤਜਿ ਕੈ ਮਨ ਆਨੰਦ ਕੋਪ ਰਚੇ।।**
**ਸੰਗ ਮੇਘਨ ਜਾਇ ਕਹੀ ਬਰਖੋ ਬ੍ਰਿਜ ਪੈ ਰਸ ਬੀਰ ਹੀ ਮੱਧਿ ਗਚੇ।।**
**ਕਰੀਯੋ ਬਰਖਾ ਇਤਨੀ ਉਨ ਪੈ ਜਿਹ ਤੇ ਫੁਨਿ ਗੋਪ ਨ ਏਕ ਬਚੇ।।**
**ਸਭ ਭੈਨਨ ਭ੍ਰਾਤਨ ਤਾਤਨ ਪਊਤ੍ਰਨ ਤਉਅਨ ਮਾਰਹੁ ਸਾਥ ਚਚੇ।। ੩੫੨।।**

**ਪਦ ਅਰਥ** – ਮਘਵਾ = ਇੰਦ੍ਰ।। ਸੰਗ = ਝੁੰਡ।। ਮੇਘਨ = ਬੱਦਲਾਂ।।

**ਅਰਥ** – ਗੁਆਲਿਆਂ ਉੱਤੇ ਗੁੱਸੇ ਹੋ ਕੇ, ਇੰਦ੍ਰ ਮਨ ਦੀ ਖੁਸ਼ੀ ਛੱਡ ਕੇ ਗੁੱਸੇ ਵਿਚ ਭਰ ਗਿਆ, ਅਤੇ ਬੱਦਲਾਂ ਦੇ ਝੁੰਡ ਨੂੰ ਜਾ ਕੇ ਉਸਨੇ ਇਹ ਗੱਲ ਕਹੀ। ਕਿ ਬੀਰ ਰਸ ਵਿਚ ਗਹਿ ਗੱਚ ਹੋਕੇ, ਬ੍ਰਿਜ ਭੂਮੀ ਉਤੇ ਜਾਕੇ ਵਰਸਣਾ ਕਰੋ। ਏਨੀ ਵਰਸ਼ਾ ਕਰੋ ਕਿ ਇਕ ਵੀ ਗੁਆਲਾ ਜਿਉਂਦਾ ਨਾ ਰਹਿ ਸਕੇ। ਭੈਣਾਂ, ਭਰਾਵਾਂ, ਪਿਤਾ, ਪੁੱਤਰਾਂ, ਪੋਤ੍ਰਿਆਂ, ਤਾਇਆਂ ਤੇ ਚਾਚਿਆਂ ਦੇ ਨਾਲ ਹੀ ਸਾਰਿਆਂ ਨੂੰ ਮਾਰ ਦੇਵੋ।। ੩੫੨।।

**ਸ੍ਵੈਯਾ।। ਆਇਸ ਮਾਨ ਪੁਰੰਦਰ ਕੋ ਅਪਨੇ ਸਭ ਮੇਘਨ ਕਾਢ ਸੁ ਕਾਢੇ।।**

**ਧਾਇ ਚਲੇ ਬ੍ਰਿਜ ਕੇ ਮਰਬੇ ਕਹੁ ਘੇਰਿ ਦਸੋ ਦਿਸ ਤੇ ਘਨ ਆਛੇ।।**
**ਕੋਪ ਭਰੇ ਅਰ ਬਾਰ ਭਰੇ ਬਧਬੇ ਕਉ ਚਲੇ ਚਰੀਆ ਜੋਊ ਬਾਛੇ।।**
**ਛਿਪ੍ਰ ਚਲੇ ਕਰਬੇ ਨ੍ਰਿਪ ਕਾਰਜ ਛੋਡ ਚਲੇ ਬਨਤਾ ਸੁਤ ਪਾਛੇ।।੩੫੩।।**

ਪਦ ਅਰਥ - ਪੁਰੰਦਰ = ਇੰਦ੍ਰ।। ਕਾਛ = ਲੱਕ ਬੰਨ੍ਹਣਾਂ, ਤਿਆਰੀ ਕਰਨੀ।।

ਅਰਥ - ਇੰਦ੍ਰ ਦਾ ਹੁਕਮ ਮੰਨ ਕੇ ਸਾਰੇ ਬੱਦਲਾਂ ਨੇ ਆਪੋ ਆਪਣੀ ਤਿਆਰੀ ਕਰਨ ਵਿਚ ਲੱਕ ਬੰਨ੍ਹ ਲਿਆ। ਬ੍ਰਿਜ ਭੂਮੀ ਦੇ ਵਾਸੀਆਂ ਨੂੰ ਖਤਮ ਕਰਨ ਲਈ, ਸਾਰੇ ਹੀ ਬੱਦਲਾਂ ਦੇ ਝੁੰਡ ਧਾਵਾ ਕਰਕੇ ਤੁਰ ਪਏ, ਅਤੇ ਦਸੋ ਦਿਸਾਂ ਤੋਂ ਘੇਰਾ ਪਾ ਲਿਆ। ਕ੍ਰੋਧ ਦੇ ਭਰੇ ਹੋਏ ਅਤੇ ਪਾਣੀ ਦੇ ਭਰੇ ਹੋਏ ਬੱਦਲ ਗਊਆਂ ਅਤੇ ਵੱਛਿਆਂ ਦੇ ਖਾਤਮੇ ਲਈ ਚਲ ਪਏ ਹਨ। ਰਾਜੇ ਇੰਦ੍ਰ ਦੇ ਕੰਮ ਨੂੰ ਕਰਨ ਵਾਸਤੇ ਛੇਤੀ ਨਾਲ ਤੁਰ ਪਏ ਹਨ ਅਤੇ ਇਸਤ੍ਰੀ ਪੁੱਤ੍ਰਾਂ ਨੂੰ ਪਿੱਛੇ ਛੱਡ ਚਲੇ ਹਨ।। ੩੫੩।।

**ਦੈਤ ਸੰਖਾਸੁਰ ਕੇ ਮਰਬੇ ਕਹੁ ਰੂਪ ਧਰਯੋ ਜਲ ਮੈ ਜਿਨ ਮੱਛਾ।।**
**ਸਿੰਧ ਮਥਯੋ ਜਬ ਹੀ ਅਸੁਰਾਸੁਰ ਮੇਰੁ ਤਰੈ ਭਯੋ ਕੱਛਪ ਹੱਛਾ।।**
**ਸੋ ਅਬ ਕਾਨ੍ਹ ਭਯੋ ਇਹ ਠਉਰ ਚਰਾਵਤ ਹੈ ਬ੍ਰਿਜ ਕੇ ਸਭ ਬੱਛਾ।।**
**ਖੇਲ ਦਿਖਾਵਤ ਹੈ ਜਗ ਕੋ ਇਹ ਹੈ ਕਰਤਾ ਸਭ ਜੀਵਨ ਰੱਛਾ।। ੩੫੪।।**

ਅਰਥ - ਜਿਸਨੇ ਸੰਖਾਸਰ ਦੈਂਤ ਨੂੰ ਸੰਘਾਰਨ ਵਾਸਤੇ, ਜਲ ਦੇ ਵਿਚ ਮੱਛ ਰੂਪ ਧਾਰਿਆ ਸੀ। ਜਦੋਂ ਦੇਵਤਿਆਂ ਤੇ ਦੈਂਤਾਂ ਸਮੁੰਦਰ ਰਿੜਕਿਆ ਸੀ, ਉਸ ਵੇਲੇ ਜੋ ਮੰਦ੍ਰਾਚਲ ਦੇ ਹੇਠਾਂ ਬੜਾ ਸੁੰਦਰ ਕੱਛੂ ਦਾ ਰੂਪ ਧਾਰਨ ਕੀਤਾ ਸੀ। ਓਹੀ ਹੁਣ ਕ੍ਰਿਸ਼ਨ ਬਣਿਆ ਹੋਇਆ ਹੈ, ਅਤੇ ਬ੍ਰਿਜ ਭੂਮੀ ਦੇ ਸਾਰੇ ਹੀ ਵੱਛੇ ਚਰਾ ਰਿਹਾ ਹੈ। ਏਹੋ ਹੀ ਸਾਰੇ ਜੀਵਾਂ ਦੀ ਰਖਿਆ ਕਰਨ ਵਾਲਾ ਹੈ, ਜੋ ਇਸ ਤਰ੍ਹਾਂ ਦੀਆਂ ਖੇਡਾਂ ਜਗਤ ਨੂੰ ਵਿਖਾਉਂਦਾ ਹੈ।। ੩੫੪।।

**ਆਇਸ ਮਾਨ ਸਭੈ ਮਘਵਾ ਹਰਿ ਕੇ ਪੁਰ ਘੇਰਿ ਘਨੇ ਘਨ ਗਾਜੈ।।**
**ਦਾਮਨ ਜਿਉ ਗਰਜੈ ਜਨ ਰਾਮ ਕੇ ਸਾਮੁਹੇ ਰਾਵਨ ਦੁੰਦਭਿ ਬਾਜੈ।।**
**ਸੋ ਧੁਨ ਸ੍ਰਉਨਨ ਮੈ ਸੁਨਿ ਗੋਪ ਦਸੋ ਦਿਸ ਕੌ ਡਰ ਕੈ ਉਠ ਭਾਜੈ।।**
**ਆਇ ਪਰੇ ਹਰਿ ਕੇ ਸਭ ਪਾਇਨ ਆਪਨ ਜੀਵ ਸਹਾਇ ਕੇ ਕਾਜੈ।। ੩੫੫।।**

ਪਦ ਅਰਥ - ਹਰਿ ਕੇ ਪੁਰ = ਕ੍ਰਿਸ਼ਨ ਦੇ ਸ਼ਹਿਰ , ਬ੍ਰਿਜ ਭੂਮੀ।। ਧੁਨ = ਆਵਾਜ਼।। ਸ੍ਰਉਨਨ=ਕੰਨਾਂ।।

ਅਰਥ - ਇੰਦ੍ਰ ਦੀ ਆਗਿਆ ਨੂੰ ਮੰਨ ਕੇ, ਸਾਰੇ ਹੀ ਬੱਦਲਾਂ ਨੇ ਬ੍ਰਿਜ ਭੂਮੀ ਨੂੰ ਘੇਰ ਲਿਆ

ਹੈ ਅਤੇ ਬੜੇ ਜ਼ੋਰ ਨਾਲ ਗਰਜਦੇ ਹਨ। ਬਿਜਲੀ ਇਸ ਤਰ੍ਹਾਂ ਗੱਜਦੀ ਸੀ, ਮਾਨੋਂ ਸ੍ਰੀ ਰਾਮ ਜੀ ਦੇ ਸਾਹਮਣੇ ਰਾਵਣ ਦੇ ਧੌਂਸੇ ਗੂੰਜ ਰਹੇ ਹਨ। ਉਹ ਅਵਾਜ਼ ਕੰਨਾਂ ਵਿਚ ਸੁਣ ਕੇ ਗੁਆਲੇ ਡਰ ਕੇ ਦਸਾਂ ਹੀ ਪਾਸਿਆਂ ਨੂੰ ਉੱਠਕੇ ਦੌੜ ਪਏ ਹਨ। ਸਾਰੇ ਆ ਕੇ ਕ੍ਰਿਸ਼ਨ ਜੀ ਦੇ ਚਰਨਾਂ ਉਤੇ ਪੈ ਗਏ, ਅਤੇ ਆਪਣੇ ਪ੍ਰਾਣਾਂ ਦੀ ਰੱਖਿਆ ਲਈ ਬੇਨਤੀ ਕਰਨ ਲਗੇ ਹਨ।। ੩੫੫।।

**ਮੇਘਨ ਕੋ ਡਰ ਕੈ ਹਰਿ ਸਾਮੁਹੇ ਗੋਪ ਪੁਕਾਰਤ ਹੈ ਦੁਖੁ ਮਾਂਝਾ।।**
**ਰੱਛ ਕਰੋ ਹਮਰੀ ਕਰਨਾਨਿਧ ਬ੍ਰਿਸਟ ਭਈ ਦਿਨ ਅਉ ਸਤ ਸਾਂਝਾ।।**
**ਏਕ ਬਚੀ ਨ ਗਊ ਪੁਰ ਕੀ ਮਰ ਗੀ ਦੁਧਰੀ ਬਛਰੇ ਅਰੁ ਬਾਂਝਾ।।**
**ਅਗ੍ਰਜ ਸਯਾਮ ਕੇ ਰੋਵਤ ਇਉ ਜਿਮ ਹੀਰ ਬਿਨਾ ਪਿਖਏ ਪਤਿ ਰਾਂਝਾ।। ੩੫੬।।**

ਪਦ ਅਰਥ - ਬ੍ਰਿਸਟ = ਬਰਖਾ।। ਦੁਧਰੀ = ਦੁਧ ਦੇਣ ਵਾਲੀ।। ਅਗ੍ਰਜ = ਸਾਹਮਣੇ।।

ਅਰਥ - ਬੱਦਲਾਂ ਦੇ ਡਰ ਨੂੰ ਮੰਨ ਕੇ, ਗੁਆਲੇ ਲੋਕ ਦੁੱਖਾਂ ਵਿਚ ਫਸੇ ਹੋਏ ਕ੍ਰਿਸ਼ਨ ਜੀ ਦੇ ਅੱਗੇ ਪੁਕਾਰ ਕਰਦੇ ਹਨ। ਹੇ ਕ੍ਰਿਪਾ ਦੇ ਖਜਾਨੇ! ਸਾਡੀ ਰਖਿਆ ਕਰੋ, ਸੱਤ ਦਿਨ ਤੇ ਰਾਤਾਂ ਮੀਂਹ ਪੈਂਦਿਆਂ ਨੂੰ ਗੁਜ਼ਰ ਗਈਆਂ ਹਨ। ਸ਼ਹਿਰ ਦੀ ਇਕ ਭੀ ਗਊ ਨਹੀਂ ਬਚੀ, ਨਾ ਲਵੇਰੀਆਂ ਤੇ ਨਾ ਸੂਣ ਵਾਲੀਆਂ ਸਾਰੀਆਂ ਹੀ ਵੱਛਿਆਂ ਸਣੇ ਮਰ ਗਈਆਂ ਹਨ। ਕ੍ਰਿਸ਼ਨ ਦੇ ਸਾਹਮਣੇ ਖਲੋ ਕੇ ਇਉਂ ਰੋਂਦੇ ਹਨ, ਜਿਸ ਤਰ੍ਹਾਂ ਰਾਂਝੇ ਪਤੀ ਨੂੰ ਵੇਖੇ ਤੋਂ ਬਿਨਾਂ ਹੀਰ ਰੋਂਦੀ ਸੀ।। ੩੫੬।।

**ਕਬਿੱਤ।। ਕਾਲੀ ਨਾਥ ਕੇਸੀ ਰਿਪੁ ਕਉਲ ਨੈਨ ਕਉਲ ਨਾਭ**
**ਕਮਲਾ ਕੇ ਪਤਿ ਇਹ ਬਿਨਤੀ ਸੁਨੀਜੀਯੈ।।**
**ਕਾਮ ਰੂਪ ਕੰਸ ਕੇ ਪ੍ਰਹਾਰੀ ਕਾਜ ਕਾਰੀ ਪ੍ਰਭ**
**ਕਾਮਨੀ ਕੇ ਕਾਮ ਕੇ ਨਿਵਾਰੀ ਕਾਮ ਕੀਜੀਯੈ।।**
**ਕਉਲਾਸਨ ਪਤਿ ਕੁੰਭਕਾਨ ਕੇ ਮਰੱਈਯਾ**
**ਕਾਲ ਨੇਮ ਕੇ ਬਧੱਈਯਾ ਐਸੀ ਕੀਜੈ ਜਾ ਤੇ ਜੀਜੀਯੈ।।**
**ਕਾਰਮਾ ਹਰਨ ਕਾਜ ਸਾਧਨ ਕਰਤ ਤੁਮ**
**ਕ੍ਰਿਪਾ ਨਿਧ ਦਾਸਨ ਅਰਜ ਸੁਨਿ ਲੀਜੀਯੈ।। ੩੫੭।।**

ਅਰਥ - ਹੇ ਕਾਲੀ ਨਾਗ ਨੂੰ ਨੱਥ ਪਾਉਣ ਵਾਲੇ! ਹੇ ਕੇਸੀ ਨੂੰ ਮਾਰਨ ਵਾਲੇ! ਹੇ ਕਮਲ ਜੇਹੀਆਂ ਅੱਖਾਂ ਵਾਲੇ! ਹੇ ਕੌਲ ਨਾਭ! ਹੇ ਲਛਮੀ ਦੇ ਪਤੀ! ਸਾਡੀ ਏਹ ਬੇਨਤੀ ਸੁਣ ਲਵੋ। ਹੇ ਕਾਮ ਵਰਗੇ ਰੂਪ ਵਾਲੇ! ਹੇ ਕੰਸ ਦੇ ਨਾਸ ਕਰਨ ਵਾਲੇ! ਹੇ ਕਾਰਜਾਂ ਨੂੰ ਕਰਨ ਵਾਲੇ ਪ੍ਰਭੂ! ਹੇ ਕਾਮਨੀ

************************************************************

ਦੇ ਕਾਮ ਨਵਿਰਤ ਕਰਨ ਵਾਲੇ! ਇਹ ਕੰਮ ਕਰੋ। ਹੇ ਕਮਲਾਪਤਿ! ਹੇ ਕੁੰਭਕਾਨ ਨੂੰ ਖਤਮ ਕਰਨ ਵਾਲੇ! ਹੇ ਕਾਲ ਨੇਮੀ ਦੇ ਕਤਲ ਕਰਨ ਵਾਲੇ! ਇਸ ਤਰ੍ਹਾਂ ਦੀ ਕੋਈ ਜੁਗਤੀ ਕਰੋ ਜਿਸ ਕਰਕੇ ਅਸੀਂ ਸਾਰੇ ਜੀਉਂਦੇ ਰਹਿ ਜਾਈਏ। ਕਲੰਕ ਰੂਪ ਕਾਲਖ ਨੂੰ ਦੂਰ ਕਰਨ ਵਾਲੇ, ਸਾਧੂਆਂ ਦੇ ਕਾਰਜਾਂ ਨੂੰ ਕਰਨ ਵਾਲੇ, ਹੇ ਕ੍ਰਿਪਾ ਦੇ ਖਜਾਨੇ ਸਾਡੀ ਦਾਸਾਂ ਦੀ ਬੇਨਤੀ ਸੁਣ ਲਵੋ।। ੩੫੭।।

## ਸ੍ਵੈਯਾ।। ਬੂੰਦਨ ਤੀਰਨ ਸੀ ਸਭ ਹੀ ਕੁਪ ਕੈ ਬ੍ਰਿਜ ਕੇ ਪੁਰ ਮੈ ਜਬ ਪੱਈਯਾ।।
## ਸੋਊ ਸਹੀ ਨ ਗਈ ਕਿਹ ਪੈ ਸਭ ਧਾਮਨ ਬੇਧ ਧਰਾ ਲਗ ਗੱਈਯਾ।।
## ਸੋ ਪਿਖ ਗੋਪਨ ਨੈਨਨ ਸੋ ਬਿਨਤੀ ਹਰਿ ਕੇ ਅਗੂਆ ਪਹੁਚੱਈਯਾ।।
## ਕੋਪ ਭਰਯੋ ਹਮ ਪੈ ਮਘਵਾ ਹਮਰੀ ਤੁਮ ਰੱਛ ਕਰੋ ਉਠ ਸੱਈਯਾ।। ੩੫੮।।

*ਅਰਥ* - ਜਦ ਸਾਰੇ ਹੀ ਬੱਦਲ ਕ੍ਰੋਧ ਧਾਰ ਕੇ ਵਰਸਣ ਲੱਗੇ, ਤਾਂ ਉਹਨਾਂ ਦੀਆਂ ਬੂੰਦਾਂ ਤੀਰਾਂ ਵਾਂਗੂੰ ਬ੍ਰਿਜ ਦੇ ਉਤੇ ਪੈਣ ਲੱਗੀਆਂ। ਉਹ ਬੂੰਦਾਂ ਕਿਸੇ ਪਾਸੋਂ ਭੀ ਸਹਾਰੀਆਂ ਨਾ ਗਈਆਂ, ਜੋ ਸਾਰੇ ਘਰਾਂ ਨੂੰ ਛੇਕੋ ਛੇਕ ਕਰਕੇ ਧਰਤੀ ਵਿਚ ਧਸ ਗਈਆਂ ਹਨ। ਗੁਆਲਿਆਂ ਨੇ ਉਨ੍ਹਾਂ ਬੂੰਦਾਂ ਨੂੰ ਵੇਖ ਕੇ ਕ੍ਰਿਸ਼ਨ ਦੇ ਅੱਗੇ ਪਹੁੰਚ ਕੇ ਬੇਨਤੀ ਕੀਤੀ। ਇੰਦ੍ਰ ਸਾਡੇ ਉਤੇ ਕ੍ਰੋਧਵਾਨ ਹੋਇਆ ਹੈ, ਹੇ ਸੁਆਮੀ! ਇਸ ਵੇਲੇ ਆਪ ਉੱਠ ਕੇ ਸਾਡੀ ਸਹਾਇਤਾ ਕਰੋ।। ੩੫੮।।

## ਸ੍ਵੈਯਾ।। ਦੀਸਤ ਹੈ ਨ ਕਹੂੰ ਅਰਣੋਦਿਤਿ ਘੇਰਿ ਦਸੋ ਦਿਸ ਤੇ ਘਨ ਆਵੈ।।
## ਕੋਪ ਭਰੇ ਜਨੁ ਕੇਹਰਿ ਗਾਜਤ ਦਾਮਨ ਦਾਂਤ ਨਿਕਾਸ ਡਰਾਵੈ।।
## ਗੋਪਨ ਜਾਇ ਕਰੀ ਬਿਨਤੀ ਹਰਿ ਪੈ ਸੁਨੀਯੈ ਹਰਿ ਜੋ ਤੁਮ ਭਾਵੈ।।
## ਸਿੰਘ ਕੇ ਦੇਖਤ ਸਿੰਘਨ ਸਯਾਰ ਕਹੈ ਕੁਪ ਕੈ ਜਮਲੋਕ ਪਠਾਵੈ।। ੩੫੯।।

*ਪਦ ਅਰਥ* - ਅਰਣੋਦਿਤਿ = ਅਰਣ = ਸੂਰਜ।। ਓਦਿਤਿ = ਸੂਰਜ ਚੜ੍ਹਿਆ ਹੋਯਾ।।

*ਅਰਥ* - ਕਿਤੇ ਭੀ ਸੂਰਜ ਚੜ੍ਹਿਆ ਹੋਇਆ ਦਿੱਸਦਾ ਨਹੀਂ ਹੈ, ਬੱਦਲ ਦਸਾਂ ਪਾਸਿਆਂ ਤੋਂ ਘੇਰਾ ਘੱਤਕੇ ਤੁਰੇ ਆਉਂਦੇ ਹਨ। ਕ੍ਰੋਧ ਦੇ ਭਰੇ ਹੋਏ, ਬੱਬਰ ਸ਼ੇਰ ਵਾਂਗੂੰ ਗੱਜਦੇ ਹਨ, ਜੋ ਬਿਜਲੀ ਚਮਕਦੀ ਹੈ, ਇਹ ਮਾਨੋਂ ਦੰਦ ਕੱਢਕੇ ਸ਼ੇਰ ਡਰਾਉਂਦਾ ਹੈ। ਗੁਆਲਿਆਂ ਨੇ ਜਾਕੇ ਕ੍ਰਿਸ਼ਨ ਦੇ ਕੋਲ ਬੇਨਤੀ ਕੀਤੀ - ਹੇ ਹਰੀ! ਸਾਡੀ ਅਰਜ ਸੁਣ ਲਵੋ ਅਤੇ ਫਿਰ ਉਹ ਕੰਮ ਕਰੋ ਜੋ ਆਪ ਨੂੰ ਭਾਉਂਦਾ ਹੈ। ਇਹ ਤਾਂ ਉਹ ਗੱਲ ਹੋ ਗਈ ਹੈ ਕਿ ਸ਼ੇਰ ਦੇ ਵੇਖਦਿਆਂ ਹੀ ਸ਼ੇਰਨੀ ਨੂੰ ਗਿੱਦੜ ਕ੍ਰੋਧ ਨਾਲ ਕਹਿੰਦਾ ਹੈ "ਤੈਨੂੰ ਜਮਲੋਕ ਵਿਚ ਭੇਜ ਦੇਵਾਂਗਾ" ਭਾਵ ਆਪ ਜੀ ਸ਼ੇਰ ਮਨਿੰਦ ਹੋ, ਅਸੀਂ ਆਪ ਜੀ ਦੇ ਦਾਸ ਸ਼ੇਰਨੀ ਦੀ ਨਿਆਈਂ ਹਾਂ ਤੇ ਇੰਦ੍ਰ, ਗਿੱਦੜ ਦੇ ਤੁੱਲ ਹੈ ਜੋ ਕਿ ਗੁੱਸਾ ਕਰ ਕੇ ਵੇਖਦਿਆਂ ਹੀ ਸਾਨੂੰ ਸਭ ਨੂੰ ਮਾਰ ਦੇਣਾ ਚਾਹੁੰਦਾ ਹੈ, ਇਸ ਲਈ ਆਪ ਹੀ ਸਾਡੇ ਸਹਾਈ ਬਣੋਂ।। ੩੫੯।।

************************************************************

**ਸ੍ਵੈਯਾ।। ਕੋਪ ਭਰੇ ਹਮਰੇ ਪੁਰ ਮੈ ਬਹੁ ਮੇਘਨ ਕੇ ਇਹ ਠਾਟ ਠਟੇ।।**
**ਜਿਹ ਕੋ ਗਜ ਬਾਹਨ ਲੋਕ ਕਹੈ ਜਿਨ ਪੱਬਨ ਕੇ ਪਰ ਕੋਪ ਕਟੇ।।**
**ਤੁਮ ਹੋ ਕਰਤਾ ਸਭ ਹੀ ਜਗ ਕੇ ਤੁਮ ਹੀ ਸਿਰ ਰਾਵਨ ਕਾਟ ਸਟੇ।।**
**ਤੁਮ ਸਯੋਂ ਫੁਨਿ ਦੇਖਿਤ ਗੋਪਨ ਕੋ ਘਨਘੋਰ ਡਰਾਵਤ ਕੋਪ ਲਟੇ।। ੩੯੦।।**

*ਪਦ ਅਰਥ* - ਗਜ ਬਾਹਨ = ਹਾਥੀ।। ਪੱਬਨ = ਪਹਾੜਾਂ।। ਪਰ = ਖੰਭ।।

*ਅਰਥ* - ਉਸ ਇੰਦ੍ਰ ਨੇ ਕ੍ਰੋਧ ਵਿਚ ਭਰਕੇ, ਸਾਡੇ ਸ਼ੈਹਰ ਉਤੇ ਬਹੁਤ ਸਾਰੇ ਬੱਦਲਾਂ ਦਾ ਇਹ ਠਾਟ ਜੋੜ ਦਿੱਤਾ ਹੈ। ਲੋਕ ਜਿਸਦੀ ਸਵਾਰੀ ਹਾਥੀ ਆਖਦੇ ਹਨ, ਅਤੇ ਜਿਸ ਨੇ ਕ੍ਰੋਧ ਵਿਚ ਭਰ ਕੇ ਪਹਾੜਾਂ ਦੇ ਖੰਭ ਕੱਟ ਦਿੱਤੇ ਸਨ। ਹੇ ਕ੍ਰਿਸ਼ਨ! ਤੁਸੀਂ ਹੀ ਸਾਰੇ ਜਗਤ ਦੇ ਕਰਤਾ ਹੋ ਅਤੇ ਤੁਸਾਂ ਰਾਮ ਰੂਪ ਹੋ ਕੇ ਰਾਵਣ ਦੇ ਸਿਰ ਕੱਟ ਸੁੱਟੇ ਸਨ। ਤੁਹਾਡੀ ਬਰਾਬਰੀ ਕਰਕੇ, ਫਿਰ ਤੁਹਾਡੇ ਹੀ ਵੇਖਦਿਆਂ ਹੋਇਆਂ ਇਹ ਕ੍ਰੋਧ ਦੇ ਲੱਦੇ ਹੋਏ ਘਨਘੋਰ ਬੱਦਲ ਗੁਆਲਿਆਂ ਨੂੰ ਡਰਾਉਂਦੇ ਹਨ।। ੩੯੦।।

**ਸ੍ਵੈਯਾ।। ਕਾਨ੍ਹ ਬਡੋ ਸੁਨ ਲੋਕ ਤੁਮੈ ਫੁਨ ਜਾਮ ਸੁ ਜਾਪ ਕਰੈ ਤੁਹ ਆਠੋ।।**
**ਨੀਰ ਹੁਤਾਸਨ ਭੂਮ ਧਰਾਧਰ ਥਾਪਿ ਕਰਜੋ ਤੁਮ ਹੀ ਪ੍ਰਭ ਕਾਠੋ।।**
**ਬੇਦ ਦਏ ਕਰ ਕੈ ਤੁਮ ਹੀ ਜਗ ਮੈ ਛਿਨ ਤਾਤ ਭਯੋ ਜਬ ਘਾਠੋ।।**
**ਸਿੰਧ ਮਥਜੋ ਤੁਮ ਹੀ ਤ੍ਰੀਯਾ ਹ੍ਵੈ ਕਰ ਦੀਨ ਸੁਰਾਸੁਰ ਅੰਮ੍ਰਿਤ ਬਾਟੋ।। ੩੯੧।।**

*ਪਦ ਅਰਥ* - ਜਾਮ = ਪਹਿਰ।। ਹੁਤਾਸਨ = ਅੱਗ।। ਧਰਾਧਰ = ਪਹਾੜ।। ਤਾਤ = ਪਿਆਰਾ।। ਤ੍ਰੀਯਾ = ਮੋਹਨੀ ਅਵਤਾਰ।। ਸੁਰਾਸੁਰ = ਦੇਵਤੇ-ਦੈਂਤ।।

*ਅਰਥ* - ਹੇ ਕਾਨ੍ਹ! ਸੁਣੋ, ਤੁਸੀਂ ਹੀ ਜਗਤ ਵਿਚ ਵੱਡੇ ਹੋ ਅਤੇ ਲੋਕ ਅੱਠੇ ਪਹਿਰ ਤੁਹਾਡਾ ਹੀ ਸਿਮਰਨ ਕਰਦੇ ਹਨ। ਪਾਣੀ, ਅੱਗ, ਧਰਤੀ ਤੇ ਪਹਾੜਾਂ ਦੀ ਥਾਪਨਾ ਕਰਕੇ ਹੇ ਪ੍ਰਭੂ! ਤੁਸਾਂ ਹੀ ਇਨ੍ਹਾਂ ਨੂੰ ਕੱਠਾ ਕੀਤਾ ਹੈ। ਹੇ ਪਿਆਰੇ! ਜਦ ਜਗਤ ਵਿਚ ਵੇਦਾਂ ਦਾ ਘਾਟਾ ਪੈ ਗਿਆ ਸੀ, ਉਸ ਵੇਲੇ ਤੁਸਾਂ ਹੀ ਵੇਦ ਲਿਆ ਕੇ ਬ੍ਰਹਮਾਂ ਨੂੰ ਦਿੱਤੇ ਸਨ। ਜਦ ਸਮੁੰਦਰ ਰਿੜਕਿਆ ਗਿਆ ਸੀ, ਉਸ ਵੇਲੇ ਤੁਸਾਂ ਹੀ ਮੋਹਨੀ ਰੂਪ ਹੋਕੇ ਦੇਵਤੇ ਤੇ ਦੈਂਤਾਂ ਨੂੰ ਅੰਮ੍ਰਿਤ ਵੰਡ ਕੇ ਦਿੱਤਾ ਸੀ।। ੩੯੧।।

**ਸ੍ਵੈਯਾ।। ਗੋਪਨ ਫੇਰ ਕਹੀ ਮੁਖ ਤੇ ਬਿਨ ਤੈ ਹਮਰੋ ਕੋਊ ਅਉਰ ਨ ਆਡਾ।।**
**ਮੇਘਨ ਮਾਰ ਬਿਥਾਰ ਡਰੋ ਕੁਪਿ ਬਾਲਕ ਮੂਰਤਿ ਜਿਉ ਤੁਮ ਗਾਡਾ।।**
**ਮੇਘਨ ਕੋ ਪਿਖ ਰੂਪ ਭਯਾਨਕ ਬਹੁਤੁ ਡਰੈ ਫੁਨ ਜੀਉ ਅਸਾਡਾ।।**

**********************************************************

ਕਾਨ੍ਹ ਅਬੈ ਪੁਸਤੀਨ ਹ੍ਵੈ ਆਪ ਉਤਾਰ ਡਰੋ ਸਭ ਗੋਪਨ ਜਾੜਾ॥ ੩੯੨॥

ਪਦ ਅਰਥ - ਆਡਾ = ਆਸਰਾ॥ ਪੋਸਤੀਨ = ਦੁੰਬੇ ਦੀ ਖੱਲ ਦਾ ਕੋਟ॥ ਜਾੜਾ = ਪਾਲਾ, ਠੰਡ, ਸਰਦੀ॥

ਅਰਥ - ਗੁਆਲਿਆਂ ਨੇ ਫੇਰ ਮੂੰਹੋਂ ਇਹ ਗੱਲ ਕਹੀ - ਹੇ ਕਾਨ੍ਹ! ਤੈਥੋਂ ਬਿਨਾਂ ਹੋਰ ਕੋਈ ਭੀ ਆਸਰਾ ਨਹੀਂ ਹੈ। ਬੱਦਲਾਂ ਨੂੰ ਮਾਰ ਕੇ ਇਸ ਤਰ੍ਹਾਂ ਤਬਾਹ ਕਰ ਸੁੱਟੋ, ਜਿਸ ਤਰ੍ਹਾਂ ਬਾਲਕ ਗੰਜੇ ਵਿਚ ਭਰ ਕੇ ਮੂਰਤ ਨੂੰ ਤੋੜ ਮਰੋੜ ਸੁੱਟਦਾ ਹੈ। ਬੱਦਲਾਂ ਦਾ ਭਿਆਨਕ ਰੂਪ ਵੇਖ ਕੇ ਸਾਡਾ ਮਨ ਬੜਾ ਘਬਰਾ ਰਿਹਾ ਹੈ। ਹੇ ਕਾਨ੍ਹ! ਇਸ ਵੇਲੇ ਪੋਸਤੀਨ ਹੋਕੇ, ਸਾਰੇ ਗੁਆਲਿਆਂ ਦੇ ਮਨ ਵਿਚ ਡਰ ਰੂਪ ਪਾਲਾ ਉਤਾਰ ਦਿਓ॥ ੩੯੨॥

ਸ੍ਵੈਯਾ॥ ਆਇਸ ਪਾਇ ਪੁਰੰਦਰ ਕੋ ਘਨ ਘੋਰ ਘਟਾ ਚਹੂੰ ਓਰ ਤੇ ਆਵੈ॥
ਕੈ ਕਰ ਕ੍ਰੁੱਧ ਕਿਧੋ ਮਨ ਮੱਧਿ ਬ੍ਰਿਜ ਊਪਰ ਆਨ ਕੈ ਬਹੁ ਬਲ ਪਾਵੈ॥
ਅਉ ਅਤਿ ਹੀ ਚਪਲਾ ਚਮਕੈ ਬਹੁ ਬੂੰਦਨ ਤੀਰਨ ਸੀ ਬਰਖਾਵੈ॥
ਗੋਪ ਕਹੇ ਹਮ ਤੇ ਭਈ ਚੂਕ ਸੁ ਯਾ ਤੇ ਹਮੈ ਗਰਜੈ ਔ ਡਰਾਵੈ॥ ੩੯੩॥

ਪਦ ਅਰਥ - ਪੁਰੰਦਰ= ਇੰਦ੍ਰ॥ ਘੋਰ = ਕਾਲੀ॥ ਚਪਲਾ = ਬਿਜਲੀ॥

ਅਰਥ - ਇੰਦ੍ਰ ਦੀ ਆਗਿਆ ਮੰਨ ਕੇ, ਬੱਦਲਾਂ ਦੀ ਕਾਲੀ ਘਟਾ ਚੌਹਾਂ ਪਾਸਿਆਂ ਤੋਂ ਆਉਂਦੀ ਹੈ। ਮਨ ਦੇ ਵਿਚ ਬਹੁਤ ਭਾਰਾ ਕ੍ਰੋਧ ਕਰਕੇ, ਬ੍ਰਿਜ ਦੇ ਉਤੇ ਆਕੇ ਬਹੁਤਾ ਜ਼ੋਰ ਲਾਉਂਦੇ ਹਨ। ਬਿਜਲੀ ਚਮਕਾਰੇ ਮਾਰਦੀ ਹੈ ਅਤੇ ਤੀਰਾਂ ਵਰਗੀ ਬੂੰਦਾਂ ਦੀ ਬਰਖਾ ਕਰਦੇ ਹਨ। ਗੁਆਲੇ ਕਹਿਣ ਲੱਗੇ, ਸਾਡੇ ਤੋਂ ਕੋਈ ਗਲਤੀ ਹੋ ਗਈ ਹੈ, ਇਸ ਕਰਕੇ ਸਾਨੂੰ ਡਰਾਉਣ ਲਈ ਹੀ ਬੱਦਲ ਗੱਜਦੇ ਹਨ॥ ੩੯੩॥

ਸ੍ਵੈਯਾ॥ ਆਜ ਭਯੋ ਉਤਪਾਤ ਬਡੋ ਡਰ ਮਾਨ ਸਭੈ ਹਰਿ ਪਾਸ ਪੁਕਾਰੇ॥
ਕੋਪ ਕਰਯੋ ਹਮ ਪੈ ਮਘਵਾ ਤਿਹ ਤੇ ਬ੍ਰਿਜ ਪੈ ਬਰਖੇ ਘਨ ਭਾਰੇ॥
ਭੱਛਿ ਭਖਯੋ ਇਹ ਕੋ ਤੁਮਹੂ ਤਿਹ ਤੇ ਬ੍ਰਿਜ ਕੇ ਜਨ ਕੋਪ ਸੰਘਾਰੇ॥
ਰੱਛਕ ਹੋ ਸਭ ਹੀ ਜਗ ਕੇ ਤੁਮ ਰੱਛ ਕਰੋ ਹਮਰੀ ਰਖਵਾਰੇ॥ ੩੯੪॥

ਅਰਥ - ਅੱਜ ਬੜਾ ਭਾਰਾ ਉਪਦ੍ਰਵ ਹੋਇਆ ਹੈ ਉਸਦਾ ਡਰ ਮੰਨ ਕੇ ਸਾਰੇ ਗੁਆਲੇ ਕ੍ਰਿਸ਼ਨ ਦੇ ਕੋਲ ਪੁਕਾਰ ਕਰਨ ਲੱਗੇ। 'ਸਾਡੇ ਉਤੇ ਇੰਦ੍ਰ ਨੇ ਕ੍ਰੋਧ ਕੀਤਾ ਹੈ' ਉਸੇ ਕਰਕੇ ਹੀ ਬ੍ਰਿਜ ਦੇ ਉਤੇ ਬਹੁਤੇ ਬੱਦਲ ਬਰਖਾ ਕਰਦੇ ਹਨ। ਹੇ ਕ੍ਰਿਸ਼ਨ! ਤੁਸਾਂ ਇਸਦਾ ਭੋਜਨ ਖਾ ਲਿਆ ਹੈ, ਉਸ ਕਰਕੇ ਬ੍ਰਿਜ ਦੇ ਲੋਕਾਂ ਨੂੰ ਕ੍ਰੋਧ ਨਾਲ ਮਾਰ ਸੁੱਟਣਾ ਚਾਹੁੰਦਾ ਹੈ। ਤੁਸੀਂ ਸਾਰੇ ਸੰਸਾਰ ਦੇ ਰੱਖਿਅਕ ਹੋ, ਆਪ ਰਖਵਾਲੇ ਬਣ ਕੇ ਸਾਡੀ ਸਹਾਇਤਾ ਕਰਨਾ ਕਰੋ॥ ੩੯੪॥

ਹੋਇ ਕ੍ਰਿਪਾਲ ਅਬੈ ਭਗਵਾਨ ਕ੍ਰਿਪਾ ਕਰਿ ਕੈ ਇਨ ਕੋ ਤੁਮ ਕਾਢੋ॥
ਕੋਪ ਕਰਜੋ ਹਮ ਪੈ ਮਘਵਾ ਦਿਨ ਸਾਤ ਇਹਾ ਬਰਖਜੋ ਘਨ ਗਾਢੋ॥
ਭ੍ਰਾਤ ਬਲੀ ਇਨਿ ਰੱਛਨ ਕੋ ਤਬ ਹੀ ਕਰਿ ਕੋਪ ਭਯੋ ਉਠ ਠਾਢੋ॥
ਜੀਵ ਗਯੋ ਘਟ ਮੇਘਨ ਕੋ ਸਭ ਗੋਪਨ ਕੇ ਮਨ ਆਨੰਦ ਬਾਢੋ॥ ੩੬੫॥

ਅਰਥ – ਹੇ ਭਗਵਾਨ! ਹੁਣ ਕ੍ਰਿਪਾਲੂ ਹੋਵੋ, ਅਤੇ ਕ੍ਰਿਪਾ ਕਰਕੇ ਇਨ੍ਹਾਂ ਬੱਦਲਾਂ ਨੂੰ ਤੁਸੀਂ ਬ੍ਰਿਜ ਵਿਚੋਂ ਕੱਢ ਦਿਓ। ਸਾਡੇ ਉਤੇ ਇੰਦ੍ਰ ਨੇ ਕ੍ਰੋਧ ਕੀਤਾ ਹੈ, ਇਸ ਕਰਕੇ ਹੀ ਇਥੇ ਸਤ ਦਿਨ ਤੇ ਰਾਤ ਬੜਾ ਭਾਰਾ ਮੀਂਹ ਵੱਸਿਆ ਹੈ। ਬਲਵਾਨ ਭਰਾਤਾ ਇਨ੍ਹਾਂ ਗੁਆਲਿਆਂ ਦੀ ਰਖਿਆ ਦਾ ਖਿਆਲ ਕਰਦਿਆਂ ਹੀ ਝਟ ਹੀ ਕ੍ਰੋਧ ਕਰਕੇ ਉਠ ਕੇ ਖੜੋ ਗਿਆ। ਉਸ ਵੇਲੇ ਸਾਰੇ ਬੱਦਲਾਂ ਦਾ ਜੀਉ ਘਟ ਗਿਆ ਅਰਥਾਤ ਬੱਦਲਾਂ ਨੂੰ ਆਪਣੀ ਜਾਨ ਦਾ ਤੌਖਲਾ ਪੈ ਗਿਆ, ਅਤੇ ਸਾਰੇ ਗੁਆਲਿਆਂ ਦੇ ਮਨ ਵਿਚ ਉਤਸ਼ਾਹ ਵਧ ਗਿਆ॥ ੩੬੫॥

ਗੋਪਨ ਕੀ ਸੁਨ ਕੈ ਬਿਨਤੀ ਹਰਿ ਗੋਪ ਸਭੈ ਅਪਨੇ ਕਰ ਜਾਣੇ॥
ਮੇਘਨ ਕੇ ਬਧਬੇ ਕਹੁ ਕਾਨ੍ਹ ਚਲਯੋ ਉਠਿ ਕੈ ਕਰਤਾ ਜੋਊ ਤਾਣੇ॥
ਤਾ ਛਬਿ ਕੇ ਜਸ ਉੱਚ ਮਹਾਂ ਕਬਿ ਨੇ ਅਪਨੇ ਮਨ ਮੈ ਪਹਚਾਣੇ॥
ਇਉ ਚਲ ਗਯੋ ਜਿਮ ਸਿੰਘ ਮ੍ਰਿਗੀ ਪਿਖ ਆਇ ਹੈ ਜਾਨ ਕਿਧੋ ਮੁਹਿ ਡਾਣੇ॥ ੩੬੬॥

ਅਰਥ – ਗੁਆਲਿਆਂ ਦੀ ਬੇਨਤੀ ਨੂੰ ਸੁਣ ਕੇ ਕ੍ਰਿਸ਼ਨ ਜੀ ਨੇ ਸਾਰੇ ਹੀ ਗੁਆਲਿਆਂ ਨੂੰ ਆਪਣੇ ਕਰਕੇ ਜਾਣ ਲਿਆ। ਜੋ ਸਾਰਿਆਂ ਦਾ ਕਰਤਾ ਹੈ, ਉਹ ਕ੍ਰਿਸ਼ਨ ਬੱਦਲਾਂ ਦੇ ਨਾਸ ਕਰਨ ਨੂੰ ਉੱਠ ਕੇ ਤੁਰ ਪਿਆ। ਉਸ ਵੇਲੇ ਦੀ ਸੁੰਦਰਤਾ ਦੀ ਭਾਰੀ ਉਪਮਾਂ ਨੂੰ ਗ੍ਰੰਥ ਕਰਤਾ ਜੀ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਪਛਾਣਿਆ ਹੈ। ਇਸ ਤਰ੍ਹਾਂ ਉੱਠ ਤੁਰਿਆ ਹੈ, ਜਿਵੇਂ ਸ਼ੇਰ ਹਰਨੀ ਨੂੰ ਵੇਖ ਕੇ ਉੱਠ ਦੌੜਦਾ ਹੈ, ਅਥਵਾ ਮੋਹ ਨੂੰ ਡੰਨ ਦੇਣ ਵਾਸਤੇ ਗਿਆਨ ਆ ਰਿਹਾ ਹੈ॥ ੩੬੬॥

ਸ੍ਵੈਯਾ॥ ਮੇਘਨ ਕੇ ਬਧ ਕਾਜ ਚਲਯੋ ਭਗਵਾਨ ਕਿਧੋ ਰਸ ਭੀਤਰ ਰੱਤਾ॥
ਰਾਮ ਭਯੋ ਜੁਗ ਤੀਸਰ ਮੱਧਿ ਮਰਜੋ ਤਿਨ ਰਾਵਨ ਕੈ ਰਨ ਅੱਤਾ॥
ਅਉਧ ਕੇ ਬੀਚ ਬਧੂ ਬਰਬੇ ਕਹੁ ਕੋਪ ਕੈ ਬੈਲ ਨਥੇ ਜਿਹ ਸੱਤਾ॥
ਗੋਪਨ ਗੋਧਨ ਰੱਛਨ ਕਾਜ ਤੁਰਯੋ ਤਿਹ ਕੋ ਗਜ ਜਿਉ ਮਦ ਮੱਤਾ॥ ੩੬੭॥

ਪਦ ਅਰਥ – ਬਧ = ਨਾਸ॥ ਰਸ = ਕ੍ਰੋਧ॥ ਅੱਤਾ = ਘੋਰ, ਮਹਾਂ॥ ਅਉਧ = ਅਯੁਧਜਾ॥ ਗੋਧਨ = ਗਊਆਂ ਦਾ ਝੁੰਡ॥

ਅਰਥ - ਬੱਦਲਾਂ ਨੂੰ ਨਾਸ ਕਰਨ ਦੇ ਵਾਸਤੇ, ਉਹ ਭਗਵਾਨ ਕ੍ਰੋਧ ਵਿਚ ਰੱਤਾ ਹੋਇਆ ਤੁਰ ਪਿਆ ਹੈ। ਜੋ ਭਗਵਾਨ ਤ੍ਰੇਤਾ ਯੁੱਗ ਵਿਚ 'ਰਾਮ' ਹੋਇਆ ਸੀ, ਅਤੇ ਉਸਨੇ ਮਹਾਨ ਯੁੱਧ ਕਰਕੇ ਰਾਵਣ ਨੂੰ ਮਾਰਿਆ ਸੀ। ਫਿਰ ਜਿਸਨੇ ਦੁਆਪੁਰ ਯੁੱਗ ਵਿਚ ਇਸਤ੍ਰੀ ਨੂੰ ਵਿਆਹੁਣ ਦੇ ਵਾਸਤੇ, ਅਯੁਧਯਾ ਦੇ ਵਿਚ ਜਾਕੇ ਕ੍ਰੋਧ ਕਰਕੇ 'ਸੱਤਾਂ ਬੈਲਾਂ' ਨੂੰ ਇੱਕੋ ਵੇਰੀ ਨੱਥ ਲਿਆ ਹੈ। ਗੁਆਲਿਆਂ ਤੇ ਗਊਆਂ ਦੀ ਰਖਯਾ ਕਰਨ ਅਤੇ ਉਨ੍ਹਾਂ ਬੱਦਲਾਂ ਨੂੰ ਨਾਸ ਕਰਨ ਵਾਸਤੇ ਭਗਵਾਨ ਮਹਾਂ ਮਦ ਨਾਲ ਮੱਤੇ ਹੋਏ ਹਾਥੀ ਵਾਂਗੂੰ ਚੱਲਿਆ ਹੈ।। ੩੯੭।।

**ਸ੍ਵੈਯਾ।। ਕਰਬੇ ਕਹੁ ਰੱਛ ਸੁ ਗੋਪਨ ਕੀ ਬਰ ਪੂਟ ਲਯੋ ਨਗ ਕੋਪ ਹਥਾ।।**
**ਤਨ ਕੋ ਨ ਕਰਯੋ ਬਲ ਰੰਚਕ ਤਾਹ ਕਰਯੋ ਜੁ ਹੁਤੋ ਕਰ ਬੀਚ ਜਥਾ।।**
**ਨ ਚਲੀ ਤਿਨ ਕੀ ਕਿਛੁ ਗੋਪਨ ਮੈ ਕਬਿ ਸਯਾਮ ਕਹੈ ਗਜ ਜਾਹਿ ਰਥਾ।।**
**ਮੁਖਿ ਨਯਾਇ ਖਿਸਾਇ ਚਲਯੋ ਗ੍ਰਿਹ ਪੈ ਇਹ ਬੀਚ ਚਲੀ ਜਗ ਕੇ ਸੁ ਕਥਾ।।੩੯੮।।**

ਪਦ ਅਰਥ - ਬਰ = ਚੰਗਾ, ਵੱਡਾ।। ਨਗ = ਪਹਾੜ।। ਖਿਸਾਇ = ਸਰਮਿੰਦਾ ਹੋਕੇ।।

ਅਰਥ - ਗੁਆਲਿਆਂ ਦੀ ਰੱਖਿਆ ਕਰਨ ਲਈ ਉਸਨੇ ਕ੍ਰੋਧ ਨਾਲ ਵੱਡੇ ਪਹਾੜ ਨੂੰ ਪੁੱਟਕੇ ਹੱਥ ਉਤੇ ਚੁੱਕ ਲਿਆ ਹੈ। ਪਹਾੜ ਪੁੱਟਣ ਲੱਗਿਆਂ ਉਸਨੇ ਸਰੀਰ ਦਾ ਜੋਰ ਰਤੀ ਜਿੰਨਾਂ ਭੀ ਨਹੀਂ ਲਾਇਆ, ਇਉਂ ਹੋ ਗਿਆ ਜਿਸ ਤਰ੍ਹਾਂ ਪਹਾੜ ਪਹਿਲੇ ਹੀ ਉਸਦੇ ਹੱਥ ਵਿਚ ਸੀ। 'ਸਿਆਮ' ਕਵਿ ਜੀ ਕਹਿੰਦੇ ਹਨ, ਜਿਸਦਾ ਰੱਥ ਹਾਥੀ ਹੈ, ਉਸ ਇੰਦ੍ਰ ਦਾ ਗੁਆਲਿਆਂ ਉਤੇ ਕੁਝ ਵੀ ਬਲ ਨਾ ਪਿਆ। ਅੰਤ ਨੂੰ ਮੂੰਹ ਨੀਵਾਂ ਕਰਕੇ ਸ਼ਰਮਿੰਦਾ ਹੋਕੇ ਆਪਣੇ ਘਰ ਇੰਦ੍ਰ ਲੋਕ ਨੂੰ ਚਲਾ ਗਿਆ ਅਤੇ ਇਹ ਕਥਾ ਜਗਤ ਵਿਚ ਮਸ਼ਹੂਰ ਹੋ ਗਈ।। ੩੯੮।।

**ਸ੍ਵੈਯਾ।। ਨੰਦ ਕੋ ਨੰਦ ਬਡੋ ਸੁਖਕੰਦ ਰਿਪਆਰ ਸੁਰੰਦ ਸਬੁੱਧਿ ਬਿਸਾਰਦ।।**
**ਆਨਨ ਚੰਦ ਪ੍ਰਭਾ ਕਹੁ ਮੰਦ ਕਹੈ ਕਬਿ ਸਯਾਮ ਜਪੈ ਜਿਹ ਨਾਰਦ।।**
**ਤਾ ਗਿਰ ਕੋਪ ਉਠਾਇ ਲਯੋ ਜੋਊ ਸਾਧਨ ਕੋ ਹਰਤਾ ਦੁਖ ਦਾਰਦ।।**
**ਮੇਘ ਪਰੇ ਉਪਰਯੋ ਨ ਕਛੂ ਪਛੁਤਾਇ ਗਏ ਗ੍ਰਿਹ ਕੋ ਉਠਿ ਬਾਰਦ।।੩੯੯।।**

ਪਦ ਅਰਥ - ਰਿਪਆਰ = ਵੈਰੀ ਨੂੰ ਦੁਖ ਦੇਣ ਵਾਲਾ।। ਸੁਰੰਦ ਸੁਰੇਂਦ = ਇੰਦ੍ਰ।। ਆਨਨ = ਮੂੰਹ।। ਪ੍ਰਭਾ = ਸੁੰਦਰਤਾ।। ਮੰਦ = ਸ਼ਰਮਿੰਦਾ।। ਉਪਰਯੋ = ਨੁਕਸਾਨ ਹੋਯਾ।।

ਅਰਥ - ਨੰਦ ਦਾ ਪੁੱਤ੍ਰ ਬਹੁਤ ਹੀ ਸੁੱਖ ਦੇਣ ਵਾਲਾ ਹੈ, ਇੰਦ੍ਰ ਦੇ ਵੈਰੀ ਨੂੰ ਦੁਖ ਦੇਣ ਵਾਲਾ ਭਾਵ ਦੇਵਤਿਆਂ ਦਾ ਰਾਖਾ ਹੈ, ਅਤੇ ਸ੍ਰੇਸ਼ਟ ਬੁੱਧੀ ਦਾ ਖਜ਼ਾਨਾ ਹੈ। ਜਿਸਦਾ ਮੂੰਹ ਚੰਦ੍ਰਮਾਂ ਦੀ ਸੁੰਦਰਤਾ ਨੂੰ ਸ਼ਰਮਿੰਦਾ ਕਰਦਾ ਹੈ ਅਤੇ 'ਸਯਾਮ' ਕਵਿ ਜੀ ਕਹਿੰਦੇ ਹਨ, ਜਿਸ ਦਾ ਨਾਰਦ ਮੁਨੀ ਸਿਮਰਨ ਕਰਦਾ ਹੈ। ਜੋ ਸਾਧਾ ਦੇ ਦੁਖ ਦਲਿੱਦ੍ਰ ਨਾਸ ਕਰਨ ਵਾਲਾ ਹੈ, ਉਸਨੇ ਕ੍ਰੋਧ ਕਰਕੇ ਪਹਾੜ ਨੂੰ ਪੁੱਟਕੇ ਚੁੱਕ ਲਿਆ ਹੈ। ਬੱਦਲ ਬ੍ਰਿਜ ਉਤੇ

ਉਲਟਕੇ ਪਏ ਸਨ, ਪਰ ਬ੍ਰਿਜ ਵਾਸੀਆਂ ਦਾ ਕੁਝ ਭੀ ਨੁਕਸਾਨ ਨਹੀਂ ਹੋਇਆ ਹੈ, ਇਸ ਕਰਕੇ ਬੱਦਲ ਪਸਚਾਤਾਪ ਕਰਦੇ ਹੋਏ ਘਰ ਨੂੰ ਚਲੇ ਗਏ ਹਨ।। ੩੬੯।।

**ਸ੍ਵੈਯਾ।। ਕਾਨ੍ਹ ਉਪਾਰ ਲਯੋ ਕਰ ਮੋ ਗਿਰ ਏਕ ਪਰੀ ਨਹੀ ਬੂੰਦ ਸੁ ਪਾਨੀ।।**
**ਫੇਰਿ ਕਹੀ ਹਸਿ ਕੈ ਮੁਖ ਤੇ ਹਰਿ ਕੋ ਮਘਵਾ ਜੁ ਭਯੋ ਮੁਹ ਸਾਨੀ।।**
**ਮਾਰ ਡਰਯੋ ਮੁਰ ਮੈ ਮਧੁ ਕੀਟਭ ਮਾਰਿਯੋ ਹਮੈ ਮਘਵਾਪਤਿ ਮਾਨੀ।।**
**ਗੋਪਨ ਮੈ ਭਗਵਾਨ ਕਹੀ ਸੋਊ ਫੈਲ ਪਰੀ ਜਗ ਬੀਚ ਕਹਾਨੀ।। ੩੭੦।।**

ਪਦ ਅਰਥ - ਮਘਵਾ = ਇੰਦ੍ਰ।। ਮੁਹ ਸਾਨੀ= ਮੇਰੇ ਸਾਹਮਣੇ।।

ਅਰਥ - ਕਾਨ੍ਹ ਨੇ ਪਹਾੜ ਨੂੰ ਪੁੱਟਕੇ ਹੱਥ ਵਿਚ ਚੁੱਕ ਲਿਆ ਤਾਂ ਉਨ੍ਹਾਂ ਉੱਤੇ ਪਾਣੀ ਦੀ ਇਕ ਬੂੰਦ ਭੀ ਨਾ ਪਈ। ਕ੍ਰਿਸ਼ਨ ਨੇ ਹੱਸਕੇ, ਫਿਰ ਇਹ ਆਖਿਆ "ਇੰਦ੍ਰ ਵਿਚਾਰਾ ਕੌਣ ਹੈ? ਜਿਸ ਨੇ ਮੇਰਾ ਸਾਹਮਣਾ ਕੀਤਾ ਹੈ। ਮੈਂ ਮੁਰ ਤੇ ਮਧੂ-ਕੈਟਭ ਨੂੰ ਮਾਰ ਸੁੱਟਿਆ ਹੈ, ਪਰ ਹੰਕਾਰੀ ਇੰਦ੍ਰ ਮੈਨੂੰ ਮਾਰਨਾ ਚਾਹੁੰਦਾ ਹੈ"। ਗੁਆਲਿਆਂ ਦੇ ਝੁੰਡ ਵਿਚ ਜੋ ਗੱਲ ਕ੍ਰਿਸ਼ਨ ਨੇ ਕਹੀ ਸੀ, ਓਹੀ ਵਾਰਤਾ ਜਗਤ ਵਿਚ ਮਸ਼ਹੂਰ ਹੋ ਗਈ ਹੈ।। ੩੭੦।।

**ਗੋਪਨ ਕੀ ਕਰਬੇ ਕਹੁ ਰੱਛ ਸੱਤਕ੍ਰਿਤ ਪੈ ਹਰਿ ਜੀ ਜਬ ਕੋਪੇ।।**
**ਇਉ ਗਿਰ ਕੇ ਤਰ ਭਰਯੋ ਉਠਿ ਠਾਢਿ ਮਨੋ ਰੁਪ ਕੈ ਪਗ ਕੇਹਰਿ ਰੋਪੇ।।**
**ਜਿਉ ਜੁਗ ਅੰਤ ਮੈ ਅੰਤਕ ਹ੍ਵੈ ਕਰਿ ਜੀਵਨ ਕੇ ਸਭ ਕੇ ਉਰ ਘੋਪੇ।।**
**ਜਿਉ ਜਨ ਕੋ ਮਨ ਹੋਤ ਹੈ ਲੋਪ ਤਿਸੀ ਬਿਧ ਮੇਘ ਭਏ ਸਭ ਲੋਪੇ।। ੩੭੧।।**

ਪਦ ਅਰਥ - ਸੱਤਕ੍ਰਿਤ = ਇੰਦ੍ਰ।। ਅੰਤਕ = ਜਮਰਾਜਾ।।

ਅਰਥ - ਜਦ ਗੁਆਲਿਆਂ ਦੀ ਰਖਜਾ ਕਰਨ ਦੇ ਵਾਸਤੇ, ਸ੍ਰੀ ਕ੍ਰਿਸ਼ਨ ਜੀ ਨੇ ਇੰਦ੍ਰ ਉੱਤੇ ਗੁੱਸਾ ਕੀਤਾ। ਤਦ ਇਸ ਤਰ੍ਹਾਂ ਗੁੱਸੇ ਨਾਲ ਭਰਿਆ ਹੋਇਆ ਹੀ ਪਹਾੜ ਦੇ ਹੇਠਾਂ ਖੜ੍ਹਾ ਹੋ ਗਿਆ, ਜਿਵੇਂ ਬੱਬਰ ਸ਼ੇਰ ਰਾਹ ਰੋਕ ਕੇ ਖਲੋ ਜਾਂਦਾ ਹੈ। ਜਿਵੇਂ ਜੁੱਗਾਂ ਦੇ ਅੰਤ ਵਿਚ, ਜਮਰਾਜਾ ਰੂਪ ਹੋ ਕੇ, ਸਾਰੇ ਜੀਵਾਂ ਦੇ ਗਲੇ ਘੁੱਟ ਲੈਂਦਾ ਹੈ। ਉਸੇ ਤਰ੍ਹਾਂ ਸਾਰੇ ਬੱਦਲਾਂ ਨੂੰ ਕ੍ਰਿਸ਼ਨ ਜੀ ਨੇ ਘੋਪ ਲਿਆ। ਜਿਵੇਂ ਪੁਰਸ਼ ਦਾ ਮਨ ਲੋਪ ਹੋ ਜਾਂਦਾ ਹੈ, ਉਸੇ ਤਰ੍ਹਾਂ ਹੀ ਸਾਰੇ ਬੱਦਲ ਲੋਪ ਹੋ ਗਏ ਹਨ।। ੩੭੧।।

**ਹੋਇ ਸੱਤਕ੍ਰਿਤ ਊਪਰਿ ਕੋਪ ਸੁ ਰਾਖ ਲਈ ਸਭ ਗੋਪ ਦਫਾ।।**
**ਤਿਨ ਮੇਘ ਬਿਦਾਰ ਦਏ ਛਿਨ ਮੈ ਜਿਨ ਦੈਤ ਕਰੈ ਸਭ ਏਕ ਗਫਾ।।**
**ਕਰਿ ਕਉਤਕ ਪੈ ਰਿਪੁ ਟਾਰ ਦਏ ਬਿਨ ਹੀ ਧਰ ਏ ਸਰ ਸਯਾਮ ਜਫਾ।।**

**************************************************************

ਸਭ ਗੋਪਨ ਕੀ ਕਰਬੈ ਕਹੁ ਰੱਛ ਸੁ ਸਕ੍ਰਨ ਲੀਨ ਲਪੇਟ ਸਫਾ ।।੩੭੨।।

ਪਦ ਅਰਥ - ਸੱਤਕ੍ਰਿਤ = ਇੰਦ੍ਰ।। ਦਫਾ = ਨਾਸ ।। ਗਫਾ = ਫੱਕਾ, ਬੁਰਕੀ।। ਸਕ੍ਰਨ = ਇੰਦ੍ਰ।

ਅਰਥ - ਜਿਸਨੇ ਇੰਦ੍ਰ ਉਤੇ ਕ੍ਰੋਧਵਾਨ ਹੋਕੇ, ਸਾਰੀ ਗੁਆਲ ਮੰਡਲੀ ਨੂੰ ਨਾਸ ਹੋਣ ਤੋਂ ਰੱਖ ਲਿਆ ਹੈ। ਜਿਸਨੇ ਇੱਕ ਬੁਰਕੀ ਖਾ ਜਾਣ ਵਾਂਗੂੰ ਹੀ ਸਾਰੇ ਦੈਂਤਾਂ ਨੂੰ ਇਕੋ ਵੇਰੀ ਹੜੱਪ ਕਰ ਲਿਆ ਹੈ, ਉਸਨੇ ਹੀ ਸਾਰੇ ਬੱਦਲ ਇਕ ਖਿਨ ਵਿਚ ਨਸ਼ਟ ਕਰ ਦਿੱਤੇ ਹਨ। 'ਸਜਾਮ' ਨੇ ਧਨੁੱਖ ਬਾਨ ਧਰੇ ਤੋਂ ਬਿਨਾਂ ਹੀ ਇਕ ਖੇਲ ਕਰਕੇ ਹੀ ਸਾਰੇ ਵੈਰੀ ਦੂਰ ਕਰ ਦਿੱਤੇ ਹਨ। ਸਾਰੇ ਗੁਆਲਿਆਂ ਦੀ ਸਹਾਇਤਾ ਕਰਨ ਲਈ ਪਹਾੜ ਚੁੱਕ ਲਿਆ ਹੈ, ਜਿਸਨੂੰ ਵੇਖਕੇ ਇੰਦ੍ਰ ਨੇ ਬੱਦਲਾਂ ਦੀ ਸਾਰੀ ਸਫਾ ਲਪੇਟ ਲਈ ਹੈ।। ੩੭੨।।

ਸ੍ਵੈਯਾ।। ਜੁ ਲਈ ਸਭ ਮੇਘ ਲਪੇਟ ਸਫਾ ਅਰੁ ਲੀਨੋ ਹੈ ਪੱਬ ਉਪਾਰ ਜਬੈ।।
ਇਹ ਰੰਚਕ ਸੋ ਇਹ ਹੈ ਗਰੂਓ ਗਿਰ ਚਿੰਤ ਕਰੀ ਮਨ ਬੀਚ ਸਬੈ।।
ਇਹ ਦੈਤਨ ਕੋ ਮਰਤਾ ਕਰਤਾ ਸੁਖ ਹੈ ਦਿਵਈਯਾ ਜੀਯ ਦਾਨ ਅਬੈ।।
ਇਹ ਕੋ ਤੁਮ ਧਯਾਨ ਧਰੋ ਸਭ ਹੀ ਨਹਿ ਧਯਾਨ ਧਰੋ ਤੁਮ ਅਉਰ ਕਬੈ।। ੩੭੩।।

ਪਦ ਅਰਥ - ਪੱਬ = ਪਹਾੜ।। ਰੰਚਕ ਸੋ = ਰਤੀ ਜਿੰਨਾਂ, ਛੋਟਾ ਜੇਹਾ।। ਗਰੂਓ = ਬੜਾ ਭਾਰਾ।।

ਅਰਥ - ਜਦ ਗੁਵਰਧਨ ਪਹਾੜ ਨੂੰ ਪੁੱਟ ਕੇ ਹੱਥ ਉਤੇ ਚੁੱਕ ਲਿਆ, ਅਤੇ ਸਾਰੇ ਬੱਦਲਾਂ ਦੀ ਸਫਾ ਲਪੇਟ ਦਿੱਤੀ। ਤਦ ਸਾਰੇ ਹੀ ਗੁਆਲ ਵਾਸੀਆਂ ਨੇ ਮਨ ਵਿਚ ਇਹ ਸੋਚ ਕੀਤੀ ਕਿ ਇਹ ਕ੍ਰਿਸ਼ਨ ਤਾਂ ਛੋਟਾ ਜੇਹਾ ਹੈ ਅਤੇ ਪਹਾੜ ਬੜਾ ਹੀ ਭਾਰਾ ਹੈ। ਏਹੋ ਦੈਂਤਾਂ ਦਾ ਸੰਘਾਰ ਕਰਨ ਵਾਲਾ ਹੈ, ਸੁੱਖ ਨੂੰ ਪੈਦਾ ਕਰਨ ਵਾਲਾ ਹੈ, ਅਤੇ ਹੁਣ ਏਹੋ ਹੀ ਸਾਰੇ ਜੀਵਾਂ ਨੂੰ ਜੀਅ ਦਾਨ ਦੇਣ ਵਾਲਾ ਹੈ। ਤੁਸੀਂ ਸਾਰੇ ਇਸੇ ਦਾ ਹੀ ਧਿਆਨ ਧਰੋ, ਇਸ ਤੋਂ ਬਿਨਾਂ ਹੋਰ ਕਿਸੇ ਦਾ ਧਿਆਨ ਕਦੇ ਭੀ ਨਾ ਧਰੋ।। ੩੭੩।।

ਸ੍ਵੈਯਾ।। ਸਭ ਮੇਘ ਗਏ ਘਟ ਕੈ ਜਬ ਹੀ ਤਬ ਹੀ ਹਰਖੇ ਫੁਨ ਗੋਪ ਸਭੈ।।
ਇਹ ਭਾਂਤ ਲਗੇ ਕਹਨੇ ਮੁਖ ਤੇ ਭਗਵਾਨ ਦਯੋ ਹਮ ਦਾਨ ਅਭੈ।।
ਮਘਵਾ ਜੁ ਕਰੀ ਕੁਪ ਦਉਰ ਹਮ ਊਪਰ ਸੋ ਤਿਹ ਕੋ ਨਹੀ ਬੇਰ ਲਭੈ।।
ਅਬ ਕਾਨ੍ਹ ਪ੍ਰਤਾਪ ਤੇ ਹ੍ਵੈ ਘਟ ਬਾਦਰ ਏਕ ਨ ਦੀਸਤ ਬੀਚ ਨਭੈ।। ੩੭੪।।

ਪਦ ਅਰਥ - ਦਉਰ=ਚੜ੍ਹਾਈ।। ਬੇਰ=ਖੁਰਾ ਖੋਜ।

ਅਰਥ - ਜਦੋਂ ਸਾਰੇ ਹੀ ਬੱਦਲ ਘਟ ਗਏ, ਤਦੋਂ ਹੀ ਸਾਰੇ ਗੁਆਲੇ ਮਨ ਵਿਚ ਬੜੇ ਹੀ ਪ੍ਰਸੰਨ ਹੋਏ। ਸਾਰੇ ਇਸ ਤਰ੍ਹਾਂ ਕਹਿਣ ਲੱਗੇ - "ਭਗਵਾਨ ਨੇ ਸਾਨੂੰ ਅੱਜ ਅਭੈ ਦਾਨ ਦਿੱਤਾ ਹੈ।" ਇੰਦ੍ਰ ਨੇ ਕ੍ਰੋਧਵਾਨ ਹੋਕੇ,

ਜੋ ਸਾਡੇ ਤੇ ਚੜ੍ਹਾਈ ਕੀਤੀ ਸੀ, ਸੋ ਉਸਦਾ ਤਾਂ ਕੋਈ ਖੁਰਾ ਖੋਜ ਨਹੀਂ ਲੱਭਦਾ। ਹੁਣ ਕ੍ਰਿਸ਼ਨ ਦੇ ਪ੍ਰਤਾਪ ਨਾਲ ਬੱਦਲ ਘਟ ਗਏ ਹਨ ਅਤੇ ਅਕਾਸ਼ ਵਿਚ ਇਕ ਭੀ ਦਿੱਸਦਾ ਨਹੀਂ ਹੈ॥ ੩੭੪॥

**ਸ੍ਵੈਯਾ॥ ਗੋਪ ਕਹੈ ਸਭ ਹੀ ਮੁਖ ਤੇ ਇਹ ਕਾਨ੍ਹ ਬਲੀ ਬਰ ਹੈ ਬਲ ਮੈ॥**
**ਜਿਨ ਕੂਦ ਕਿਲੈ ਸਤ ਮੋਰ ਮਰਯੋ ਜਿਨ ਜੁੱਧ ਸੰਖਾਸੁਰ ਸੋ ਜਲ ਮੈ॥**
**ਇਹ ਹੈ ਕਰਤਾ ਸਭ ਹੀ ਜਗ ਕੋ ਅਰੁ ਫੈਲ ਰਹਯੋ ਜਲ ਅਉ ਥਲ ਮੈ॥**
**ਸੋਊ ਆਇ ਪ੍ਰਤੱਛਿ ਭਯੋ ਬ੍ਰਿਜ ਮੈ ਜੋਊ ਜੋਗ ਜੁਤੋ ਰਹੈ ਓਝਲ ਮੈ॥ ੩੭੫॥**

ਪਦ ਅਰਥ - ਓਝਲ=ਪੜਦੇ ਵਿਚ ਲੁੱਕਿਆ ਹੋਯਾ॥

ਅਰਥ - ਸਾਰੇ ਗੁਆਲੇ ਮੂੰਹੋਂ ਇਹ ਕਹਿਣ ਲੱਗੇ -"ਇਹ ਕ੍ਰਿਸ਼ਨ ਬਲ ਦੇ ਵਿਚ ਬੜਾ ਹੀ ਬਲਵਾਨ ਹੈ"। ਜਿਸਨੇ ਉੱਛਲਕੇ ਸੱਤ ਕਿਲੇ ਵਿੰਨ੍ਹ ਲਏ, ਅਤੇ ਫਿਰ 'ਮੁਰ' ਨਾਮ ਦੇ ਦੈਂਤ ਨੂੰ ਸੰਘਾਰ ਦਿਤਾ ਸੀ, ਅਤੇ ਜਿਸਨੇ ਮੱਛ ਰੂਪ ਹੋਕੇ ਪਾਣੀ ਦੇ ਵਿਚ ਹੀ ਸੰਖਾਸੁਰ ਨਾਲ ਜੁੱਧ ਕੀਤਾ ਸੀ। ਇਹੋ ਹੀ ਸਾਰੇ ਜਗਤ ਦੇ ਪੈਦਾ ਕਰਨ ਵਾਲਾ ਅਤੇ ਜਲ ਤੇ ਥਲ ਵਿਚ ਏਹੋ ਹੀ ਪੂਰਨ ਹੋ ਰਿਹਾ ਹੈ। ਓਹੋ ਹੀ ਆਕੇ ਇਸ ਬ੍ਰਿਜ ਭੂਮੀ ਵਿਚ ਕ੍ਰਿਸ਼ਨ ਰੂਪ ਹੋਕੇ ਪ੍ਰਗਟ ਹੋਇਆ ਹੈ, ਜੋ ਜੋਗ ਧਿਆਨ ਕਰਨ ਵਾਲਿਆਂ ਤੋਂ ਸਦਾ ਹੀ ਲੁੱਕਿਆ ਰਿਹਾ ਹੈ॥ ੩੭੫॥

**ਮੋਰ ਮਰਯੋ ਜਿਨ ਕੂਦ ਕਿਲੈ ਸਤ ਸਿੰਧਜਰਾ ਇਹ ਸੈਨ ਮਰੀ॥**
**ਨਰਕਾਸੁਰ ਜਾਹਿ ਕਰਯੋ ਰਕਸੀ ਬਿਰਥੀ ਗਜ ਕੀ ਜਿਹ ਰੱਛ ਕਰੀ॥**
**ਜਿਹ ਰਾਖ ਲਈ ਪਤਿ ਪੈ ਦ੍ਰੂਪਤੀ ਸਿਲ ਜਾ ਲਗਤਿਉ ਪਗ ਪਾਰ ਪਰੀ॥**
**ਅਤਿ ਕੋਪਤ ਮੇਘਨ ਅਉ ਮਘਵਾ ਇਹ ਰਾਖ ਲਈ ਨੰਦ ਲਾਲ ਧਰੀ॥ ੩੭੬॥**

ਅਰਥ - ਜਿਸਨੇ ਕੁੱਦਕੇ ਸੱਤ ਕਿਲੇ ਵਿੰਨ੍ਹ ਦਿੱਤੇ, ਅਤੇ ਫਿਰ 'ਮੁਰ ਦੈਂਤ' ਦਾ ਸੰਘਾਰ ਕੀਤਾ ਸੀ ਅਤੇ ਜਿਸਨੇ 'ਜਰਾਸਿੰਧ' ਦੀ ਫੌਜ ਮਾਰ ਦਿੱਤੀ ਸੀ। ਜਿਸਨੇ ਨਰਕਾਸੁਰ ਦੈਂਤ ਨੂੰ ਮਾਰ ਕੇ, ਉਸਦੀ ਕੈਦ** ਬਿਅਰਥ ਕਰ ਦਿੱਤੀ ਸੀ ਅਤੇ ਜਿਸਨੇ ਗ੍ਰਾਹ ਵਿਚ ਫਸੇ ਹੋਏ ਗਜਰਾਜ ਦੀ ਰਖਯਾ ਕੀਤੀ ਸੀ। ਜਿਸਨੇ ਦ੍ਰੋਪਤੀ ਦੀ ਇੱਜਤ ਬਚਾਈ ਅਤੇ ਜਿਸਦੇ ਪੈਰਾਂ ਨਾਲ ਲਗਦਿਆਂ ਹੀ ਪੱਥਰ ਦੀ ਸਿਲਾ ਹੋ ਚੁਕੀ ਹੋਈ ਅਹੱਲਯਾ ਸੰਸਾਰ ਸਮੁੰਦਰ ਤੋਂ ਪਾਰ ਉੱਤਰ ਗਈ ਸੀ। ਉਸੇ ਨੇ ਕ੍ਰਿਸ਼ਨ ਰੂਪ ਹੋਕੇ ਵੱਡੇ ਕ੍ਰੋਧਵਾਨ ਹੋ ਚੁੱਕੇ ਹੋਏ ਬੱਦਲਾਂ ਤੇ ਇੰਦ੍ਰ ਦੇ ਕ੍ਰੋਧ ਤੋਂ ਇਹ ਸਾਰੀ ਧਰਤੀ ਰੱਖ ਲਈ ਹੈ॥ ੩੭੬॥

---

** ਨਰਕਾਸੁਰ ਨੇ ਸੋਲਾਂ ਹਜ਼ਾਰ ਇਸਤ੍ਰੀਆਂ ਨੂੰ ਰਖਵਾਲੀ ਵਿਚ ਰੱਖਿਆ ਹੋਇਆ ਸੀ, ਚਾਹੁੰਦਾ ਸੀ ਚੱਵੀ ਹਜ਼ਾਰ ਪੂਰੀਆਂ ਕਰਕੇ ਇਨ੍ਹਾਂ ਨਾਲ ਸ਼ਾਦੀ ਕਰਾਂਗਾ। ਕ੍ਰਿਸ਼ਨ ਜੀ ਨੇ ਨਰਕਾਸੁਰ ਨੂੰ ਮਾਰਕੇ ਉਸਦੀ ਰਖਵਾਲੀ ਨਸ਼ਟ ਕਰ ਦਿੱਤੀ ਸੀ।

************************************************************

ਸ੍ਵੈਯਾ।। ਮਘਵਾ ਜਿਹ ਫੇਰਿ ਦਈ ਪ੍ਰਤਨਾ ਜਿਹ ਦੈਤ ਮਰੈ ਇਹ ਕਾਨ੍ਹ ਬਲੀ।।
ਜਿਹ ਕੋ ਜਨ ਨਾਮ ਜਪੈ ਮਨ ਮੈ ਜਿਹ ਕੋ ਫੁਨ ਭ੍ਰਾਤ ਹੈ ਬੀਰ ਹਲੀ।।
ਜਿਹ ਤੇ ਸਭ ਗੋਪਨ ਕੀ ਬਿਪਤਾ ਹਰਿ ਕੇ ਕ੍ਰਪ ਤੇ ਛਿਨ ਮਾਹਿ ਟਲੀ।।
ਤਿਹ ਕੋ ਲਖ ਕੈ ਉਪਮਾ ਭਗਵਾਨ ਕਰੈ ਜਿਹ ਕੀ ਸੁਤ ਕਉਲ ਕਲੀ।। ੩੭੭।।

ਪਦ ਅਰਥ - ਮਘਵਾ=ਇੰਦ੍ਰ।। ਪ੍ਰਤਨਾ=ਫੌਜ।। ਸੁਤ ਕਉਲ=ਬ੍ਰਹਮਾ।। ਕਲੀ=ਕਲਜੁਗੀ ਜੀਵਾਂ।।

ਅਰਥ - ਇਹ ਕਾਨ੍ਹ ਐਸਾ ਪ੍ਰਾਕਰਮੀ ਹੈ, ਜਿਸਨੇ ਇੰਦ੍ਰ ਦੇ ਬਦਲਾਂ ਦੀ ਫੌਜ ਪਿਛਾਂਹ ਮੁੜਾ ਦਿੱਤੀ ਹੈ, ਜਿਸਨੇ ਦੈਂਤ ਮਾਰ ਦਿੱਤੇ ਹਨ। ਜਿਸ ਦੇ ਨਾਮ ਨੂੰ ਭਗਤ ਜਨ ਮਨ ਵਿਚ ਜਪਦੇ ਹਨ ਅਤੇ ਫਿਰ ਜਿਸ ਦਾ ਭ੍ਰਾਤਾ ਬਲਿਰਾਮ ਵੱਡਾ ਤਾਕਤਵਰ ਜੋਧਾ ਹੈ। ਜਿਸ ਕ੍ਰਿਸ਼ਨ ਦੇ ਕ੍ਰੋਧਵਾਨ ਹੁੰਦੇ ਹੀ ਸਾਰੇ ਗੁਆਲਿਆਂ ਦੀ ਬਿਪਤਾ ਇਕ ਛਿਨ ਵਿਚ ਦੂਰ ਹੋ ਗਈ ਹੈ। ਬ੍ਰਹਮਾ ਜਿਸਦੀ ਉਪਮਾ ਕਰਦਾ ਹੈ, ਉਸ ਕ੍ਰਿਸ਼ਨ ਨੂੰ ਭਗਵਾਨ ਰੂਪ ਜਾਣ ਕਰਕੇ, ਕਲਜੁਗੀ ਜੀਵਾਂ ਨੂੰ ਉਸਦੀ ਮਹਿਮਾ ਗਾਉਣੀ ਚਾਹੀਦੀ ਹੈ।। ੩੭੭।।

ਸ੍ਵੈਯਾ।। ਕਾਨ੍ਹ ਉਪਾਰ ਲਯੋ ਗਰੂਓ ਗਿਰ ਧਾਮ ਖਿਸਾਇ ਗਯੋ ਮਘਵਾ।।
ਸੋ ਉਪਜਯੋ ਬ੍ਰਿਜ ਭੂਮ ਬਿਖੈ ਜੋਊ ਤੀਸਰ ਜੁਗ ਭਯੋ ਰਘੁਵਾ।।
ਅਬ ਕਉਤਕਿ ਲੋਕ ਦਿਖਾਵਨ ਕੋ ਜਗ ਮੈ ਫੁਨ ਰੂਪ ਧਰਯੋ ਲਘਵਾ।।
ਥਨ ਐਂਚ ਹਨੀ ਛਿਨ ਮੈ ਪੁਤਨਾ ਹਰਿ ਨਾਮ ਕੇ ਲੇਤ ਹਰੇ ਅਘਵਾ।। ੩੭੮।।

ਪਦ ਅਰਥ - ਗਰੂਓ=ਭਾਰੇ।। ਖਿਸਾਇ=ਸ਼ਰਮਿੰਦਾ ਹੋਕੇ।। ਮਘਵਾ=ਇੰਦ੍ਰ।। ਰਘੁਵਾ=ਰਾਮਚੰਦ੍ਰ।।

ਅਰਥ - ਜਦ ਕ੍ਰਿਸ਼ਨ ਨੇ ਵੱਡੇ ਭਾਰੇ ਪਹਾੜ ਨੂੰ ਚੁੱਕ ਲਿਆ, ਤਦ ਇੰਦ੍ਰ ਸ਼ਰਮਿੰਦਾ ਹੋਕੇ ਘਰ ਨੂੰ ਚਲਾ ਗਿਆ। ਓਹੋ ਹੀ ਹੁਣ ਬ੍ਰਿਜ ਭੂਮੀ ਵਿਚ ਕ੍ਰਿਸ਼ਨ ਰੂਪ ਧਾਰਕੇ ਪੈਦਾ ਹੋਇਆ ਹੈ, ਜੋ ਤ੍ਰੇਤੇ ਜੁਗ ਵਿਚ 'ਸ੍ਰੀ ਰਾਮਚੰਦ੍ਰ' ਹੋਇਆ ਸੀ। ਹੁਣੇ ਲੋਕਾਂ ਨੂੰ ਅਦਭੁੱਤ ਖੇਡ ਵਿਖਾਉਣ ਦੇ ਵਾਸਤੇ ਹੀ ਜਗਤ ਵਿਚ ਜਿਸਨੇ ਇਕ ਬਹੁਤ ਛੋਟਾ ਜਿਹਾ ਰੂਪ ਧਾਰਿਆ ਹੈ। ਉਸਨੇ ਥਣ ਚੁੰਘਣ ਦੇ ਬਹਾਨੇ ਨਾਲ ਹੀ ਪ੍ਰਾਣਾਂ ਨੂੰ ਖਿੱਚਕੇ ਇਕ ਛਿਨ ਵਿਚ ਪੂਤਨਾ ਇਉਂ ਮਾਰ ਦਿੱਤੀ ਹੈ, ਜਿਵੇਂ ਹਰਿ ਨਾਮ ਦੇ ਲੈਂਦਿਆਂ ਹੀ ਪਾਪ ਨਸ਼ਟ ਹੋ ਜਾਂਦੇ ਹਨ।। ੩੭੮।।

ਸ੍ਵੈਯਾ।। ਕਾਨ੍ਹ ਬਲੀ ਪ੍ਰਗਟਯੋ ਬ੍ਰਿਜ ਮੈ ਜਿਨ ਗੋਪਨ ਕੇ ਦੁਖ ਕਾਟ ਸਟੇ।।
ਸੁਖ ਸਾਧਨ ਕੇ ਪ੍ਰਗਟੇ ਤਬ ਹੀ ਦੁਖ ਦੈਤਨ ਕੇ ਸੁਨ ਨਾਮ ਘਟੇ।।
ਇਹ ਹੈ ਕਰਤਾ ਸਭ ਹੀ ਜਗ ਕੋ ਬਲਿ ਕੋ ਅਰੁ ਇੰਦ੍ਰਹਿ ਲੋਕ ਬਟੇ।।

ਤਿਹ ਨਾਮ ਕੇ ਲੇਤ ਕਿਧੋ ਮੁਖ ਤੇ ਲਟ ਜਾਤ ਸਭੈ ਤਨ ਦੋਖ ਲਟੇ।। ੩੭੯।।

ਅਰਥ - ਕ੍ਰਿਸ਼ਨ ਇਸ ਤਰ੍ਹਾਂ ਦਾ ਬਲਵਾਨ ਬ੍ਰਿਜ ਭੂਮੀ ਵਿਚ ਪ੍ਰਗਟ ਹੋਇਆ ਹੈ, ਜਿਸਨੇ ਗੁਆਲਿਆਂ ਦੇ ਦੁੱਖ ਕੱਟ ਸੁੱਟੇ ਹਨ। ਸੰਤਾਂ ਦੇ ਸੁੱਖ ਉਸੇ ਵੇਲੇ ਤੋਂ ਹੀ ਪ੍ਰਗਟ ਹੋ ਗਏ ਹਨ, ਅਤੇ ਉਸਦਾ ਨਾਮ ਸਣਦਿਆਂ ਹੀ ਦੈਂਤਾਂ ਤੋਂ ਮਿਲਣ ਵਾਲੇ ਦੁੱਖ ਘਟ ਗਏ ਹਨ। ਇਹੋ ਹੀ ਸਾਰੇ ਜਗਤ ਦਾ ਕਰਤਾ ਹੈ, ਇਸੇ ਨੇ ਹੀ ਬਲਿ ਰਾਜੇ ਨੂੰ ਪਤਾਲ ਅਤੇ ਇੰਦ੍ਰ ਨੂੰ ਸੁਰਗ ਲੋਕ ਵੰਡ ਦਿੱਤਾ ਹੈ। ਉਸਦਾ ਨਾਮ ਮੂੰਹ ਤੋਂ ਲੈਂਦਿਆਂ ਹੀ ਸਾਰੇ ਦੇ ਸ਼ਰੀਰ ਦੇ ਸਾਰੇ ਦੁਖ ਇਸ ਤਰ੍ਹਾਂ ਦੂਰ ਹੋ ਜਾਂਦੇ ਹਨ ਜਿਵੇਂ ਕਦੇ ਲੱਗੇ ਹੀ ਨਾ ਹੋਣ।। ੩੭੯।।

ਸ੍ਵੈਯਾ।। ਕਾਨ੍ਹ ਬਲੀ ਪ੍ਰਗਟਯੋ ਪੁਤਨਾ ਜਿਨ ਮਾਰ ਡਰੀ ਨ੍ਰਿਪ ਕੰਸ ਪਠੀ।।
ਇਨ ਹੀ ਰਿਪੁ ਮਾਰ ਡਰਯੋ ਸੁ ਤ੍ਰਿਨਾਵ੍ਰਤ ਪੈ ਜਨ ਸੋ ਇਹ ਥਿੱਤ ਛਠੀ।।
ਸਭ ਜਾਪੁ ਜਪੈ ਇਹ ਕੋ ਮਨ ਮੈ ਸਭ ਗੋਪ ਕਹੈ ਇਹ ਅੱਤ ਹਠੀ।।
ਅਤਿ ਹੀ ਪ੍ਰਤਨਾ ਫੁਨ ਮੇਘਨ ਕੀ ਇਨਹੂ ਕਰਿ ਦੀ ਛਿਨ ਮਾਹਿ ਮਠੀ।। ੩੮੦।।

ਅਰਥ - ਕ੍ਰਿਸ਼ਨ ਐਸਾ ਬਲੀ ਪ੍ਰਗਟ ਹੋਇਆ ਹੈ, ਜਿਸਨੇ ਕੰਸ ਰਾਜੇ ਦੀ ਭੇਜੀ ਹੋਈ ਪੂਤਨਾ ਰਾਕਸ਼ਨੀ ਮਾਰ ਸੁੱਟੀ ਹੈ। ਇਸੇ ਨੇ ਹੀ 'ਤ੍ਰਿਨਾਵਰਤ' ਨਾਮ ਦੇ ਰਾਕਸ਼ ਨੂੰ ਮਾਰ ਸੁੱਟਿਆ ਹੈ, ਪਰ ਉਸਨੂੰ ਤਾਂ ਇਸਨੇ ਛਠੀ ਤਿੱਥ ਨੂੰ ਮਾਰ ਦਿੱਤਾ ਸੀ। ਸਾਰੇ ਭਗਤ ਜਨ ਆਪਣੇ ਮਨ ਵਿਚ ਇਸੇ ਦਾ ਹੀ ਜਾਪ ਜਪਦੇ ਹਨ ਅਤੇ ਸਾਰੇ ਗੁਆਲੇ ਕਹਿੰਦੇ ਹਨ ਕਿ ਇਹ ਬਹੁਤ ਹੀ ਹਠੀਲਾ ਜੁਆਨ ਹੈ। ਬੱਦਲਾਂ ਦੀ ਫੌਜ ਜੋ ਬੜੀ ਭਾਰੀ ਉਮਡਕੇ ਆਈ ਸੀ, ਇਕ ਛਿਨ ਵਿਚ ਹੀ ਇਸਨੇ ਉਹ ਸਾਰੀ ਦੀ ਸਾਰੀ ਸ਼ਾਂਤ ਕਰ ਦਿੱਤੀ ਹੈ।। ੩੮੦।।

ਸ੍ਵੈਯਾ।। ਗੋਪ ਕਹੈ ਇਹ ਸਾਧਨ ਕੇ ਦੁਖ ਦੂਰ ਕਰੈ ਮਨ ਮਾਹਿ ਗਡੈ।।
ਇਹ ਹੈ ਬਲਵਾਨ ਬਡੋ ਪ੍ਰਗਟਯੋ ਸੋਊ ਕੋ ਇਹ ਸੋ ਛਿਨ ਆਇ ਅਡੈ।।
ਸਭ ਲੋਕ ਕਹੈ ਫੁਨ ਜਾਪਤ ਯਾ ਕਬਿ ਸਯਾਮ ਕਹੈ ਭਗਵਾਨ ਬਡੈ।।
ਤਿਨ ਮੋ ਛਲ ਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾ ਕੁ ਜੜੈ।। ੩੮੧।।

ਅਰਥ - ਗੁਆਲੇ ਕਹਿੰਦੇ ਹਨ-ਇਹ ਕ੍ਰਿਸ਼ਨ ਮਨ ਵਿਚ ਗੱਡਿਆ ਜਾਵੇ, ਤਾਂ ਹਰ ਤਰ੍ਹਾਂ ਦੇ ਦੁਖ ਦੂਰ ਕਰ ਦੇਂਦਾ ਹੈ ਅਰਥਾਤ ਨਾਮ ਦਾ ਭਰੋਸਾ ਦ੍ਰਿੜ੍ਹ ਹੋ ਜਾਵੇ, ਤਾਂ ਫਿਰ ਕਿਸੇ ਹੋਰ ਸਾਧਨ ਕਰਨ ਦੀ ਲੋੜ ਹੀ ਨਹੀਂ ਰਹਿੰਦੀ। ਇਹ ਵੱਡਾ ਹੀ ਬਲਵਾਨ ਪ੍ਰਗਟ ਹੋਇਆ ਹੈ, ਹੋਰ ਕੌਣ ਐਸਾ ਹੈ, ਜੋ ਆ ਕੇ ਇਸ ਨਾਲ ਇਕ ਛਿਨ ਭਰ ਤਾਂ ਅੜੇਗਾ ਭਾਵ ਇਸਦੀ ਬਰਾਬਰੀ ਕਰਨ ਦੀ ਸਮਰਥਾ ਕਿਸੇ ਵਿਚ ਨਹੀਂ ਹੈ। 'ਸ਼ਯਾਮ' ਕਵਿ ਜੀ ਕਹਿੰਦੇ ਹਨ, ਸਾਰੇ ਲੋਕ ਕਹਿੰਦੇ ਹਨ ਏਹੋ ਹੀ ਵੱਡਾ ਭਗਵਾਨ ਹੈ ਅਤੇ ਸਾਰੇ ਇਸੇ ਨੂੰ ਜਪਦੇ ਹਨ। ਜਿਨ੍ਹਾਂ ਦੇ ਮਨ ਵਿਚ ਜਰਾ ਕੁ ਭੀ ਦਵੈਖ ਹੈ, ਉਨ੍ਹਾਂ ਨੂੰ ਇਹ

++++++++++++++++++++++++++++++++++++++++++++++++++++++++++++++++++

ਛਿਨ ਵਿਚ ਹੀ ਛਲ ਲੈਂਦਾ ਹੈ।। ੩੯੧।।

ਨੋਟ :– ਇਸ ਚੌਥੀ ਤੁਕ ਦਾ ਦੂਜਾ ਅਰਥ ਅੱਗੇ ੩੯੪ ਅੰਕ ਦੀ ਅੰਤਲੀ ਤੁਕ ਵੇਖੋ।

**ਸ੍ਵੈਯਾ।। ਮੇਘ ਗਏ ਪਛੁਤਾਇ ਗ੍ਰਿਹੰ ਕਹੁ ਗੋਪਨ ਕੇ ਮਨ ਆਨੰਦ ਬਾਢੇ।।**
**ਹ੍ਵੈ ਇਕਠੇ ਸੁ ਚਲੇ ਗ੍ਰਿਹ ਕੋ ਸਭ ਆਇ ਗਏ ਗ੍ਰਿਹ ਭੀਤਰ ਠਾਢੇ।।**
**ਆਇ ਲਗੇ ਕਹਨੇ ਤ੍ਰੀਯ ਸੋ ਇਨ ਹੀ ਛਿਨ ਮੈ ਮਘਵਾ ਕ੍ਰੁਪ ਕਾਢੇ।।**
**ਸੱਤਿ ਲਹਯੋ ਭਗਵਾਨ ਹਮੈ ਇਨ ਹੀ ਹਮਰੇ ਸਭ ਹੀ ਦੁਖ ਕਾਢੇ।।੩੯੨।।**

ਅਰਥ – ਬੱਦਲ ਪਛਤਾਉਂਦੇ ਹੋਏ ਘਰਾਂ ਨੂੰ ਚਲੇ ਗਏ ਹਨ, ਅਤੇ ਗੁਆਲਿਆਂ ਦੇ ਮਨ ਵਿਚ ਖੁਸ਼ੀ ਵਧ ਗਈ ਹੈ। ਕੱਠੇ ਹੋਕੇ ਸਾਰੇ ਗੁਆਲੇ ਘਰਾਂ ਨੂੰ ਚਲੇ ਹਨ ਅਤੇ ਸਾਰੇ ਹੀ ਆਕੇ ਘਰਾਂ ਵਿਚ ਖੜੇ ਹੋ ਗਏ ਹਨ। ਸਾਰੇ ਗੁਆਲੇ ਘਰ ਆਕੇ ਆਪਣੀਆਂ ਇਸਤ੍ਰੀਆਂ ਨੂੰ ਕਹਿਣ ਲੱਗੇ ਇਸ ਕ੍ਰਿਸ਼ਨ ਨੇ ਹੀ ਪਲ ਵਿਚ ਇੰਦ੍ਰ ਦੇ ਗੁੱਸੇ ਨੂੰ ਕੱਢ ਦਿੱਤਾ ਹੈ। ਅਸਾਂ ਨੇ ਸੱਚ ਹੀ ਜਾਣ ਲਿਆ ਹੈ, ਕਿ ਸਚ-ਮੁਚ ਹੀ ਇਹ ਭਗਵਾਨ ਹੈ, ਇਸਨੇ ਹੀ ਸਾਡੇ ਸਾਰੇ ਦੁਖ ਦੂਰ ਕੀਤੇ ਹਨ ਅਤੇ ਦੂਰ ਕਰਨੇ ਹਨ।। ੩੯੨।।

**ਸ੍ਵੈਯਾ।। ਕੋਪ ਭਰੇ ਪਤਿਲੋਕਹਿ ਕੇ ਦਲ ਆਬ ਰਖੇ ਠਟ ਸਾਜ ਅਣੇ।।**
**ਭਗਵਾਨ ਜੂ ਠਾਢ ਭਯੋ ਕਰਿ ਲੈ ਗਿਰ ਪੈ ਕਰਿ ਕੈ ਕਛੁ ਹੂੰ ਨ ਗਣੇ।।**
**ਅਤ ਤਾ ਛਬਿ ਕੇ ਜਸ ਉੱਚ ਮਹਾ ਕਬਿ ਸਯਾਮ ਕਿਧੋ ਇਹ ਭਾਂਤ ਭਣੇ।।**
**ਜਿਮੁ ਬੀਰ ਬਡੋ ਕਰ ਸਿੱਪਰ ਲੈ ਕਛੁ ਕੈ ਨ ਗਨੈ ਪੁਨਿ ਤੀਰ ਘਣੇ।।੩੯੩।।**

ਪਦ ਅਰਥ – ਪਤਿਲੋਕਹਿ=ਲੋਕਾਂ ਦੇ ਸੁਆਮੀ, ਦੇਵਰਾਜ, ਇੰਦ੍ਰ।। ਦਲ ਆਬ=ਜਲ ਸਮੂਹ, ਬੱਦਲ।।

ਅਰਥ – ਜਦ ਸਾਰੇ ਲੋਕਾਂ ਦਾ ਸੁਆਮੀ ਇੰਦ੍ਰ ਦੇਵਤਾ ਕ੍ਰੋਧ ਨਾਲ ਭਰ ਗਿਆ ਤਦ ਉਸਨੇ ਬੱਦਲਾਂ ਦੀ ਫੌਜ ਪਾਣੀ ਆਦਿਕਾਂ ਨਾਲ ਸਾਜ ਸਿੰਗਾਰਕੇ ਲੈ ਆਂਦੀ ਤੇ ਬ੍ਰਿਜ ਉਤੇ ਉਨ੍ਹਾਂ ਨੂੰ ਖੜਾ ਕਰ ਰਖਿਆ ਸੀ। ਭਗਵਾਨ ਕ੍ਰਿਸ਼ਨ ਜੀ ਉਸ ਵੇਲੇ ਹੱਥ ਵਿਚ ਪਹਾੜ ਲੈ ਕੇ ਖੜੇ ਹੋ ਗਏ ਅਤੇ ਉਨ੍ਹਾਂ ਨੇ ਇੰਦਰ ਨੂੰ 'ਕੁਛ' ਕਰਕੇ ਭੀ ਨਹੀਂ ਗਿਣਿਆ ਸੀ। ਉਸ ਵੇਲੇ ਦੀ ਵੱਡੀ ਭਾਰੀ ਉਪਮਾਂ ਨੂੰ ਕਵੀ 'ਸਯਾਮ' ਜੀ ਨੇ ਇਸ ਤਰ੍ਹਾਂ ਨਾਲ ਕਿਹਾ ਹੈ। ਜਿਵੇਂ ਕੋਈ ਸੂਰਬੀਰ ਢਾਲ ਲੈ ਕੇ ਯੁੱਧ ਭੂਮੀ ਵਿਚ ਖੜਾ ਹੋਵੇ ਤੇ ਅਣਗਿਣਤ ਵਰ੍ਹਦੇ ਤੀਰਾਂ ਦੀ ਪਰਵਾਹ ਨਾ ਕਰੇ।। ੩੯੩।।

**ਸ੍ਵੈਯਾ।। ਗੋਪ ਕਹੈ ਇਹ ਸਾਧਨ ਕੋ ਦੁਖ ਦੂਰ ਕਰੈ ਮਨ ਮਾਹਿ ਗਡੈ।।**
**ਇਹ ਹੈ ਬਲਵਾਨ ਬਡੋ ਪ੍ਰਗਟਿਓ ਸੋਊ ਕੋ ਇਹ ਸੋ ਛਿਨ ਆਇ ਅਡੈ।।**

ਸਭ ਲੋਕ ਕਹੈ ਫੁਨ ਖਾਪਤ ਯਾ ਕਬਿ ਸਯਾਮ ਕਹੈ ਭਗਵਾਨ ਬਡੈ॥
ਤਿਹ ਮੋਖ ਲਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾ ਕੁ ਜੜੈ॥੩੯੪॥

ਅਰਥ - ਸਾਰੇ ਗੁਆਲੇ ਕਹਿਣ ਲੱਗੇ-ਇਹ ਮਨ ਵਿਚ ਵੱਸ ਜਾਵੇ, ਤਾਂ ਸਾਰੇ ਪ੍ਰਕਾਰ ਦੇ ਦੁਖ ਨੂੰ ਦੂਰ ਕਰ ਦੇਂਦਾ ਹੈ। ਇਹ ਜਗਤ ਵਿਚ ਬੜਾ ਭਾਰਾ ਸੂਰਬੀਰ ਪ੍ਰਗਟ ਹੋਇਆ ਹੈ. ਓਹ ਕੌਣ ਹੈ, ਜੋ ਇਕ ਛਿਨ ਭਰ ਵੀ ਇਸਦੇ ਨਾਲ ਆਕੇ ਅੜ ਖਲੋਵੇਗਾ? ਸਾਰੇ ਲੋਕ ਕਹਿੰਦੇ ਹਨ, ਫਿਰ ਏਹੋ ਹੀ ਸਭਨਾਂ ਨੂੰ ਮਾਰਨ ਵਾਲਾ ਹੈ, ਅਤੇ 'ਸਯਾਮ' ਕਵਿ ਜੀ ਕਹਿੰਦੇ ਹਨ ਇਹ ਭਗਵਾਨ ਹੀ ਸਭਨਾਂ ਤੋਂ ਵੱਡਾ ਹੈ। ਉਨ੍ਹਾਂ ਨੇ ਪਲ ਵਿਚ ਹੀ ਇਸ ਪਾਸੋਂ ਮੁਕਤੀ ਪਾ ਲਈ ਹੈ, ਜਿਨ੍ਹਾਂ ਦੇ ਮਨ ਵਿਚ ਇਹ ਜਰਾ ਕੂ ਹੀ ਵੱਸ ਗਿਆ ਹੈ॥ ੩੯੪॥

ਸ੍ਵੈਯਾ॥ ਕਰ ਕੋਪ ਨਿਵਾਰ ਦਏ ਮਘਵਾ ਦਲ ਕਾਨ੍ਹ ਬਡੇ ਬਰ ਬੀਰ ਬ੍ਰਤੀ॥
ਜਿਮ ਕੋਪ ਜਲੰਧਰ ਈਸ ਮਰਯੋ ਜਿਮ ਚੰਡ ਚਮੁੰਡਹਿ ਸੈਨ ਹਤੀ॥
ਪਛੁਤਾਇ ਗਯੋ ਮਘਵਾ ਗ੍ਰਿਹ ਕੋ ਨ ਰਹੀ ਤਿਹ ਕੀ ਪਤਿ ਏਕ ਰਤੀ॥
ਇਮ ਮੇਘ ਬਿਦਾਰ ਦਏ ਹਰਿ ਜੀ ਜਿਮ ਮੋਹਿ ਨਿਵਾਰਤ ਕੋਪ ਜਤੀ॥੩੯੫॥

ਅਰਥ - ਜੋ ਕ੍ਰਿਸ਼ਨ ਜੀ ਵੱਡੇ ਹੀ ਬ੍ਰਤਧਾਰੀ ਬਲਬੀਰ ਹਨ, ਉਨ੍ਹਾਂ ਨੇ ਕ੍ਰੋਧ ਕਰਕੇ ਇੰਦ੍ਰ ਦੀ ਫ਼ੌਜ ਬੱਦਲਾਂ ਨੂੰ ਮਾਰ ਦਿੱਤਾ ਹੈ। ਜਿਵੇਂ ਸ਼ਿਵਜੀ ਨੇ ਕ੍ਰੋਧ ਕਰਕੇ ਜਲੰਧਰ ਦੈਂਤ ਨੂੰ ਮਾਰ ਦਿੱਤਾ ਸੀ ਅਤੇ ਜਿਵੇਂ ਭਗਵਤੀ ਨੇ ਚੰਡ ਚਮੁੰਡ ਦੀ ਸੈਨਾ ਨਾਸ ਕਰ ਦਿੱਤੀ ਸੀ। ਪਸਚਾਤਾਪ ਕਰਦਾ ਹੋਇਆ ਇੰਦ੍ਰ ਘਰ ਨੂੰ ਚਲਾ ਗਿਆ ਹੈ ਅਤੇ ਉਸਦੀ ਇੱਜਤ ਰੱਤੀ ਜਿੰਨੀ ਭੀ ਨਹੀਂ ਰਹੀ ਹੈ। ਕ੍ਰਿਸ਼ਨ ਜੀ ਨੇ ਬੱਦਲ ਇਸ ਤਰ੍ਹਾਂ ਦੂਰ ਕਰ ਦਿੱਤੇ ਹਨ, ਜਿਵੇਂ ਜਤੀ ਦਾ ਕ੍ਰੋਧ ਮੋਹ ਤਾਈਂ ਦੂਰ ਕਰ ਦੇਂਦਾ ਹੈ ਅਥਵਾ ਜਿਵੇਂ ਜਤੀ ਪੁਰਸ਼ ਮੋਹ ਤੇ ਕ੍ਰੋਧ ਨੂੰ ਦੂਰ ਕਰ ਦੇਂਦਾ ਹੈ॥ ੩੯੫॥

ਸ੍ਵੈਯਾ॥ ਕ੍ਰੁਪ ਕੈ ਤਿਨ ਮੇਘ ਬਿਦਾਰ ਦਏ ਜਿਨ ਰਾਖ ਲਯੋ ਜਲ ਭੀਤਰ ਹਾਥੀ॥
ਜਾਹਿ ਸਿਲਾ ਲਗਿ ਪਾਇ ਤਰੀ ਜਿਹ ਰਾਖ ਲਈ ਦ੍ਰੁਪਤੀ ਸੁ ਅਨਾਥੀ॥
ਬੈਰ ਕਰੈ ਜੋਊ ਪੈ ਇਹ ਸੋ ਸਭ ਗੋਪ ਕਹੈ ਇਹ ਤਾਹਿ ਅਸਾਥੀ॥
ਜੋ ਹਿਤ ਸੋ ਚਿਤ ਕੈ ਇਹ ਕੀ ਫੁਨ ਸੇਵ ਕਰੈ ਤਿਹ ਕੋ ਇਹ ਸਾਥੀ॥੩੯੬॥

ਪਦ ਅਰਥ - ਅਸਾਥੀ= ਅ=ਨਹੀਂਪਦ ਅਰਥ - ਸਾਥੀ=ਮਿਤ੍ਰ ਵੈਰੀ॥

ਅਰਥ - ਉਸਨੇ ਕ੍ਰੋਧ ਕਰਕੇ ਬੱਦਲਾਂ ਨੂੰ ਨਾਸ ਕਰ ਦਿੱਤਾ ਹੈ, ਜਿਸਨੇ ਪਾਣੀ ਵਿਚ ਫਸੇ ਹੋਏ ਹਾਥੀ ਨੂੰ ਰੱਖ ਲਿਆ ਸੀ। ਜਿਸਦੇ ਚਰਨੀ ਲੱਗਕੇ ਪੱਥਰ ਹੋ ਚੁੱਕੀ ਹੋਈ ਅਹੱਲਯਾ ਤਰ ਗਈ ਸੀ, ਅਤੇ ਜਿਸਨੇ ਅਨਾਥ ਹੋ ਚੁੱਕੀ ਦਰੋਪਤੀ ਦੀ ਪੈਜ ਰਖ ਲਈ ਸੀ। ਜੇਹੜਾ ਕੋਈ ਇਸਦੇ ਨਾਲ

************************************************************

ਵੈਰ ਕਰਦਾ ਹੈ ਸਾਰੇ ਗੁਵਾਲੇ ਇਹ ਗੱਲ ਕਹਿੰਦੇ ਹਨ ਇਹ ਉਸਦਾ ਵੈਰੀ ਹੋ ਜਾਂਦਾ ਹੈ। ਜੋ ਕੋਈ ਚਿੱਤ ਦੇ ਮੋਹ ਕਰਕੇ ਇਸਦੀ ਸੇਵਾ ਕਰਦਾ ਹੈ, ਇਹ ਫਿਰ ਉਸਦਾ ਮਿਤ੍ਰ ਹੋ ਜਾਂਦਾ ਹੈ॥ ੩੮੬॥

**ਸ੍ਵੈਯਾ॥ ਮੇਘਨ ਕੋ ਤਬ ਹੀ ਕ੍ਰਿਸਨੰ ਦਲ ਖਾਤਰ ਊਪਰਿ ਕਛੂ ਨਾ ਆਂਦਾ॥**
**ਕੋਪ ਕਰਯੋ ਅਤਿ ਹੀ ਮਘਵਾ ਨ ਚਲਯੋ ਤਿਹ ਸੋ ਕਛੁ ਤਾਹਿ ਬਸਾਂਦਾ॥**
**ਜੋਰ ਚਲੈ ਕਿਹ ਕੋ ਤਿਹ ਸੋ ਕਹਿ ਹੈ ਸਭ ਹੀ ਜਿਸ ਕੋ ਜਗੁ ਬਾਂਦਾ॥**
**ਮੂੰਡ ਨਿਵਾਇ ਮਨੈ ਦੁਖ ਪਾਇ ਗਯੋ ਮਘਵਾ ਉਠਿ ਧਾਮਿ ਖਿਸਾਂਦਾ॥੩੮੭॥**

ਪਦ ਅਰਥ - ਬਸਾਂਦਾ-ਵੱਸ, ਜੋਰ ॥ ਬਾਂਦਾ=ਗੁਲਾਮ॥ ਖਿਸਾਂਦਾ=ਸ਼ਰਮਿੰਦਾ ਹੁੰਦਾ॥

ਅਰਥ - ਕ੍ਰਿਸ਼ਨ ਨੇ ਬੱਦਲਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਭਾਵ ਬੱਦਲਾਂ ਦੇ ਸੁਆਮੀ ਇੰਦ੍ਰ ਦੀ ਰਤੀ ਜਿੰਨੀ ਭੀ ਪ੍ਰਵਾਹ ਨਾ ਕੀਤੀ। ਭਾਵੇਂ ਇੰਦ੍ਰ ਨੇ ਬੜਾ ਹੀ ਕ੍ਰੋਧ ਕੀਤਾ ਸੀ, ਪਰ ਉਸਦਾ ਉਸ ਉਤੇ ਕੁਝ ਭੀ ਜੋਰ ਨਾ ਚਲਿਆ। ਸਾਰਾ ਜਗਤ ਜਿਸਦਾ ਗੁਲਾਮ ਕਹਾਉਂਦਾ ਹੈ, ਉਸਦੇ ਉਤੇ ਕਿਸਦਾ ਜੋਰ ਚਲ ਸਕਦਾ ਹੈ? ਅਰਥਾਤ ਸਾਰੇ ਜਗਤ ਦੇ ਸੁਆਮੀ ਦੇ ਉਤੇ ਕਿਸੇ ਦਾ ਕੁਝ ਜੋਰ ਨਹੀਂ ਚਲ ਸਕਦਾ। ਸਿਰ ਨੀਵਾਂ ਕਰਕੇ ਤੇ ਮਨ ਵਿਚ ਦੁਖ ਪਾ ਕੇ, ਇੰਦ੍ਰ ਸ਼ਰਮਸਾਰ ਹੁੰਦਾ ਹੋਇਆ ਉੱਠਕੇ ਘਰ ਨੂੰ ਚਲਾ ਗਿਆ॥ ੩੮੭॥

**ਸ੍ਵੈਯਾ॥ ਸਕ੍ਰ ਗਯੋ ਪਛੁਤਾਇ ਗ੍ਰਿਹੰ ਕਹੁ ਫੋਰ ਦਈ ਜਬ ਕਾਨ੍ਹ ਅਨੀ॥**
**ਬਰਖਾ ਕਰਿ ਕੋਪ ਕਰੀ ਬ੍ਰਿਜ ਪੈ ਸੁ ਕਛੂ ਹਰਿ ਕੈ ਨਹਿ ਏਕ ਗਨੀ॥**
**ਫੁਨ ਤਾ ਛਬਿ ਕੀ ਅਤਿ ਹੀ ਉਪਮਾ ਕਬਿ ਸਯਾਮ ਕਿਧੋ ਇਹ ਭਾਂਤ ਭਨੀ॥**
**ਪਛੁਤਾਇ ਗਯੋ ਪਤਲੋਕਨ ਕੋ ਜਿਮ ਲੂਟ ਲਏ ਅਹਿ ਸੀਸ ਮਨੀ॥੩੮੮॥**

ਪਦ ਅਰਥ - ਸਕ੍ਰ=ਇੰਦ੍ਰ॥ ਅਨੀ=ਫ਼ੌਜ, ਮੇਘ ਮਾਲਾ॥ ਪਤਲੋਕਨ=ਇੰਦ੍ਰ॥

ਅਰਥ - ਜਦ ਕ੍ਰਿਸ਼ਨ ਨੇ ਇੰਦ੍ਰ ਦੀ ਸੈਨਾ ਫੋੜ ਦਿਤੀ, ਤਦ ਇੰਦ੍ਰ ਪਸਚਾਤਾਪ ਕਰਦਾ ਹੋਯਾ ਘਰ ਨੂੰ ਚਲਾ ਗਿਆ। ਭਾਵੇਂ ਇੰਦ੍ਰ ਨੇ ਕ੍ਰੋਧ ਕਰਕੇ ਬ੍ਰਿਜ ਉਤੇ ਬੜੀ ਭਾਰੀ ਬਰਖਾ ਕਰਨੀ ਸ਼ੁਰੂ ਕੀਤੀ ਹੋਈ ਸੀ ਪਰ ਕ੍ਰਿਸ਼ਨ ਨੇ ਉਸਨੂੰ ਇਕ ਰੱਤੀ ਜਿੰਨਾਂ ਭੀ ਕਰਕੇ ਨਾ ਜਾਣਿਆ। ਉਸ ਵੇਲੇ ਦੀ ਸੁੰਦਰਤਾ ਦੀ ਬੜੀ ਸੋਹਣੀ ਉਪਮਾਂ ਹੈ, ਜੋ 'ਸ਼ਯਾਮ' ਕਵਿ ਜੀ ਨੇ ਇਸ ਤਰ੍ਹਾਂ ਨਾਲ ਕਥਨ ਕੀਤੀ ਹੈ। ਇੰਦ੍ਰ ਪਛਤਾਵਾ ਕਰਦਾ ਹੋਇਆ ਇਸ ਤਰ੍ਹਾਂ ਘਰ ਨੂੰ ਚਲਾ ਗਿਆ ਹੈ, ਜਿਵੇਂ ਸਿਰ ਵਿਚੋਂ ਮਨੀ ਲੁੱਟ ਲਈ ਜਾਵੇ, ਤਾਂ ਫਿਰ ਪਛਤਾਉਂਦਾ ਹੋਇਆ ਸੱਪ ਮੁਰਝਾਏ ਮਨ ਨਾਲ ਚਲਾ ਜਾਂਦਾ ਹੈ॥ ੩੮੮॥

**ਸ੍ਵੈਯਾ॥ ਜਾਹਿ ਨ ਜਾਨਤ ਭੇਦ ਮੁਨੀ ਮਨਿ ਭਾ ਇਹ ਜਾਪਨ ਕੋ ਇਹ ਜਾਪੀ॥**
**ਰਾਜ ਦਯੋ ਇਨ ਹੀ ਬਲ ਕੋ ਇਨ ਹੀ ਕਬਿ ਸਯਾਮ ਧਰਾ ਸਭ ਥਾਪੀ॥**

**ਮਾਰਤ ਹੈ ਦਿਨ ਥੋਰਨ ਮੈ ਰਿਪ ਗੋਪ ਕਹੈ ਇਹ ਕਾਨ੍ਹ ਪ੍ਰਤਾਪੀ ॥**
**ਕਾਰਨ ਯਾਹ ਧਰੀ ਇਹ ਮੂਰਤ ਮਾਰਨ ਕੋ ਜਗ ਕੇ ਸਭ ਪਾਪੀ ॥ ੩੮੯ ॥**

ਪਦ ਅਰਥ - ਜਾਪੀ=ਜਪਿਆ ਜਾਣ ਵਾਲਾ॥ ਕਾਰਨ=ਵਾਸਤੇ॥

ਅਰਥ - ਜਿਸਦੇ ਭੇਦ ਨੂੰ ਮੁਨੀ ਜਨਾਂ ਦੇ ਮਨ ਨੇ ਭੀ ਨਹੀਂ ਜਾਣਿਆ ਹੈ, ਏਹ ਹੀ ਸਾਰੇ ਜਪਾਂ ਨੂੰ ਜਪਣ ਵਾਲਾ ਹੈ ਅਤੇ ਏਹੋ ਹੀ ਜਪਿਆ ਜਾਣ ਵਾਲਾ ਹੈ। ਇਸੇ ਨੇ ਹੀ ਬਾਵਨ ਰੂਪ ਹੋਕੇ ਬਲਿ ਰਾਜੇ ਨੂੰ ਪਤਾਲ ਦਾ ਰਾਜ ਦਿਤਾ ਸੀ, ਅਤੇ 'ਸ਼ਯਾਮ' ਕਵਿ ਜੀ ਕਹਿੰਦੇ ਹਨ, ਇਸੇ ਨੇ ਹੀ ਸਾਰੀ ਧਰਤੀ ਥੰਮ੍ਹਕੇ ਰਖੀ ਹੋਈ ਹੈ। ਸਾਰੇ ਗੁਆਲੇ ਕਹਿੰਦੇ ਹਨ, ਕਿ ਇਹ ਕ੍ਰਿਸ਼ਨ ਐਸਾ ਪ੍ਰਤਾਪੀ ਹੈ, ਥੋੜ੍ਹੇ ਹੀ ਦਿਨਾਂ ਤੱਕ ਇਹ ਆਪਣੇ ਸਾਰੇ ਵੈਰੀਆਂ ਨੂੰ ਮਾਰ ਦੇਵੇਗਾ। ਜਗ੍ਰਤ ਦੇ ਸਾਰੇ ਪਾਪੀ ਮਾਰਣ ਦੇ ਵਾਸਤੇ ਹੀ ਇਸਨੇ ਏਹ ਅਵਤਾਰ ਧਾਰਨ ਕੀਤਾ ਹੈ॥ ੩੮੯॥

**ਸ੍ਵੈਯਾ॥ ਕਰਿ ਕੈ ਜਿਹ ਸੋ ਛਲੁ ਪੈ ਚਤੁਰਾਨਨ ਚੋਰ ਲਈ ਸਭ ਗੋਪ ਦਫਾ॥**
**ਤਿਨ ਕਉਤਕਿ ਦੇਖਨ ਕਾਰਨ ਕੋ ਫੁਨ ਰਾਖਿ ਰਹਯੋ ਵਹ ਬੀਚ ਖਫਾ॥**
**ਕਾਨ੍ਹ ਬਿਨਾ ਕੁਪਏ ਉਹ ਸੋ ਸੁ ਕਰੇ ਬਿਨ ਹੀ ਸਰਦੀ ਨ ਜਫਾ॥**
**ਛਿਨ ਮੱਧਿ ਬਨਾਇ ਲਏ ਬਛੁਰੇ ਸਭ ਗੋਪਨ ਕੀ ਉਨ ਹੀ ਸੀ ਸਫਾ॥ ੩੯੦॥**

ਪਦ ਅਰਥ - ਚਤੁਰਾਨਨ=ਬ੍ਰਹਮਾ॥ ਦਫਾ=ਵੇਰੀ॥ ਗੋਪ=ਗੁਆਲ ਬਾਲ॥ ਖਫਾ=ਖੋਹ, ਪਹਾੜੀ ਕੰਦ੍ਰਾ॥ ਸਫਾ=ਮੰਡਲੀ॥

ਅਰਥ - ਇਕ ਵੇਰੀ ਬ੍ਰਹਮਾ ਨੇ ਜਿਸ ਨਾਲ ਛਲ ਕਰਕੇ ਸਾਰੀ ਗੁਆਲ ਮੰਡਲੀ ਚੁਰਾ ਲਈ ਸੀ। ਤਮਾਸਾ ਵੇਖਣ ਦੇ ਵਾਸਤੇ ਹੀ ਉਸਨੇ ਫਿਰ ਸਾਰਿਆਂ ਨੂੰ ਪਹਾੜ ਦੀ ਕੰਦ੍ਰਾ ਵਿਚ ਲੁਕਾ ਰਖਿਆ ਸੀ। ਕ੍ਰਿਸ਼ਨ ਨੇ ਉਸ ਉਤੇ ਕ੍ਰੋਧ ਕੀਤੇ ਤੋਂ ਬਿਨਾ ਹੀ ਵੇਖਿਆ, ਕਿ ਹੁਣ ਕੁਝ ਕੀਤੇ ਬਿਨਾ ਸਰਦਾ ਨਹੀਂ ਹੈ। ਤਾਂ ਫਿਰ ਸਾਰੇ ਵੱਛੇ ਇਕ ਛਿਨ ਵਿਚ ਹੀ ਬਣਾ ਲਏ ਸਨ ਅਤੇ ਓਹੋ ਜੇਹੀ ਹੀ ਗੁਆਲ ਮੰਡਲੀ ਬਣਾ ਲਈ ਸੀ॥ ੩੯੦॥

**ਕਾਨ੍ਹ ਉਪਾਰ ਧਰਯੋ ਕਰ ਪੈ ਗਿਰ ਤਾ ਤਰਿ ਗੋਪ ਨਿਕਾਰ ਸਬੈ॥**
**ਬਕਈ ਬਕ ਅਉਰ ਗਡਾਸੁਰ ਤ੍ਰਿਨਾਵ੍ਰਤ ਬੀਰ ਬਧੇ ਛਿਨ ਬੀਚ ਤਬੈ॥**
**ਜਿਨ ਕਾਲੀ ਕੋ ਨਾਥ ਲਯੋ ਛਿਨ ਭੀਤਰ ਧਿਆਨ ਨ ਛਾਡਹੁ ਵਾਹਿ ਕਬੈ॥**
**ਸਭ ਸੰਤ ਸੁਨੀ ਸੁਭ ਕਾਨ੍ਹ ਕਥਾਂ ਇਕ ਅਉਰ ਕਥਾ ਸੁਨ ਲੇਹੁ ਅਬੈ॥ ੩੯੧॥**

ਅਰਥ - ਕ੍ਰਿਸ਼ਨ ਨੇ ਗੁਵਰਧਨ ਪਹਾੜ ਨੂੰ ਪੁੱਟਕੇ ਹੱਥ ਉਤੇ ਚੁੱਕ ਲਿਆ ਅਤੇ ਉਸਦੇ ਹੇਠਾਂ ਸਾਰੇ ਗੁਆਲ ਪਰਵਾਰਾਂ ਨੂੰ ਕਰ ਲਿਆ ਸੀ। ਪੂਤਨਾ, ਬਕਾਸੁਰ, ਗੜਾਸੁਰ ਤੇ ਤ੍ਰਿਨਾਵਰਤ ਆਦਿਕ

**************************************************************

ਸੂਰਮਿਆਂ ਨੂੰ ਇਕ ਪਲ ਵਿਚ ਹੀ ਮਾਰ ਸੁਟਿਆ ਸੀ। ਜਿਸਨੇ ਕਾਲੀ ਨਾਗ ਨੂੰ ਨੱਥ ਲਿਆ ਸੀ, ਉਸਦਾ ਧਿਆਨ ਕਦੇ ਵੀ ਨਾ ਛੱਡੋ। ਸਾਰੇ ਸੰਤ ਜਨਾਂ ਨੇ ਇਥੋਂ ਤੱਕ ਕ੍ਰਿਸ਼ਨ ਕਥਾ ਸੁਣ ਲਈ ਹੈ, ਹੁਣ ਇਕ ਹੋਰ ਕਥਾ ਭੀ ਧਿਆਨ ਲਾ ਕੇ ਸੁਣੋ।। ੩੯੧।।

## ਗੋਪ ਬਾਚ ਨੰਦ ਜੂ ਸੋਂ।।

**ਸ੍ਵੈਯਾ।। ਨੰਦ ਕੇ ਅਗ੍ਰਜ ਕਾਨ੍ਹ ਪਰਾਕ੍ਰਮ ਗੋਪਨ ਜਾਇ ਕਹਯੋ ਸੁ ਸਭੈ।।**
**ਦੈਤ ਅਘਾਸੁਰ ਅਉਰ ਤ੍ਰਿਨਾਵ੍ਰਤ ਯਾਹਿ ਬਧਯੋ ਉਡ ਬੀਚ ਨਭੈ।।**
**ਫੁਨ ਮਾਰ ਡਰੀ ਬਕਈ ਸਭ ਗੋਪਨ ਦਾਨ ਦਯੋ ਇਹ ਕਾਨ੍ਹ ਅਭੈ।।**
**ਸੁਨੀਐ ਪਤ ਕੋਟ ਉਪਾਵ ਕਰੋ ਕੋਊ ਪੈ ਇਹ ਸੋ ਸੁਤ ਨਾਹਿ ਲਭੈ।। ੩੯੨।।**

*ਪਦ ਅਰਥ* - ਅਗ੍ਰਜ=ਸਾਹਮਣੇ।। ਪਰਾਕ੍ਰਮ=ਬਲ।। ਨਭੈ= ਅਕਾਸ਼।। ਪਤ=ਸ੍ਵਾਮੀ।।

*ਅਰਥ* - ਸਾਰੇ ਗੁਆਲਿਆ ਨੇ ਜਾਕੇ ਨੰਦ ਦੇ ਸਾਹਮਣੇ ਕ੍ਰਿਸ਼ਨ ਦੀ ਤਾਕਤ ਦਾ ਵਰਣਨ ਕਰਕੇ ਕਿਹਾ। ਅਘਾਸੁਰ ਦੈਂਤ ਅਤੇ ਤ੍ਰਿਨਾਵਰਤ ਦੈਂਤ ਨੂੰ ਇਸ ਤੇਰੇ ਪੁੱਤ੍ਰ ਨੇ ਅਕਾਸ਼ ਵਿਚ ਉੱਡਕੇ ਮਾਰਿਆ ਸੀ। ਫਿਰ ਪੂਤਨਾ ਮਾਰ ਸੁਟੀ ਸੀ, ਅਤੇ ਹੁਣ ਸਾਰੇ ਗੁਆਲਿਆਂ ਨੂੰ ਇਸ ਨੇ 'ਅਭੈ ਦਾਨ' ਦਿਤਾ ਹੈ। ਹੇ ਸ੍ਵਾਮੀ! ਸੁਣੋ, ਭਾਵੇਂ ਕ੍ਰੋੜਾਂ ਉਪਾਉ ਕਰੋ, ਪਰ ਇਸ ਵਰਗਾ ਪੁੱਤ੍ਰ ਮਿਲਦਾ ਨਹੀਂ ਹੈ।। ੩੯੨।।

**ਸ੍ਵੈਯਾ।। ਗੋਪਨ ਕੀ ਬਿਨਤੀ ਸੁਨੀਐ ਪਤਿ ਧਿਆਨ ਧਰੈ ਇਹ ਕੋ ਰਣ ਗਾਮੀ।।**
**ਧਿਆਨ ਧਰੈ ਇਹ ਕੋ ਮੁਨਿ ਈਸਰ ਧਿਆਨ ਧਰੈ ਇਹ ਕਾਇਰ ਕਾਮੀ।।**
**ਧਿਆਨ ਧਰੈ ਇਹ ਕੋ ਤ੍ਰਿਯਾ ਸਭ ਧਿਆਨ ਧਰੈ ਇਹ ਦੇਖਨ ਬਾਮੀ।।**
**ਸੱਤਿ ਲਖਯੋ ਹਮ ਕੈ ਕਰਤਾ ਜਗ ਸੱਤਿ ਕਹਯੋ ਮਤ ਕੈ ਨਹਿ ਖਾਮੀ।। ੩੯੩।।**

*ਪਦ ਅਰਥ* - ਗਾਮੀ=ਜਾਣ ਵਾਲਾ।। ਬਾਮੀ=ਇਸਤ੍ਰੀ।। ਖਾਮੀ=ਕੱਚੀ।।

*ਅਰਥ* - ਹੇ ਸ੍ਵਾਮੀ! ਸਾਰੇ ਗੋਪਾਂ ਦੀ ਬੇਨਤੀ ਸੁਣੋ, ਰਣ ਵਿਚ ਜਾਣ ਵਾਲੇ ਸੂਰਮੇ ਇਸ ਦਾ ਹੀ ਧਿਆਨ ਧਰਦੇ ਹਨ। ਮੁਨੀ ਜਨ ਤੇ ਸ਼ਿਵਜੀ ਭੀ ਇਸਦਾ ਧਿਆਨ ਧਰਦੇ ਹਨ। ਕਾਇਰ ਤੇ ਕਾਮੀ ਪੁਰਸ਼ ਭੀ ਇਸ ਦਾ ਧਿਆਨ ਧਰਦੇ ਹਨ। ਸਾਰੀਆਂ ਇਸਤ੍ਰੀਆਂ ਇਸਦਾ ਧਿਆਨ ਕਰਦੀਆਂ ਹਨ, ਅਤੇ ਧਿਆਨ ਧਰਨ ਵਾਲੀ ਇਸਤ੍ਰੀ ਇਸਨੂੰ ਵੇਖ ਲੈਂਦੀ ਹੈ। ਅਸਾਂ ਨਿਸਚਾ ਕਰਕੇ ਜਾਣ ਲਿਆ ਹੈ ਕਿ ਇਹੋ ਹੀ 'ਜਗਤ ਦਾ ਕਰਣ ਕਾਰਣ ਹੈ' ਇਹ ਗੱਲ ਅਸਾਂ ਸੱਚ ਆਖੀ ਹੈ, ਕੱਚੀ ਬੁੱਧੀ ਕਰਕੇ ਇਹ ਨਹੀਂ ਜਾਣਿਆ ਜਾ ਸਕਦਾ।। ੩੯੩।।

**ਸ੍ਵੈਯਾ।। ਹੈ ਭਗਵਾਨ ਬਲੀ ਪ੍ਰਗਟਯੋ ਸਭ ਗੋਪ ਕਹੈ ਪੂਤਨਾ ਇਨ ਮਾਰੀ।।**

ਰਾਜ ਭਭੀਛਨ ਯਾਹਿ ਦਯੋ ਇਨ ਹੀ ਕ੍ਰੁਪ ਰਾਵਨ ਦੈਤ ਸੰਘਾਰੀ।।
ਰੱਛ ਕਰੀ ਪ੍ਰਹਿਲਾਦਹਿ ਕੀ ਇਨ ਹੀ ਹਰਨਾਖਸ ਕੀ ਉਰ ਫਾਰੀ।।
ਨੰਦ ਸੁਨੋ ਪਤਲੋਕਨ ਕੈ ਇਨ ਹੀ ਹਮਰੀ ਅਬ ਦੇਹ ਉਬਾਰੀ।।੩੯੪।।

ਪਦ ਅਰਥ - ਪਤਲੋਕਨ=ਲੋਕਾਂ ਦੇ ਸਾਮੀ, ਇੰਦ੍ਰ।।

ਅਰਥ - ਸਾਰੇ ਗੋਪ ਕਹਿਣ ਲੱਗੇ 'ਭਗਵਾਨ' ਕ੍ਰਿਸ਼ਨ ਰੂਪ ਵਿਚ ਸ਼ਕਤੀਮਾਨ ਪ੍ਰਗਟਿਆ ਹੈ, ਇਸਨੇ ਹੀ ਪੂਤਨਾ ਮਾਰੀ ਹੈ। ਇਸਨੇ ਹੀ ਕ੍ਰੋਧਵਾਨ ਹੋਕੇ ਰਾਵਣ ਦੈਂਤ ਦਾ ਨਾਸ ਕੀਤਾ ਸੀ ਅਤੇ ਇਸਨੇ ਹੀ ਬਭੀਛਨ ਨੂੰ ਲੰਕਾ ਦਾ ਰਾਜ ਦਿੱਤਾ ਸੀ। ਇਸਨੇ ਹੀ ਹਰਨਾਖਸ਼ ਦੀ ਛਾਤੀ ਪਾੜੀ ਸੀ ਅਤੇ ਪ੍ਰਹਿਲਾਦ ਭਗਤ ਦੀ ਰੱਖਿਆ ਕੀਤੀ ਸੀ। ਹੇ ਨੰਦ! ਸੁਣੋ, ਇਸਨੇ ਹੀ ਹੁਣ ਇੰਦ੍ਰ ਦੇ ਕ੍ਰੋਧ ਤੋਂ ਸਾਡੇ ਸਰੀਰ ਬਚਾ ਲਏ ਹਨ ਅਰਥਾਤ ਜੇਕਰ ਭਗਵਾਨ ਕ੍ਰਿਸ਼ਨ ਗੋਵਰਧਨ ਪਹਾੜ ਨੂੰ ਚੁੱਕਕੇ ਸਾਡੀ ਸਹਾਇਤਾ ਨਾ ਕਰਦੇ ਤਾਂ ਇੰਦਰ ਦੇ ਕ੍ਰੋਧ ਨਾਲ ਵੱਸ ਰਹੇ ਮੀਂਹ ਵਿਚ ਅਸਾਂ ਸਭਨਾਂ ਦੇ ਸਰੀਰ ਰੁੜ੍ਹ ਜਾਣੇ ਸਨ।। ੩੯੪।।

ਸ੍ਵੈਯਾ।। ਹੈ ਸਭ ਲੋਗਨ ਕੋ ਕਰਤਾ ਬ੍ਰਿਜ ਭੀਤਰ ਹੈ ਕਰਤਾ ਇਹ ਲੀਲਾ।।
ਸਿਖਜਨ ਕੋ ਬਰਤਾ ਹਰਿ ਹੈ ਇਹ ਸਾਧਨ ਕੋ ਹਰਿਤਾ ਤਨ ਹੀਲਾ।।
ਰਾਖ ਲਈ ਇਨ ਹੀ ਸੀਅ ਕੀ ਪਤਿ ਰਾਖਿ ਲਈ ਤ੍ਰਿਯਾ ਪਾਰਥ ਸੀਲਾ।।
ਗੋਪ ਕਹੈ ਪਤ ਸੋ ਸੁਨੀਐ ਇਹ ਹੈ ਕ੍ਰਿਸਨੰ ਬਰ ਬੀਰ ਹਠੀਲਾ।। ੩੯੫।।

ਪਦ ਅਰਥ - ਹੀਲਾ=ਉੱਦਮ। ੨=ਦੁੱਖ।। ਤ੍ਰਿਯਾ ਪਾਰਥ=ਅਰਜਨ ਦੀ ਇਸਤ੍ਰੀ ਦ੍ਰੋਪਦੀ।। ਸੀਲਾ=ਪੇਜ, ਇੱਜਤ।।

ਅਰਥ - ਜੋ ਸਾਰੇ ਲੋਕਾਂ ਨੂੰ ਪਾਰ ਕਰਨ ਵਾਲਾ ਹੈ, ਓਹੋ ਹੀ ਕ੍ਰਿਸ਼ਨ ਰੂਪ ਹੋਕੇ ਬ੍ਰਿਜ ਵਿਚ ਇਹ ਸਾਰੀਆਂ ਲੀਲ੍ਹਾਂ ਕਰ ਰਿਹਾ ਹੈ। ਏਹ ਹੀ ਸਿੱਖਾਂ ਨੂੰ ਵਰ ਦੇਣ ਵਾਲਾ ਹਰੀ ਹੈ, ਅਤੇ ਇਹੋ ਹੀ ਸਾਧਾਂ ਦੇ ਤਨ ਦੇ ਦੁਖਾਂ ਨੂੰ ਨਾਸ਼ ਕਰਨ ਵਾਲਾ ਹੈ ਅਤੇ ਇਸ ਨੇ ਹੀ ਸੀਤਾ ਦੀ ਇਜਤ ਰਖ ਲਈ ਸੀ, ਅਤੇ ਇਸਨੇ ਹੀ ਦਰੋਪਤੀ ਦੀ ਇੱਜਤ ਰਖ ਲਈ ਸੀ। ਸਾਰੇ ਗੁਆਲੇ ਕਹਿੰਦੇ ਹਨ - ਹੇ ਸੁਾਮੀ! ਸੁਣੋ, ਇਹ ਕ੍ਰਿਸ਼ਨ ਹੀ ਬੜਾ ਬਲਵਾਨ ਤੇ ਹਠੀਲਾ ਸੂਰਮਾ ਪੈਦਾ ਹੋਇਆ ਹੈ।। ੩੯੫।।

ਸ੍ਵੈਯਾ।। ਦਿਨ ਬੀਤ ਗਏ ਚਕਦੇ ਗਿਰ ਕੇ ਹਰਿ ਜੀ ਬਛਰੇ ਸੰਗ ਲੈ ਬਨ ਜਾਵੈ।।
ਜਿਉ ਧਰ ਮੂਰਤਿ ਘਾਸੁ ਚੁਗੈ ਭਗਵਾਨ ਮਹਾਂ ਮਨ ਮੈ ਸੁਖ ਪਾਵੈ।।
ਲੈ ਮੁਰਲੀ ਅਪਨੇ ਕਰ ਮੈ ਕਰ ਭਾਵ ਘਨੇ ਹਿਤ ਸਾਥ ਬਜਾਵੈ।।

**************************************************************

## ਮੋਹਿ ਰਹੈ ਜੁ ਸੁਨੈ ਪਤਨੀ ਸੁਰ ਮੋਹਿ ਰਹੈ ਧੁਨਿ ਜੋ ਸੁਨ ਪਾਵੈ।।੩੯੬।।

*ਅਰਥ* - ਗੋਵਰਧਨ ਪਹਾੜ ਚੁੱਕੇ ਨੂੰ ਕਈ ਦਿਨ ਗੁਜਰ ਗਏ ਅਰਥਾਤ ਇਸ ਲੀਲ੍ਹਾ ਕਰਨ ਤੋਂ ਕਈ ਦਿਨ ਮਗਰੋਂ ਦੀ ਗੱਲ ਹੈ, ਕਿ ਕ੍ਰਿਸ਼ਨ ਜੀ ਵੱਛਿਆਂ ਦਾ ਝੁੰਡ ਲੈਕੇ ਬਨ ਵਿਚ ਚਲੇ ਜਾਂਦੇ ਹਨ। ਜਿਉਂ ਜਿਉਂ ਮੂਰਤਧਾਰੀ ਵੱਛੇ ਘਾਹ ਚੁਗਦੇ ਹਨ, ਤਿਉਂ ਤਿਉਂ ਹੀ ਭਗਵਾਨ ਕ੍ਰਿਸ਼ਨ ਮਨ ਵਿਚ ਸੁਖ ਪਾਉਂਦੇ ਹਨ। ਆਪਣੇ ਹੱਥ ਵਿਚ ਮੁਰਲੀ ਲੈ ਕੇ, ਅਤੇ ਬਹੁਤ ਤਰ੍ਹਾਂ ਦੇ ਭਾਵ ਕਰਕੇ, ਪ੍ਰੇਮ ਨਾਲ ਉਸਨੂੰ ਵਜਾਉਂਦੇ ਹਨ। ਜੋ ਇਸਤ੍ਰੀ ਬੰਸਰੀ ਸੁਣਦੀ ਹੈ, ਉਹ ਮੋਹਤ ਹੋ ਰਹਿੰਦੀ ਹੈ ਅਤੇ ਜੋ ਦੇਵਤਾ ਭੀ ਬੰਸਰੀ ਦੀ ਅਵਾਜ਼ ਸੁਣਦਾ ਹੈ, ਉਹ ਭੀ ਮੋਹਤ ਹੋ ਜਾਂਦਾ ਹੈ।। ੩੯੬।।

## ਕ੍ਰੁਪ ਕੈ ਜਿਨ ਬਾਲ ਮਰਯੋ ਛਿਨ ਮੈ ਅਰੁ ਰਾਵਨ ਕੀ ਜਿਨ ਸੈਨ ਮਰੀ ਹੈ।।
## ਜਾਹਿ ਭਭੀਛਨ ਰਾਜ ਦਯੋ ਛਿਨ ਮੈ ਜਿਹ ਕੀ ਤਿਹ ਲੰਕ ਕਰੀ ਹੈ।।
## ਮੁਰ ਮਾਰਿ ਦਯੋ ਘਟਕਾਨ ਕਰੀ ਰਿਪ ਜਾ ਸੀਅ ਕੀ ਜੀਯ ਪੀਰ ਹਰੀ ਹੈ।।
## ਸੋ ਬ੍ਰਿਜ ਭੂਮਿ ਬਿਖੈ ਭਗਵਾਨ ਸੁ ਗਊਅਨ ਕੇ ਮਿਸ ਖੇਲ ਕਰੀ ਹੈ।।੩੯੭।।

*ਅਰਥ* - ਜਿਸਨੇ ਕ੍ਰੋਧ ਕਰਕੇ ਬਾਲੀ ਜਾਂ ਰਾਜੇ ਬਲਿ ਨੂੰ ਪਲ ਵਿਚ ਮਾਰ ਦਿੱਤਾ ਹੈ ਅਤੇ ਜਿਸਨੇ ਰਾਵਣ ਦੀ ਸੈਨਾਂ ਮਾਰ ਸੁਟੀ ਹੈ। ਜਿਸਨੇ ਇਕ ਛਿਨ ਵਿਚ ਹੀ ਭਬੀਛਨ ਨੂੰ ਰਾਜ ਦੇ ਦਿੱਤਾ ਸੀ ਅਤੇ ਜਿਸਨੇ ਲੰਕਾ ਉਸਦੀ ਕਰ ਦਿੱਤੀ ਸੀ। ਜਿਸਨੇ 'ਮੁਰ ਦੈਂਤ' ਨੂੰ ਮਾਰ ਦਿੱਤਾ ਸੀ ਅਤੇ 'ਕੁੰਭਕਰਨ' ਨੂੰ ਨਾਸ ਕਰ ਦਿੱਤਾ ਸੀ, ਫਿਰ ਜਿਸਨੇ ਸੀਤਾ ਦੇ ਮਨ ਦੀ ਪੀੜ ਨਾਸ ਕਰ ਦਿੱਤੀ ਸੀ, ਓਹੋ ਹੀ ਭਗਵਾਨ ਬ੍ਰਿਜ ਭੂਮੀ ਦੇ ਵਿਚ ਆ ਕੇ ਗਊਆਂ ਦੇ ਬਹਾਨੇ ਖੇਡਾਂ ਕਰ ਰਿਹਾ ਹੈ।। ੩੯੭।।

## ਸ੍ਵੈਯਾ।। ਜਾਹਿ ਸਹੰਸ੍ਰ ਫਨੀ ਤਨ ਊਪਰਿ ਸੋਇ ਕਰੀ ਜਲ ਭੀਤਰ ਕ੍ਰੀੜਾ।।
## ਜਾਹਿ ਭਭੀਛਨ ਰਾਜ ਦਯੋ ਅਰੁ ਜਾਹਿ ਦਈ ਕ੍ਰੁਪ ਰਾਵਨ ਪੀੜਾ।।
## ਜਾਹਿ ਦਯੋ ਕਰ ਕੈ ਜਗ ਭੀਤਰ ਜੀਵ ਚਰਾਚਰ ਅਉ ਗਜ ਕੀੜਾ।।
## ਖੇਲਤ ਸੋ ਬ੍ਰਿਜ ਭੂਮਿ ਬਿਖੈ ਜਿਨ ਕੀਨ ਸੁਰਾਸੁਰ ਬੀਚ ਝਗੀੜਾ।। ੩੯੮।।

*ਪਦ ਅਰਥ* - ਚਰਾਚਰ= ਚਰਪਦ *ਅਰਥ* - ਅਚਰ ਚੇਤਨ ਤੇ ਜੜ੍ਹ।।

*ਅਰਥ* - ਜਿਸਨੇ ਹਜ਼ਾਰ ਮੂੰਹਾਂ ਵਾਲੇ ਸ਼ੇਸ਼ਨਾਗ ਦੇ ਸਰੀਰ ਉੱਤੇ ਸੌਂ ਕੇ ਜਲ ਦੇ ਵਿਚ ਖੇਡਾਂ ਕੀਤੀਆਂ ਹਨ। ਜਿਸਨੇ ਖੁਸ਼ ਹੋਕੇ ਭਬੀਛਨ ਨੂੰ ਲੰਕਾ ਦਾ ਰਾਜ ਦਿੱਤਾ ਹੈ, ਅਤੇ ਕ੍ਰੋਧ ਕਰਕੇ ਰਾਵਣ ਨੂੰ ਮਾਰ ਦਿੱਤਾ ਹੈ। ਜਿਸਨੇ ਜਗਤ ਦੇ ਵਿਚ ਹਾਥੀ ਤੋਂ ਲੈ ਕੇ ਕੀੜੀ ਤੱਕ ਦੇ ਜੜ੍ਹ ਤੇ ਚੇਤਨ ਨੂੰ ਪੈਦਾ ਕਰ ਕੇ ਸਭ ਨੂੰ ਖਾਣ ਪੀਣ ਤੇ ਪਹਿਨਣ ਨੂੰ ਦਿੱਤਾ ਹੈ। ਜਿਸ ਨੇ ਦੇਵਤਿਆਂ ਤੇ ਦੈਂਤਾਂ ਵਿਚ ਝਗੜਾ ਪੈਦਾ ਕਰ ਦਿੱਤਾ ਸੀ, ਉਹੋ ਹੀ ਕ੍ਰਿਸ਼ਨ ਰੂਪ ਹੋਕੇ

ਬ੍ਰਿਜ ਭੂਮੀ ਵਿਚ ਖੇਡਾਂ ਕਰ ਰਿਹਾ ਹੈ।। ੩੯੮।।

**ਸ੍ਵੈਯਾ।। ਬੀਰ ਬਡੇ ਦੁਰਯੋਧਨ ਆਦਿਕ ਜਾਹਿ ਮਰਾਇ ਡਰੇ ਰਨ ਛਤ੍ਰੀ।।**
**ਜਾਹਿ ਮਰਯੋ ਸਿਸਪਾਲ ਰਿਸੈ ਕਰਿ ਰਾਜਨ ਮੈ ਕ੍ਰਿਸਨੰ ਬਰ ਅਤ੍ਰੀ।।**
**ਖੇਲਤ ਹੈ ਸੋਊ ਗਊਅਨ ਮੈ ਜੋਊ ਹੈ ਜਗ ਕੋ ਕਰਤਾ ਬਧ ਸਤ੍ਰੀ।।**
**ਆਗ ਸੋ ਧੂਮ੍ਰ ਲਪੇਟਤ ਜਿਉ ਫੁਨ ਗੋਪ ਕਹਾਵਤ ਹੈ ਇਹ ਛਤ੍ਰੀ।। ੩੯੯।।**

ਪਦ ਅਰਥ - ਅਤ੍ਰੀ=ਧਨੁਖ ਧਾਰੀ, ਚੱਕਰ ਚਲਾਣ ਵਾਲਾ।।

ਅਰਥ - ਜਿਸਨੇ ਦੁਰਜੋਧਨ ਆਦਿਕ ਵਡੇ ਵਡੇ ਸੂਰਬੀਰ ਛੱਤ੍ਰੀ ਰਣ ਵਿਚ ਮਰਵਾ ਦਿੱਤੇ ਹਨ। ਜਿਸਨੇ ਕ੍ਰੋਧ ਕਰਕੇ ਸਿਸਪਾਲ ਨੂੰ ਮਾਰ ਸੁੱਟਿਆ ਹੈ, ਉਹ ਕ੍ਰਿਸ਼ਨ ਰਾਜਿਆਂ ਵਿਚੋਂ ਵੱਡਾ ਹੀ ਚੱਕ੍ਰ ਚਲਾਉਣ ਵਾਲਾ ਹੈ। ਜੋ ਸਸਤ੍ਰਧਾਰੀ ਹੋ ਕੇ ਦੁਸ਼ਟਾਂ ਦਾ ਬੱਧ ਕਰਨ ਵਾਲਾ ਹੈ, ਓਹੋ ਹੀ ਗੁਆਲਾ ਰੂਪ ਹੋਕੇ ਗਊਆਂ ਨਾਲ ਖੇਡ ਕਰਦਾ ਹੈ। ਜਿਵੇਂ ਅੱਗ ਧੂੰਏਂ ਦੇ ਨਾਲ ਲਪੇਟੀ ਹੋਈ ਹੁੰਦੀ ਹੈ, ਇਸੇ ਤਰ੍ਹਾਂ ਹੀ ਇਹ ਖਤ੍ਰੀ ਹੋ ਕੇ ਫਿਰ ਆਪ ਨੂੰ ਗੁਆਲਾ ਭਾਵ ਵੈਸ਼ ਵਰਨ ਕਹਾਉਂਦਾ ਹੈ।। ੩੯੯।।

**ਸ੍ਵੈਯਾ।। ਕਰ ਜੁੱਧ ਮਰੇ ਇਕਲੇ ਮਧੁ ਕੀਟਭ ਰਾਜ ਸੱਤਕ੍ਰਿਤ ਕੌ ਜਿਹ ਦੀਆ।।**
**ਕੁੰਭਕਰਨ ਮਰਯੋ ਜਿਨ ਹੈ ਅਰੁ ਰਾਵਨ ਕੋ ਛਿਨ ਮੈ ਬਧ ਕੀਆ।।**
**ਰਾਜ ਭਭੀਛਨ ਦੈ ਕਰਿ ਆਨੰਦ ਅਉਧ ਚਲਯੋ ਸੰਗਿ ਲੈ ਕਰਿ ਸੀਆ।।**
**ਪਾਪਨ ਕੇ ਬਧ ਕਾਰਨ ਸੌ ਅਵਤਾਰ ਬਿਖੈ ਬ੍ਰਿਜ ਕੈ ਅਬ ਲੀਆ।। ੪੦੦।।**

ਅਰਥ - ਜਿਸਨੇ ਇੱਕਲਿਆਂ ਹੀ ਮਧੁ ਤੇ ਕੈਟਭ ਨਾਲ ਜੁੱਧ ਕੀਤਾ ਸੀ ਅਤੇ ਜਿਸਨੇ ਇੰਦਰ ਨੂੰ ਸੁਰਗ ਦਾ ਰਾਜ ਦਿੱਤਾ ਸੀ। ਜਿਸਨੇ ਕੁੰਭਕਰਨ ਨੂੰ ਮਾਰਿਆ ਸੀ ਅਤੇ ਜਿਸਨੇ ਇਕ ਪਲ ਵਿਚ ਹੀ ਰਾਵਣ ਦਾ ਬੱਧ ਕਰ ਦਿੱਤਾ ਸੀ। ਜਿਸਨੇ ਭਬੀਛਨ ਨੂੰ ਲੰਕਾ ਦਾ ਰਾਜ ਦਿੱਤਾ ਸੀ, ਅਤੇ ਜੋ ਅਨਦੰਤ ਹੋ ਕੇ, ਸੀਤਾ ਨੂੰ ਨਾਲ ਲੈ ਕੇ ਆਪ ਅਯੁਧਯਾ ਨੂੰ ਤੁਰ ਪਿਆ ਸੀ। ਉਸਨੇ ਹੀ ਪਾਪਾਂ ਦੇ ਕਰਨ ਵਾਲਿਆਂ ਨੂੰ ਨਾਸ ਕਰਨ ਵਾਸਤੇ ਹੀ ਹੁਣ ਆ ਕੇ ਬ੍ਰਿਜ ਭੂਮੀ ਵਿਚ 'ਅਵਤਾਰ' ਧਾਰਨ ਕਰ ਲਿਆ ਹੈ।। ੪੦੦।।

**ਸ੍ਵੈਯਾ।। ਜੌ ਉਪਮਾ ਹਰਿ ਕੀ ਕਰੀ ਗੋਪਨ ਤਉ ਪਤਗੋਪਨ ਬਾਤ ਕਹੀ ਹੈ।।**
**ਜੋ ਇਹ ਕੋ ਬਲੁ ਆਇ ਕਹਯੋ ਗਰਗੈ ਹਮ ਸੋ ਸੋਊ ਬਾਤ ਸਹੀ ਹੈ।।**
**ਪੂਤੁ ਕਹਯੋ ਬਸੁਦੇਵਹਿ ਕੋ ਦਿਜ ਤਾਹਿ ਮਿਲਯੋ ਫੁਨ ਮਾਨ ਇਹੀ ਹੈ।।**
**ਜੋ ਇਹ ਕੋ ਫੁਨ ਮਾਰਨ ਆਯੋ ਸੁ ਤਾਹੀ ਕੀ ਦੇਹ ਗਈ ਨ ਰਹੀ ਹੈ।।੪੦੧।।**

ਪਦ ਅਰਥ - ਪਤਗੋਪਨ=ਗੋਪਪਤੀ, ਨੰਦ॥

ਅਰਥ - ਜਦ ਗੋਪਾਂ ਨੇ ਕ੍ਰਿਸ਼ਨ ਜੀ ਦੀ ਇਸ ਤਰ੍ਹਾਂ ਨਾਲ ਉਪਮਾਂ ਕੀਤੀ, ਤਦ ਗੋਪਾਂ ਦੇ ਰਾਜੇ ਨੰਦ ਨੇ ਸਾਰੇ ਗੋਪਾਂ ਨੂੰ ਇਹ ਗੱਲ ਆਖੀ। ਕਿ "ਗਾਰਗ ਮੁਨੀ ਨੇ ਆਕੇ ਇਸਦੇ ਬਲ ਦੀ ਬਾਬਤ ਜੋ ਕੁਝ ਸਾਨੂੰ ਕਿਹਾ ਸੀ, ਉਹ ਬਿਲਕੁਲ ਹੀ ਸੱਚ ਹੈ। ਪੰਡਿਤ ਗਰਗ ਨੇ ਕਿਹਾ ਸੀ, ਇਹ ਵਸੁਦੇਵ ਦਾ ਜੋ ਪੁੱਤ੍ਰ ਹੈ, ਏਹੋ ਹੀ ਉਸਨੂੰ ਮਾਨੋਂ ਦਰਗਾਹ ਤੋਂ ਮਾਨ ਮਿਲਿਆ ਹੈ ਅਰਥਾਤ ਇਹ ਵਸੁਦੇਵ ਦਾ ਪੁੱਤ੍ਰ ਕਹਿਣ ਮਾਤ੍ਰ ਨੂੰ ਹੈ ਵਾਸਤਵ ਵਿਚ ਇਹ ਨਿਮਾਣੇ ਭਾਰਤ ਦਾ ਹੈ ਅਤੇ ਵਾਸਦਵੇ ਦਾ ਨਾਮ ਰੌਸ਼ਨ ਕਰਨ ਦਾ ਬਹਾਨਾ ਹੈ। ਵੇਖੋ! ਜੋ ਭੀ ਕੋਈ ਇਸ ਨੂੰ ਮਾਰਨ ਦੇ ਵਾਸਤੇ ਆਇਆ ਸੀ, ਉਸੇ ਦੀ ਦੇਹ ਨਾਸ ਹੋ ਗਈ ਹੈ, ਅਤੇ ਜਗਤ ਉਤੇ ਉਸਦਾ ਨਾਂ ਨਿਸ਼ਾਨ ਨਹੀਂ ਰਿਹਾ ਹੈ॥ ੪੦੧॥

\- - - - - -

## ਅਥ ਇੰਦ੍ਰ ਆਇ ਦਰਸਨ ਕੀਆ ਅਰੁ ਬੇਨਤੀ ਕਰਤ ਭਯਾ॥

**ਸ੍ਵੈਯਾ॥ ਦਿਨ ਏਕ ਬਨ ਕੋ ਹਰਿ ਜੀ ਮਘਵਾ ਤਜਿ ਮਾਨ ਹਰੀ ਪਹਿ ਆਯੋ॥**
**ਪਾਪਨ ਕੇ ਬਖਸਾਵਨ ਕੋ ਹਰਿ ਕੇ ਤਰ ਪਾਇਨ ਸੀਸ ਨਿਵਾਇਯੋ॥**
**ਅਉਰ ਕਰੀ ਬਿਨਤੀ ਹਰਿ ਕੀ ਅਤਿ ਹੀ ਤਿਹ ਕੋ ਭਗਵਾਨ ਰਿਝਾਯੋ॥**
**ਚੂਕ ਭਈ ਹਮ ਤੇ ਕਹਯੋ ਸਕ੍ਰ ਸੁ ਕੈ ਹਰਿ ਜੀ ਤੁਮ ਕੌਨਹਿ ਪਾਯੋ॥ ੪੦੨॥**

ਅਰਥ - ਇਕ ਦਿਨ ਕ੍ਰਿਸ਼ਨ ਜੀ ਬਨ ਨੂੰ ਗਏ ਤਾਂ ਇੰਦ੍ਰ ਆਪਣਾ ਮਾਨ ਛੱਡਕੇ ਕ੍ਰਿਸ਼ਨ ਜੀ ਦੇ ਕੋਲ ਬਨ ਵਿਚ, ਆਯਾ ਉਸਨੇ ਆਪਣੇ ਪਾਪਾਂ ਦੇ ਬਖਸ਼ਾਵਨ ਦੇ ਵਾਸਤੇ ਕ੍ਰਿਸ਼ਨ ਜੀ ਦੇ ਚਰਨਾਂ ਉਤੇ ਆਕੇ ਸੀਸ ਨਿਵਾਇਆ ਅਤੇ ਉਸਨੇ ਸ੍ਰੀ ਕ੍ਰਿਸ਼ਨ ਜੀ ਨੂੰ ਖੁਸ਼ ਕਰ ਲਿਆ ਇੰਦ੍ਰ ਨੇ ਕਿਹਾ - ਮੇਰੇ ਪਾਸੋਂ ਭੁੱਲ ਹੋ ਗਈ ਹੈ, ਹੇ ਹਰੀ ਜੀ! ਉਹ ਕੌਣ ਹੈ, ਜਿਸਨੇ ਤੁਹਾਡੇ ਭੇਦ ਨੂੰ ਪਾਇਆ ਹੈ? ਅਰਥਾਤ ਆਪ ਬੇਅੰਤ ਹੋ, ਤੇਰਾ ਅੰਤ ਨਹੀਂ ਪਾਇਆ ਜਾ ਸਕਦਾ ਤਾਂ ਤੇ ਮੇਰੀ ਭੁੱਲ ਬਖਸ਼ੋ॥ ੪੦੨॥

**ਤੂੰ ਜਗ ਕੋ ਕਰਤਾ ਕਰੁਨਾਨਿਧ ਤੂੰ ਸਭ ਲੋਗਨ ਕੋ ਕਰਤਾ ਹੈਂ॥**
**ਤੂੰ ਮੁਰ ਕੋ ਮਰਈਯਾ ਰਿਪ ਰਾਵਨ ਭੂਰਸਲਾ ਤ੍ਰੀਯਾ ਕੋ ਭਰਤਾ ਹੈਂ॥**
**ਤੂੰ ਸਭ ਦੇਵਨ ਕੋ ਪਤਿ ਹੈ ਅਰੁ ਸਾਧਨ ਕੇ ਦੁਖ ਕੋ ਹਰਤਾ ਹੈਂ॥**
**ਜੋ ਤੁਮਰੀ ਕਛੁ ਭੂਲ ਕਰੈ ਤਿਹ ਕੇ ਫੁਨ ਤੂੰ ਤਨ ਕੋ ਮਰਤਾ ਹੈਂ॥ ੪੦੩॥**

ਅਰਥ - ਇੰਦ੍ਰ ਨੇ ਫਿਰ ਕਿਹਾ ਹੇ ਕਰੁਨਾਨਿਧ! ਤੂੰ, ਜਗਤ ਨੂੰ ਪਾਰ ਉਤਾਰਨ ਵਾਲਾ ਹੈਂ ਅਤੇ ਤੂੰ ਹੀ ਸਾਰੇ ਲੋਕਾਂ ਨੂੰ ਬਣਾਉਣ ਵਾਲਾ ਹੈਂ। ਤੂੰ ਮੁਰ ਦੈਂਤ ਨੂੰ ਮਾਰਨ ਵਾਲਾ ਹੈਂ, ਤੂੰ ਰਾਵਣ

ਦਾ ਵੈਰੀ ਹੈ, ਅਤੇ ਤੂੰ ਭੂਰਸਲਾ** ਦੀਆਂ ਇਸਤ੍ਰੀਆਂ ਦਾ ਸ੍ਵਾਮੀ ਹੈਂ। ਤੂੰ ਸਾਰੇ ਦੇਵਤਿਆਂ ਦਾ ਸ੍ਵਾਮੀ ਹੈਂ ਅਤੇ ਸਾਰੇ ਸੰਤਾਂ ਦੇ ਦੁਖ ਨੂੰ ਨਾਸ ਕਰਨ ਵਾਲਾ ਹੈਂ। ਜੋ ਕੋਈ ਤੇਰੀ ਕੁਝ ਭੁੱਲ ਕਰਦਾ ਹੈ, ਫਿਰ ਤੂੰ ਉਸਦੇ ਸਰੀਰ ਨੂੰ ਮਾਰਕੇ ਨਾਸ ਕਰ ਦੇਣ ਵਾਲਾ ਹੈਂ।। ੪੦੩।।

**ਸ੍ਵੈਯਾ।। ਜਬ ਕਾਨ੍ਹ ਸੱਤਕ੍ਰਿਤ ਕੀ ਉਪਮਾ ਤਬ ਕਾਮ ਸੁ ਧੈਨ ਗਊ ਚਲਿ ਆਈ।।**
**ਆਇ ਕਰੀ ਉਪਮਾ ਹਰਿ ਕੀ ਬਹੁ ਭਾਂਤਨ ਸੌ ਕਬਿ ਸਯਾਮ ਬਡਾਈ।।**
**ਗਾਵਤ ਹੀ ਗੁਨ ਕਾਨ੍ਹਰ ਕੇ ਇਕ ਇੰਕਰ ਆਇ ਗਈ ਹਰਿ ਪਾਈ।।**
**ਸਯਾਮ ਕਰੋ ਉਪਮਾ ਕਹਿਯੋ ਪਤਿ ਸੋ ਉਪਮਾ ਬਹੁ ਭਾਂਤਨ ਭਾਈ।। ੪੦੪।।**

ਅਰਥ - ਜਦ ਕ੍ਰਿਸ਼ਨ ਦੀ ਉਪਮਾ ਇੰਦ੍ਰ ਨੇ ਕੀਤੀ, ਤਦ ਉਸੇ ਵੇਲੇ ਹੀ ਕਾਮਧੇਨ ਗਊ ਚਲਕੇ ਕ੍ਰਿਸ਼ਨ ਦੇ ਕੋਲ ਆ ਗਈ। ਉਸਨੇ ਭੀ ਆਕੇ ਕ੍ਰਿਸ਼ਨ ਦੀ ਮਹਿਮਾ ਬਹੁਤ ਤਰ੍ਹਾਂ ਨਾਲ ਕੀਤੀ, ਸਯਾਮ ਕਵਿ ਜੀ ਕਹਿੰਦੇ ਹਨ, ਜੋ ਬਹੁਤ ਵਡਿਆਈ ਸੀ। ਕ੍ਰਿਸ਼ਨ ਦੇ ਗੁਣ ਗਾਉਂਦਿਆਂ ਹੋਇਆਂ ਹੀ ਇਕ ਦੇਵ ਕੰਨਿਆਂ ਕ੍ਰਿਸ਼ਨ ਦੇ ਕੋਲ ਆ ਗਈ। ਉਸਨੇ ਪਤੀ ਨੂੰ ਕਿਹਾ - ਕ੍ਰਿਸ਼ਨ ਦੀ ਉਪਮਾ ਕਰੋ, ਉਹ ਉਪਮਾਂ ਮੈਨੂੰ ਬਹੁਤ ਤਰ੍ਹਾਂ ਨਾਲ ਚੰਗੀ ਲੱਗਦੀ ਹੈ।। ੪੦੪।।

**ਸ੍ਵੈਯਾ।। ਕਾਨ੍ਹਰ ਕੇ ਪਗ ਪੂਜਨ ਕੌ ਸਭ ਦੇਵ ਪੁਰੀ ਤਜਿ ਕੈ ਸੁਰ ਆਏ।।**
**ਪਾਇ ਪਰੇ ਇਕ ਪੂਜਤ ਭੇ ਇਕ ਨਾਚ ਉਠੇ ਇਕ ਮੰਗਲ ਗਾਏ।।**
**ਸੇਵ ਕਰੈਂ ਹਰਿ ਕੀ ਹਿਤ ਕੈ ਕਰ ਆਵਤ ਕੇਸਰ ਧੂਪ ਜਗਾਏ।।**
**ਦੈਤਨ ਕੋ ਬਧ ਕੈ ਭਗਵਾਨ ਮਨੋ ਜਗ ਮੈ ਸੁਰ ਫੇਰ ਬਸਾਏ।। ੪੦੫।।**

ਅਰਥ - ਕ੍ਰਿਸ਼ਨ ਦੇ ਚਰਨਾਂ ਦੀ ਪੂਜਾ ਕਰਨ ਦੇ ਵਾਸਤੇ ਸਾਰੇ ਦੇਵਤੇ ਸਵਰਗ ਨੂੰ ਛੱਡਕੇ ਬ੍ਰਿਜ ਲੋਕ ਵਿਚ ਆ ਗਏ ਹਨ। ਕਈ ਇਕ ਦੇਵਤੇ ਕ੍ਰਿਸ਼ਨ ਦੇ ਚਰਨੀਂ ਪੈ ਰਹੇ ਹਨ, ਕਈ ਇਕ ਪੂਜਾ ਕਰ ਰਹੇ ਹਨ, ਕਈ ਇਕ ਨੱਚ ਰਹੇ ਹਨ, ਕਈ ਇਕ ਮੰਗਲ ਦੇ ਗੀਤ ਗਾ ਰਹੇ ਹਨ।

---

**ਵਿਸ਼ਨੂੰ ਪੁਰਾਣ ਵਿਚ ਕਥਾ ਹੈ - ਵਿਸ਼ਨੂੰ ਨੇ ਜਦ ਵਰਾਹ ਅਵਤਾਰ ਧਾਰਿਆ ਤਾਂ ਧਰਤੀ ਨੇ ਉਸ ਨਾਲ ਭੋਗ ਕਰਕੇ 'ਨਰਕ ਨਾਮ' ਦਾ ਇਕ ਅਸੁਰ ਪੈਦਾ ਕੀਤਾ। ਇਸੇ ਨਰਕਾਸੁਰ ਦੇ ਨਾਮ ਹੀ 'ਭੌਮਾਸੁਰ, ਭੂਮਾਸੁਰ ਤੇ ਭੂਰਸਲਾ' ਪ੍ਰਸਿੱਧ ਹੋਏ। ਇਸ ਨੂੰ ਮਾਰਕੇ ਸੋਲਾਂ ਹਜ਼ਾਰ ਇਕ ਸੌ ਲੜਕੀ ਕ੍ਰਿਸ਼ਨ ਨੇ ਵਿਆਹੀ। ਭੂਮਾਸੁਰ ਚਾਹੁੰਦਾ ਸੀ, ਮੈਂ ਚੱਵੀ ਹਜ਼ਾਰ ਸੁੰਦਰ ਇਸਤ੍ਰੀ ਇਕੱਠੀ ਕਰਕੇ, ਇਕੋ ਵੇਰੀ ਉਨ੍ਹਾਂ ਨਾਲ ਵਿਆਹ ਕਰਾਂਗਾ, ਉਸਨੇ ਅਜੇ ਸੋਲਾਂ ਹਜ਼ਾਰ ਇਕ ਸੌ ਹੀ ਇਕੱਠੀਆਂ ਕੀਤੀ ਸਨ, ਜਾਂ ਕ੍ਰਿਸ਼ਨ ਜੀ ਨੇ ਉਸਨੂੰ ਮਾਰਕੇ ਇਸਤ੍ਰੀਆਂ ਨੂੰ ਆਪ ਵਿਆਹ ਲਿਆ, ਇਹ ਭੂਮਾਸੁਰ ਪ੍ਰਾਗਜੋਤਿਸ਼ ਪੁਰ ਰਾਜਾ ਸੀ ਇਸਨੂੰ ਅੱਜ ਕੱਲ੍ਹ ਗੋਹਾਟੀ ਕਿਹਾ ਜਾਂਦਾ ਹੈ।

********************************************************

ਕਈ ਇਕ ਮੋਹ ਕਰਕੇ ਕ੍ਰਿਸ਼ਨ ਦੀ ਸੇਵਾ ਕਰਦੇ ਹਨ ਅਤੇ ਕਈ ਇਕ ਹੱਥ ਵਿਚ ਚੰਦਨ ਕੇਸਰ ਤੇ ਧੂਪ ਧੁਖਾਕੇ ਲੈ ਕੇ ਆ ਰਹੇ ਹਨ। ਇਸ ਤਰ੍ਹਾਂ ਮਲੂਮ ਹੁੰਦਾ ਹੈ ਮਾਨੋਂ ਦੈਂਤਾਂ ਦਾ ਬਧ ਕਰਕੇ, ਭਗਵਾਨ ਨੇ ਦੇਵਤਿਆਂ ਨੂੰ ਜਗਤ ਵਿਚ ਫੇਰ ਵਸਾਇਆ ਹੈ ਇਸ ਕਰਕੇ ਦੇਵਤੇ ਉਤਸ਼ਵ ਮਨਾ ਰਹੇ ਹਨ।। ੪੦੫।।

ਦੋਹਰਾ।। ਦੇਵ ਸਕ੍ਰ ਆਦਿਕ ਸਭੈ ਸਭ ਤਜਿ कै ਮਨ ਮਾਨ।।
ਹ੍ਵੈ ਇਕਤ੍ਰ ਕਰਨੈ ਲਗੇ ਕ੍ਰਿਸਨ ਉਸਤਤੀ ਬਾਨ।। ੪੦੬।।

ਅਰਥ - ਇੰਦ੍ਰ ਆਦਿਕ ਸਾਰੇ ਦੇਵਤੇ ਮਨ ਵਿਚੋਂ ਸਾਰਾ ਛੱਡ ਕੇ ਅਤੇ ਇਕੱਠੇ ਹੋ ਕੇ, ਕ੍ਰਿਸ਼ਨ ਦੀ ਉਸਤਤੀ ਦੀ ਬਾਣੀ ਉਚਾਰਨ ਕਰਨ ਲੱਗੇ ਹੋਏ ਹਨ।। ੪੦੬।।

ਕਬਿਤੁ।। ਪ੍ਰੇਮ ਭਰੇ ਲਾਜ ਕੇ ਜਹਾਜ ਦੋਊ ਦੇਖੀਅਤ
ਬਾਰ ਭਰੇ ਅਭ੍ਰਨ ਕੀ ਆਭਾ ਕੋ ਧਰਤ ਹੈ।।
ਸੀਲ ਕੇ ਹੈ ਸਿੰਧ ਗੁਨ ਸਾਗਰ ਉਜਾਗਰ ਕੇ
ਨਾਗਰ ਨਵਲ ਨੈਨ ਦੋਖਨ ਹਰਤ ਹੈ।।
ਸਤ੍ਰਨ ਸੰਘਾਰੀ ਇਹ ਕਾਨ੍ਹ ਅਵਤਾਰੀ ਜੂ ਕੇ
ਸਾਧਨ ਕੋ ਦੇਹ ਦੁਖ ਦੂਰ ਕੋ ਕਰਤ ਹੈ।।
ਮਿਤ੍ਰ ਪ੍ਰਤਿਪਾਰਕ ਏ ਜਗ ਕੇ ਉਧਾਰਕ ਹੈ
ਦੇਖ ਕੈ ਦੁਸਟ ਜਿਹ ਜੀਯ ਤੇ ਜਰਤ ਹੈ।। ੪੦੭।।

ਪਦ ਅਰਥ - ਬਾਰ=ਪਾਣੀ।। ਅਭ੍ਰਨ=ਬੱਦਲਾਂ।। ਆਭਾ=ਸੁੰਦਰਤਾ।। ਉਜਾਗਰ=ਪ੍ਰਗਟ।। ਨਾਗਰ=ਸੁੰਦਰ।। ਨਵਲ=ਚੰਚਲ।।

ਅਰਥ - ਇਹ ਦੋਵੇਂ ਭਰਾ ਕ੍ਰਿਸ਼ਨ, ਬਲਰਾਮ ਪ੍ਰੇਮ ਤੇ ਲੱਜਾ ਦੇ ਭਰੇ ਹੋਏ ਜਹਾਜ ਦਿਸਦੇ ਹਨ, ਪਾਣੀ ਨਾਲ ਭਰੇ ਹੋਏ ਬੱਦਲਾਂ ਵਰਗੀ ਸੁੰਦਰਤਾ ਨੂੰ ਸਰੀਰ ਉਤੇ ਧਾਰਨ ਕਰ ਰਹੇ ਹਨ। ਸਬਰ, ਸੰਤੋਖ ਦੇ ਸਮੁੰਦਰ ਤੇ ਗੁਣਾਂ ਦੇ ਸਮੁੰਦਰ ਪ੍ਰਗਟ ਹੋ ਰਹੇ ਹਨ, ਚੰਚਲ ਤੇ ਸੁੰਦਰ ਅੱਖਾਂ ਨਾਲ ਦੁਸ਼ਟਾਂ ਦਾ ਨਾਸ ਕਰ ਰਹੇ ਹਨ। ਵੈਰੀਆਂ ਨੂੰ ਨਾਸ ਕਰਨ ਵਾਲਾ ਹੈ, ਇਹ ਕ੍ਰਿਸ਼ਨ ਅਵਤਾਰੀ ਪੁਰਸ਼ ਹੈ ਜੋ ਸਾਧ ਜਨਾਂ ਦੇ ਸਰੀਰਾਂ ਦੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਮਿਤ੍ਰ ਜਨਾਂ ਦੀ ਪਾਲਣਾ ਕਰਨ ਵਾਲਾ ਹੈ, ਜਗਤ ਦੇ ਜੀਵਾਂ ਦਾ ਉਧਾਰ ਕਰਨ ਵਾਲਾ ਹੈ, ਜਿਸਨੂੰ ਵੇਖ ਕੇ ਦੁਸ਼ਟ ਲੋਕ ਆਪਣੇ ਮਨ ਵਿਚ ਆਪ ਹੀ ਸੜ ਰਹੇ ਹਨ।। ੪੦੭।।

**ਸ੍ਵੈਯਾ।। ਕਾਨ੍ਹ ਕੋ ਸੀਸ ਨਿਵਾਇ ਸਭੈ ਸੁਰ ਆਇਸ ਲੈ ਚਲਿ ਧਾਮ ਗਏ ਹੈਂ।।**
**ਗੋਬਿੰਦ ਨਾਮ ਧਰਜੋ ਹਰਿ ਕੋ ਇਹ ਤੇ ਮਨ ਆਨੰਦ ਯਾਦ ਭਏ ਹੈਂ।।**
**ਰਾਤ ਪਰੇ ਚਲਿ ਕੈ ਭਗਵਾਨ ਸੁ ਡੇਰਨ ਆਪਨ ਬੀਚ ਅਏ ਹੈਂ।।**
**ਪ੍ਰਾਤ ਭਏ ਜਗ ਕੇ ਦਿਖਬੇ ਕਹੁ ਕੀਨ ਸੁ ਸੁੰਦਰ ਖੇਲ ਨਏ ਹੈਂ।।੪੦੮।।**

ਅਰਥ - ਕ੍ਰਿਸ਼ਨ ਨੂੰ ਨਮਸਕਾਰਾਂ ਕਰਕੇ ਅਤੇ ਆਗਿਆ ਲੈ ਕੇ, ਦੇਵਤੇ ਆਪੋ ਆਪਣੇ ਘਰਾਂ ਨੂੰ ਚਲੇ ਗਏ ਹਨ। ਉਨ੍ਹਾਂ ਨੇ ਕ੍ਰਿਸ਼ਨ ਦਾ ਨਾਮ 'ਗੋਬਿੰਦ*' ਧਰ ਦਿੱਤਾ ਹੈ, ਇਸ ਕਰਕੇ ਸਾਰੇ ਦੇਵਤੇ ਮਨ ਵਿਚ ਆਨੰਦਤ ਹੋ ਰਹੇ ਹਨ। ਇਧਰ ਰਾਤ ਪਈ ਤਾਂ ਭਗਵਾਨ ਕ੍ਰਿਸ਼ਨ ਜੀ ਭੀ ਉਥੋਂ ਚੱਲ ਕੇ ਆਪਣੇ ਡੇਰੇ ਵਿਚ ਆ ਗਏ ਹਨ। ਦਿਨ ਦੇ ਹੁੰਦੇ ਹੀ ਨੀਂਦ ਤੋਂ ਜਾਗ ਕਰਕੇ, ਜਗਤ ਦੇ ਵੇਖਣ ਦੇ ਵਾਸਤੇ ਉਨ੍ਹਾਂ ਨੇ ਨਵੇਂ ਨਵੇਂ ਖੇਲ ਕੀਤੇ ਹਨ।। ੪੦੮।।

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ**
**ਇੰਦ੍ਰ ਭੂਲ ਬਖਸਾਵਨ ਨਾਮ ਬਰਨਨੰ।।**

---

## ਅਥ ਨੰਦ ਕੋ ਬਰਨ ਬਾਂਧ ਕਰਿ ਲੈ ਗਏ।।

**ਸ੍ਵੈਯਾ।। ਨਿਸ ਏਕ ਦੁਾਦਸ ਕੇ ਹਰਿ ਤਾਤ ਚਲਯੋ ਜਮਨਾ ਮਹਿ ਨਾਵਨ ਕਾਜੈ।।**
**ਆਇ ਪਰਯੋ ਜਲ ਮੈ ਬਰਨੰਗਜ ਕੋਪ ਗਹਯੋ ਸਭ ਜੋਰ ਸਮਾਜੈ।।**
**ਬਾਧ ਚਲੈ ਸੰਗ ਲੈ ਬਰੁਨੰ ਪਹਿ ਕਾਨ੍ਹਰ ਕੇ ਬਿਨ ਹੀ ਕੁਪਿ ਗਾਜੈ।।**
**ਜਾਇ ਕੈ ਠਾਢਿ ਕਰਯੋ ਜਬ ਹੀ ਪਹਚਾਨ ਲਯੋ ਦਰੀਆਵਨ ਰਾਜੈ।।੪੦੯।।**

ਪਦ ਅਰਥ - ਹਰਿ ਤਾਤ=ਕ੍ਰਿਸ਼ਨ ਦਾ ਪਿਤਾ, ਨੰਦ।। ਬਰਨੰਗਜ=ਵਰਨ ਦੇ ਹਾਥੀ।। ਦਰੀਆਵਨ ਰਾਜੈ=ਦਰਿਆਵਾਂ ਦੇ ਰਾਜੇ ਵਰਨ ਦੇਵਤੇ ਨੇ।।

ਅਰਥ - ਇਕ ਦਿਨ ਬਾਰ੍ਹਵੀਂ ਥਿੱਤ ਨੂੰ ਰਾਤ ਦੇ ਸਮੇਂ ਨੰਦ ਬਾਬਾ ਨ੍ਹਾਉਣ ਦੇ ਵਾਸਤੇ ਜਮਨਾ ਦੇ ਜਲ ਵਿਚ ਵੜਿਆ। ਜਦ ਨੰਦ ਆਕੇ ਪਾਣੀ ਵਿਚ ਵੜਿਆ ਤਾਂ ਵਰਨ ਰਾਜੇ ਦੇ ਹਾਥੀ ਨੇ ਕ੍ਰੋਧਵਾਨ ਹੋਕੇ ਸਾਰੇ ਸਾਧਨਾਂ ਨੂੰ ਕੱਠਾ ਕਰਕੇ ਨੰਦ ਨੂੰ ਫੜ ਲਿਆ। ਨੰਦ ਨੂੰ ਬੰਨ੍ਹ ਕੇ, ਆਪਣੇ ਨਾਲ ਲੈ ਕੇ ਵਰਨ ਦੇਵਤੇ ਕੋਲ ਲੈ ਚਲਿਆ ਜੋ ਕ੍ਰਿਸ਼ਨ ਦੇ ਬਲ ਦੇ ਗਿਆਨ ਤੋਂ ਅਣਜਾਣ ਹੈ, ਉਸ

---

* ਗੋ=ਦੇਵਤੇ+ਬਿੰਦ=ਜਾਣਨਾ, ਜੋ ਦੇਵਤਿਆਂ ਦੇ ਭੇਦ ਨੂੰ ਜਾਣਦਾ ਹੈ, ਉਸਦਾ ਨਾਮ ਗੋਬਿੰਦ ਹੈ।

ਵਰਨ ਦੇਵਤੇ ਦਾ ਦੂਤ ਕ੍ਰੋਧ ਕਰਕੇ ਗੱਜ ਰਿਹਾ ਹੈ। ਜਦੋਂ ਹੀ ਲਿਜਾਕੇ ਸਭਾ ਦੇ ਵਿਚ ਖੜਾ ਕੀਤਾ, ਉਸੇ ਵੇਲੇ ਹੀ ਵਰਨ ਦੇਵਤੇ ਨੇ ਉਸਨੂੰ ਪਛਾਣ ਲਿਆ।। ੪੦੯।।

**ਸ੍ਵੈਯਾ।। ਨੰਦ ਬਿਨਾ ਪੁਰ ਸੁੰਨ ਭਯੋ ਸਭ ਹੀ ਮਿਲ ਕੈ ਹਰਿ ਜੀ ਪਹਿ ਆਏ।।**
**ਆਇ ਪ੍ਰਨਾਮ ਕਰੇ ਪਰ ਪਾਇਨ ਨੰਦ ਤ੍ਰਿਯਾਦਿਕ ਤੇ ਘਿਘਆਏ।।**
**ਕੈ ਬਹੁ ਭਾਂਤਨ ਸੋ ਬਿਨਤੀ ਕਰਿ ਕੈ ਕ੍ਰਿਸਨਾ ਭਗਵਾਨ ਰਿਝਾਏ।।**
**ਮੋ ਪਤ ਆਜ ਗਏ ਉਠਿ ਕੈ ਹਮ ਢੂੰਢ ਰਹੇ ਕਹੂੰਐ ਨਹੀ ਪਾਏ।। ੪੧੦।।**

ਅਰਥ - ਨੰਦ ਤੋਂ ਬਿਨਾਂ ਹੋਣ ਕਰਕੇ ਸਾਰਾ ਨਗਰ ਸੁੰਞਾ ਹੋ ਗਿਆ ਤਾਂ ਸਾਰੇ ਹੀ ਸ਼ਹਿਰ ਵਾਸੀ ਇਕੱਠੇ ਹੋ ਕੇ ਕ੍ਰਿਸਨ ਜੀ ਦੇ ਕੋਲ ਆ ਗਏ। ਆ ਕੇ ਨਮਸ਼ਕਾਰ ਕੀਤੀ, ਚਰਨਾਂ ਉਤੇ ਡਿੱਗ ਪਏ ਅਤੇ ਨੰਦ ਦੀ ਇਸਤ੍ਰੀ ਜਸੋਦਾਂ ਆਦਿਕ ਸਾਰਿਆਂ ਨੇ ਘਿਘਿਆਕੇ - ਬਹੁਤ ਤਰ੍ਹਾਂ ਦੀ ਬੇਨਤੀ ਕਰ ਕੇ ਕ੍ਰਿਸ਼ਨ ਭਗਵਾਨ ਨੂੰ ਖੁਸ਼ ਕਰ ਲਿਆ। ਫਿਰ ਜਸੋਦਾਂ ਨੇ ਕਿਹਾ - ਮੇਰਾ ਪਤੀ ਅੱਜ ਸਵੇਰੇ ਉੱਠਕੇ ਨ੍ਹਾਉਣ ਗਿਆ ਹੈ, ਮੁੜਕੇ ਨਹੀਂ ਆਯਾ, ਅਸੀਂ ਢੂੰਢ ਕੇ ਥੱਕ ਗਏ ਹਾਂ, ਪਰ ਕਿਤੋਂ ਲੱਭਾ ਨਹੀਂ ਹੈ।। ੪੧੦।।

## ਕਾਨ੍ਹ ਬਾਚ।।

**ਸ੍ਵੈਯਾ।। ਤਾਤ ਕਹਿਯੋ ਹਸਿ ਕੈ ਜਸੁਧਾ ਪਹਿ ਤਾੜ ਲਿਆਵਨ ਕੌ ਹਮ ਜੈਹੋਂ।।**
**ਸਾਤ ਅਕਾਸ ਪਤਾਲ ਸੁ ਸਾਤਹਿ ਜਾਇ ਜਹੀ ਤਹ ਜਾਹੀ ਤੇ ਲਿਯੈਹੋਂ।।**
**ਜੋ ਮਰ ਗਿਯੋ ਤਊ ਜਾ ਜਮ ਕੇ ਪੁਰ ਆਯੁਧ ਲੈ ਕੁਪ ਭਾਰਥ ਕੈਹੋਂ।।**
**ਨੰਦ ਕੋ ਆਨ ਮਿਲਾਇਹਉ ਹਉ ਕਿਹ ਜਾਇ ਰਮੈ ਤਊ ਜਾਨ ਨ ਦੈਹੋਂ।।੪੧੧।।**

ਪਦ ਅਰਥ - ਤਾਤ = ਪੁੱਤ੍ਰ ਕਾਨ੍ਹ (੨) ਪਿਤਾ ਨੰਦ।। ਭਾਰਥ = ਜਧ, ਜੰਗ।।

ਅਰਥ - ਕ੍ਰਿਸ਼ਨ ਨੇ ਹੱਸ ਕੇ ਜਸੋਦਾਂ ਨੂੰ ਕਿਹਾ - ਪਿਤਾ ਨੂੰ ਲਿਆਉਣ ਵਾਸਤੇ ਮੈਂ ਜਾਵਾਂਗਾ। ਸੱਤ ਅਕਾਸ਼ ਤੇ ਸੱਤ ਪਤਾਲਾਂ ਤੱਕ ਜਾਵਾਂਗਾ, ਜਿਥੇ ਭੀ ਗਿਆ ਹੋਵੇਗਾ, ਉਥੇ ਹੀ ਜਾ ਕੇ ਲੈ ਆਵਾਂਗਾ। ਜੇਕਰ ਮਰ ਗਿਆ ਹੋਵੇਗਾ, ਤਾਂ ਜਮ ਦੇ ਲੋਕ ਵਿਚ ਜਾਕੇ, ਸ਼ਸਤ੍ਰ ਲੈ ਕੇ , ਕ੍ਰੋਧ ਕਰ ਕੇ ਜਮਰਾਜੇ ਨਾਲ ਚੌਧ ਕਰਾਂਗਾ। ਮੈਂ ਨੰਦ ਨੂੰ ਲਿਆਕੇ ਤੈਨੂੰ ਮਿਲਾ ਦੇਵਾਂਗਾ, ਜੇਕਰ ਕਿਸੇ ਦੇ ਵਿਚ ਹੀ ਮਿਲ ਗਿਆ ਹੋਵੇਗਾ, ਤਾਂ ਭੀ ਮੈਂ ਜਾਣ ਨਹੀਂ ਦੇਵਾਂਗਾ, ਜਰੂਰ ਹੀ ਤੇਰੇ ਕੋਲ ਲੈ ਕੇ ਅਵਾਂਗਾ।। ੪੧੧।।

**ਸ੍ਵੈਯਾ।। ਗੋਪ ਪ੍ਰਨਾਮ ਗਏ ਕਰ ਕੈ ਗ੍ਰਿਹ ਤੇ ਹਸਿ ਕੈ ਇਮ ਕਾਨ੍ਹ ਕਹਿਯੋ ਹੈ।।**
**ਗੋਪਨ ਕੇ ਪਤਿ ਕੋ ਮਿਲ ਹੌਂ ਇਹ ਝੂਠ ਨਹੀ ਫੁਨਿ ਸੱਤਿ ਲਹਿਯੋ ਹੈ।।**

ਗੋਪਨ ਕੇ ਮਨ ਕੋ ਅਤਿ ਹੀ ਦੁਖ ਬਾਤ ਸੁਨੇ ਹਰਿ ਦੂਰ ਬਹਿਯੋ ਹੈ॥
ਛਾਡ ਅਧੀਰਜ ਦੀਨ ਸਭੋ ਫੁਨ ਧੀਰਜ ਕੋ ਮਨ ਗਾਢ ਗਹਿਯੋ ਹੈ॥੪੧੨॥

ਅਰਥ - ਜਦ ਸਾਰੇ ਗੁਆਲੇ ਨਮਸ਼ਕਾਰਾਂ ਕਰਕੇ ਘਰ ਨੂੰ ਚਲੇ ਗਏ ਤਦ ਕ੍ਰਿਸ਼ਨ ਨੇ ਹੱਸ ਕੇ ਇਸ ਤਰ੍ਹਾਂ ਆਖਿਆ। ਮੈਂ ਨੰਦ ਬਾਬੇ ਨੂੰ ਜਾਕੇ ਜ਼ਰੂਰ ਮਿਲਾਂਗਾ, ਇਸ ਵਿਚ ਝੂਠ ਨਹੀਂ ਹੈ, ਇਸਨੂੰ ਸੱਚ ਜਾਣ ਲਵੋ। ਗੁਆਲਿਆਂ ਦੇ ਮਨ ਵਿਚ ਜੋ ਬੜਾ ਭਾਰੀ ਦੁੱਖ ਸੀ, ਕ੍ਰਿਸ਼ਨ ਜੀ ਦੀ ਗੱਲ ਨੂੰ ਸੁਣ ਕੇ ਉਹ ਦੂਰ ਹੋ ਗਿਆ ਹੈ। ਉਨ੍ਹਾਂ ਨੇ ਅਧੀਰਜ ਨੂੰ ਛੱਡ ਦਿੱਤਾ ਅਤੇ ਸਾਰਿਆਂ ਨੇ ਮਨ ਵਿਚ ਧੀਰਜ ਨੂੰ ਦ੍ਰਿੜ੍ਹ ਕਰਕੇ ਫੜ ਲਿਆ ਹੈ॥ ੪੧੨॥

ਸ੍ਵੈਯਾ॥ ਪ੍ਰਾਤ ਭਏ ਹਰਿ ਜੀ ਉਠ ਕੈ ਜਲ ਬੀਚ ਧਸਿਯੋ ਬਰਨੰ ਪਹਿ ਆਯੋ॥
ਆਇ ਕੈ ਠਾਢਿ ਭਯੋ ਜਬ ਹੀ ਨਦੀਆਪਤਿ ਪਾਇਨ ਸੋ ਲਪਟਾਯੋ॥
ਭ੍ਰਿਤਨ ਮੋ ਅਜਨੇ ਤੁਮ ਤਾਤ ਅਨਿਯੋ ਬੰਧ ਕੈ ਕਹਿ ਕੈ ਘਿਘਆਯੋ॥
ਕਾਨ੍ਹ ਛਿਮਾਪਨ ਦੋਖ ਕਰੋ ਇਹ ਭੇਦ ਹਮੈ ਲਖ ਕੈ ਨਹੀ ਪਾਯੋ॥ ੪੧੩॥

ਪਦ ਅਰਥ - ਮੋ = ਮੇਰੇ॥ ਭ੍ਰਿਤਨ = ਸੇਵਕਾਂ॥ ਅਜਨੇ = ਅਣਜਾਣ ਪੁਣੇ ਵਿਚ॥

ਅਰਥ - ਸਵੇਰਾ ਹੁੰਦਿਆਂ ਹੀ ਕ੍ਰਿਸ਼ਨ ਜੀ ਉੱਠ ਕੇ ਪਾਣੀ ਵਿਚ ਵੜ ਗਏ ਅਤੇ ਵਰਨ ਦੇਵਤੇ ਕੋਲ ਆ ਗਏ। ਜਦੋਂ ਹੀ ਆਕੇ ਵਰਨ ਲੋਕ ਵਿਚ ਖੜੇ ਹੋਏ ਤਾਂ ਉਸੇ ਵੇਲੇ ਹੀ ਵਰਨ ਦੇਵਤਾ ਚਰਨਾਂ ਨਾਲ ਲਿਪਟ ਗਿਆ। ਫਿਰ ਕਹਿਣ ਲੱਗਾ - "ਮੇਰੇ ਸੇਵਕਾਂ ਨੇ ਅਣਜਾਣ ਪੁਣੇ ਵਿਚ ਤੁਹਾਡੇ ਪਿਤਾ ਨੂੰ ਬੰਨ੍ਹ ਕੇ ਮੇਰੇ ਕੋਲ ਲੈ ਆਂਦਾ ਹੈ।" ਇਹ ਕਹਿ ਕੇ ਤਰਲੇ ਮਿੰਨਤਾਂ ਕਰਨ ਲੱਗਾ। ਹੇ ਕ੍ਰਿਸ਼ਨ! ਮੇਰਾ ਦੋਖ ਮੁਆਫ਼ ਕਰੋ, ਇਹ ਆਪ ਦਾ ਭੇਦ ਜਾਣਿਆ ਨਹੀਂ ਜਾਂਦਾ ਅਤੇ ਅਸਾਂ ਨੇ ਆਪ ਦਾ ਭੇਦ ਨਹੀਂ ਪਾਯਾ ਹੈ। ਇਸ ਕਰਕੇ ਇਹ ਭੁੱਲ ਹੋਈ ਹੈ॥ ੪੧੩॥

ਜਿਨ ਰਾਜ ਭਭੀਛਨਿ ਰੀਝ ਦਯੋ ਰਿਸ ਕੈ ਜਿਨ ਰਾਵਨ ਖੇਤ ਮਰਿਯੋ ਹੈ॥
ਜਾਹਿ ਮਰਯੋ ਮੁਰ ਨਾਮ ਅਘਾਸੁਰ ਪੈ ਬਲ ਕੋਂ ਛਲ ਸੋਂ ਜੁ ਛਲਿਯੋ ਹੈ॥
ਜਾਹਿ ਜਲੰਧਰ ਕੀ ਤ੍ਰਿਯ ਕੋ ਤਿਹ ਮੂਰਤ ਕੈ ਸਤ ਜਾਹਿ ਟਰਿਯੋ ਹੈ॥
ਧੰਨਿ ਹੈ ਭਾਗ ਕਿਧੋ ਹਮਰੇ ਤਿਹ ਕੋ ਹਮ ਪੇਖਬੋ ਆਜ ਕਰਿਯੋ ਹੈ॥ ੪੧੪॥

ਅਰਥ - ਜਿਸਨੇ ਖੁਸ਼ ਹੋਕੇ ਭਬੀਖਨ ਨੂੰ ਰਾਜ ਦਿੱਤਾ ਹੈ ਅਤੇ ਜਿਸਨੇ ਕ੍ਰੋਧ ਕਰਕੇ ਰਾਵਣ ਨੂੰ ਰਣ ਭੂਮੀ ਵਿਚ ਮਾਰਿਆ ਹੈ। ਜਿਸਨੇ 'ਮੁਰ ਦੈਂਤ' ਨੂੰ ਤੇ 'ਅਘਾਸੁਰ' ਨਾਮ ਵਾਲੇ ਦੈਂਤ ਨੂੰ ਮਾਰਿਆ ਹੈ ਅਤੇ ਛਲ ਕਰਕੇ ਬਲ ਰਾਜੇ ਨੂੰ ਛਲਿਆ ਹੈ। ਜਿਸਨੇ ਜਲੰਧਰ ਦੀ ਇਸਤ੍ਰੀ ਦੇ ਸਤ ਨੂੰ ਉਸਦੇ ਪਤੀ ਜਲੰਧਰ ਦਾ ਸਰੂਪ ਧਾਰ ਕੇ ਨਸ਼ਟ ਕੀਤਾ ਹੈ। ਸਾਡੇ ਧੰਨ ਭਾਗ ਹਨ, ਕਿਉਂਕਿ ਅਸਾਂ ਅੱਜ

ਉਸਦਾ ਦਰਸ਼ਨ ਵੇਖਣਾ ਕੀਤਾ ਹੈ।। ੪੧੪।।

ਦੋਹਰਾ।। ਪਾਇਨ ਪਰ ਕੈ ਬਰਨਿ ਜੂ ਦਯੋ ਨੰਦ ਕੌ ਸਾਥ।।
ਕਹਿਯੋ ਭਾਗ ਮੁਹਿ ਧੰਨਿ ਹੈ ਚਲੈ ਪੁਸਤਕਨ ਗਾਥ।। ੪੧੫।।

ਅਰਥ - ਬਰਨ ਦੇਵਤੇ ਨੇ ਕ੍ਰਿਸ਼ਨ ਜੀ ਦੇ ਚਰਨੀਂ ਪੈਕੇ, ਨੰਦ ਨੂੰ ਨਾਲ ਤੋਰ ਦਿਤਾ ਅਤੇ ਕਿਹਾ ਮੇਰੇ ਭਾਗ ਧੰਨ ਹਨ, ਇਹ ਸਾਰੀ ਵਾਰਤਾ ਪੁਸਤਕਾਂ ਵਿਚ ਸਦੀਆਂ ਤੱਕ ਤੁਰੀ ਚਲੇਗੀ।। ੪੧੫।।

ਸ੍ਵੈਯਾ।। ਤਾਤ ਕੌ ਸਾਥ ਲਯੋ ਭਗਵਾਨ ਚਲਿਯੋ ਪੁਰ ਕੋ ਮਨ ਆਨੰਦ ਭੀਨੋ।।
ਬਾਹਰ ਲੋਕ ਮਿਲੇ ਬ੍ਰਿਜ ਕੇ ਕਰ ਕਾਨ੍ਹ ਪ੍ਰਨਾਮ ਪ੍ਰਾਕ੍ਰਮ ਕੀਨੋ।।
ਪਾਇ ਪਰੇ ਹਰਿ ਕੇ ਬਹੁ ਬਾਰਨ ਦਾਨ ਘਨੋ ਦਿਜ ਲੋਕਨ ਦੀਨੋ।।
ਆਇ ਮਿਲਾਇ ਦਯੋ ਬ੍ਰਿਜ ਕੋ ਪਤਿ ਸੱਤਿ ਹਮੈ ਕਰਤਾ ਕਰ ਚੀਨੋ।। ੪੧੬।।

ਅਰਥ - ਕ੍ਰਿਸ਼ਨ ਭਗਵਾਨ ਮਨ ਵਿਚ ਆਨੰਦ ਦੇ ਭਿੱਜੇ ਹੋਏ, ਪਿਤਾ ਨੂੰ ਨਾਲ ਲੈ ਕੇ, ਨਗਰ ਵੱਲ ਨੂੰ ਤੁਰ ਪਏ। ਬ੍ਰਿਜ ਤੋਂ ਬਾਹਰ ਹੀ ਬ੍ਰਿਜ ਦੇ ਲੋਕ ਮਿਲ ਪਏ, ਅਤੇ ਕ੍ਰਿਸ਼ਨ ਦੇ ਕੀਤੇ ਹੋਏ ਬਲ ਨੂੰ ਵੇਖ ਕੇ ਕ੍ਰਿਸ਼ਨ ਨੂੰ ਪ੍ਰਨਾਮ ਕਰਨ ਲੱਗ ਪਏ। ਸਾਰੇ ਬ੍ਰਿਜ ਵਾਸੀ ਬਹੁਤ ਵੇਰੀਂ ਕ੍ਰਿਸ਼ਨ ਦੇ ਚਰਨੀਂ ਪਏ ਅਤੇ ਉਨ੍ਹਾਂ ਨੇ ਬ੍ਰਾਹਮਣ ਲੋਕਾਂ ਨੂੰ ਬਹੁਤ ਸਾਰਾ ਦਾਨ ਦਿੱਤਾ। ਜਦ ਬ੍ਰਿਜ ਦੇ ਲੋਕਾਂ ਨੂੰ ਬ੍ਰਿਜ ਦਾ ਸੁਆਮੀ ਨੰਦ ਬਾਬਾ ਲਿਆਕੇ ਮਿਲਾ ਦਿੱਤਾ, ਤਦ ਉਹ ਕਹਿਣ ਲੱਗੇ ਅਸਾਂ ਨਿਸਚੇ ਕਰਕੇ ਭਗਵਾਨ ਨੂੰ ਕਰਤਾ ਰੂਪ ਕਰਕੇ ਪਛਾਣ ਲਿਆ ਹੈ।। ੪੧੬।।

## ਨੰਦ ਬਾਚ।।

ਸ੍ਵੈਯਾ।। ਬਾਹਰ ਆਨ ਕਹਿਯੋ ਬ੍ਰਿਜ ਕੇ ਪਤਿ ਕਾਨ੍ਹਰ ਹੀ ਜਗ ਕੋ ਕਰਤਾ ਰੇ।।
ਰਾਜ ਦਯੋ ਇਨ ਰੀਝ ਬਭੀਛਨ ਰਾਵਨ ਸੇ ਰਿਪ ਕੋਟਕ ਮਾਰੇ।।
ਭ੍ਰਿਤਨ ਲੈ ਬਰੁਨੈ ਬੰਧਯੋ ਤਿਹ ਤੇ ਮੁਹਿ ਆਨਯੋ ਹੈ ਯਾਹੀ ਛਡਾ ਰੇ।।
ਕੈ ਜਗ ਕੋ ਕਰਤਾ ਸਮਝੋ ਇਹ ਕੋ ਕਰਿ ਕੈ ਸਮਝੋ ਨਹੀ ਬਾਰੇ।। ੪੧੭।।

ਅਰਥ - ਨੰਦ ਦਾ ਕਥਨ - ਬ੍ਰਿਜ ਦੇ ਸੁਆਮੀ ਨੇ ਜਲ ਤੋਂ ਬਾਹਰ ਆ ਕੇ ਕਿਹਾ - ਹੇ ਬ੍ਰਿਜ ਵਾਸੀਓ! ਕ੍ਰਿਸ਼ਨ ਹੀ ਜਗਤ ਦਾ ਕਰਤਾ ਹੈ। ਇਸਨੇ ਹੀ ਖੁਸ਼ ਹੋ ਕੇ ਬਭੀਛਨ ਨੂੰ ਲੰਕਾ ਦਾ ਰਾਜ ਦਿੱਤਾ ਸੀ, ਅਤੇ ਰਾਵਣ ਵਰਗੇ ਕ੍ਰੋੜਾਂ ਹੀ ਵੈਰੀ ਇਸਨੇ ਮਾਰੇ ਹਨ। ਵਰਨ ਦੇਵਤੇ ਦੇ ਸੇਵਕ ਮੈਨੂੰ ਬੰਨ੍ਹ ਕੇ ਲੈ ਗਏ ਸਨ, ਉਨ੍ਹਾਂ ਪਾਸੋਂ ਮੈਨੂੰ ਇਸਨੇ ਹੀ ਛੁਡਾ ਕੇ ਲਿਆਂਦਾ ਹੈ। ਇਸਨੂੰ ਜਗਤ ਦਾ ਕਰਤਾ ਕਰਕੇ ਜਾਣ ਲਵੋ, ਅਤੇ ਇਸਨੂੰ ਬਾਲਕ ਕਰਕੇ ਨਾ ਜਾਨਣਾ।। ੪੧੭।।

ਸ੍ਵੈਯਾ।। ਗੋਪ ਸਭੈ ਅਪਨੇ ਮਨ ਭੀਤਰ ਜਾਨ ਹਰੀ ਇਹ ਭੇਦ ਬਿਚਾਰਯੋ।।
ਦੇਖਹਿ ਜਾਇ ਬੈਕੁੰਠ ਸਭੈ ਹਮ ਪੈ ਇਹ ਕੈ ਇਹ ਭਾਂਤ ਉਚਾਰਯੋ।।
ਤਾ ਛਬਿ ਕੋ ਜਸ ਉੱਚ ਮਹਾਂ ਕਬਿ ਨੇ ਅਪਨੈ ਮੁਖ ਤੇ ਇਮ ਸਾਰਯੋ।।
ਗਿਆਨ ਹ੍ਵੈ ਪਾਰਸ ਗੋਪਨ ਲੋਹ ਕੌ ਕਾਨ੍ਹ ਸਭੈ ਕਰਿ ਕੰਚਨ ਡਾਰਯੋ।।੪੧੮।।

ਪਦ ਅਰਥ - ਸਾਰਯੋ = ਵਰਣਨ ਕੀਤਾ।। ਡਾਰਯੋ=ਕਰ ਦਿੱਤਾ।।

ਅਰਥ - ਸਾਰੇ ਗੁਆਲਿਆਂ ਨੇ ਆਪਣੇ ਮਨਾਂ ਵਿਚ ਇਹ ਭੇਦ ਵਿਚਾਰਿਆ ਕਿ ਕ੍ਰਿਸ਼ਨ ਹੀ ਪ੍ਰਤੱਖ 'ਹਰੀ' ਹੈ। ਇਸ ਕਰਕੇ ਇਨ੍ਹਾਂ ਨੇ ਇਸ ਤਰ੍ਹਾਂ ਕਿਹਾ - "ਅਸੀਂ ਜਾਕੇ ਬੈਕੁੰਠ ਵੇਖਣਾ ਚਾਹੁੰਦੇ ਹਾਂ।" ਉਸ ਸੁੰਦਰਤਾ ਦੀ ਉਪਮਾਂ ਨੂੰ ਮਹਾਂ ਕਵੀ ਜਨਾਂ ਨੇ ਆਪਣੇ ਮੂੰਹ ਤੋਂ ਇਸ ਤਰ੍ਹਾਂ ਨਾਲ ਵਰਨਣ ਕੀਤਾ ਹੈ। ਮਾਨੋਂ ਕ੍ਰਿਸ਼ਨ ਰੂਪ ਪਾਰਸ ਨੇ, ਗੁਆਲਿਆਂ ਰੂਪ ਲੋਹੇ ਨੂੰ ਗਿਆਨ ਹੋ ਜਾਣ ਰੂਪ ਸੋਨਾ ਕਰ ਦਿਤਾ ਹੈ ਅਰਥਾਤ ਕ੍ਰਿਸ਼ਨ ਦੀ ਕਿਰਪਾ ਨਾਲ ਸਭਨਾਂ ਨੂੰ ਗਯਾਨ ਦੀ ਪ੍ਰਾਪਤੀ ਹੋ ਗਈ ਹੈ।। ੪੧੮।।

ਸ੍ਵੈਯਾ।। ਜਾਨ ਕੈ ਅੰਤਰ ਕੋ ਲਖੀਆ ਜਬ ਰੈਨ ਪਰੀ ਤਬ ਹੀ ਪਰ ਸੋਏ।।
ਦੁੱਖ ਜਿਤੇ ਜੁ ਹੁਤੇ ਮਨ ਮੈ ਤਿਤਨੇ ਹਰਿ ਨਾਮ ਕੇ ਲੇਵਤ ਖੋਏ।।
ਆਇ ਗਯੋ ਸੁਪਨਾ ਸਭ ਕੋ ਤਿਹ ਜਾ ਪਿਖਏ ਤ੍ਰੀਯਾ ਨਰ ਦੋਏ।।
ਜਾਇ ਅਨੂਪ ਬਿਰਾਜਤ ਥੀ ਤਿਹ ਜਾ ਸਮ ਜਾ ਫੁਨ ਅਉਰ ਨ ਕੋਏ।।੪੧੯।।

ਅਰਥ - ਘਟ ਘਟ ਦੀ ਜਾਨਣ ਵਾਲੇ ਨੇ ਉਨ੍ਹਾਂ ਦੇ ਅੰਦਰ ਦੀ ਜਾਣ ਕੇ ਇਹ ਕੌਤਕ ਵਰਤਾਯਾ ਕਿ ਜਦ ਰਾਤ ਪੈ ਗਈ ਤਾਂ ਸਾਰੇ ਹੀ ਮੰਜਿਆਂ ਉਤੇ ਸੌਂ ਗਏ। ਉਸ ਵੇਲੇ ਉਨ੍ਹਾਂ ਦੇ ਸਰੀਰ ਵਿਚ ਜਿੰਨੇ ਭੀ ਦੁਖ ਸਨ, ਉਹ ਸਾਰੇ ਦੇ ਸਾਰੇ ਹਰਿ ਨਾਮ ਦੇ ਲੈਣ ਕਰਕੇ ਦੂਰ ਹੋ ਗਏ ਹਨ। ਸਾਰਿਆਂ ਨੂੰ ਉਸ ਵੇਲੇ ਸੁਪਨਾ ਆ ਗਿਆ, ਜਿਸਨੂੰ ਇਸਤ੍ਰੀ ਪੁਰਸ਼ਾਂ ਦੋਹਾਂ ਨੇ ਵੇਖਿਆ ਸੀ ਕਿ ਇਹ ਬਹੁਤ ਹੀ ਸੁੰਦਰ ਜਗ੍ਹਾ ਹੈ, ਜਿਸਦੇ ਸਮਾਨ ਹੋਰ ਕੋਈ ਭੀ ਜਗ੍ਹਾ ਨਹੀਂ ਹੈ, ਉਸ ਜਗ੍ਹਾ ਤੇ ਸਾਰੇ ਬ੍ਰਿਜ ਵਾਸੀ ਜਾ ਵੱਸੇ ਹਨ।। ੪੧੯।।

ਸ੍ਵੈਯਾ।। ਸਭ ਗੋਪ ਬਿਚਾਰ ਕਹਿਯੋ ਮਨ ਮੈ ਇਹ ਬੈਕੁੰਠ ਤੇ ਬ੍ਰਿਜ ਮੋਹਿ ਭਲਾ ਹੈ।।
ਕਾਨ੍ਹ ਸਮੈ ਲਖੀਐ ਨ ਇਹਾ ਓਹੁ ਜਾ ਪਿਖੀਐ ਭਗਵਾਨ ਖਲਾ ਹੈ।।
ਗੋਰਸ ਖਾਤ ਉਹਾ ਹਮ ਤੇ ਮੰਗ ਜੋ ਕਰਤਾ ਸਭ ਜੀਵ ਜਲਾ ਹੈ।।
ਸੋ ਹਮਰੇ ਗ੍ਰਿਹ ਛਾਛਹਿ ਪੀਵਤ ਜਾਹਿ ਰਮੀ ਨਭ ਭੂਮ ਕਲਾ ਹੈ।।੪੨੦।।

ਅਰਥ - ਸਾਰੇ ਗੁਆਲਿਆਂ ਨੇ ਮਨ ਵਿਚ ਵਿਚਾਰ ਕਰਕੇ ਕਿਹਾ - "ਇਸ ਬੈਕੁੰਠ ਨਾਲੋਂ

ਸਾਨੂੰ ਬ੍ਰਿਜ ਹੀ ਚੰਗਾ ਹੈ।" ਕਿਉਂਕਿ ਇਥੇ ਕਿਸੇ ਸਮੇਂ ਵਿਚ ਭੀ ਕ੍ਰਿਸ਼ਨ ਦਿਖਾਈ ਨਹੀਂ ਦੇ ਰਿਹਾ ਹੈ ਅਤੇ ਉਥੇ ਜਿਥੇ ਭੀ ਵੇਖੀਏ, ਉਥੇ ਹੀ ਕ੍ਰਿਸ਼ਨ ਖਲੋਤਾ ਦਿੱਸਦਾ ਹੈ। ਉਥੇ ਸਾਡੇ ਕੋਲੋਂ ਮੰਗਕੇ ਦੁਧ ਮੱਖਣ ਖਾਂਦਾ ਹੈ, ਜੋ ਸਾਰੇ ਜਲਾਂ ਥਲਾਂ ਤੇ ਜੀਵਾਂ ਦਾ ਕਰਤਾ ਹੈ। ਉਹ ਸਾਡੇ ਘਰਾਂ ਵਿਚ ਲੱਸੀ ਪੀਂਦਾ ਹੈ, ਜਿਸ ਦੀ ਕਲਾ ਧਰਤੀ ਤੇ ਅਕਾਸ਼ ਵਿਚ ਫੈਲੀ ਹੋਈ ਹੈ।। ੪੨੦।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਨੰਦ ਜੂ ਕੋ ਬਰੁਣ ਪਾਸ ਤੇ ਛਡਾਇ ਲਿਆਇ ਬੈਕੁੰਠ ਦਿਖਾਵ ਸਭ ਗੋਪਨ ਕੋ ਧਿਆਇ ਸਮਾਪਤ।।

– – – – –

## ਅਥ ਦੇਵੀ ਜੂ ਕੀ ਉਸਤਤ ਕਥਨੰ।। ਭੁਯੰਗ ਪ੍ਰਯਾਤ ਛੰਦ।।

**ਤੁਹੀ ਅਸਤ੍ਰਣੀ ਸਸਤ੍ਰਣੀ ਆਪ ਰੂਪਾ।। ਤੁਹੀ ਅੰਬਕਾ ਜੰਭਹੰਤੀ ਅਨੂਪਾ।।**
**ਤੁਹੀ ਅੰਬਕਾ ਸੀਤਲਾ ਤੋਤਲਾ ਹੈ।। ਪ੍ਰਿਥਵੀ ਭੂਮ ਆਕਾਸ ਤੈਹੀ ਕੀਆ ਹੈ।। ੪੨੧।।**

ਅਰਥ – ਦੇਵੀ ਦੀ ਉਸਤਤੀ ਕਥਨ ਕਰਦੇ ਹਨ–ਤੂੰਹੀਂ ਅਸਤ੍ਰਾਂ ਵਾਲੀ ਹੈਂ, ਤੂੰਹੀ ਸ਼ਸਤ੍ਰਾਂ ਵਾਲੀ ਹੈਂ ਅਤੇ ਤੂੰਹੀ ਆਪ ਰੂਪ ਹੈਂ। ਤੂੰਹੀ ਅੰਬਕਾ ਹੈਂ, ਜੰਭ ਦੈਂਤ ਨੂੰ ਸੰਘਾਰਣ ਵਾਲੀ ਹੈਂ ਅਤੇ ਮਹਾਂ ਸੁੰਦਰ ਰੂਪਮਤੀ ਹੈਂ। ਤੂੰਹੀ ਅੰਬਕਾ, ਸੀਤਲਾ ਤੇ ਤੋਤਲਾ ਹੈਂ। ਪ੍ਰਿਥਵੀ, ਧਰਤੀ ਤੇ ਅਕਾਸ਼ ਨੂੰ ਤੂੰਹੀ ਸਿਰਜਿਆ ਹੈ।। ੪੨੧।।

**ਤੁਹੀ ਮੁੰਡ ਮਰਦੀ ਕਪਰਦੀ ਭਵਾਨੀ।। ਤੁਹੀ ਕਾਲਕਾ ਜਾਲਪਾ ਰਾਜਧਾਨੀ।।**
**ਮਹਾ ਜੋਗ ਮਾਇਆ ਤੁਹੀ ਈਸ੍ਰੀ ਹੈ।। ਤੁਹੀ ਤੇਜ ਆਕਾਸ ਥੰਭੋ ਮਹੀ ਹੈ।। ੪੨੨।।**

ਅਰਥ – ਤੂੰ ਮੁੰਡ ਲਾਹੁਣ ਵਾਲੀ, ਕੇਸਾਂ ਦੇ ਜੂੜੇ ਵਾਲੀ ਤੇ ਭਵਾਨੀ ਹੈਂ। ਤੂੰਹੀ ਕਾਲਕਾ ਜਾਲਪਾ ਤੇ ਰਾਜਧਾਨੀ ਹੈਂ। ਤੂੰਹੀ ਜੋਗ ਮਾਯਾ ਤੇ ਪਾਰਬਤੀ ਹੈਂ। ਤੂੰਹੀ ਅਕਾਸ ਦਾ ਤੇਜ ਤੇ ਧਰਤੀ ਦਾ ਆਸਰਾ ਹੈਂ।। ੪੨੨।।

**ਤੁਹੀ ਰਿਸਟਣੀ ਪ੍ਰਸਟਣੀ ਜੋਗ ਮਾਇਆ।। ਤੁਹੀ ਮੋਹ ਸੋ ਚਉਦਹੂੰ ਲੋਕ ਛਾਇਆ।।**
**ਤੁਹੀ ਸੁੰਭ ਨੈਸੁੰਭ ਹੰਤੀ ਭਵਾਨੀ।। ਤੁਹੀ ਚਉਦਹੂੰ ਲੋਗ ਕੀ ਜੋਤਿ ਜਾਨੀ।। ੪੨੩।।**

ਅਰਥ – ਹੇ ਜੋਗ ਮਾਯਾ! ਤੂੰਹੀ ਰਿਸਟਣੀ ਤੇ ਪ੍ਰਸ਼ਟਣੀ ਹੈਂ। ਤੂੰਹੀ ਮੋਹ ਨਾਲ ਚੌਦਾਂ ਲੋਕਾਂ ਨੂੰ ਢੱਕਿਆ ਹੋਇਆ ਹੈ। ਹੇ ਭਵਾਨੀ! ਤੂੰਹੀ ਸੁੰਭ ਤੇ ਨਿਸੁੰਭ ਨੂੰ ਮਾਰਨ ਵਾਲੀ ਹੈਂ। ਤੂੰਹੀ ਚੌਦਾਂ ਲੋਕਾਂ ਦੀ ਪ੍ਰਕਾਸ਼ ਕਰਨ ਵਾਲੀ ਮੰਨੀ ਗਈ ਹੈਂ।। ੪੨੩।।

**ਤੁਹੀ ਗਿਸਟਣੀ ਪੁਸਟਣੀ ਸਸਤ੍ਰਣੀ ਹੈ।। ਤੁਹੀ ਕਸਟਣੀ ਹਰਤਣੀ ਅਸਤ੍ਰਣੀ ਹੈ।।**
**ਤੁਹੀ ਜੋਗ ਮਾਇਆ ਤੁਹੀ ਬਾਕਬਾਨੀ।। ਤੁਹੀ ਅੰਬਕਾ ਜੰਭਹਾ ਰਾਜਧਾਨੀ।। ੪੨੪।।**

ਅਰਥ - ਤੂੰਹੀ ਗਿਸ਼ਟਣੀ ਪੁਸਟਣੀ ਤੇ ਸ਼ਸਤ੍ਰਾਂ ਵਾਲੀ ਹੈਂ। ਤੂੰਹੀ ਕਸ਼ਟਾਂ ਨੂੰ ਨਾਸ ਕਰਨ ਵਾਲੀ ਤੇ ਅਸਤ੍ਰਾਂ ਵਾਲੀ ਹੈਂ। ਤੂੰਹੀ ਯੋਗ ਮਾਯਾ ਹੈਂ, ਤੂੰਹੀ ਸਰਸਵਤੀ ਹੈਂ। ਤੂੰਹੀ ਅੰਬਕਾ ਤੇ ਜੰਭ ਦੈਂਤ ਨੂੰ ਮਾਰਨ ਵਾਲੀ ਅਤੇ ਦੇਵਤਿਆਂ ਨੂੰ ਰਾਜ ਦਿਵਾਉਣ ਵਾਲੀ ਹੈਂ।। ੪੨੪।।

**ਮਹਾ ਜੋਗ ਮਾਇਆ ਮਹਾ ਰਾਜਧਾਨੀ।। ਭਵੀ ਭਾਵਨੀ ਭੂਤ ਭੱਬਿਅੰ ਭਵਾਨੀ।।**
**ਚਰੀ ਆਚਰਣੀ ਖੇਚਰਣੀ ਭੂਪਣੀ ਹੈ।। ਮਹਾ ਬਾਹਣੀ ਆਪਨੀ ਰੂਪਣੀ ਹੈ।। ੪੨੫।।**

ਪਦ ਅਰਥ - ਭਵੀ = ਵਰਤ ਰਿਹਾ ਸਮਾਂ।। ਭਾਵਨੀ = ਵਰਤ ਰਹੀ।। ਭੂਤ = ਬੀਤ ਚੁਕਾ ਸਮਾਂ।। ਭਬਿਅੰ = ਔਣ ਵਾਲਾ ਸਮਾਂ।। ਚਰੀ = ਚੇਤਨਤਾ ਵਾਲੀ।। ਅਚਰਣੀ = ਜੜਤਾ ਵਾਲੀ।। ਖੇਚਰਣੀ = ਅਕਾਸ ਵਿਚ ਵਿਚਰਣ ਵਾਲੀ।।

ਅਰਥ - ਤੂੰਹੀ ਮਹਾਂ ਜੋਗ ਮਾਯਾ ਹੈਂ, ਤੂੰਹੀ ਮਹਾਂ ਰਾਜਧਾਨੀ ਹੈਂ। ਹੇ ਭਵਾਨੀ! ਤੂੰ ਹੀ ਤਿੰਨਾਂ ਕਾਲਾਂ ਵਿਚ ਵਰਤ ਰਹੀ ਹੈਂ। ਤੂੰਹੀ ਜੜ੍ਹ, ਚੇਤਨ ਤੇ ਅਕਾਸ ਵਿਚ ਵਿਚਰਣ ਵਾਲੀ ਮਹਾਰਾਣੀ ਹੈਂ। ਵਡੇ ਬਾਹਨਾਂ ਵਾਲੀ ਹੈਂ, ਅਤੇ ਆਪ ਹੀ ਆਪਣੇ ਰੂਪ ਦੀ ਮਾਲਕ ਹੈਂ।। ੪੨੫।।

**ਮਹਾ ਭੈਰਵੀ ਭੂਤਨੇਸੁਰੀ ਭਵਾਨੀ।। ਭਵੀ ਭਾਵਨੀ ਭਬਿਯੰ ਕਾਲੀ ਕ੍ਰਿਪਾਣੀ।।**
**ਜਯਾ ਆਜਯਾ ਹਿੰਗੁਲਾ ਪਿੰਗੁਲਾ ਹੈ।। ਸਿਵਾ ਸੀਤਲਾ ਮੰਗਲਾ ਤੋਤਲਾ ਹੈ।। ੪੨੬।।**

ਅਰਥ - ਹੇ ਭਵਾਨੀ! ਤੂੰਹੀ ਮਹਾ ਭੈਰਵੀ ਤੇ ਭੂਤਨੇਸ਼੍ਰੀ ਹੈਂ। ਹੇ ਕਾਲੀ! ਤੂੰ ਤਿੰਨਾਂ ਕਾਲਾਂ ਵਿਚ ਪੂਰਨ ਤੇ ਤਲਵਾਰ ਵਾਲੀ ਹੈਂ। ਤੂੰਹੀ ਜਯਾ ਅਜਯਾ ਹਿੰਗਲਾ ਤੇ ਪਿੰਗਲਾ ਹੈਂ। ਤੂੰਹੀ ਸ਼ਿਵ ਦੀ ਸ਼ਕਤੀ, ਸੀਤਲਾ, ਮੰਗਲਾ ਤੇ ਤੋਤਲਾ ਹੈਂ।। ੪੨੬।।

**ਤੁਹੀ ਅੱਛਰਾ ਪੱਛਰਾ ਬੁੱਧ ਬ੍ਰਿਧਿਆ।। ਤੁਹੀ ਭੈਰਵੀ ਭੂਪਣੀ ਸੁਧ ਸਿੱਧਿਆ।।**
**ਮਹਾ ਬਾਹਣੀ ਅਸਤ੍ਰਣੀ ਸਸਤ੍ਰ ਧਾਰੀ।। ਤੁਹੀ ਤੀਰ ਤਰਵਾਰ ਕਾਤੀ ਕਟਾਰੀ।। ੪੨੭।।**

ਅਰਥ - ਤੂੰਹੀ ਅੱਛਰਾ ਪੱਛਰਾ ਤੇ ਬੁਧ ਨੂੰ ਵਧਾਉਣ ਵਾਲੀ ਹੈਂ। ਤੂੰਹੀ ਭੈਰਵ ਸ਼ਕਤੀ, ਭੂਪ ਸ਼ਕਤੀ ਤੇ ਸੁਧ ਸਿਧੀ ਹੈਂ। ਤੂੰਹੀ ਮਹਾ ਬਾਹਣੀ ਅਸਤ੍ਰਾਂ ਵਾਲੀ ਤੇ ਸ਼ਸਤ੍ਰਾ ਦੇ ਧਾਰਨ ਵਾਲੀ ਹੈਂ। ਤੂੰਹੀ ਤੀਰ ਤਲਵਾਰ ਕਾਤੀ ਤੇ ਕਟਾਰੀ ਹੈਂ।। ੪੨੭।।

**ਤੁਹੀ ਰਾਜਸੀ ਸਾਤਕੀ ਤਾਮਸੀ ਹੈ।। ਤੁਹੀ ਬਾਲਕਾ ਬ੍ਰਿਧਣੀ ਅਉ ਜੁਆ ਹੈ।।**
**ਤੁਹੀ ਦਾਨਵੀ ਦੇਵਣੀ ਜੱਛਣੀ ਹੈ।। ਤੁਹੀ ਕਿੰਨ੍ਰਣੀ ਮੱਛਣੀ ਕੱਛਣੀ ਹੈ।। ੪੨੮।।**

ਅਰਥ - ਤੁਹੀ ਰਜੋ ਗੁਣ ਸ਼ਕਤੀ, ਸਤੋ ਗੁਣ ਸ਼ਕਤੀ ਤੇ ਤਮੋ ਗੁਣ ਸ਼ਕਤੀ ਹੈਂ। ਤੁਹੀ

************************************************************
ਬਾਲਕ, ਬ੍ਰਿਧ ਤੇ ਜੁਆਨ ਹੈਂ। ਤੁਹੀ ਦਾਨਵੀ, ਦੇਵਣੀ ਤੇ ਜੱਛਣੀ ਹੈਂ। ਤੁਹੀ ਕਿੰਨਰ ਸ਼ਕਤੀ, ਮੱਛ ਸ਼ਕਤੀ ਤੇ ਕੱਛਅਵਤਾਰ ਸ਼ਕਤੀ ਹੈਂ।। ੪੨੮।।

**ਤੁਹੀ ਦੇਵਤੇ ਸੇਸਣੀ ਦਾਨਵੇਸਾ।। ਸਰਹ ਬ੍ਰਿਸਟਣੀ ਹੈ ਤੁਹੀ ਅਸਤ੍ਰ ਭੇਸਾ।।**
**ਤੁਹੀ ਰਾਜ ਰਾਜੇਸ੍ਰਰੀ ਜੋਗ ਮਾਯਾ।। ਮਹਾ ਮੋਹ ਸੋ ਚਉਦਹੂੰ ਲੋਕ ਛਾਯਾ।।੪੨੯।।**

*ਪਦ ਅਰਥ* – ਦੇਵਤੇ ਸੇਸਣੀ = ਦੇਵਤ + ਏਸਣੀ = ਦੇਵਤਿਆਂ ਦੇ ਸੁਆਮੀ ਦੀ ਸ਼ਕਤੀ।। ਦਾਨਵੇਸਾ = (ਦਾਨਵ+ਏਸਾ) ਦਾਨਵਾਂ ਦੇ ਸੁਆਮੀ ਦੀ ਸ਼ਕਤੀ।। ਸਰਹ = ਤੀਰਾਂ।।

*ਅਰਥ* – ਤੂੰਹੀ ਇੰਦ੍ਰ ਦੀ ਸ਼ਕਤੀ ਹੈਂ, ਤੂੰਹੀ ਦਾਨਵਾਂ ਦੇ ਮਾਲਕ ਦੀ ਸ਼ਕਤੀ ਹੈਂ। ਤੂੰਹੀ ਤੀਰਾਂ ਦੀ ਬਰਖਾ ਕਰਨ ਵਾਲੀ ਤੇ ਅਸਤ੍ਰ ਸਰੂਪ ਹੈਂ। ਤੂੰਹੀ ਰਾਜਿਆਂ ਦੇ ਰਾਜੇ ਦੀ ਸ਼ਕਤੀ ਤੇ ਜੋਗ ਮਾਇਆ ਹੈਂ। ਮਹਾ ਮੋਹ ਨਾਲ ਚੌਦਾਂ ਲੋਕਾਂ ਨੂੰ ਤੂੰਹੀ ਸਮੇਟਿਆ ਹੋਇਆ ਹੈ।। ੪੨੯।।

**ਤੁਹੀ ਬ੍ਰਾਹਮੀ ਬੈਸਨਵੀ ਸ੍ਰੀ ਭਵਾਨੀ।। ਤੁਹੀ ਬਾਸਵੀ ਈਸ੍ਰਰੀ ਕਾਰਤਕਿਆਨੀ।।**
**ਤੁਹੀ ਅੰਬਕਾ ਦੁਸਟਹਾ ਮੁੰਡ ਮਾਲੀ।।ਤੁਹੀ ਕਸਟ ਹੰਤੀ ਕ੍ਰਿਪਾ ਕੈ ਕ੍ਰਿਪਾਲੀ।।੪੩੦।।**

*ਅਰਥ* – ਤੂੰਹੀ ਬ੍ਰਹਮਾ ਸ਼ਕਤੀ, ਵਿਸ਼ਨ ਸ਼ਕਤੀ ਤੇ ਸ਼ਿਵ ਸ਼ਕਤੀ ਹੈਂ। ਤੂੰਹੀਂ ਬਾਸ਼ਵ ਸ਼ਕਤੀ, ਈਸਰ ਸ਼ਕਤੀ ਤੇ ਕਾਰਤਕਿਆਨੀ ਸ਼ਕਤੀ ਹੈਂ। ਤੂੰਹੀ ਅੰਬਕਾ ਦੁਸ਼ਟਾਂ ਨੂੰ ਮਾਰਨ ਵਾਲੀ ਤੇ ਮੁੰਡਾਂ ਦੀ ਮਾਲਾ ਵਾਲੀ ਹੈਂ। ਤੂੰਹੀਂ ਕਸ਼ਟਾਂ ਨੂੰ ਨਾਸ ਕਰਨ ਵਾਲੀ ਤੇ ਕ੍ਰਿਪਾ ਦੇ ਕਰਨ ਵਾਲੀ ਕ੍ਰਿਪਾਲੂ ਹੈਂ।। ੪੩੦।।

**ਤੁਮੀ ਬ੍ਰਾਹਣੀ ਹ੍ਵੈ ਹਿਰੰਨਾਛ ਮਾਰਯੋ।। ਹਰੰਨਾਕਸੰ ਸਿੰਘਣੀ ਹ੍ਵੈ ਪਛਾਰਯੋ।।**
**ਤੁਮੀ ਬਾਵਨੀ ਹ੍ਵੈ ਤਿਨੋ ਲੋਕ ਮਾਪੇ।। ਤੁਮੀ ਦੇਵ ਦਾਨੋ ਕੀਏ ਜੱਛ ਥਾਪੇ।।੪੩੧।।**

*ਅਰਥ* – ਤੂੰਹੀਂ ਬ੍ਰਾਹ ਸ਼ਕਤੀ ਹੋਕੇ ਹਰਨਕਸ਼ਪ ਨੂੰ ਮਾਰਿਆ ਸੀ, ਤੁਸਾਂ ਹੀ ਨਰਸਿੰਘ ਸ਼ਕਤੀ ਹੋਕੇ ਹਰਨਾਕਸ਼ ਨੂੰ ਪਛਾੜਿਆ ਸੀ। ਤੁਸਾਂ ਹੀ ਬਾਵਨ ਸ਼ਕਤੀ ਹੋਕੇ ਤਿੰਨਾਂ ਲੋਕਾਂ ਨੂੰ ਮਿਣਿਆ ਸੀ। ਤੁਸਾਂ ਹੀ ਦੇਵ-ਦਾਨੋ ਬਨਾਏ ਅਤੇ ਜੱਛ ਥਾਪੇ ਹਨ।। ੪੩੧।।

**ਤੁਮੀ ਰਾਮ ਹ੍ਵੈ ਕੈ ਦਸਾਗ੍ਰੀਵ ਖੰਡਯੋ।। ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਬਿਹੰਡਯੋ।।**
**ਤੁਮੀ ਜਾਲਪਾ ਹ੍ਵੈ ਬਿੜਾਲਾਛ ਘਾਯੋ।। ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ।।੪੩੨।।**

*ਅਰਥ* – ਤੁਸਾਂ ਹੀ ਰਾਮ ਹੋਕੇ ਰਾਵਣ ਦੇ ਦਸਾਂ ਸਿਰਾਂ ਨੂੰ ਕੱਟਿਆ ਸੀ। ਤੁਸਾਂ ਹੀ ਕ੍ਰਿਸ਼ਨ ਹੋਕੇ ਕੰਸ ਨੂੰ ਕੇਸਾਂ ਤੋਂ ਫੜਕੇ ਨਸ਼ਟ ਕੀਤਾ। ਤੁਸਾਂ ਹੀ ਜਾਲਪਾ ਹੋਕੇ ਬਿਲੇ ਦੀਆਂ ਅੱਖਾਂ ਵਰਗੀਆਂ ਅੱਖਾਂ ਵਾਲੇ 'ਬਿੜਾਲਾਛ' ਰਾਖਸ਼ ਨੂੰ ਮਾਰਿਆ। ਤੁਸਾਂ ਹੀ ਦੁਰਗਾ ਹੋਕੇ ਸੁੰਭ ਤੇ ਨਿਸੁੰਭ ਰਾਖਸ਼ ਨੂੰ ਨਸ਼ਟ ਕੀਤਾ।। ੪੩੨।।

****************************************************************

**ਦੋਹਰਾ॥ ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ॥**
**ਆਪ ਹਾਥ ਦੈ ਰਾਖ ਮੁਹਿ ਮਨ ਕ੍ਰਮ ਬਚਨ ਬਿਚਾਰ॥ ੪੩੩॥**

ਅਰਥ – ਮੈਨੂੰ ਆਪਣਾ ਦਾਸ ਜਾਣ ਕੇ ਮੇਰੇ ਉਤੇ ਅਪਾਰ ਕ੍ਰਿਪਾ ਕਰੋ। ਮਨ, ਬਾਣੀ ਤੇ ਸਰੀਰ ਦੇ ਵਿਚਾਰ ਕਰਕੇ, ਆਪਣਾ ਹੱਥ ਦੇਕੇ ਮੇਰੀ ਰੱਖਿਆ ਕਰੋ॥ ੪੩੩॥

**ਚੌਪਈ॥ ਮੈ ਨ ਗਨੇਸਹਿ ਪ੍ਰਿਥਮ ਮਨਾਊਂ॥ ਕਿਸਨ ਬਿਸਨ ਕਬਹੂੰ ਨ ਧਿਆਊਂ॥**
**ਕਾਨ ਸੁਨੇ ਪਹਿਚਾਨ ਨ ਤਿਨ ਸੋ॥ ਲਿਵ ਲਾਗੀ ਮੋਰੀ ਪਗ ਇਨ ਸੋ॥ ੪੩੪॥**

ਅਰਥ – ਪਹਿਲੇ ਮੈਂ ਗਨੇਸ਼ ਨੂੰ ਨਹੀਂ ਮਨਾਵਾਂਗਾ। ਕ੍ਰਿਸ਼ਨ ਤੇ ਬਿਸ਼ਨ ਨੂੰ ਭੀ ਕਦੇ ਨਹੀਂ ਧਿਆਵਾਂਗਾ। ਇਹ ਸਾਰੇ ਮੈਂ ਕੰਨੀ ਸੁਣੇ ਹਨ, ਪਰ ਮੇਰੀ ਉਨ੍ਹਾਂ ਨਾਲ ਜਾਣ ਪਛਾਣ ਨਹੀਂ ਹੈ। ਮੇਰੀ ਤਾਂ ਲਿਵ ਆਪ ਜੀ ਦੇ ਇਨ੍ਹਾਂ ਚਰਨਾਂ ਨਾਲ ਲੱਗੀ ਹੋਈ ਹੈ॥ ੪੩੪॥

**ਮਹਾ ਕਾਲ ਰਖਵਾਰ ਹਮਾਰੋ॥ ਮਹਾ ਲੋਹ ਮੈ ਕਿੰਕਰ ਥਾਰੋ॥**
**ਅਪਨਾ ਜਾਨ ਕਰੋ ਰਖਵਾਰ॥ ਬਾਹਿ ਗਹੇ ਕੀ ਲਾਜ ਬਿਚਾਰ॥ ੪੩੫॥**

ਅਰਥ – 'ਮਹਾ ਕਾਲ' ਮੇਰਾ ਰਾਖਾ ਹੈ, ਹੇ ਮਹਾ ਲੋਹ! ਮੈਂ ਤੁਹਾਡਾ ਦਾਸ ਹਾਂ! ਮੈਨੂੰ ਆਪਣਾ ਦਾਸ ਜਾਣ ਕੇ ਮੇਰੀ ਰਖਯਾ ਕਰੋ, ਅਤੇ ਬਾਂਹ ਫੜੇ ਦੀ ਇਜਤ ਰੱਖੋ॥ ੪੩੫॥

**ਅਪਨਾ ਜਾਨ ਮੁਝੈ ਪ੍ਰਿਤਪਰੀਐ॥ ਚੁਨ ਚੁਨ ਸਤ੍ਰੁ ਹਮਾਰੇ ਮਰੀਐ॥**
**ਦੇਗ ਤੇਗ ਜਗ ਮੈ ਦੋਊ ਚਲੈ॥ ਰਾਖ ਆਪ ਮੁਹਿ ਅਉਰ ਨ ਦਲੈ॥ ੪੩੬॥**

ਅਰਥ – ਮੈਨੂੰ ਆਪਣਾ ਜਾਣਕੇ ਮੇਰੀ ਹਰ ਤਰ੍ਹਾਂ ਨਾਲ ਪਾਲਣਾ ਕਰੋ। ਮੇਰੇ ਵੈਰੀਆਂ ਨੂੰ ਚੁਣ ਚੁਣ ਕੇ ਮਾਰੋ। ਦੇਗ ਤੇ ਤੇਗ ਇਹ ਦੋਵੇਂ ਹੀ ਜਗਤ ਵਿਚ ਤੁਰ ਪੈਣ। ਮੇਰੀ ਆਪ ਰੱਖਿਆ ਕਰੋ ਤਾਂ ਕਿ ਹੋਰ ਕੋਈ ਮੇਰਾ ਨਾਸ ਨਾ ਕਰ ਸਕੇ॥ ੪੩੬॥

**ਤੁਮ ਮਮ ਕਰਹੁ ਸਦਾ ਪ੍ਰਤਿਪਾਰਾ॥ ਤੁਮ ਸਾਹਿਬੁ ਮੈ ਦਾਸ ਤਿਹਾਰਾ॥**
**ਜਾਨ ਆਪਨਾ ਮੁਝੈ ਨਿਵਾਜ॥ ਆਪ ਕਰੋ ਹਮਰੇ ਸਭ ਕਾਜ॥ ੪੩੭॥**

ਅਰਥ – ਤੁਸੀਂ ਮੇਰੀ ਸਦਾ ਹੀ ਪ੍ਰਤਿਪਾਲਾ ਕਰੋ। ਤੁਸੀਂ ਮੇਰੇ ਮਾਲਕ ਹੋ, ਅਤੇ ਮੈਂ ਤੁਹਾਡਾ ਸੇਵਕ ਹਾਂ। ਮੈਨੂੰ ਆਪਣਾ ਜਾਣ ਕੇ ਵਡਿਆਈ ਬਖਸ਼ੋ। ਮੇਰੇ ਸਾਰੇ ਕਾਰਜ ਆਪ ਪੂਰੇ ਕਰੋ॥ ੪੩੭॥

**ਤੁਮ ਹੋ ਸਭ ਰਾਜਨ ਕੇ ਰਾਜਾ॥ ਆਪੇ ਆਪੁ ਗਰੀਬ ਨਿਵਾਜਾ॥**
**ਦਾਸ ਜਾਨ ਕਰਿ ਕ੍ਰਿਪਾ ਕਰਹੁ ਮੁਹਿ॥ ਹਾਰ ਪਰਾ ਮੈ ਆਨ ਦ੍ਵਾਰ ਤੁਹਿ॥ ੪੩੮॥**

ਅਰਥ – ਤੁਸੀਂ ਸਾਰੇ ਰਾਜਿਆਂ ਦੇ ਰਾਜੇ ਹੋ। ਆਪ ਹੀ ਆਪ ਗਰੀਬਾਂ ਨੂੰ ਮਾਣ ਦੇਣ

**************************************************************
ਵਾਲੇ ਹੋ। ਮੈਨੂੰ ਸੇਵਕ ਜਾਣ ਕੇ ਮੇਰੇ ਉਤੇ ਕ੍ਰਿਪਾ ਕਰੋ। ਮੈਂ ਹਾਰ ਕੇ ਤੁਹਾਡੇ ਦੁਆਰੇ ਤੇ ਆਣ ਕੇ ਪਿਆ ਹਾਂ।। ੪੩੮।।

**ਅਪਨਾ ਜਾਨ ਕਰੋ ਪ੍ਰਤਿਪਾਰਾ।। ਤੁਮ ਸਾਹਿਬੁ ਮੈ ਕਿੰਕਰ ਥਾਰਾ।।**
**ਦਾਸ ਜਾਨ ਦੈ ਹਾਥ ਉਬਾਰੋ।। ਹਮਰੇ ਸਭ ਬੈਰੀਅਨ ਸੰਘਾਰੋ।। ੪੩੯।।**

ਅਰਥ – ਮੈਨੂੰ ਆਪਣਾ ਜਾਣ ਕੇ ਮੇਰੀ ਪ੍ਰਤਿਪਾਲਾ ਕਰੋ। ਤੁਸੀਂ ਮੇਰੇ ਮਾਲਕ ਹੋ ਅਤੇ ਮੈਂ ਤੁਹਾਡਾ ਦਾਸ ਹਾਂ। ਮੈਨੂੰ ਆਪਣਾ ਦਾਸ ਜਾਣ ਕੇ ਆਪਣਾ ਹੱਥ ਦੇਕੇ ਬਚਾ ਲਵੋ। ਮੇਰੇ ਸਾਰੇ ਵੈਰੀਆਂ ਦਾ ਨਾਸ ਕਰ ਦੇਵੋ।। ੪੩੯।।

**ਪ੍ਰਥਮ ਧਰੋ ਭਗਵਤ ਕੋ ਧਯਾਨਾ।। ਬਹੁਰ ਕਰੋ ਕਬਿਤਾ ਬਿਧਿ ਨਾਨਾ।।**
**ਕ੍ਰਿਸਨ ਜਥਾ ਮਤ ਚਰਿਤ੍ਰ ਉਚਾਰੋ।। ਚੂਕ ਹੋਇ ਕਬਿ ਲੇਹੁ ਸੁਧਾਰੋ।। ੪੪੦।।**

ਅਰਥ – ਪਹਿਲੇ ਸ੍ਰੀ ਮਦ ਭਾਗਵਤ ਤੇ ਦੇਵੀ ਭਾਗਵਤ ਦਾ ਧਿਆਨ ਧਰਦਾ ਹਾਂ। ਫਿਰ ਅਨੇਕ ਤਰ੍ਹਾਂ ਦੀ ਕਵਿਤਾ ਕਰਾਂਗਾ। ਜਿਸ ਤਰ੍ਹਾਂ ਦੀ ਬੁੱਧੀ ਹੈ, ਉਸਦੇ ਅਨੁਸਾਰ ਕ੍ਰਿਸ਼ਨ ਜੀ ਦੇ ਚਰਿਤ੍ਰ ਉਚਾਰਨ ਕਰਦਾ ਹਾਂ। ਹੇ ਕਵੀ ਜਨੋ! ਜੇਕਰ ਕਵਿਤਾ ਵਿਚ ਕੋਈ ਭੁੱਲ ਹੋਵੇ, ਤਾਂ ਕਵਿਤਾ ਨੂੰ ਸੁਧਾਰ ਲੈਣਾ।। ੪੪੦।।

## ਇਤਿ ਸ੍ਰੀ ਦੇਵੀ ਉਸਤਤਿ ਸਮਾਪਤਿ।।

– – – –

## ਅਥ ਰਾਸ ਮੰਡਲ।।

**ਸ੍ਵੈਯਾ।। ਜਬ ਆਈ ਹੈ ਕਾਤਕ ਕੀ ਰੁਤ ਸੀਤਲ ਕਾਨ੍ਹ ਤਬੈ ਅਤ ਹੀ ਰਸੀਆ।।**
**ਸੰਗ ਗੋਪਨ ਖੇਲ ਬਿਚਾਰ ਕਰਯੋ ਜੁ ਹੁਤੋ ਭਗਵਾਨ ਮਹਾ ਜਸੀਆ।।**
**ਅਪਵਿਤ੍ਰਨ ਲੋਗਨ ਕੇ ਜਿਹ ਕੇ ਪਗ ਲਾਗਤ ਪਾਪ ਸਭੈ ਨਸੀਆ।।**
**ਤਿਹ ਕੋ ਸੁਨਿ ਤ੍ਰੀਯਨ ਕੇ ਸੰਗ ਖੇਲ ਨਿਵਾਰਹੁ ਕਾਮ ਇਹੈ ਬਸੀਆ।। ੪੪੧।।**

ਅਰਥ – ਜਦ ਕੱਤਕ ਦੀ 'ਸਰਦ ਰੁੱਤ' ਆਈ, ਤਦ ਕਾਨ੍ਹ ਜੋ ਵੱਡਾ ਹੀ ਰਸੀਆ ਹੈ। ਅਤੇ ਜੋ ਭਗਵਾਨ ਵੱਡਾ ਹੀ ਜੱਸ ਵਾਲਾ ਹੈ, ਉਸਨੇ ਗੁਆਲ ਬਾਲਕਾਂ ਨਾਲ ਰਲਕੇ ਖੇਡ ਕਰਨ ਦੀ ਵੀਚਾਰ ਕੀਤੀ। ਪਾਪੀ ਲੋਕਾਂ ਦੇ ਸਾਰੇ ਪਾਪ ਜਿਸਦੇ ਚਰਨਾਂ ਨਾਲ ਲੱਗਦਿਆਂ ਹੀ ਨਾਸ ਹੋ ਜਾਂਦੇ ਹਨ। ਸੁਣੋ, ਉਸਦੇ ਮਨ ਵਿਚ ਇਹ ਵਿਚਾਰ ਵਸ ਗਿਆ ਹੈ, ਕਿ ਇਸਤ੍ਰੀਆਂ ਦੇ ਸੰਗ ਖੇਡ ਕੇ 'ਕਾਮ' ਨੂੰ ਦੂਰ ਕਰਨਾ ਚਾਹੀਦਾ ਹੈ।। ੪੪੧।।

**ਸ੍ਵੈਯਾ।। ਆਨਨ ਜਾਹਿ ਨਿਸਾਪਤਿ ਸੋਂ ਦ੍ਰਿਗ ਕੋਮਲ ਹੈ ਕਮਲਾ ਦਲ ਕੈਸੇ।।**
**ਹੈ ਭਰਟੇ ਧਨ ਸੇ ਬਰਨੀ ਸਰ ਦੂਰ ਕਰੈ ਤਨ ਕੇ ਦੁਖਰੈ ਸੇ।।**
**ਕਾਮ ਕੀ ਸਾਨ ਕੇ ਸਾਥ ਘਸੇ ਦੁਖ ਸਾਧਨ ਕੇ ਕਟਬੇ ਕਹੁ ਤੈਸੇ।।**
**ਕਉਲ ਕੇ ਪਤ੍ਰ ਕਿਧੋ ਸਸਿ ਸਾਥ ਲਗੇ ਕਬਿ ਸੁੰਦਰ ਸਯਾਮ ਅਰੈ ਸੇ।।੪੪੨।।**

ਪਦ ਅਰਥ - ਆਨਨ = ਮੂੰਹ।।ਨਿਸਾਪਤਿ = ਚੰਦ੍ਰਮਾ।। ਦਲ = ਪੱਤ੍ਰ।। ਭਰਟੇ = ਭ੍ਰਵੱਟੇ।। ਧਨ = ਧਨੁਖ।। ਸੈ = ਵਰਗੇ।। ਬਰਨੀ = ਨਜ਼ਰ।। ਸਾਨ = ਸ਼ਸਤ੍ਰ ਨੂੰ ਤਿੱਖਾ ਕਰਨ ਦਾ ਸੰਦ।।

ਅਰਥ - ਜਿਸਦਾ ਮੂੰਹ ਚੰਦ੍ਰਮਾ ਵਰਗਾ ਹੈ ਤੇ ਕਮਲ ਪੱਤ੍ਰ ਦੇ ਸਮਾਨ ਜਿਸਦੀਆਂ ਅੱਖਾਂ ਕੋਮਲ ਹਨ। ਭਰਵੱਟੇ ਧਨੁਖ ਦੇ ਸਮਾਨ ਇਕਸਾਰ ਗੋਲ ਹਨ ਤੇ ਅੱਖਾਂ ਦੀ ਨਜ਼ਰ ਤੀਰ ਵਾਂਗੂੰ ਮਨ ਨੂੰ ਘਾਇਲ ਕਰਦੀ ਜਾਂਦੀ ਹੈ ਅਤੇ ਜਿਨ੍ਹਾਂ ਦੀ ਚਿਤਵਨੀ ਤਨ ਦੇ ਦੁਖ ਨੂੰ ਦੂਰ ਕਰਨ ਵਾਲੀ ਹੈ। ਨੈਣਾਂ ਰੂਪ ਤੀਰ ਕਾਮ ਦੀ ਸਾਨ ਨਾਲ ਘਸਾ ਕੇ ਤਿੱਖੇ ਕੀਤੇ ਹੋਏ ਹਨ, ਉਸੇ ਤਰ੍ਹਾਂ ਹੀ ਉਹ ਨੈਣ ਸਾਧਾਂ ਦੇ ਦੁੱਖ ਦੂਰ ਕਰਨ ਵਾਲੇ ਹਨ। 'ਸਿਆਮ' ਕਵੀ ਜੀ ਕਹਿੰਦੇ ਹਨ, ਨੈਣ ਇਸ ਤਰ੍ਹਾਂ ਦੇ ਸੁੰਦਰ ਮਲੂਮ ਹੁੰਦੇ ਹਨ, ਮਾਨੋਂ ਕਮਲ ਦੇ ਪੱਤ੍ਰ ਚੰਦ੍ਰਮਾਂ ਦੇ ਨਾਲ ਅੜੇ ਹੋਏ ਹਨ ਅਰਥਾਤ ਚੰਦ੍ਰਮਾਂ ਸਮਾਨ ਮੁੱਖ ਤੇ ਕਮਲ ਪੱਤ੍ਰ ਵਰਗੇ ਨੈਣ ਹਨ।। ੪੪੨।।

**ਸ੍ਵੈਯਾ।। ਬੱਧਕ ਹੈ ਟਟੀਆ ਬਰੁਨੀਧਰ ਕੋਰਨ ਕੀ ਦੁਤ ਸਾਇਕ ਸਾਂਧੇ।।**
**ਠਾਢੇ ਹੈ ਕਾਨ੍ਹ ਕਿਧੋ ਬਨ ਮੈ ਤਨ ਪੈ ਸਿਰ ਪੈ ਅੰਬੁਵਾ ਰੰਗ ਬਾਂਧੇ।।**
**ਚਾਲ ਚਲੈ ਹਰੂਏ ਹਰੂਏ ਮਨੋ ਸੀਖ ਦਈ ਇਹ ਬੱਧਕ ਪਾਂਧੇ।।**
**ਅਉ ਸਭ ਹੀ ਠਟ ਬੱਧਕ ਸੇ ਮਨ ਮੋਹਨ ਜਾਲ ਪੀਤੰਬਰ ਕਾਂਧੇ।। ੪੪੩।।**

ਪਦ ਅਰਥ - ਬੱਧਕ = ਸ਼ਿਕਾਰੀ।। ਟਟੀਆ = ਮੋਰਚਾ।। ਕੋਰਨ = ਪਲਕਾਂ।। ਸਾਇਕ = ਤੀਰ।। ਅੰਬੁਵਾ = ਕੇਸਰੀ।।

ਅਰਥ - ਕ੍ਰਿਸ਼ਨ ਸ਼ਿਕਾਰੀ ਹੈ, ਜਿਸਨੇ ਇਸ ਤਰ੍ਹਾਂ ਦੀ ਨਿਗਾਹ ਧਾਰਨ ਵਾਲੀਆਂ ਅੱਖਾਂ ਹੀ ਮੋਰਚਾ ਬਣਾਇਆ ਹੋਯਾ ਹੈ ਅਤੇ ਪਲਕਾਂ ਦੀ ਸੁੰਦਰਤਾ ਹੀ ਮਾਨੋ ਤੀਰ ਕੱਸਿਆ ਹੋਯਾ ਹੈ। ਇਸ ਤਰ੍ਹਾਂ ਦਾ ਕਾਨ੍ਹ ਬਨ ਵਿਚ ਖੜ੍ਹਾ ਹੈ, ਜਿਸਨੇ ਤਨ ਉਤੇ ਤੇ ਸਿਰ ਉਤੇ ਕੇਸਰੀ ਰੰਗ ਦੇ ਬਸਤ੍ਰ ਸਜਾਏ ਹੋਏ ਹਨ। ਬੜੀ ਹੌਲੀ ਹੌਲੀ ਚਾਲ ਨਾਲ ਤੁਰਦੇ ਹਨ ਇਉਂ ਮਲੂਮ ਹੁੰਦਾ ਹੈ ਮਾਨੋਂ ਕਿਸੇ ਸ਼ਿਕਾਰੀ ਰੂਪ ਪਾਂਧੇ ਨੇ ਸਿਖਯਾ ਦਿੱਤੀ ਹੈ। ਹੋਰ ਸਾਰਾ ਹੀ ਠਾਟ ਸ਼ਿਕਾਰੀ ਵਰਗਾ ਹੈ, ਜੋ ਪੀਲੇ ਰੰਗ ਦਾ ਦੁਪੱਟਾ ਮੋਢੇ ਉਤੇ ਧਰਿਆ ਹੈ, ਏਹੋ ਹੀ ਮਨ ਰੂਪ ਪੰਛੀ ਨੂੰ ਮੋਹਣ ਵਾਸਤੇ ਮੋਢੇ ਉਤੇ ਜਾਲ ਧਰਿਆ ਹੋਇਆ ਹੈ।। ੪੪੩।।

ਸੋ ਉਠ ਠਾਢਿ ਕਿਧੋ ਬਨ ਮੈ ਜੁਗ ਤੀਸਰ ਮੈ ਪਤਿ ਜੋਊ ਸੀਯਾ।।
ਜਮਨਾ ਮਹਿ ਖੇਲ ਕੇ ਕਾਰਨ কੌ ਘਸ ਚੰਦਨ ਭਾਲ ਮੈ ਟੀਕੋ ਦੀਆ।।
ਭਿਲਰਾ ਡਰ ਨੈਨ ਕੇ ਸੈਨਨ ਕੋ ਸਭ ਗੋਪਨ ਕੋ ਮਨ ਚੋਰ ਲੀਆ।।
ਕਬਿ ਸਯਾਮ ਕਹੈ ਭਗਵਾਨ ਕਿਧੋ ਰਸ ਕਾਰਨ ਕੋ ਠਗ ਬੇਸ ਕੀਯਾ।।੪੪੪।।

ਪਦ ਅਰਥ - ਭਿਲਰਾ = ਭੁਲਾਵਾ।। ਡਰ = ਡਾਲ ਕੇ, ਪਾ ਕੇ।।

ਅਰਥ - ਉਹ ਉੱਠ ਕੇ ਬਨ ਵਿਚ ਖੜਾ ਹੋ ਰਿਹਾ ਹੈ, ਜੋ ਤ੍ਰੇਤੇ ਜੁੱਗ ਵਿਚ ਸੀਤਾ ਦਾ ਪਤੀ ਹੋਇਆ ਸੀ। ਜਮਨਾ ਵਿਚ ਖੇਲ ਕਰਨ ਦੇ ਵਾਸਤੇ ਉਸਨੇ ਚੰਦਨ ਘਸਾ ਕੇ ਮੱਥੇ ਉੱਤੇ ਟਿੱਕਾ ਲਾਇਆ ਹੋਇਆ ਹੈ। ਅੱਖਾਂ ਦੀਆਂ ਸੈਨਤਾਂ ਰੂਪ ਭੁਲੇਖਾ ਪਾ ਕੇ ਉਸ ਨੇ ਸਾਰੇ ਗੁਆਲ-ਬਾਲਾਂ ਦੇ ਮਨਾਂ ਨੂੰ ਚੁਰਾ ਲਿਆ ਹੈ। 'ਸਯਾਮ' ਕਵੀ ਜੀ ਕਹਿੰਦੇ ਹਨ, ਕਿਤੇ ਰਸ ਨੂੰ ਪ੍ਰਾਪਤ ਕਰਨ ਦੇ ਵਾਸਤੇ ਹੀ ਭਗਵਾਨ ਨੇ ਇਹ ਠੱਗ ਦਾ ਵੇਸ ਕੀਤਾ ਹੈ।। ੪੪੪।।

ਸ੍ਵੈਯਾ।। ਦ੍ਰਿਗ ਜਾਹਿ ਮ੍ਰਿਗੀਪਤਿ ਕੀ ਸਮ ਹੈ ਮੁਖ ਜਾਹਿ ਨਿਸਾਪਤਿ ਸੀ ਛਬਿ ਪਾਈ।।
ਜਾਹਿ ਕੁਰੰਗਨ ਕੇ ਰਿਪ ਸੀ ਕਟ ਕੰਚਨ ਸੀ ਤਨ ਨੈ ਛਬਿ ਛਾਈ।।
ਪਾਟ ਬਨੈ ਕਦਲੀ ਦਲ ਦ੍ਵੈ ਜੰਘ੍ਯਾ ਪਰ ਤੀਰਨ ਸੀ ਦੁਤ ਗਾਈ।।
ਅੰਗ ਪ੍ਰਤੰਗ ਸੁ ਸੁੰਦਰ ਸਯਾਮ ਕਛੂ ਉਪਮਾ ਕਹੀਐ ਨਹੀ ਜਾਈ।। ੪੪੫।।

ਪਦ ਅਰਥ - ਮ੍ਰਿਗੀਪਤਿ = ਹਰਨ।। ਕੁਰੰਗਨ ਕੇ ਰਿਪ = ਹਰਨਾਂ ਦੇ ਵੈਰੀ, ਸ਼ੇਰ।। ਪਾਟ = ਪੱਟ।। ਕਦਲੀ = ਕੇਲਾ।।

ਅਰਥ - ਜਿਸ ਦੀਆਂ ਅੱਖਾਂ ਹਰਨ ਦੇ ਸਮਾਨ ਹਨ ਅਤੇ ਜਿਸਦਾ ਮੁਖ ਚੰਦਰਮਾ ਜੇਹੀ ਸੋਭਾ ਪਾ ਰਿਹਾ ਹੈ। ਜਿਸ ਦਾ ਲੱਕ ਸ਼ੇਰ ਵਰਗਾ ਪਤਲਾ ਹੈ, ਅਤੇ ਸੋਨੇ ਦੀ ਚਮਕ ਵਰਗੀ ਰੋਸ਼ਨੀ ਸਰੀਰ ਤੇ ਫੱਬ ਰਹੀ ਹੈ। ਦੋਵੇਂ ਪੱਟ ਕੇਲੇ ਦੇ ਬੂਟੇ ਸਮਾਨ ਸੋਭ ਰਹੇ ਹਨ, ਅਤੇ ਦੋਹਾਂ ਲੱਤਾਂ ਦੀ ਸੁੰਦਰਤਾ ਤੀਰ ਸਮਾਨ ਕਹੀ ਜਾਂਦੀ ਹੈ, ਭਾਵ ਤੀਰ ਵਾਂਗੂੰ ਲੱਤਾਂ ਇਕਸਾਰ ਸਿੱਧੀਆਂ ਹਨ। 'ਸਯਾਮ' ਕਵਿ ਜੀ ਕਹਿੰਦੇ ਹਨ, ਉਸਦੇ ਅੰਗ-ਪ੍ਰਤਯੰਗ ਬਹੁਤ ਸੁੰਦਰ ਬਣੇ ਹੋਏ ਹਨ, ਜਿਨ੍ਹਾਂ ਦੀ ਕੁਝ ਉਪਮਾਂ ਕਹੀ ਨਹੀਂ ਜਾ ਸਕਦੀ।। ੪੪੫।।

ਸ੍ਵੈਯਾ।। ਮੁਖ ਜਾਹਿ ਨਿਸਾਪਤਿ ਕੀ ਸਮ ਹੈ ਬਨ ਮੈ ਤਿਨ ਗੀਤ ਰਿਝਯੋ ਅਰੁ ਗਾਯੋ।।
ਤਾ ਸੁਰ ਕੋ ਧੁਨਿ ਸ੍ਰਉਨਨ ਮੈ ਬ੍ਰਿਜ ਹੂੰ ਕੀ ਤ੍ਰੀਯਾ ਸਭ ਹੀ ਸੁਨ ਪਾਯੋ।।
ਧਾਇ ਚਲੀ ਹਰਿ ਕੇ ਮਿਲਬੇ ਕਹੁ ਤਉ ਸਭ ਕੇ ਮਨ ਮੈ ਜਬ ਭਾਯੋ।।

**ਕਾਨ੍ਹ ਮਨੋ ਮ੍ਰਿਗਨੀ ਜੁਵਤੀ ਛਲਬੇ ਕਹੁ ਘੰਟਕਹੇਰ ਬਨਾਯੋ।।੪੪੬।।**

*ਅਰਥ* – ਜਿਸਦਾ ਮੂੰਹ ਚੰਦ੍ਰਮਾ ਦੇ ਸਮਾਨ ਹੈ, ਉਸਨੇ ਬਨ ਵਿਚ ਖੁਸ਼ ਹੋ ਕੇ ਗੀਤ ਨੂੰ ਗਾਂਵਿਆ ਹੈ। ਉਸ ਸੁਰ ਦੀ ਆਵਾਜ਼ ਨੂੰ ਬ੍ਰਿਜ ਦੀਆਂ ਸਾਰੀਆਂ ਇਸਤ੍ਰੀਆਂ ਨੇ ਕੰਨਾਂ ਵਿਚ ਸੁਣ ਲਿਆ ਹੈ। ਜਦ ਉਨ੍ਹਾਂ ਦੇ ਮਨ ਨੂੰ ਭਾਇਆ ਤਦ ਸਾਰੀਆਂ ਹੀ ਭੱਜ ਕੇ ਕ੍ਰਿਸ਼ਨ ਨੂੰ ਮਿਲਣ ਵਾਸਤੇ ਤੁਰ ਪਈਆਂ ਹਨ। ਕ੍ਰਿਸ਼ਨ ਸ਼ਿਕਾਰੀ ਨੇ ਮਾਨੋ ਇਸਤ੍ਰੀਆਂ ਰੂਪ ਹਰਨੀਆਂ ਨੂੰ ਛਲਨ ਦੇ ਵਾਸਤੇ ਇਹ ਬੰਸਰੀ ਰੂਪ 'ਘੰਡਾਹੇੜਾ' ਬਣਾਇਆ ਹੈ।। ੪੪੬।।

**ਸ੍ਵੈਯਾ।। ਮੁਰਲੀ ਮੁਖ ਕਾਨ੍ਹਰ ਕੇ ਤਰੁਏ ਤਰ ਸਯਾਮ ਕਹੈ ਬਿਧਿ ਖੂਬ ਛਕੀ।।**
**ਬ੍ਰਿਜ ਭਾਮਨ ਆ ਪਹੁਚੀ ਦਵਰੀ ਸੁਧ ਹਿਯਾ ਜੁ ਰਹੀ ਨ ਕਛੂ ਮੁਖ ਕੀ।।**
**ਮੁਖ ਕੋ ਪਿਖ ਰੂਪ ਕੇ ਬਸਯ ਭਈ ਮਤ ਹ੍ਵੈ ਅਤਿ ਹੀ ਕਹਿ ਕਾਨ੍ਹ ਬਕੀ।।**
**ਇਕ ਝੂਮ ਪਰੀ ਇਕ ਗਾਇ ਉਠੀ ਤਨ ਮੈ ਇਕ ਹ੍ਵੈ ਰਹਿ ਗੀ ਸੁ ਜਕੀ।।੪੪੭।।**

ਪਦ ਅਰਥ – ਜਕੀ = ਮਦਹੋਸ਼, ਦੀਵਾਨੀਆਂ।।

*ਅਰਥ* – ਸਯਾਮ ਕਵੀ ਜੀ ਕਹਿੰਦੇ ਹਨ, ਬ੍ਰਿਛ ਦੇ ਹੇਠਾਂ ਖੜ੍ਹੇ ਹੋਏ ਕਾਨ੍ਹ ਦੇ ਮੂੰਹ ਨਾਲ ਮੁਰਲੀ ਦੀ ਸੋਭਾ ਬਹੁਤ ਤਰ੍ਹਾਂ ਨਾਲ ਸੁੰਦਰ ਸੋਭ ਰਹੀ ਹੈ। ਬ੍ਰਿਜ ਦੀਆਂ ਇਸਤ੍ਰੀਆਂ ਦੌੜਦੀਆਂ ਹੋਈਆਂ ਆ ਪਹੁੰਚੀਆਂ ਹਨ, ਉਹਨਾਂ ਨੂੰ ਆਪਣੇ ਮੁੱਖ ਦੀ ਕੁਝ ਖਬਰ ਤੇ ਸ਼ਰਮ ਨਹੀਂ ਰਹੀ ਹੈ। ਕ੍ਰਿਸ਼ਨ ਦੇ ਮੁਖ ਨੂੰ ਵੇਖਕੇ, ਉਸਦੇ ਰੂਪ ਦੇ ਵੱਸ ਹੋ ਗਈਆਂ ਹਨ, ਵੱਡੀਆਂ ਮਤਵਾਲੀਆਂ ਹੋ ਕੇ ਕਹਿੰਦੀਆਂ ਹਨ ਕਿ ਅਸੀਂ ਕ੍ਰਿਸ਼ਨ ਦੀਆਂ ਬਗਲੀਆਂ ਹਾਂ। ਇਕ ਝੂਮ ਰਹੀਆਂ ਹਨ, ਇਕ ਗਾ ਰਹੀਆਂ ਹਨ, ਇਕ ਸਰੀਰ ਵਿਚ ਮਸਤ ਹੋਕੇ ਮਦਹੋਸ਼ ਹੋ ਰਹੀਆਂ ਹਨ।। ੪੪੭।।

**ਸ੍ਵੈਯਾ।। ਹਰਿ ਕੀ ਸੁਨਿ ਕੈ ਸੁਰ ਸ੍ਰਉਨਨ ਮੈ ਸਭ ਧਾਇ ਚਲੀ ਬ੍ਰਿਜ ਭੂਮ ਸਖੀ।।**
**ਸਭ ਮੈਨ ਕੇ ਹਾਥ ਗਈ ਬਧ ਕੈ ਸੁਭ ਸੁੰਦਰ ਸਯਾਮ ਕੀ ਪੇਖ ਅਖੀ।।**
**ਨਿਕਰੀ ਗ੍ਰਿਹ ਤੇ ਮ੍ਰਿਗਨੀ ਸਮ ਮਾਨਹੁ ਗੋਪਨ ਤੇ ਨਹਿ ਜਾਹਿ ਰਖੀ।।**
**ਇਹ ਭਾਂਤਿ ਹਰੀ ਪਹਿ ਆਇ ਗਈ ਜਨੁ ਆਇ ਗਈ ਸੁਧ ਜਾਨ ਸਖੀ।।੪੪੮।।**

ਪਦ ਅਰਥ – ਸ੍ਰਉਨਨ=ਕੰਨੀਂ।। ਮੈਨ = ਕਾਮ।। ਸੁਭ = ਸੁੰਦਰ।।

*ਅਰਥ* – ਕ੍ਰਿਸ਼ਨ ਦੀ ਮੁਰਲੀ ਦੀ ਅਵਾਜ਼ ਕੰਨੀਂ ਸੁਣ ਕੇ ਬ੍ਰਿਜ ਭੂਮੀ ਦੀਆਂ ਸਾਰੀਆਂ ਇਸਤ੍ਰੀਆਂ ਧਾਈ ਕਰ ਕੈ ਚਲ ਪਈਆਂ ਹਨ। ਸੁੰਦਰ ਸਯਾਮ ਦੀਆਂ ਸੁੰਦਰ ਅੱਖਾਂ ਨੂੰ ਵੇਖ ਕੇ ਸਾਰੀਆਂ ਕਾਮ ਦੀ ਡੋਰੀ ਵਿਚ ਬੱਝ ਗਈਆਂ ਹਨ। ਘਰ ਵਿਚੋਂ ਇਸ ਤਰ੍ਹਾਂ ਨਿਕਲੀਆਂ ਹਨ, ਜਿਸ ਤਰ੍ਹਾਂ ਘੰਡੇਹੇੜੇ ਦਾ ਸ਼ਬਦ ਸੁਣਕੇ ਮਾਨੋ ਹਰਨੀਆਂ ਉੱਠ ਦੌੜੀਆਂ ਹਨ, ਗੁਆਲਿਆ ਪਾਸੋਂ ਕਿਸੇ ਤਰ੍ਹਾਂ ਭੀ ਰੋਕ ਕੇ

****************************************************************
ਨਹੀਂ ਰਖੀਆਂ ਜਾ ਸਕਦੀਆਂ। ਇਸ ਤਰ੍ਹਾਂ ਹਰੀ ਦੇ ਕੋਲ ਆ ਗਈਆਂ ਹਨ, ਮਾਨੋਂ ਸਖੀ ਨੂੰ 'ਜਾਨ' ਦੀ ਸੁਧ ਆ ਗਈ ਹੈ।। ੪੪੮।।

ਸ੍ਵੈਯਾ।। ਗਈ ਆਇ ਦਸੋ ਦਿਸ ਤੇ ਗੁਪੀਆ ਸਭ ਹੀ ਰਸ ਕਾਨ੍ਹ ਕੇ ਸਾਥ ਪਗੀ।।
ਪਿਖ ਕੈ ਮੁਖਿ ਕਾਨ੍ਹ ਕੋ ਚੰਦ ਕਲਾ ਸੁ ਚਕੋਰਨ ਸੀ ਮਨ ਮੈ ਉਮਗੀ।।
ਹਰਿ ਕੋ ਪੁਨ ਸੁੱਧ ਸੁ ਆਨਨ ਪੇਖਿ ਕਿਧੌ ਤਿਨ ਕੀ ਠਗ ਡੀਠ ਲਗੀ।।
ਭਗਵਾਨ ਪ੍ਰਸੰਨਿ ਭਯੋ ਪਿਖ ਕੈ ਕਬਿ ਸਯਾਮ ਮਨੋ ਮ੍ਰਿਗ ਦੇਖਿ ਮ੍ਰਿਗੀ।। ੪੪੯।।

ਅਰਥ - ਦਸਾਂ ਪਾਸਿਆਂ ਤੋਂ ਗੋਪੀਆਂ ਆ ਗਈਆਂ, ਜੋ ਸਾਰੀਆਂ ਹੀ ਕ੍ਰਿਸ਼ਨ ਦੇ ਪ੍ਰੇਮ ਵਿਚ ਮਸਤ ਹੋ ਰਹੀਆਂ ਹਨ। ਚੰਦ੍ਰਮਾ ਦੀ ਕਲਾ ਵਰਗਾ ਕ੍ਰਿਸ਼ਨ ਦਾ ਸੁੰਦਰ ਮੁਖ ਵੇਖ ਕੇ, ਉਹ ਸਾਰੀਆਂ ਹੀ ਚਕੋਰਾਂ ਵਾਗੂੰ ਮਨ ਵਿਚ ਖੁਸ਼ ਹੋ ਰਹੀਆਂ ਹਨ। ਕ੍ਰਿਸ਼ਨ ਦਾ ਸੁੰਦਰ ਮੁਖ ਵੇਖ ਕੇ ਇਉਂ ਮਲੂਮ ਹੁੰਦਾ ਹੈ, ਕਿਧਰੇ ਉਨ੍ਹਾਂ ਨੂੰ ਕ੍ਰਿਸ਼ਨ ਦੀ ਨਜ਼ਰ ਰੂਪ ਤੀਰਾਂ ਦੀ ਅਣੀ ਵੱਜ ਗਈ ਹੈ। ਕ੍ਰਿਸ਼ਨ ਉਨ੍ਹਾਂ ਨੂੰ ਵੇਖਕੇ ਇਸ ਤਰ੍ਹਾਂ ਪ੍ਰਸੰਨ ਹੋ ਰਿਹਾ ਹੈ, 'ਸਯਾਮ' ਕਵਿ ਜੀ ਕਹਿੰਦੇ ਹਨ ਮਾਨੋਂ ਹਰਨੀਆਂ ਨੂੰ ਵੇਖ ਕੇ ਹਰਨ ਖੁਸ਼ ਹੋ ਰਿਹਾ ਹੈ।। ੪੪੯।।

ਸ੍ਵੈਯਾ।। ਗੋਪਨ ਕੀ ਬਰਜੀ ਨ ਰਹੀ ਸੁਰ ਕਾਨ੍ਹਰ ਕੀ ਸੁਨਬੇ ਕਹੁ ਤ੍ਰਾਘੀ।।
ਨਾਖ ਚਲੀ ਅਪਨੇ ਗ੍ਰਿਹ ਇਉ ਜਿਮੁ ਮੱਤ ਜੁਗੀਸ੍ਵਰ ਇੰਦ੍ਰਹਿ ਲਾਘੀ।।
ਦੇਖਨ ਕੋ ਮੁਖਿ ਤਾਹਿ ਚਲੀ ਜੋਊ ਕਾਮ ਕਲਾ ਹੂ ਕੋ ਹੈ ਫੁਨ ਥਾਘੀ।।
ਡਾਰ ਚਲੀ ਸਿਰ ਕੇ ਪਟ ਇਉ ਜਨੁ ਡਾਰ ਚਲੀ ਸਭ ਲਾਜ ਬਹਾਘੀ।।੪੫੦।।

ਪਦ ਅਰਥ - ਤ੍ਰਾਘੀ=ਇੱਛਾਵਾਨ।। ਨਾਖ=ਲੰਘ।। ਥਾਘੀ = ਆਗੂ, ਮੋਢੀ, ਪ੍ਰੇਰਕ।।

ਅਰਥ - ਗੋਪੀਆਂ ਗੁਆਲਿਆਂ ਦੀਆਂ ਰੋਕੀਆਂ ਹੋਈਆਂ ਰੁਕੀਆਂ ਨਹੀਂ ਰਹੀਆਂ ਹਨ, ਕ੍ਰਿਸ਼ਨ ਦੀ ਬੰਸਰੀ ਦੀ 'ਸੁਰ' ਸੁਣਨ ਦੇ ਵਾਸਤੇ ਇਛਾਵਾਨ ਹੋਈਆਂ ਹਨ। ਘਰਾਂ ਦੇ ਕਾਰ-ਵਿਹਾਰਾਂ ਨੂੰ ਇਸ ਤਰ੍ਹਾਂ ਲੰਘ ਗਈਆਂ ਹਨ, ਜਿਸ ਤਰ੍ਹਾਂ ਜੋਗੀਸ਼ਰ ਮਹਾਤਮਾਂ ਇੰਦ੍ਰ ਲੋਕ ਨੂੰ ਲੰਘਕੇ ਚਲਾ ਜਾਂਦਾ ਹੈ। ਜੋ ਕਾਮ ਕਲਾ ਦਾ ਸਵਾਰ ਹੈ, ਉਸਦਾ ਮੁਖ ਵੇਖਣ ਵਾਸਤੇ ਤੁਰ ਪਈਆਂ ਹਨ। ਸਿਰ ਦੇ ਕਪੜੇ ਲਾਹਕੇ ਇਸ ਤਰ੍ਹਾ ਸੁੱਟਕੇ ਤੁਰ ਚਲੀਆਂ ਹਨ, ਮਾਨੋਂ ਲੋਕ ਲਾਜ ਨੂੰ ਸੁੱਟ ਕੇ ਅਗਾਂਹ ਹੀ ਅਗਾਂਹ ਵਗ ਤੁਰੀਆਂ ਹਨ।। ੪੫੦।।

ਕਾਨ੍ਹ ਕੇ ਪਾਸ ਗਈ ਜਬ ਹੀ ਤਬ ਹੀ ਸਭ ਗੋਪਨ ਲੀਨ ਸੁ ਸੰਙਾ।।
ਚੀਰ ਪਰੇ ਗਿਰ ਕੈ ਤਨ ਭੂਖਨ ਟੂਟ ਗਈ ਤਿਨ ਹਾਥਨ ਬੰਙਾ।।

**ਕਾਨ੍ਹ ਕੋ ਰੂਪ ਨਿਹਾਰ ਸਭੈ ਗੁਪੀਆ ਕਬਿ ਸਯਾਮ ਭਈ ਇਕ ਰੰਙਾ॥**
**ਹੋਇ ਗਈ ਤਨ ਮੈ ਸਭ ਹੀ ਇਕ ਰੰਗ ਮਨੋ ਸਭ ਛੋਰ ਕੈ ਸੰਙਾ॥ ੪੫੧॥**

ਅਰਥ - ਜਦੋਂ ਹੀ ਕ੍ਰਿਸ਼ਨ ਦੇ ਕੋਲ ਗਈਆਂ ਤਦੋਂ ਕ੍ਰਿਸ਼ਨ ਨੇ ਸਾਰੀਆਂ ਗੋਪੀਆਂ ਨੂੰ ਆਪਣੇ ਸਾਥ ਵਿਚ ਮੇਲ ਗਿਆ। ਉਸੇ ਵੇਲੇ ਉਨ੍ਹਾਂ ਦੇ ਸਰੀਰ ਉੱਤੋਂ ਗਹਿਣੇ ਕਪੜੇ ਡਿੱਗਕੇ ਪਰੇ ਜਾ ਪਏ, ਅਤੇ ਉਨ੍ਹਾਂ ਦੇ ਹੱਥਾਂ ਦੀਆਂ ਵੰਙਾਂ ਟੁੱਟ ਗਈਆਂ। ਕ੍ਰਿਸ਼ਨ ਦੇ ਰੂਪ ਨੂੰ ਵੇਖ ਕਰਕੇ, 'ਸਯਾਮ' ਕਵੀ ਜੀ ਕਹਿੰਦੇ ਹਨ, ਸਾਰੀਆਂ ਗੋਪੀਆਂ ਕ੍ਰਿਸ਼ਨ ਨਾਲ ਇਕ ਮਿੱਕ ਹੋ ਗਈਆਂ ਹਨ। ਮਨ ਵਿਚੋਂ ਸਾਰੀਆਂ ਹੀ ਲੱਜਾ ਨੂੰ ਛੱਡ ਕੇ, ਸਭ ਤਰ੍ਹਾਂ ਨਾਲ ਸਰੀਰ ਕਰ ਕੇ ਕ੍ਰਿਸ਼ਨ ਨਾਲ ਇਕ ਮਿੱਕ ਹੋ ਗਈਆਂ ਹਨ॥ ੪੫੧॥

**ਸ੍ਵੈਯਾ॥ ਗੋਪਨ ਭੂਲ ਗਈ ਗ੍ਰਿਹ ਕੀ ਸੁਧ ਕਾਨ੍ਹ ਹੀ ਕੇ ਰਸ ਭੀਤਰ ਰਾਚੀ॥**
**ਭਉਹ ਭਰੀ ਮਧਰੀ ਬਰਨੀ ਸਭ ਹੀ ਸੁ ਢਰੀ ਜਨੁ ਮੈਨ ਕੇ ਸਾਚੀ॥**
**ਛੋਰ ਦਏ ਰਸ ਅਉਰ ਸ੍ਵਾਦਨ ਭਲੇ ਭਗਵਾਨ ਹੀ ਸੋ ਸਭ ਮਾਚੀ॥**
**ਸੋਭਤ ਤਾ ਤਨ ਮੈ ਹਰਿ ਕੇ ਮਨੋ ਕੰਚਨ ਮੈ ਚੁਨੀਆ ਚੁਨ ਖਾਚੀ॥ ੪੫੨॥**

ਅਰਥ - ਗੋਪੀਆਂ ਨੂੰ ਘਰ ਦੀ ਸਾਰੀ ਸੁੱਧ ਭੁਲ ਗਈ ਹੈ, ਅਤੇ ਕ੍ਰਿਸ਼ਨ ਦੇ ਹੀ ਰਸ ਵਿਚ ਰਚ ਰਹੀਆਂ ਹਨ। ਜਿਨ੍ਹਾਂ ਦੀਆਂ ਭੌਹਾਂ ਰੂਪ ਛੋਟੀ ਜਿਹੀ ਕਮਾਨ ਤਿਰਛੀ ਨਜ਼ਰ ਰੂਪ ਤੀਰਾਂ ਨਾਲ ਭਰੀ ਪਈ ਹੈ ਅਤੇ ਸੁੰਦਰਤਾ ਵਿਚ ਐਸੀ ਹੈ ਮਾਨੋਂ ਕਾਮ ਦੇ ਸੱਚੇ ਵਿਚ ਢਲੀਆਂ ਹੋਈਆਂ ਹਨ। ਹੋਰਨਾਂ ਸਾਰੇ ਹੀ ਰਸਾਂ ਤੇ ਸੁਆਦਾਂ ਨੂੰ ਛੱਡ ਦਿੱਤਾ ਹੈ, ਅਤੇ ਭਗਵਾਨ ਦੇ ਰਸ ਨਾਲ ਹੀ ਭਲੀ ਤਰ੍ਹਾਂ ਮਸਤ ਹੋ ਰਹੀਆਂ ਹਨ। ਉਨ੍ਹਾਂ ਦੇ ਸਰੀਰ ਵਿਚ ਹਰੀ ਇਉਂ ਸੋਂਭ ਰਿਹਾ ਹੈ, ਜਿਸ ਤਰ੍ਹਾਂ ਨਗਾਂ ਨੂੰ ਚੁਣ ਚੁਣ ਕੇ ਸੋਨੇ ਵਿਚ ਜੜਿਆ ਹੁੰਦਾ ਹੈ॥ ੪੫੨॥

**ਸ੍ਵੈਯਾ॥ ਕਾਨ੍ਹ ਕੋ ਰੂਪ ਨਿਹਾਰ ਰਹੀ ਬ੍ਰਿਜ ਮੈ ਜੁ ਹੁਤੀ ਗੁਪੀਆ ਅਤਿ ਹਾਛੀ॥**
**ਰਾਜਤ ਜਾਹਿ ਮ੍ਰਿਗੀਪਤਿ ਨੈਨ ਬਿਰਾਜਤ ਸੁੰਦਰ ਹੈ ਸਮ ਮਾਛੀ॥**
**ਸੋਭਤ ਹੈ ਬ੍ਰਿਜ ਮੰਡਲ ਮੈ ਜਨ ਖੇਲਬੇ ਕਾਜ ਨਟੀ ਇਹ ਕਾਛੀ॥**
**ਦੇਖਨਹਾਰ ਕਿਧੌ ਭਗਵਾਨ ਦਿਖਾਵਤ ਭਾਵ ਹਮੈ ਹਿਯਾ ਆਛੀ॥ ੪੫੩॥**

ਅਰਥ - ਬ੍ਰਿਜ ਦੇ ਵਿਚ ਜੋ ਗੋਪੀਆਂ ਬਹੁਤ ਚੰਗੀਆਂ ਸਨ, ਉਹ ਸਾਰੀਆਂ ਕ੍ਰਿਸ਼ਨ ਦੇ ਰੂਪ ਨੂੰ ਵੇਖ ਰਹੀਆਂ ਹਨ। ਜਿਨ੍ਹਾਂ ਦੇ ਸੁੰਦਰ ਨੈਣ ਹਰਨ ਵਾਂਗੂੰ ਸੋਭਦੇ ਹਨ, ਜੋ ਸੁੰਦਰਤਾ ਵਿਚ ਮੱਛੀ ਸਮਾਨ ਬਿਰਾਜਦੇ ਹਨ। ਬ੍ਰਿਜ ਮੰਡਲ ਦੇ ਵਿਚ ਇਸ ਤਰ੍ਹਾਂ ਸੋਭ ਰਹੇ ਹਨ, ਮਾਨੋਂ ਖੇਡ ਕਰਨ ਦੇ ਵਾਸਤੇ ਨਟਨੀ ਨੇ ਹੀ ਇਹ ਭੇਖ ਧਾਰਿਆ ਹੈ। ਦੇਖਣ ਵਾਲਾ ਭਗਵਾਨ ਹੈ, ਜੋ ਸਾਨੂੰ ਇਹ ਸਾਰੇ ਭਾਵ ਚੰਗੀ ਤਰ੍ਹਾਂ ਨਾਲ ਵਿਖਾ ਰਿਹਾ ਹੈ॥ ੪੫੩॥

**********************************************************************

ਸ੍ਵੈਯਾ।। ਸੋਹਤ ਹੈ ਸਭ ਗੋਪਿਨ ਕੇ ਕਬਿ ਸਿਯਾਮ ਕਹੈ ਦ੍ਰਿਗ ਅੰਜਨ ਆਂਜੇ।।
ਕਉਲਨ ਕੀ ਜਨੁ ਸੁਧਿ ਪ੍ਰਭਾ ਸਰ ਸੁੰਦਰ ਸਾਨ ਕੇ ਊਪਰਿ ਮਾਂਜੇ।।
ਬੈਠ ਘਰੀ ਇਕ ਮੈ ਚਤੁਰਾਨਨ ਮੈਨ ਕੇ ਤਾਤ ਬਨੇ ਕਸਿ ਸਾਜੇ।।
ਮੋਹਤਿ ਹੈ ਮਨ ਜੋਗਨ ਕੇ ਫੁਨ ਜੋਗਿਨ ਕੇ ਗਨ ਬੀਚ ਕਲਾ ਜੇ।। ੪੫੪।।

ਅਰਥ - ਸਿਯਾਮ ਕਵੀ ਕਹਿੰਦੇ ਹਨ ਕਿ ਗੋਪੀਆਂ ਦੇ ਸੁਰਮਈ ਨੈਣ ਸੋਭਾ ਪਾ ਰਹੇ ਹਨ। ਮਾਨੋਂ ਸੁੰਦਰ ਕੌਂਲ ਫੁੱਲਾਂ ਦੀ ਸੋਭਾ ਉਨ੍ਹਾਂ ਨੇ ਪਾਈ ਹੋਈ ਹੈ, ਅਤੇ ਨਜਰ ਇਸ ਤਰ੍ਹਾਂ ਦੀ ਤਿਰਛੀ ਹੈ ਮਾਨੋਂ ਸੁੰਦਰ ਤੀਰ ਸਾਨ ਦੇ ਉੱਤੇ ਚੜ੍ਹਾ ਕੇ ਤਿੱਖੇ ਕੀਤੇ ਹੋਏ ਹਨ। ਇਉਂ ਮਲੂਮ ਹੁੰਦਾ ਹੈ ਬ੍ਰਹਮਾਂ ਨੇ ਇਕਾਗਰ ਬੈਠਕੇ ਉਨ੍ਹਾਂ ਦੀ ਦੇਹ ਘੜੀ ਹੈ, ਜੋ ਕਾਮ ਦੇ ਬੱਚੇ ਬਣੇ ਹੋਏ ਹਨ, ਇਸ ਤਰ੍ਹਾਂ ਦੇ ਸਾਜ ਉਨ੍ਹਾਂ ਦੇ ਕੱਸੇ ਹੋਏ ਹਨ। ਜੋ ਜੋਗੀਆਂ ਦੇ ਮਨ ਨੂੰ ਮੋਹਤ ਕਰ ਰਹੇ ਹਨ, ਅਤੇ ਜੋਗੀਆ ਦੇ ਝੁੰਡ ਵਿਚ ਸ਼ਕਤੀਮਾਨ ਹਨ।। ੪੫੪।।

ਸ੍ਵੈਯਾ।। ਠਾਢਿ ਹੈ ਕਾਨ੍ਹ ਸੋਊ ਮਹਿ ਗੋਪਨ ਜਾਹਿ ਕੋ ਅੰਤ ਮੁਨੀ ਨਹਿ ਬੂਝੇ।।
ਕੋਟਿ ਕਰੈ ਉਪਮਾ ਬਹੁ ਬਰਖਨ ਨੈਨਨ ਸੋ ਤਊ ਨੈਕ ਨ ਸੂਝੇ।।
ਤਾਹੀ ਕੇ ਅੰਤਿ ਲਖੈਬੇ ਕੋ ਕਾਰਨ ਸੂਰ ਘਨੇ ਰਨ ਭੀਤਰ ਜੂਝੇ।।
ਸੋ ਬ੍ਰਿਜ ਭੂਮ ਬਿਖੈ ਭਗਵਾਨ ਤ੍ਰੀਆ ਗਨ ਮੈ ਰਸ ਬੈਨ ਅਰੂਝੇ।।੪੫੫।।

ਅਰਥ - ਉਹ ਕ੍ਰਿਸ਼ਨ ਗੋਪੀਆਂ ਦੇ ਵਿਚ ਖੜਾ ਹੈ, ਜਿਸਦੇ ਅੰਤ ਨੂੰ ਮੁਨੀ ਜਨ ਨਹੀਂ ਜਾਣ ਸਕੇ। ਕ੍ਰੋੜਾਂ ਹੀ ਪੁਰਸ਼ ਜਿਸ ਦੀ ਉਪਮਾਂ ਨੂੰ ਬਹੁਤੇ ਵਰ੍ਹਿਆਂ ਤੱਕ ਕਰਦੇ ਹਨ ਪਰ ਉਸ ਨੂੰ ਅੱਖਾਂ ਨਾਲ ਰਤਾ ਜਿੰਨਾਂ ਭੀ ਨਹੀਂ ਬੁੱਝ ਸਕੇ। ਉਸ ਦੇ ਅੰਤ ਨੂੰ ਜਾਣਨ ਦੇ ਵਾਸਤੇ ਅਨੇਕਾਂ ਹੀ ਸੂਰਮੇ ਰਣ ਭੂਮੀ ਵਿਚ ਸ਼ਹੀਦੀ ਪਾ ਗਏ ਹਨ। ਉਹੋ ਹੀ ਭਗਵਾਨ ਬ੍ਰਿਜ ਭੂਮੀ ਦੇ ਵਿਚ ਇਸਤ੍ਰੀਆਂ ਦੇ ਝੁੰਡ ਵਿਚ ਰਸ ਦੀਆਂ ਗੱਲਾਂ ਵਿਚ ਰੁੱਝੇ ਹੋਏ ਹਨ।। ੪੫੫।।

ਸ੍ਵੈਯਾ।। ਕਾਨ੍ਹਰ ਕੇ ਨਿਕਟੈ ਜਬ ਹੀ ਸਭ ਹੀ ਗੁਪੀਆ ਮਿਲਿ ਸੁੰਦਰ ਗੱਈਯਾਂ।।
ਸੋ ਹਰਿ ਮਧਿ ਸਸਾਨਨ ਪੇਖ ਸਭੈ ਫੁਨ ਕੰਦ੍ਰਪ ਬੇਖ ਬਨੱਈਯਾਂ।।
ਲੈ ਮੁਰਲੀ ਅਪਨੇ ਕਰ ਕਾਨ੍ਹ ਕਿਧੌ ਅਤਿ ਹੀ ਹਿਤ ਸਾਥ ਬਜੱਈਯਾਂ।।
ਘੰਟਕਹੇਰਕ ਜਿਉ ਪਿਖ ਕੈ ਮ੍ਰਿਗਨੀ ਮੁਹਿ ਜਾਤ ਸੁ ਹੈ ਠਹਰੱਈਯਾਂ।।੪੫੬।।

ਪਦ ਅਰਥ - ਸਸਾਨਨ=ਚੰਦ੍ਰ ਮੁਖੜਾ।। ਕੰਦ੍ਰਪ=ਕਾਮ।।

ਅਰਥ - ਜਦੋਂ ਸਾਰੀਆਂ ਹੀ ਸੁੰਦਰ ਗੋਪੀਆਂ ਕੱਠੀਆਂ ਹੋ ਕੇ ਕ੍ਰਿਸ਼ਨ ਦੇ ਨੇੜੇ ਚਲੀਆਂ ਗਈਆਂ।

************************************************************

ਉਸ ਸਮੇਂ ਵਿਚ ਕ੍ਰਿਸ਼ਨ ਦੇ ਚੰਦ੍ਰ ਮੁਖੜੇ ਨੂੰ ਵੇਖ ਕੇ, ਫਿਰ ਸਾਰੀਆਂ ਹੀ ਕਾਮ ਦਾ ਰੂਪ ਬਣ ਗਈਆਂ ਹਨ। ਕ੍ਰਿਸ਼ਨ ਨੇ ਮੁਰਲੀ ਨੂੰ ਆਪਣੇ ਹੱਥ ਵਿਚ ਲੈ ਕੇ, ਬੜੇ ਹੀ ਹਿਤ ਦੇ ਨਾਲ ਉਸਨੂੰ ਵਜਾਇਆ ਹੈ। ਗੋਪੀਆਂ ਇਸ ਤਰ੍ਹਾਂ ਮੋਹਿਤ ਹੋਈਆਂ ਚਲੀਆਂ ਆ ਰਹੀਆਂ ਹਨ ਜਿਵੇਂ ਘੰਡੇਹੇੜੇ ਦੇ ਸ਼ਬਦ ਨੂੰ ਸੁਣਕੇ ਹਰਨੀਆਂ ਭੱਜੀਆਂ ਆਉਂਦੀਆਂ ਹਨ।। ੪੫੬।।

**ਸ੍ਵੈਯਾ।। ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨ ਸਾਥ ਬਸਾਵੈ।।**
**ਜੈਤਸਿਰੀ ਅਰੁ ਸੁੱਧ ਮਲ੍ਹਾਰ ਬਿਲਾਵਲ ਕੀ ਧੁਨ ਕੂਕ ਸੁਨਾਵੈ।।**
**ਲੈ ਮੁਰਲੀ ਅਪਨੇ ਕਰ ਕਾਨ੍ਹ ਕਿਧੌ ਅਤਿ ਹੀ ਹਿਤ ਸਾਥ ਬਜਾਵੈ।।**
**ਪਉਨ ਚਲੈ ਨ ਰਹੈ ਜਮੁਨਾ ਥਿਰ ਮੋਹਿ ਰਹੈ ਧੁਨ ਜੋ ਸੁਨ ਪਾਵੈ।। ੪੫੭।।**

**ਅਰਥ** – ਮਾਲਸਿਰੀ, ਰਾਮਕਲੀ ਅਤੇ ਸਾਰੰਗ ਨੂੰ ਸੁਧ ਭਾਵਨਾ ਨਾਲ ਮੁਰਲੀ ਵਿਚ ਵਜਾਉਂਦੇ ਹਨ। ਜੈਤਸਰੀ ਤੇ ਸ਼ੁੱਧ ਮਲ੍ਹਾਰ ਅਤੇ ਬਿਲਾਵਲ ਦੀ ਸੁਰ ਨੂੰ ਉੱਚੀ ਸੁਰ ਨਾਲ ਸੁਣਾਉਂਦੇ ਹਨ। ਕ੍ਰਿਸ਼ਨ ਮੁਰਲੀ ਨੂੰ ਆਪਣੇ ਹੱਥ ਵਿਚ ਲੈ ਕੇ, ਬੜੇ ਹੀ ਪ੍ਰੇਮ ਦੇ ਨਾਲ ਵਜਾਉਂਦਾ ਹੈ। ਜਿਸਦੀ ਅਵਾਜ਼ ਉੱਤੇ ਮਸਤ ਹੋ ਕੇ ਹਵਾ ਨਹੀਂ ਚਲਦੀ ਭਾਵ ਟਿਕੀ ਰਹਿੰਦੀ ਹੈ, ਅਤੇ ਜਮਨਾ ਭੀ ਵਗਣਾ ਛੱਡ ਕੇ ਖੜੋ ਰਹਿੰਦੀ ਹੈ, ਹੋਰ ਭੀ ਜੋ ਕੋਈ ਮੁਰਲੀ ਦੀ ਧੁਨ ਨੂੰ ਸੁਣ ਲੈਂਦਾ ਹੈ, ਉਹ ਉਸਦੀ ਅਵਾਜ਼ ਉੱਤੇ ਮੋਹਤ ਹੋ ਰਹਿੰਦਾ ਹੈ।। ੪੫੭।।

**ਸੁਨ ਕੇ ਮੁਰਲੀ ਧੁਨਿ ਕਾਨ੍ਹਰ ਕੀ ਸਭ ਗੋਪਨ ਕੀ ਸਭ ਸੁੱਧਿ ਛੁਟੀ।।**
**ਸਭ ਛਾਡ ਚਲੀ ਅਪਨੇ ਗ੍ਰਿਹ ਕਾਰਜ ਕਾਨ੍ਹ ਹੀ ਕੀ ਧੁਨ ਸਾਥ ਜੁਟੀ।।**
**ਠਗਨੀ ਸੁਰ ਹ੍ਵੈ ਕਬਿ ਸਯਾਮ ਕਹੈ ਇਨ ਅੰਤਰ ਕੀ ਸਭ ਮੱਤ ਲੁਟੀ।।**
**ਮ੍ਰਿਗਨੀ ਸਮ ਹ੍ਵੈ ਚਲਤਯੋ ਇਨ ਕੇ ਮਗ ਲਾਜ ਕੀ ਬੇਲ ਤਰਾਕ ਟੁਟੀ।। ੪੫੮।।**

**ਪਦ ਅਰਥ** – ਜੁਟੀ=ਜੁੜ ਗਈਆਂ।। ਸਮ=ਵਾਂਗ।। ਚਲਤਯੋ=ਤੁਰ ਪਈਆਂ।। ਤਰਾਕ=ਝਟ ਪਟ।।

**ਅਰਥ** – ਕ੍ਰਿਸ਼ਨ ਦੀ ਮੁਰਲੀ ਦੀ ਧੁਨ ਸੁਣ ਕਰਕੇ, ਸਾਰੀਆਂ ਗੋਪੀਆਂ ਦੀ ਸਾਰੀ ਸੁੱਧ ਛੁੱਟ ਗਈ ਹੈ। ਸਾਰੀਆਂ ਹੀ ਆਪਣੇ ਘਰ ਦੇ ਕੰਮਾਂ ਨੂੰ ਛੱਡਕੇ ਤੁਰ ਚਲੀਆਂ ਹਨ ਅਤੇ ਕ੍ਰਿਸ਼ਨ ਦੀ ਮੁਰਲੀ ਦੀ ਧੁਨ ਨਾਲ ਜੁੜ ਗਈਆਂ ਹਨ। 'ਸਿਯਾਮ' ਕਵਿ ਜੀ ਕਹਿੰਦੇ ਹਨ, ਮੁਰਲੀ ਦੀ ਆਵਾਜ਼ ਨੇ ਠੱਗਨੀ ਹੋ ਕੇ, ਇਨ੍ਹਾਂ ਗੋਪੀਆਂ ਦੇ ਅੰਦਰ ਦੀ ਸਾਰੀ ਮੱਤ ਲੁੱਟ ਲਈ ਹੈ। ਗੋਪੀਆਂ ਦੀ ਲੱਜਾ ਰੂਪ ਵੇਲ ਟੁੱਟ ਗਈ ਹੈ ਤੇ ਉਹ ਹਰਨੀਆਂ ਵਾਂਗ ਇਸੇ ਰਾਹ ਤੁਰ ਪਈਆਂ ਹਨ।। ੪੫੮।।

**ਸ੍ਵੈਯਾ।। ਕਾਨ੍ਹ ਕੋ ਰੂਪ ਨਿਹਾਰ ਰਹੀ ਤ੍ਰਿਯਾ ਸਯਾਮ ਕਹੈ ਕਬਿ ਹੋਇ ਇਕਾਠੀ।।**
**ਜਿਉ ਸੁਰ ਕੀ ਧੁਨ ਕੌ ਸੁਨ ਕੈ ਮ੍ਰਿਗਨੀ ਚਲ ਆਵਤ ਜਾਤ ਨ ਨਾਠੀ।।**

**ਮੈਨ ਸੋ ਮੱਤ ਹ੍ਵੈ ਕੂਦਤ ਕਾਨ੍ਹ ਸੁ ਛੋਰਿ ਮਨੋ ਸਭ ਲਾਜ ਕੀ ਗਾਠੀ।।**
**ਗੋਪਨ ਕੋ ਮਨ ਯੌ ਚੁਰ ਗਯੋ ਜਿਮ ਖੋਰਰ ਪਾਥਰ ਪੈ ਚਰਨਾਠੀ।।੪੫੯।।**

ਪਦ ਅਰਥ - ਛੋਰਿ=ਖੋਲ੍ਹ।। ਗਾਠੀ=ਗੰਢ।। ਚੁਰ=ਫਿਸਲ, ਤਿਲਕ।। ਖੋਰਰ=ਖਰ੍ਹਵੇ।। ਚਰਣਾਠੀ=ਅੱਡੀ।।

ਅਰਥ - ਸਿਯਾਮ ਕਵਿ ਜੀ ਕਹਿੰਦੇ ਹਨ, ਕ੍ਰਿਸ਼ਨ ਦੇ ਰੂਪ ਨੂੰ ਵੇਖ ਕੇ ਸਾਰੀਆਂ ਹੀ ਇਸਤ੍ਰੀਆਂ ਕੱਠੀਆਂ ਹੋ ਰਹੀਆਂ ਹਨ। ਜਿਵੇਂ ਬੰਸਰੀ ਦੀ ਸੁਰ ਦੀ ਆਵਾਜ਼ ਨੂੰ ਸੁਣ ਕੇ ਹਰਨੀਆਂ ਨੱਠੀਆਂ ਹੋਈਆਂ ਚਲੀਆਂ ਆਉਂਦੀਆਂ ਹਨ, ਜਾਂਦੀਆਂ ਨਹੀਂ ਹਨ। ਕਾਮ ਨਾਲ ਮਸਤ ਹੋ ਕੇ ਕ੍ਰਿਸ਼ਨ ਨਾਲ ਕੁੱਦਦੀਆਂ ਹਨ ਅਤੇ ਮਨ ਵਿਚੋਂ ਲੱਜਾ ਦੀ ਸਾਰੀ ਗੰਢ ਹੀ ਖੋਲ੍ਹ ਦਿੱਤੀ ਹੈ। ਗੋਪੀਆਂ ਦਾ ਮਨ ਇਸ ਤਰ੍ਹਾਂ ਫਿਸਲ ਗਿਆ ਹੈ, ਜਿਵੇਂ ਖਰ੍ਹਵੇ ਪੱਥਰ ਉਤੇ ਅੱਡੀ ਘਿਸ ਜਾਂਦੀ ਹੈ।। ੪੫੯।।

**ਹਸਿ ਬਾਤ ਕਰੈ ਹਰਿ ਸੌ ਗੁਪੀਆ ਕਬਿ ਸਯਾਮ ਕਹੈ ਜਿਨ ਭਾਗ ਬਡੇ।।**
**ਮੋਹਿ ਸਭੈ ਪ੍ਰਗਟਯੋ ਇਨ ਕੋ ਪਿਖ ਕੈ ਹਰਿ ਪਾਪਨ ਜਾਲ ਲਡੇ।।**
**ਕ੍ਰਿਸਨੰ ਤਨ ਮੱਧਿ ਬਧੂ ਬ੍ਰਿਜ ਕੀ ਮਨ ਹ੍ਵੈ ਕਰ ਆਤੁਰੁ ਅੱਤਿ ਗਡੇ।।**
**ਸੋਊ ਸੱਤਿ ਕਿਧੋ ਮਨ ਜਾਹਿ ਗਡੇ ਸੁ ਅਧੰਨਿ ਜਿਨੋ ਮਨ ਹੈ ਅਗਡੇ।।੪੬੦।।**

ਪਦ ਅਰਥ - ਜਾਲ=ਪੁੰਜ।। ਲਡੇ=ਸਾੜਨ ਵਾਲਾ।। ਆਤੁਰੁ=ਵਿਆਕੁਲ।। ਸੱਤਿ=ਸਫਲਾ।। ਅਧੰਨਿ= ਵਿਅਰਥ।।

ਅਰਥ - 'ਸਯਾਮ ਕਵਿ ਜੀ ਕਹਿੰਦੇ ਹਨ, ਜਿਨ੍ਹਾਂ ਗੋਪੀਆਂ ਦੇ ਵੱਡੇ ਉੱਤਮ ਭਾਗ ਹਨ, ਉਹ ਹੱਸ ਹੱਸ ਕੇ ਕ੍ਰਿਸ਼ਨ ਨਾਲ ਗੱਲਾਂ ਕਰਦੀਆਂ ਹਨ। ਇਨ੍ਹਾਂ ਸਾਰੀਆਂ ਦੇ ਮਨ ਵਿਚ ਹਰੀ ਨੂੰ ਵੇਖ ਕੇ, ਮੋਹ ਪ੍ਰਗਟ ਹੋ ਗਿਆ ਹੈ, ਜੋ ਹਰੀ ਪਾਪਾਂ ਦੇ ਪੁੰਜ ਨੂੰ ਸਾੜਨ ਵਾਲਾ ਹੈ। ਬ੍ਰਿਜ ਦੀਆਂ ਇਸਤ੍ਰੀਆਂ ਦਾ ਮਨ ਕ੍ਰਿਸ਼ਨ ਦੇ ਤਨ ਵਿਚ ਬੜਾ ਵਿਆਕੁਲ ਹੋਕੇ ਗੱਡਿਆ ਗਿਆ ਹੈ। ਜਿਨ੍ਹਾਂ ਦਾ ਮਨ ਗੱਡਿਆ ਗਿਆ ਹੈ, ਉਹਨਾਂ ਦਾ ਜਨਮ ਤੇ ਜੀਵਨ ਸਫਲਾ ਹੈ ਅਤੇ ਜਿਨ੍ਹਾਂ ਦਾ ਮਨ ਗੱਡਿਆ ਨਹੀਂ ਹੈ, ਉਹਨਾਂ ਦਾ ਜਨਮ ਤੇ ਜੀਵਨ ਬਿਅਰਥ ਹੈ।। ੪੬੦।।

**ਨੈਨ ਚੁਰਾਇ ਮਹਾ ਸੁਖ ਪਾਇ ਕਛੂ ਮੁਸਕਾਇ ਭਯੋ ਹਰਿ ਠਾਢੋ।।**
**ਮੋਹਿ ਰਹੀ ਬ੍ਰਿਜ ਬਾਮ ਸਭੈ ਅਤਿ ਹੀ ਤਿਹ ਕੈ ਮਨ ਆਨੰਦ ਬਾਢੋ।।**
**ਜਾ ਭਗਵਾਨ ਕਿਧੋ ਸੀਯ ਜੀਤ ਕੈ ਮਾਰਿ ਡਰਯੋ ਰਿਪ ਰਾਵਨ ਗਾਢੋ।।**
**ਤਾ ਭਗਵਾਨ ਕਿਧੋ ਮੁਖ ਤੇ ਮੁਕਤਾ ਨੁਕਤਾ ਸਮ ਅੰਮ੍ਰਿਤ ਕਾਢੋ।। ੪੬੧।।**

ਅਰਥ - ਅੱਖਾਂ ਤੋਂ ਪ੍ਰੇਮ ਦੇ ਹੰਝੂ ਵਹਾ ਕੇ, ਵੱਡਾ ਸੁਖ ਪਾਕੇ, ਕੁਝ ਥੋੜ੍ਹਾ ਜਿਹਾ ਹੱਸ ਕੇ

ਕ੍ਰਿਸ਼ਨ ਖੜ੍ਹਾ ਹੋ ਗਿਆ। ਉਹ ਬ੍ਰਿਜ ਇਸਤ੍ਰੀਆਂ ਸਾਰੀਆਂ ਹੀ ਮੋਹਤ ਹੋ ਰਹੀਆਂ ਹਨ, ਜਿਨ੍ਹਾਂ ਦੇ ਮਨ ਵਿਚ ਬੜਾ ਭਾਰਾ ਅਨੰਦ ਵਧਿਆ ਹੋਇਆ ਹੈ। ਜਿਸ ਭਗਵਾਨ ਨੇ ਸੀਤਾ ਨੂੰ ਜਿੱਤ ਕੇ ਬੜੇ ਭਾਰੀ ਦੁਸ਼ਮਣ ਰਾਵਣ ਨੂੰ ਮਾਰ ਸੁੱਟਿਆ ਸੀ। ਓਹੀ ਭਗਵਾਨ ਆਪਣੇ ਮੂੰਹ ਰੂਪ ਖੀਰ ਸਮੁੰਦਰ ਤੋਂ ਅਮਲੋਕ ਮੋਤੀ ਦੇ ਅੰਮ੍ਰਿਤ ਸਮਾਨ ਰਾਗ ਕੱਢ ਰਿਹਾ ਹੈ।। ੪੬੧।।

## ਕਾਨ੍ਹ ਜੂ ਬਾਚ ਗੋਪੀ ਪ੍ਰਤਿ।।

**ਸ੍ਵੈਯਾ।। ਆਜੁ ਭਯੋ ਝੜ ਹੈ ਜਮਨਾ ਤਟ ਖੇਲਨ ਕੀ ਅਬ ਘਾਤ ਬਣੀ।।**
**ਤਜ ਕੈ ਡਰੁ ਖੇਲ ਕਰੋ ਹਮ ਸੋ ਕਬਿ ਸਯਾਮ ਕਹਯੋ ਹਸਿ ਕਾਨ੍ਹ ਅਣੀ।।**
**ਜੋਊ ਸੁੰਦਰ ਹੈ ਤੁਮ ਮੈ ਸੋਊ ਖੇਲਹੁ ਖੇਲਹੁ ਨਾਹਿ ਜਣੀ ਰੁ ਕਣੀ।।**
**ਇਹ ਭਾਂਤ ਕਹੈ ਹਸਿ ਕੈ ਰਸ ਬੋਲ ਕਿਧੋ ਹਰਿਤਾ ਜੋਊ ਮਾਨ ਫਣੀ।। ੪੬੨।।**

ਅਰਥ - ਕ੍ਰਿਸ਼ਨ ਜੀ ਦਾ ਗੋਪੀਆਂ ਨੂੰ ਕਹਿਣਾ -ਜਮੁਨਾ ਦੇ ਕੰਢੇ ਉਤੇ ਅੱਜ ਝੜ ਹੋ ਰਿਹਾ ਹੈ, ਹੁਣ ਦਾ ਸਮਾਂ ਖੇਲਣ ਦਾ ਸਮਾਂ ਬਣ ਗਿਆ ਹੈ। 'ਸਯਾਮ' ਕਵਿ ਜੀ ਕਹਿੰਦੇ ਹਨ, 'ਕ੍ਰਿਸ਼ਨ' ਨੇ ਕਿਹਾ - ਤੁਸੀਂ ਮਨ ਵਿਚੋਂ ਡਰ ਨੂੰ ਛੱਡ ਕੇ ਮੇਰੇ ਨਾਲ ਖੇਡ ਕਰੋ। ਪਰ ਤੁਸਾਂ ਸਾਰੀਆਂ ਵਿਚੋਂ ਜਿਹੜੀ ਸੋਹਣੀ ਹੈ, ਉਹ ਮੇਰੇ ਨਾਲ ਖੇਡੋ, ਮੈਂ ਹਰ ਕਿਸੇ ਨਾਲ ਖੇਡਣਾ ਨਹੀਂ ਹੈ। ਜੋ ਸ਼ੇਸ਼ਨਾਗ ਦਾ ਹੰਕਾਰ ਤੋੜਨ ਵਾਲਾ ਹੈ, ਉਸਨੇ ਹੱਸ ਕੇ ਇਸ ਤਰ੍ਹਾਂ ਨਾਲ ਰਸ ਦੇ ਬਚਨ ਕਹੇ ਹਨ।। ੪੬੨।।

**ਹਸਿ ਕੈ ਸੁ ਕਹੀ ਬਤੀਆ ਤਿਨ ਸੌ ਕਬਿ ਸਜਾਮ ਕਹੈ ਹਰਿ ਜੋ ਰਸ ਰਾਤੋ।।**
**ਨੈਨ ਮ੍ਰਿਗੀਪਤਿ ਸੇ ਤਿਹ ਕੇ ਇਮ ਚਾਲ ਚਲੈ ਜਿਮ ਗੱਈਯਰ ਮਾਤੋ।।**
**ਦੇਖਤ ਮੂਰਤ ਕਾਨ੍ਹ ਕੀ ਗੋਪਨ ਭੂਲਿ ਗਈ ਗ੍ਰਿਹ ਕੀ ਸੁਧ ਸਾਤੋ।।**
**ਚੀਰ ਗਏ ਉਡ ਕੈ ਤਨ ਕੇ ਅਰੁ ਟੂਟ ਗਯੋ ਨੈਨ ਤੇ ਲਾਜ ਕੋ ਨਾਤੋ।। ੪੬੩।।**

ਪਦ ਅਰਥ - ਰਾਤੋ=ਰੱਤਾ ਹੋਇਆ।। ਗੱਈਯਰ=ਹਾਥੀ।। ਲਾਜ=ਸ਼ਰਮ।। ਨਾਤੋ=ਰਿਸਤਾ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਜੋ ਹਰੀ ਰਸ ਵਿਚ ਰੱਤਾ ਹੋਇਆ ਹੈ, ਉਸਨੇ ਹੱਸ ਕੇ, ਉਨ੍ਹਾਂ ਨੂੰ ਇਹ ਗੱਲ ਆਖੀ। ਉਸ ਦੀਆਂ ਹਰਨ ਵਰਗੀਆਂ ਅੱਖਾਂ ਹਨ ਤੇ ਹਾਥੀ ਵਾਂਗ ਮਸਤਾਨੀ ਚਾਲ ਹੈ। ਕ੍ਰਿਸ਼ਨ ਦਾ ਰੂਪ ਵੇਖਦਿਆਂ ਹੀ ਗੋਪੀਆਂ ਨੂੰ ਘਰ ਦੀਆਂ ਸੱਤੇ ਹੀ ਸੁਧਾਂ ਭੁੱਲ ਗਈਆਂ ਹਨ। ਸਰੀਰ ਦੇ ਕਪੜੇ ਸਰੀਰ ਤੋਂ ਉੱਡ ਗਏ ਹਨ ਅਤੇ ਅੱਖਾਂ ਵਿਚੋ ਸ਼ਰਮ ਦਾ ਰਿਸਤਾ ਟੁੱਟ ਗਿਆ ਹੈ।। ੪੬੩।।

**ਕੁਪਿ ਕੈ ਮਧੁ ਕੈਟਭ ਤਾਨ ਮਰੇ ਮੁਰ ਦੈਤ ਮਰਯੋ ਅਪਨੇ ਜਿਨ ਹਾਥਾ।।**

ਜਾਹਿ ਭਭੀਛਨ ਰਾਜ ਦਯੋ ਰਿਸ ਰਾਵਨ ਕਾਟ ਦਏ ਜਿਹ ਮਾਥਾ।।
ਸੋ ਤਿਹ ਕੀ ਤਿਹੁ ਲੋਗਨ ਮੱਧ ਕਹੈ ਕਬਿ ਸਯਾਮ ਚਲੈ ਜਸ ਗਾਥਾ।।
ਸੋ ਬ੍ਰਿਜ ਭੂਮ ਬਿਖੈ ਰਸ ਕੇ ਹਿਤ ਖੇਲਤ ਹੈ ਫੁਨ ਗੋਪਨ ਸਾਥਾ।।੪੬੪।।

ਪਦ ਅਰਥ - ਤਾਨ=ਜਿਸ ਨੇ।।

ਅਰਥ - ਜਿਸਨੇ ਕ੍ਰੋਧ ਕਰ ਕੇ ਮਧੁ ਤੇ ਕੈਟਭ ਨਾਮ ਵਾਲੇ ਦੈਂਤ ਮਾਰੇ ਸਨ ਅਤੇ ਜਿਸਨੇ ਆਪਣੇ ਹੱਥ ਨਾਲ ਮੁਰ ਦੈਂਤ ਨੂੰ ਮਾਰਿਆ ਸੀ। ਜਿਸਨੇ ਕ੍ਰੋਧ ਕਰਕੇ ਰਾਵਣ ਨੂੰ ਮਾਰਕੇ ਭਬੀਖਣ ਨੂੰ ਲੰਕਾ ਦਾ ਰਾਜ ਦੇ ਦਿੱਤਾ ਸੀ। ਸਿਯਾਮ ਕਵਿ ਜੀ ਕਹਿੰਦੇ ਹਨ, ਉਸਦੇ ਜਸ ਦੀ ਉਹ ਕਥਾ ਤਿੰਨਾਂ ਲੋਕਾਂ ਵਿਚ ਚਲ ਰਹੀ ਹੈ। ਉਹੋ ਹੀ ਬ੍ਰਿਜ ਭੂਮੀ ਵਿਚ ਰਸ ਦੇ ਵਾਸਤੇ ਹੁਣ ਫਿਰ ਗੋਪੀਆਂ ਦੇ ਨਾਲ ਖੇਡ ਰਿਹਾ ਹੈ।। ੪੬੪।।

ਹਸਿ ਕੈ ਹਰਿ ਜੂ ਬ੍ਰਿਜ ਮੰਡਲ ਮੈ ਸੰਗ ਗੋਪਨ ਕੇ ਇਕ ਹੋਡ ਬਦੀ।।
ਸਭ ਧਾਇ ਪਰੈ ਹਮਹੂੰ ਤੁਮਹੂੰ ਇਹ ਭਾਂਤ ਕਹਯੋ ਮਿਲਿ ਬੀਚ ਨਦੀ।।
ਜਬ ਜਾਇ ਪਰੈ ਜਮਨਾ ਜਲ ਮੈ ਸੰਗ ਗੋਪਨ ਕੇ ਭਗਵਾਨ ਜਦੀ।।
ਤਬ ਲੈ ਚੁਭਕੀ ਹਰਿ ਜੀ ਤ੍ਰਿਯ ਕੋ ਸੁ ਲਯੋ ਮੁਖ ਚੂਮ ਕਿਧੋ ਸੁ ਤਦੀ।।੪੬੫।।

ਪਦ ਅਰਥ - ਹੋਡ=ਸ਼ਰਤ।।

ਅਰਥ - ਕ੍ਰਿਸ਼ਨ ਜੀ ਨੇ ਬ੍ਰਿਜ ਮੰਡਲ ਦੇ ਵਿਚ ਹੱਸ ਕੇ ਗੋਪੀਆਂ ਦੇ ਨਾਲ ਇਕ ਸ਼ਰਤ ਬੰਨ੍ਹ ਲਈ। ਉਨ੍ਹਾਂ ਨੂੰ ਕਿਹਾ - ਇਧਰੋਂ ਅਸੀਂ ਸਾਰੇ ਲੜਕੇ ਕੱਠੇ ਹੋਕੇ, ਭੱਜਕੇ ਜਮਨਾ ਵਿਚ ਵੜਦੇ ਹਾਂ, ਅਤੇ ਉਧਰੋਂ ਤੁਸੀਂ ਭੀ ਸਾਰੀਆਂ ਹੀ ਕੱਠੀਆਂ ਹੋਕੇ ਜਮਨਾਂ ਵਿਚ ਕੁੱਦ ਪਵੋ। ਤਦੋਂ ਗੋਪੀਆਂ ਜਾਕੇ ਜਮਨਾਂ ਦੇ ਪਾਣੀ ਵਿਚ ਵੜ ਗਈਆਂ ਤਾਂ ਗੋਪ-ਲੜਕਿਆਂ ਦੇ ਨਾਲ ਮਿਲਕੇ ਭਗਵਾਨ ਕ੍ਰਿਸ਼ਨ ਨੇ ਵੀ ਉਸੇ ਵੇਲੇ ਚੁੱਬੀ ਮਾਰ ਕੇ, ਇਸਤ੍ਰੀ ਦੇ ਮੂੰਹ ਨੂੰ ਚੁੰਮ ਲਿਆ।। ੪੬੫।।

## ਗੋਪੀ ਬਾਚ ਕਾਨ੍ਹ ਸੋ।। ਸ੍ਵੈਯਾ।।

ਮਿਲ ਕੈ ਸਭ ਗ੍ਵਾਰਨ ਸੁੰਦਰ ਸਯਾਮ ਸੋ ਸਯਾਮ ਕਹੀ ਹਸਿ ਬਾਤ ਪ੍ਰਬੀਨਨ।।
ਰਾਜਤ ਜਾਹਿ ਮ੍ਰਿਗੀਪਤਿ ਸੇ ਦ੍ਰਿਗ ਛਾਜਤ ਚੰਚਲਤਾ ਸਮ ਮੀਨਨ।।
ਕੰਚਨ ਸੇ ਤਿਨ ਕਉਲ ਮੁਖੀ ਰਸ ਆਤੁਰ ਹ੍ਵੈ ਕਹਯੋ ਰੱਛਕ ਦੀਨਨ।।
ਨੇਹੁ ਬਢਾਹਿ ਮਹਾ ਸੁਖੁ ਪਾਇ ਕਹਯੋ ਸਿਰ ਨਿਆਇ ਕੈ ਭਾਂਤ ਅਧੀਨਨ।।੪੬੬।।

ਅਰਥ - ਕ੍ਰਿਸ਼ਨ ਜੀ ਨੂੰ ਗੋਪੀਆਂ ਦਾ ਕਹਿਣਾ - ਸਿਆਮ ਕਵਿ ਜੀ ਕਹਿੰਦੇ ਹਨ, ਸਾਰੀਆਂ ਹੀ ਗੋਪ

ਇਸਤ੍ਰੀਆਂ ਨੇ ਕੱਠੀਆਂ ਹੋ ਕੇ ਤੇ ਹੱਸ ਕੇ ਕ੍ਰਿਸ਼ਨ ਨੂੰ ਚਤੁਰਾਈ ਦੀ ਗੱਲ ਆਖੀ। ਜਿਸਦੀਆਂ ਅੱਖਾਂ ਹਰਨ ਵਰਗੀਆਂ ਸੋਭਦੀਆਂ ਹਨ, ਜਿਨ੍ਹਾਂ ਵਿਚ ਮੱਛੀਆਂ ਵਰਗੀ ਚੰਚਲਤਾ ਸੋਭ ਰਹੀ ਹੈ। ਜਿਨ੍ਹਾਂ ਦਾ ਸਰੀਰ ਸੋਨੇ ਵਾਂਗੂੰ ਚਮਕੀਲਾ ਹੈ, ਅਤੇ ਜੋ ਕੌਂਲ ਫੁੱਲ ਵਰਗੇ ਮੂੰਹ ਵਾਲੀਆਂ ਹਨ, ਉਨ੍ਹਾਂ ਨੇ ਰਸ ਵਿਚ ਦੁਖੀ ਹੋ ਕੇ ਕਿਹਾ - ਹੇ ਦੀਨਾਂ ਦੇ ਰੱਖਿਅਕ! ਫਿਰ ਮੋਹ ਨੂੰ ਵਧਾ ਕੇ ਤੇ ਵੱਡਾ ਭਾਰਾ ਸੁਖ ਪਾ ਕੇ ਸਿਰ ਨੂੰ ਨੀਵਾਂ ਕਰਕੇ ਅਧੀਨਾਂ ਵਾਂਗੂੰ ਨਿੰਮ੍ਰਤ ਹੋ ਕੇ ਉਨ੍ਹਾਂ ਨੇ ਕਿਹਾ।। ੪੬੬।।

**ਅਤਿ ਹ੍ਵੈ ਰਿਝਵੰਤ ਕਹਯੋ ਗੁਪੀਆ ਜੁਗ ਤੀਸਰ ਮੈ ਪਤਿ ਭਯੋ ਜੁ ਕਪੀ।।**
**ਜਿਨ ਰਾਵਨ ਖੇਤ ਮਰਯੋ ਕੁਪ ਕੈ ਜਿਹ ਰੀਝ ਭਭੀਛਨ ਲੰਕ ਥਪੀ।।**
**ਜਿਹ ਕੀ ਜਗ ਬੀਚ ਪ੍ਰਸਿੱਧ ਕਲਾ ਕਬਿ ਸਯਾਮ ਕਹੈ ਕਛੁ ਨਾਹਿ ਛਪੀ।।**
**ਤਿਹ ਸੰਗ ਕਰੈ ਰਸ ਕੀ ਚਰਚਾ ਜਿਨਹੂ ਤਿਰੀਯਾ ਫੁਨ ਚੰਡ ਜਪੀ।। ੪੬੭।।**

ਪਦ ਅਰਥ–ਜੁਗ ਤੀਸਰ=ਤ੍ਰੇਤੇ ਜੁੱਗ।।ਕਪੀ=ਬਾਂਦਰਾਂ।।ਰੀਝ=ਖੁਸ਼ੀ, ਪ੍ਰਸੰਨਤਾ।।ਕਲਾ=ਸ਼ਕਤੀ, ਤਾਕਤ।।

ਅਰਥ - ਉਸਨੇ ਬੜਾ ਹੀ ਪ੍ਰਸੰਨ ਹੋਕੇ ਗੋਪੀਆਂ ਨੂੰ ਕਿਹਾ-ਜੋ ਤ੍ਰੇਤੇ ਯੁਗ ਵਿਚ ਬਾਂਦਰਾਂ ਦਾ ਸੁਆਮੀ ਹੋਇਆ ਸੀ। ਜਿਸਨੇ ਕ੍ਰੋਧਵਾਨ ਹੋਕੇ ਰਾਵਣ ਦਾ ਸੰਘਾਰ ਕਰਕੇ ਭਬੀਖਣ ਨੂੰ ਲੰਕਾ ਦਾ ਰਾਜਾ ਬਣਾਇਆ ਸੀ। ਸਿਆਮ ਕਵਿ ਜੀ ਕਹਿੰਦੇ ਹਨ, ਜਿਸਦੀ ਤਾਕਤ ਦੀ ਵਾਰਤਾ ਸਾਰੇ ਹੀ ਜਗਤ ਵਿਚ ਮਸ਼ਹੂਰ ਤੇ ਪ੍ਰਗਟ ਹੈ। ਉਸ ਦੇ ਨਾਲ ਬ੍ਰਿਜ ਦੀਆਂ ਇਸਤ੍ਰੀਆਂ ਰਸ ਦੀ ਚਰਚਾ ਕਰਦੀਆਂ ਹਨ, ਜਿਸ ਨੂੰ ਪ੍ਰਾਪਤ ਕਰਨ ਦੇ ਵਾਸਤੇ ਇਸਤ੍ਰੀਆਂ ਨੇ ਚੰਡਕਾ ਦਾ ਜਾਪ ਕੀਤਾ ਸੀ।। ੪੬੭।।

**ਜਉ ਰਸ ਬਾਤ ਕਹੀ ਗੁਪੀਆ ਤਬ ਹੀ ਹਰਿ ਜ੍ਵਾਬ ਦਯੋ ਤਿਨ ਸਾਫੀ।।**
**ਆਈ ਹੋ ਛੋਡ ਸਭੈ ਪਤਿ ਕੌ ਤੁਮ ਹੋਇ ਤੁਮੈ ਨ ਮਰੇ ਫੁਨ ਮਾਫੀ।।**
**ਹਉ ਤੁਮ ਸੋ ਨਹਿ ਹੇਤ ਕਰੌ ਤੁਮ ਕਾਹੇ ਕਉ ਬਾਤ ਕਰੋ ਰਸ ਲਾਫੀ।।**
**ਇਉ ਕਹਿ ਕੈ ਹਰਿ ਮੋਨ ਭਜੀ ਸੁ ਬਜਾਇ ਉਠਯੋ ਮੁਰਲੀ ਮਹਿ ਕਾਫੀ।। ੪੬੮।।**

ਪਦ ਅਰਥ - ਸਾਫੀ=ਸਾਫ ਸਾਫ।। ਲਾਫੀ=ਲਫਾਫੇ।। ਕਾਫੀ=ਕਾਫੀ ਰਾਗ।।

ਅਰਥ - ਜਦ ਗੋਪੀਆਂ ਨੇ ਰਸ ਦੀ ਗੱਲ ਕਹੀ, ਤਦ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਸਾਫ ਸਾਫ ਜਵਾਬ ਦੇ ਦਿੱਤਾ। ਕਿ "ਤੁਸੀਂ ਸਾਰੀਆਂ ਹੀ ਆਪਣੇ ਪਤੀਆਂ ਨੂੰ ਘਰਾਂ ਵਿਚ ਛੱਡਕੇ ਆਈਆਂ ਹੋ, ਇਸ ਲਈ ਤੁਹਾਨੂੰ ਮਾਰਿਆਂ ਭੀ ਤੁਹਾਡੇ ਗੁਨਾਹ ਦੀ ਮਾਫੀ ਨਹੀਂ ਹੋਵੇਗੀ। ਮੈਂ ਤੁਹਾਡੇ ਨਾਲ ਪਿਆਰ ਨਹੀਂ ਕਰਾਂਗਾ, ਰਸ ਦੇ ਲਫਾਫੇ ਦੀਆਂ ਗੱਲਾਂ ਕਿਉਂ ਕਰਦੀਆਂ ਹੋ?" ਇਸ ਤਰ੍ਹਾਂ ਕਹਿ ਕੇ, ਕ੍ਰਿਸ਼ਨ ਜੀ ਚੁੱਪ ਕਰ ਰਹੇ, ਅਤੇ ਫਿਰ ਥੋੜ੍ਹੇ ਚਿਰ ਮਗਰੋਂ ਮੁਰਲੀ ਵਿਚ ਕਾਫੀ ਰਾਗ ਵਜਾਉਣ ਲੱਗ ਪਏ।। ੪੬੮।।

## ਕਾਨ੍ਹ ਬਾਚ ਗੋਪੀ ਸੋ।।

ਸ੍ਵੈਯਾ।। ਸਭ ਸੁੰਦਰ ਗੋਪਿਨ ਸੋ ਕਬਿ ਸਯਾਮ ਦਯੋ ਹਸਿ ਕੈ ਹਰਿ ਜ੍ਵਾਬ ਜਬੈ।।
ਨ ਗਈ ਹਰਿ ਮਾਨ ਕਹਯੋ ਗ੍ਰਿਹ ਕੌ ਪ੍ਰਭ ਮੋਹਿ ਰਹੀ ਮੁਖਿ ਦੇਖ ਸਬੈ।।
ਕ੍ਰਿਸਨੰ ਕਰ ਲੈ ਅਪਨੇ ਮੁਰਲੀ ਸੁ ਬਜਾਇ ਉਠਿਓ ਜੁਤ ਰਾਗ ਤਬੈ।।
ਮਨੋ ਘਾਇਲ ਗੋਪਿਨ ਕੇ ਬ੍ਰਣ ਮੈ ਭਗਵਾਨ ਡਰਯੋ ਜਨੁ ਲੋਨ ਅਬੈ।।੪੬੯।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ- ਜਦ ਕ੍ਰਿਸ਼ਨ ਜੀ ਨੇ ਹੱਸ ਕੇ ਸਾਰੀਆਂ ਸੁੰਦਰ ਗੋਪੀਆਂ ਨੂੰ ਜਵਾਬ ਦੇ ਦਿੱਤਾ। ਪ੍ਰਭੂ ਦੇ ਮੁੱਖ ਨੂੰ ਵੇਖ ਕੇ ਵਿਚਲਤ ਹੋਈਆਂ ਗੋਪੀਆਂ ਉਸ ਦਾ ਆਖਿਆ ਮੰਨ ਕੇ ਵੀ ਘਰਾਂ ਨੂੰ ਨਾ ਗਈਆਂ। ਕ੍ਰਿਸ਼ਨ ਉਸੇ ਵੇਲੇ ਹੀ ਆਪਣੇ ਹੱਥ ਵਿਚ ਮੁਰਲੀ ਲੈਕੇ, ਸੁਰ-ਤਾਲ ਨਾਲ ਵਜਾਉਣ ਲੱਗ ਪਿਆ। ਉਸਦੀ ਸੁਰ ਨੇ ਗੋਪੀਆਂ ਦੀ ਅਜੇਹੀ ਹਾਲਤ ਕਰ ਦਿੱਤੀ ਮਾਨੋ ਗੋਪੀਆਂ ਦੇ ਫਟੇ ਹੋਏ ਦਿਲ ਦੇ ਫੱਟਾਂ ਉਤੇ ਲੂਣ ਛਿੜਕ ਦਿੱਤਾ ਹੈ।। ੪੬੯।।

ਜਿਉ ਮ੍ਰਿਗ ਬੀਚ ਮ੍ਰਿਗੀ ਪਿਖੀਐ ਹਰਿ ਤਿਉ ਗਨ ਗ੍ਵਾਰਨ ਕੇ ਮਧਿ ਸੋਭੈ।।
ਦੇਖਿ ਜਿਸੈ ਰਿਪੁ ਰੀਝ ਰਹੈ ਕਬਿ ਸਯਾਮ ਨਹੀ ਮਨ ਭੀਤਰ ਛੋਭੈ।।
ਦੇਖਿ ਜਿਸੈ ਮ੍ਰਿਗ ਧਾਵਤ ਆਵਤ ਚਿੱਤ ਕਰੈ ਨ ਹਮੈ ਫੁਨ ਕੋ ਭੈ।।
ਸੋ ਬਨ ਬੀਚ ਬਿਰਾਜਤ ਕਾਨ੍ਹ ਜੋਊ ਪਿਖਵੈ ਤਿਹ ਕੋ ਮਨ ਲੋਭੈ।। ੪੭੦।।

ਅਰਥ - ਕ੍ਰਿਸ਼ਨ ਗੁਆਲਨੀਆਂ ਦੇ ਝੁੰਡ ਵਿਚ ਖਲੋਤਾ ਇਉਂ ਸੋਭ ਰਿਹਾ ਹੈ ਜਿਵੇਂ ਹਰਨੀਆਂ ਦੇ ਵਿਚ ਹਰਨ ਸੋਭਦਾ ਹੈ। ਸ਼ਿਆਮ ਕਵਿ ਜੀ ਕਹਿੰਦੇ ਹਨ ਜਿਸਨੂੰ ਵੇਖਕੇ ਵੈਰੀ ਭੀ ਖੁਸ਼ ਹੋ ਰਹਿੰਦਾ ਹੈ ਅਤੇ ਮਨ ਵਿਚ ਗੁੱਸਾ ਨਹੀਂ ਰੱਖਦਾ। ਜਿਸ ਦੀ ਸੁੰਦਰਤਾ ਨੂੰ ਵੇਖ ਕੇ ਹਰਨ ਭੱਜੇ ਆਉਂਦੇ ਹਨ, ਅਤੇ ਚਿੱਤ ਵਿਚ ਫਿਰ ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਕਰਦੇ। ਉਹ ਕ੍ਰਿਸ਼ਨ ਬਨ ਦੇ ਵਿਚ ਬਿਰਾਜਦਾ ਹੈ, ਜੋ ਕੋਈ ਉਸਨੂੰ ਵੇਖਦਾ ਹੈ ਉਸਦਾ ਮਨ ਲੁਭਾਇਮਾਨ ਹੋ ਜਾਂਦਾ ਹੈ।। ੪੭੦।।

## ਗੋਪੀ ਬਾਚ ਕਾਨ੍ਹ ਜੂ ਸੋ।।

ਸ੍ਵੈਯਾ।। ਸੋਊ ਗ੍ਵਾਰਨ ਬੋਲ ਉਠੀ ਹਰਿ ਸੋ ਬਚਨਾ ਜਿਨ ਕੇ ਸਮ ਸੁੱਧ ਅਮੀ।।
ਤਿਹ ਸਾਥ ਲਗੀ ਚਰਚਾ ਕਰਨੇ ਹਰਤਾ ਮਨ ਸਾਧਨ ਸੁੱਧ ਗਮੀ।।
ਤਜ ਕੈ ਅਪਨੇ ਭਰਤਾ ਹਮਰੀ ਮਤਿ ਕਾਨ੍ਹ ਜੂ ਊਪਰਿ ਤੋਹਿ ਰਮੀ।।
ਅਤਿ ਹੀ ਤਨ ਕਾਮ ਕਰਾ ਉਪਜੀ ਤੁਮ ਕੌ ਪਿਖ ਏ ਨਹਿ ਜਾਤ ਛਮੀ।। ੪੭੧।।

**ਅਰਥ** – ਕ੍ਰਿਸ਼ਨ ਜੀ ਨੂੰ ਗੋਪੀ ਦਾ ਕਹਿਣਾ – ਉਹ ਗੋਪੀ ਕ੍ਰਿਸ਼ਨ ਨੂੰ ਕਹਿਣ ਲੱਗੀ, ਜਿਸਦੇ ਬਚਨ ਅੰਮ੍ਰਿਤ ਦੇ ਸਮਾਨ ਮਿੱਠੇ ਹਨ। ਜੋ ਸੰਤ ਜਨਾਂ ਦੇ ਸੁਧ ਮਨ ਨੂੰ ਮੋਹਤ ਕਰਨ ਵਾਲਾ ਤੇ ਸੁਧ ਮਨ ਵਿਚ ਵਸਣ ਵਾਲਾ ਹੈ, ਉਸਦੇ ਨਾਲ ਚਰਚਾ ਕਰਨ ਲੱਗ ਪਈ। ਹੇ ਕ੍ਰਿਸ਼ਨ! ਅਸੀਂ ਆਪਣੇ ਪਤੀਆਂ ਨੂੰ ਛੱਡ ਕੇ ਤੇਰੇ ਕੋਲ ਆ ਗਈਆਂ ਹਾਂ, ਸਾਡੀ ਅਕਲ ਤੇਰੇ ਉਪਰ ਮੋਹਤ ਹੋ ਚੁਕੀ ਹੈ। ਤੈਨੂੰ ਵੇਖ ਕੇ ਸਾਡੇ ਮਨ ਵਿਚ ਬਹੁਤ ਸਾਰੀ 'ਕਾਮ-ਵਾਸ਼ਨਾਂ' ਪੈਦਾ ਹੋ ਗਈ ਹੈ, ਜੋ ਸਾਥੋਂ ਕਿਸੇ ਤਰ੍ਹਾਂ ਭੀ ਸਹਾਰੀ ਨਹੀਂ ਜਾਂਦੀ।। ੪੭੧।।

## ਕਬਿਯੋ ਵਾਚ।।

**ਸ੍ਵੈਯਾ।। ਭਗਵਾਨ ਲਖੀ ਅਪਨੇ ਮਨ ਮੈ ਇਹ ਗ੍ਵਾਰਨ ਮੋ ਪਿਖ ਮੈਨ ਭਰੀ।।**
**ਤਬ ਹੀ ਤਜਿ ਸੰਕ ਸਭੈ ਮਨ ਕੀ ਤਿਨ ਕੈ ਸੰਗ ਮਾਨੁਖ ਕੇਲ ਕਰੀ।।**
**ਹਰਿ ਜੀ ਕਰਿ ਖੇਲ ਕਿਧੌ ਇਨ ਸੋਂ ਜਨੁ ਕਾਮ ਜਰੀ ਇਹ ਕੀਨ ਜਰੀ।।**
**ਕਬਿ ਸਯਾਮ ਕਹੈ ਪਿਖਵੋ ਤੁਮ ਕੌਤਕ ਕਾਨ੍ਹ ਹਰਯੋ ਕਿ ਹਰੀ ਸੁ ਹਰੀ।।੪੭੨।।**

**ਪਦ ਅਰਥ** – ਮੈਨ=ਕਾਮ।। ਮਾਨੁਖ ਕੇਲ=ਭੋਗ ਬਿਲਾਸ।। ਜਰੀ=ਜਲੀਆਂ, ਸੜੀਆਂ।। ੨ ਠੰਡੀਆਂ।। ਹਰਯੋ=ਠੱਗ ਲਿਆ।। ਹਰੀ=ਠੱਗ ਲਿਆ।੨ ਕ੍ਰਿਸ਼ਨ।।

**ਅਰਥ** – ਜਦ ਕ੍ਰਿਸ਼ਨ ਜੀ ਨੇ ਆਪਣੇ ਮਨ ਵਿਚ ਜਾਣਿਆ ਕਿ ਇਹ ਗੁਆਲਨੀਆਂ ਮੈਨੂੰ ਵੇਖਕੇ 'ਕਾਮ' ਨਾਲ ਭਰ ਗਈਆਂ ਹਨ। ਤਦੋਂ ਹੀ ਕ੍ਰਿਸ਼ਨ ਜੀ ਨੇ ਸਭ ਤਰ੍ਹਾਂ ਦੀ ਸੰਗਾ ਨੂੰ ਛੱਡ ਕੇ ਉਨ੍ਹਾਂ ਦੇ ਨਾਲ ਭੋਗ ਬਿਲਾਸ ਕੀਤਾ। ਕ੍ਰਿਸ਼ਨ ਜੀ ਨੇ ਉਨ੍ਹਾਂ ਨਾਲ 'ਕ੍ਰੀੜਾ' ਨਹੀਂ ਕੀਤੀ, ਮਾਨੋ ਕਾਮ ਦੀਆਂ ਸੜੀਆਂ ਹੋਈਆਂ ਨਾਲ ਕੇਲ-ਕ੍ਰੀੜਾ ਕਰਕੇ ਠੰਡੀਆ ਠਾਰ ਕਰ ਦਿੱਤੀਆਂ ਹਨ। ਸਯਾਮ ਕਵੀ ਜੀ ਕਹਿੰਦੇ ਹਨ, ਤੁਸੀਂ ਇਹ ਅਜਬ ਨਜਾਰਾ ਵੇਖੋ! ਪਤਾ ਨਹੀਂ ਕਾਨ੍ਹ ਨੇ ਗੋਪੀਆਂ ਨੂੰ ਜਾਂ ਗੋਪੀਆਂ ਨੇ ਕਾਨ੍ਹ ਨੂੰ ਠੱਗ ਲਿਆ ਹੈ।। ੪੭੨।।

**ਜੋ ਜੁਗ ਤੀਸਰ ਮੂਰਤ ਰਾਮ ਧਰੀ ਜਿਹ ਅਉਰ ਕਰਯੋ ਅਤਿ ਸੀਲਾ।।**
**ਸਤ੍ਰੁਨ ਕੋ ਸੁ ਸੰਘਾਰਕ ਹੈ ਪ੍ਰਤਿਪਾਰਕ ਸਾਧਨ ਕੋ ਹਰਿ ਹੀਲਾ।।**
**ਦ੍ਵਾਪਰ ਮੋ ਸੋਊ ਕਾਨ੍ਹ ਭਯੋ ਮਰੀਯਾ ਅਰਿ ਕੋ ਧਰੀਯਾ ਪਟ ਪੀਲਾ।।**
**ਸੋ ਹਰਿ ਭੂਮਿ ਬਿਖੈ ਬ੍ਰਿਜ ਕੀ ਹਸਿ ਗੋਪਿਨ ਸਾਥ ਕਰੈ ਰਸ ਲੀਲਾ।।੪੭੩।।**

**ਪਦ ਅਰਥ** – ਸੀਲਾ=ਇਸਤ੍ਰੀ ਬ੍ਰਤ।। ਹੀਲਾ=ਬਹਾਨਾ, ਸਬੱਬ।। ਮਰੀਯਾ=ਮਾਰਿਆ।।

**ਅਰਥ** – ਜਿਸਨੇ ਤ੍ਰੇਤੇ ਜੁਗ ਵਿਚ 'ਰਾਮ' ਸਰੂਪ ਧਾਰਿਆ ਸੀ ਅਤੇ ਜਿਸਨੇ ਇਸਤ੍ਰੀ-ਬ੍ਰਤ ਨੂੰ ਧਾਰਨ ਕੀਤਾ ਸੀ। ਜੋ ਹਰੀ ਦੁਸ਼ਮਨਾਂ ਨੂੰ ਨਾਸ ਕਰਨ ਵਾਲਾ ਹੈ, ਅਤੇ ਹਰ ਇਕ ਸਾਧ ਦੀ

******************************************************************
ਹਰ ਇਕ ਜੁਗਤੀ ਨਾਲ ਪਾਲਣਾ ਕਰਦਾ ਹੈ। ਓਹੋ ਹੀ ਦੁਆਪਰ ਜੁੱਗ ਵਿਚ ਕ੍ਰਿਸ਼ਨ ਰੂਪ ਹੋਇਆ ਹੈ, ਜਿਸਨੇ ਵੈਰੀਆਂ ਨੂੰ ਮਾਰਿਆ ਹੈ ਅਤੇ ਪੀਲੇ ਬਸਤ੍ਰ ਪਹਿਨੇ ਹੋਏ ਹਨ। ਉਹ ਹਰੀ ਬ੍ਰਿਜ ਭੂਮੀ ਵਿਚ ਗੋਪੀਆਂ ਨਾਲ ਹੱਸ ਹੱਸ ਕੇ ਕਾਮ-ਕੀੜਾ ਰਚ ਰਿਹਾ ਹੈ।। ੪੭੩।।

ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨ ਸਾਥ ਬਸਾਵੈ।।
ਜੈਤਸਿਰੀ ਅਰੁ ਸੁੱਧ ਮਲ੍ਹਾਰ ਬਿਲਾਵਲ ਕੀ ਧੁਨ ਕੂਕ ਸੁਨਾਵੈ।।
ਲੈ ਮੁਰਲੀ ਅਪਨੇ ਕਰ ਕਾਨ੍ਹ ਕਿਧੋ ਅਤਿ ਭਾਵਨ ਸਾਥ ਬਜਾਵੈ।।
ਪਉਨ ਚਲੈ ਨ ਰਹੈ ਜਮੁਨਾ ਥਿਰ ਮੋਹਿ ਰਹੈ ਧੁਨਿ ਜੋ ਸੁਨ ਪਾਵੈ।। ੪੭੪।।

ਪਦ ਅਰਥ - ਭਾਵਨ=ਮਨ ਮਰਜੀ।।

ਅਰਥ - ਮਾਲਸਿਰੀ ਅਤੇ ਰਾਮਕਲੀ ਤੇ ਸੁੰਦਰ ਸਾਰੰਗ ਰਾਗ ਨੂੰ ਮਨ ਮਰਜੀ ਨਾਲ ਮੁਰਲੀ ਵਿਚ ਵਜਾਉਂਦਾ ਹੈ। ਜੈਤਸਰੀ ਤੇ ਸੁੱਧ ਮਲਾਰ ਅਤੇ ਬਿਲਾਵਲ ਦੀ ਧੁਨੀ ਨੂੰ ਉੱਚੀ ਸੁਰ ਨਾਲ ਸੁਣਾਉਂਦਾ ਹੈ। ਬੰਸਰੀ ਨੂੰ ਆਪਣੇ ਹੱਥ ਵਿਚ ਲੈਕੇ ਕ੍ਰਿਸ਼ਨ ਮਨ ਦੀ ਮੌਜ ਨਾਲ ਹੀ ਉਸਨੂੰ ਵਜਾਉਂਦਾ ਹੈ। ਬੰਸਰੀ ਦੀ ਧੁਨ ਸੁਣਕੇ ਜਮਨਾ ਰੁਕ ਜਾਂਦੀ ਹੈ ਤੇ ਹਵਾ ਵੀ ਚਲਣਾ ਭੁੱਲ ਜਾਂਦੀ ਹੈ ਅਤੇ ਹੋਰ ਜੋ ਕੋਈ ਬੰਸਰੀ ਦੀ ਆਵਾਜ ਨੂੰ ਸੁਣ ਲੈਂਦਾ ਹੈ, ਉਹ ਭੀ ਮੋਹਤ ਹੋ ਰਹਿੰਦਾ ਹੈ।। ੪੭੪।।

ਸ੍ਵੈਯਾ।। ਕਾਨ੍ਹ ਬਜਾਵਤ ਹੈ ਸੁਰ ਸੋ ਫੁਨ ਗੋਪਿਨ ਕੇ ਮਨ ਮੈ ਜੋਊ ਭਾਵੈ।।
ਰਾਮਕਲੀ ਅਰੁ ਸੁੱਧ ਮਲ੍ਹਾਰ ਬਿਲਾਵਲ ਕੋ ਅਤਿ ਹੀ ਠਟ ਪਾਵੈ।।
ਰੀਝ ਰਹੈ ਸੁ ਸੁਰੀ ਅਸੁਰੀ ਮ੍ਰਿਗ ਛਾਡਿ ਮ੍ਰਿਗੀ ਬਨ ਕੀ ਚਲ ਆਵੈ।।
ਸੋ ਮੁਰਲੀ ਮਹਿ ਸ਼ਜਾਮ ਪ੍ਰਬੀਨ ਮਨੋ ਕਰ ਰਾਗਨ ਰੂਪ ਦਿਖਾਵੈ।। ੪੭੫।।

ਅਰਥ - ਗੋਪੀਆਂ ਦੇ ਮਨ ਭਾਵਨ ਸੁਰ ਨਾਲ ਕ੍ਰਿਸ਼ਨ ਬੰਸਰੀ ਦੀ ਸੁਰ ਛੇੜਦਾ ਹੈ। ਰਾਮਕਲੀ, ਸੁੱਧ ਮਲ੍ਹਾਰ ਅਤੇ ਬਿਲਾਵਲ ਰਾਗ ਦਾ ਵੱਡਾ ਹੀ ਠਾਟ ਬੱਝਦਾ ਹੈ। ਦੇਵ ਕੰਨਜਾ ਤੇ ਦੈਂਤ ਕੰਨਜਾ ਉਸਨੂੰ ਸੁਣਕੇ ਰੀਝ ਰਹਿੰਦੀਆਂ ਹਨ, ਅਤੇ ਬਨ ਦੀਆਂ ਹਰਨੀਆਂ ਭੀ ਅਵਾਜ਼ ਉਤੇ ਮਸਤ ਹੋ ਕੇ ਹਰਨਾਂ ਨੂੰ ਛੱਡ ਕੇ ਭੱਜ ਕੇ ਕ੍ਰਿਸ਼ਨ ਦੇ ਕੋਲ ਆ ਜਾਂਦੀਆਂ ਹਨ। ਉਸ ਬੰਸਰੀ ਨੂੰ ਵਜਾਉਣ ਵਿਚ ਕ੍ਰਿਸ਼ਨ ਐਸਾ ਚਤਰ ਹੈ, ਮਾਨੋਂ ਰਾਗਾਂ ਦੇ ਰੂਪ ਨੂੰ ਪ੍ਰਗਟ ਕਰਕੇ ਵਿਖਾ ਦੇਂਦਾ ਹੈ।। ੪੭੫।।

ਸੁਨ ਕੈ ਮੁਰਲੀ ਧੁਨ ਕਾਨ੍ਹਰ ਕੀ ਮਨ ਮੈ ਸਭ ਗ੍ਵਾਰਨ ਰੀਝ ਰਹੀ ਹੈ।।
ਜੋ ਗ੍ਰਿਹ ਲੋਗਨ ਬਾਤ ਕਹੀ ਤਿਨ ਹੂੰ ਫੁਨ ਊਪਰਿ ਸੀਸ ਸਹੀ ਹੈ।।
ਸਾਮੁਹਿ ਧਾਇ ਚਲੀ ਹਰਿ ਕੇ ਉਪਮਾ ਤਿਹ ਕੀ ਕਬਿ ਸਯਾਮ ਕਹੀ ਹੈ।।

********************************************************************

**ਮਾਨਹੁ ਪੇਖ ਸਮਸਨ ਕੇ ਮੁਖ ਧਾਇ ਚਲੀ ਮਿਲਿ ਜੂਥ ਅਹੀ ਹੈ॥ ੪੭੬॥**

*ਪਦ ਅਰਥ* - ਸਮਸਨ = ਬੀਨ ਵਜਾਉਣ ਵਾਲਾ॥ ਜੂਥ=ਝੁੰਡ॥ ਅਹੀ = ਸੱਪਣੀ॥

*ਅਰਥ* - ਕ੍ਰਿਸ਼ਨ ਦੀ ਬੰਸਰੀ ਨੂੰ ਸੁਣ ਕੇ ਸਾਰੀਆਂ ਹੀ ਗੁਆਲਨੀਆਂ ਮਨ ਵਿਚ ਨਿਹਾਲ ਹੋ ਰਹੀਆਂ ਹਨ। ਘਰ ਦੇ ਲੋਕਾਂ ਨੇ ਜੋ ਭੀ ਗੱਲ ਕਹੀ ਹੈ, ਉਨ੍ਹਾਂ ਨੇ ਉਹ ਸਾਰੀ ਤੋਹਮਤ ਸਿਰ ਉਤੇ ਸਹਾਰ ਲਈ ਹੈ। ਪਰ ਕ੍ਰਿਸ਼ਨ ਦੇ ਸਨਮੁਖ ਹੋਕੇ ਭੱਜ ਤੁਰੀਆਂ ਹਨ, 'ਸਿਆਮ' ਕਵਿ ਜੀ ਨੇ ਉਨ੍ਹਾਂ ਦੀ ਉਪਮਾਂ ਇਸ ਤਰ੍ਹਾਂ ਦੀ ਆਖੀ ਹੈ ਕਿ ਮਾਨੋ ਬੀਨ ਵਜਾਉਣ ਵਾਲੇ ਦੇ ਮੁਖ ਨੂੰ ਵੇਖਣ ਦੇ ਵਾਸਤੇ ਸੱਪਣੀਆਂ ਦਾ ਝੁੰਡ ਇਕੱਠਾ ਹੋਕੇ ਤੁਰ ਪਿਆ ਹੈ॥ ੪੭੬॥

**ਜਿਨ ਰੀਝ ਭਭੀਛਨ ਰਾਜੁ ਦਯੋ ਕੁਪ ਕੈ ਦਸਸੀਸ ਦਈ ਜਿਨ ਪੀੜਾ॥**
**ਮਾਰਤ ਹ੍ਵੈ ਦਲ ਦੈਤਨ ਕੋ ਛਿਨ ਮੈ ਘਨ ਸੋ ਕਰ ਦੀਨ ਉਝੀੜਾ॥**
**ਜਾਹਿ ਮਰਯੋ ਮੁਰ ਨਾਮ ਮਹਾਸੁਰ ਆਪਨ ਹੀ ਲੰਘ ਮਾਰਗ ਭੀੜਾ॥**
**ਸੋ ਫੁਨ ਭੂਮਿ ਬਿਖੈ ਬ੍ਰਿਜ ਕੀ ਸੰਗ ਗੋਪਿਨ ਕੈ ਸੁ ਕਰੈ ਰਸ ਕ੍ਰੀੜਾ॥ ੪੭੭॥**

*ਪਦ ਅਰਥ* - ਦਸਸੀਸ = ਰਾਵਣ॥ ਮਰਤ = ਪੌਣ, ਹਵਾ॥ ਘਨ = ਬੱਦਲ॥ ਉਝੀੜਾ = ਛਿੰਨ ਭਿੰਨ॥

*ਅਰਥ* - ਜਿਸਨੇ ਪ੍ਰਸੰਨ ਹੋਕੇ ਭਬੀਛਨ ਨੂੰ ਰਾਜ ਦਿੱਤਾ ਸੀ ਅਤੇ ਕ੍ਰੋਧਵਾਨ ਹੋ ਕੇ ਜਿਸ ਨੇ ਰਾਵਣ ਨੂੰ ਦੁਖ ਦਿੱਤਾ ਸੀ। ਜਿਸਨੇ ਪੌਣ ਰੂਪ ਹੋਕੇ, ਬੱਦਲਾਂ ਵਰਗੀ ਰਾਖਸ਼ ਸੈਨਾਂ ਨੂੰ ਛਿੰਨ-ਭਿੰਨ ਕਰ ਦਿੱਤਾ ਸੀ। ਜਿਸਨੇ 'ਮੁਰ' ਨਾਮ ਵਾਲੇ ਬੜੇ ਭਾਰੇ ਦੈਂਤ ਨੂੰ ਮਾਰਿਆ ਸੀ, ਜੋ ਆਪ ਹੀ ਕਿਲਿਆਂ ਦੇ ਤੰਗ ਰਸਤਿਆਂ ਵਿਚੋਂ ਲੰਘਕੇ 'ਮੁਰ' ਨੂੰ ਮਾਰਨ ਗਿਆ ਸੀ। ਓਹੋ ਹੀ ਹੁਣ ਫਿਰ ਬ੍ਰਿਜ ਭੂਮੀ ਵਿਚ ਗੋਪੀਆਂ ਨਾਲ ਮਿਲਕੇ 'ਰਸ-ਕ੍ਰੀੜਾ' ਕਰ ਰਿਹਾ ਹੈ॥ ੪੭੭॥

**ਸ੍ਵੈਯਾ॥ ਖੇਲਤ ਕਾਨ੍ਹ ਸੋਊ ਤਿਨ੍ਹ ਸੋ ਜਿਹ ਕੀ ਸੁ ਕਰੈ ਸਭ ਹੀ ਜਗ ਜਾੜ੍ਹਾ॥**
**ਸੋ ਸਭ ਹੀ ਜਗ ਕੋ ਪਤਿ ਹੈ ਤਿਨ ਜੀਵਨ ਕੇ ਬਲ ਕੀ ਪਰ ਮਾੜ੍ਹਾ॥**
**ਰਾਮ ਹ੍ਵੈ ਰਾਵਨ ਸੋ ਜਿਨ ਹੂੰ ਕੁਪਿ ਜੁੱਧ ਕਰਯੋ ਕਰਿ ਕੈ ਪ੍ਰਮ ਛਾੜ੍ਹਾ॥**
**ਸੋ ਹਰਿ ਬੀਚ ਅਹੀਰਨ ਕੇ ਕਰਿਬੇ ਕਹੁ ਕਉਤਕ ਕੀਨ ਸੁ ਨਾੜ੍ਹਾ॥ ੪੭੮॥**

*ਪਦ ਅਰਥ* - ਜਾੜ੍ਹਾ=ਉਪਮਾਂ॥ ਪਰ ਮਾੜ੍ਹਾ=ਧਰਮ- ਔਧੀ॥ ਪਰ=ਬੜੀ ਭਾਰੀ॥ ਛਾੜ੍ਹਾ=ਬਹਾਦਰੀ॥ ਨਾੜ੍ਹਾ=ਨਾਤਾਂ, ਜੋੜ॥

*ਅਰਥ* - ਉਹ ਕ੍ਰਿਸ਼ਨ ਉਨ੍ਹਾਂ ਦੇ ਨਾਲ ਖੇਲਾਂ ਕਰਦਾ ਹੈ, ਸਾਰਾ ਜਗਤ ਜਿਸਦੀ ਉਪਮਾਂ ਕਰਦਾ ਹੈ। ਉਹ ਸਾਰੇ ਹੀ ਜਗਤ ਦਾ ਸੁਾਮੀ ਹੈ, ਅਤੇ ਉਨ੍ਹਾਂ ਦੇ ਜੀਵਨ ਦੇ ਬਲ ਦੀ ਧਰਮ-ਔਧੀ

ਹੈ। ਜਿਸਨੇ ਰਾਮ ਰੂਪ ਹੋ ਕੇ ਬੜੀ ਭਾਰੀ ਬਹਾਦਰੀ ਨਾਲ ਕ੍ਰੋਧਵਾਨ ਹੋ ਕੇ ਰਾਵਣ ਨਾਲ ਜੁੱਧ ਕੀਤਾ ਸੀ। ਓਹੋ ਹੀ ਹਰੀ ਗੁਆਲਨੀਆਂ ਦੇ ਵਿਚ ਖੇਡਾਂ ਕਰ ਰਿਹਾ ਹੈ, ਕੇਵਲ ਕੌਤਕ ਕਰਨ ਦੇ ਵਾਸਤੇ ਹੀ ਉਸਨੇ ਇਹ ਜੋੜ ਕੀਤਾ ਹੈ।। ੪੭੮।।

**ਦੋਹਰਾ।। ਜਬੈ ਕ੍ਰਿਸਨ ਸੰਗ ਗੋਪੀਅਨ ਕਰੀ ਮਾਨੁਖੀ ਬਾਨ।।**
**ਸਭ ਗੋਪੀ ਤਬ ਯੌ ਲਖਯੋ ਭਯੋ ਬਸਯ ਭਗਵਾਨ।। ੪੭੯।।**

ਅਰਥ - ਜਦੋਂ ਕ੍ਰਿਸ਼ਨ ਜੀ ਨੇ ਗੋਪੀਆਂ ਦੇ ਨਾਲ ਮਨੁੱਖਾਂ ਵਾਲਾ ਸੁਭਾਵ ਕੀਤਾ। ਤਦੋਂ ਹੀ ਕ੍ਰਿਸ਼ਨ ਦੇ ਦੁਨਿਆਵੀ ਮਨੁੱਖਾਂ ਵਾਲੇ ਵਿਹਾਰ ਨੂੰ ਦੇਖਕੇ ਗੋਪੀਆਂ ਸਮਝਣ ਲੱਗੀਆਂ ਕਿ ਹੁਣ ਕ੍ਰਿਸ਼ਨ ਸਾਡੇ ਵੱਸ ਹੋ ਗਿਆ ਹੈ।। ੪੭੯।।

**ਸ੍ਵੈਯਾ।। ਕਾਨ੍ਹ ਤਬੈ ਸੰਗ ਗੋਪਿਨ ਕੇ ਤਬ ਹੀ ਫੁਨ ਅੰਤਰ ਧਿਆਨ ਹ੍ਵੈ ਗੱਇਯਾ।।**
**ਖੇ ਕਹ ਗਯੋ ਧਰਨੀ ਧਸਿ ਗਯੋ ਕਿਧੋ ਮੱਧਿ ਰਹਯੋ ਸਮਝਯੋ ਨਹੀ ਪੱਇਯਾ।।**
**ਗੋਪਿਨ ਕੀ ਜਬ ਯੌ ਗਤ ਭੀ ਤਬ ਤਾ ਛਬਿ ਕੋ ਕਬਿ ਸਯਾਮ ਕਹੱਇਯਾ।।**
**ਜਿਉ ਸੰਗ ਮੀਨਨ ਕੇ ਲਰ ਕੈ ਤਿਨ ਤਿਆਗ ਸਭੋ ਮਨੋ ਬਾਰਧ ਗੱਇਯਾ।।੪੮੦।।**

ਪਦ ਅਰਥ - ਅੰਤਰ ਧਿਆਨ=ਗੁਪਤ।। ਖੇ = ਅਕਾਸ਼।। ਬਾਰਧ = ਸਮੁੰਦਰ।। ਗੱਇਯਾ = ਚਲਾ ਗਿਆ।।

ਅਰਥ - ਤਦ ਫਿਰ ਕ੍ਰਿਸ਼ਨ ਉਸ ਵੇਲੇ ਗੋਪੀਆਂ ਦੇ ਸੰਗ ਵਿਚੋਂ ਗੁਪਤ ਹੋ ਗਿਆ। ਅਕਾਸ ਵਿਚ ਚਲਾ ਗਿਆ, ਜਾਂ ਧਰਤੀ ਵਿਚ ਧੱਸ ਗਿਆ ਜਾਂ ਉਨ੍ਹਾਂ ਦੇ ਵਿਚ ਹੀ ਅਭੇਦ ਹੋ ਰਿਹਾ? ਇਸ ਗੱਲ ਦੀ ਕਿਸੇ ਨੂੰ ਕੁਝ ਭੀ ਸਮਝ ਨਾ ਪਈ। ਜਦ ਅਜੇਹੀ ਹਾਲਤ ਹੋਈ ਤਾਂ ਗੋਪੀਆਂ ਦੀ ਜੋ ਦਸ਼ਾ ਹੋਈ ਉਸਦੀ ਸੋਭਾ ਨੂੰ ਸ਼ਿਆਮ ਕਵਿ ਜੀ ਨੇ ਇਸ ਤਰ੍ਹਾਂ ਕਿਹਾ ਹੈ। ਜਿਵੇਂ ਮੱਛੀਆਂ ਦੇ ਨਾਲ ਲੜਾਈ ਕਰਕੇ, ਉਹਨਾਂ ਸਭਨਾਂ ਦਾ ਤਿਆਗ ਕਰਕੇ, ਮਾਨੋਂ ਸਮੁੰਦਰ ਵਿਚ ਚਲਾ ਗਿਆ ਹੈ।। ੪੮੦।।

**ਗੋਪਿਨ ਕੋ ਤਨ ਕੀ ਛੁਟ ਗੀ ਸੁਧਿ ਡੋਲਤ ਹੈ ਬਨ ਮੈ ਜਨ ਬਉਰੀ।।**
**ਏਕ ਉਠੈ ਇਕ ਝੂਮ ਗਿਰੈ ਬ੍ਰਿਜ ਕੀ ਮਹਰੀ ਇਕ ਆਵਤ ਦਉਰੀ।**
**ਆਤੁਰ ਹ੍ਵੈ ਅਤਿ ਢੂਢਤ ਹੈ ਤਿਨ ਕੇ ਸਿਰ ਕੀ ਗਿਰ ਗੀ ਸੁ ਪਿਛੌਰੀ।।**
**ਕਾਨ੍ਹ ਕੋ ਧਯਾਨ ਬਸਯੋ ਮਨ ਮੈ ਸੋਊ ਜਾਨ ਗਹੈ ਫੁਨ ਰੂਖਨ ਕਉਰੀ।। ੪੮੧।।**

ਪਦ ਅਰਥ - ਛੁਟ ਗੀ = ਭੁੱਲ ਗਈ।। ਝੂਮ = ਗਸ਼ ਖਾ ਕੇ।। ਮਹਰੀ = ਇਸਤ੍ਰੀ।। ਆਤੁਰ = ਦੁਖੀ।। ਪਿਛੌਰੀ = ਦੁਪੱਟੇ।। ਰੂਖਨ = ਬ੍ਰਿਛਾਂ ਨੂੰ।। ਕਉਰੀ = ਜੱਫੀ ਭਰਨੀ।।

ਅਰਥ - ਗੋਪੀਆਂ ਨੂੰ ਸਰੀਰ ਦੀ ਸੁੱਧ ਭੁੱਲ ਗਈ ਅਤੇ ਪਾਗਲ ਹੋ ਕੇ ਬਨ ਵਿਚ ਭੱਜੀਆਂ ਫਿਰਦੀਆਂ ਹਨ। ਇਕ ਉੱਠ ਬੈਠਦੀ ਹੈ, ਦੂਜੀ ਗ਼ਸ਼ ਖਾਕੇ ਡਿਗ ਪੈਂਦੀ ਹੈ, ਅਤੇ ਕੋਈ ਇਕ ਬ੍ਰਿਜ ਦੀ ਇਸਤ੍ਰੀ ਭੱਜੀ ਆਉਂਦੀ ਹੈ। ਮਹਾਂ ਦੁਖੀ ਹੋ ਕੇ ਢੂੰਡਦੀਆਂ ਫਿਰਦੀਆਂ ਹਨ, ਉਨ੍ਹਾਂ ਦੇ ਸਿਰ ਉੱਤੋਂ ਦੁਪੱਟੇ ਭੀ ਡਿਗ ਪਏ ਹਨ। ਕ੍ਰਿਸ਼ਨ ਦਾ ਧਿਆਨ ਹੀ ਉਨ੍ਹਾਂ ਦੇ ਮਨ ਵਿਚ ਵੱਸ ਗਿਆ ਹੈ, ਇਸ ਲਈ ਦਰਖਤਾਂ ਨੂੰ ਉਸੇ ਦਾ ਰੂਪ ਜਾਣ ਕੇ ਤੇ ਬ੍ਰਿਛਾਂ ਨੂੰ ਫੜ ਕੇ ਜੱਫੀ ਭਰ ਲੈਂਦੀਆਂ ਹਨ।। ੪੮੧।।

ਸ੍ਵੈਯਾ।। ਫੇਰ ਤਜੈ ਤਿਨ ਰੂਖਨ ਕੌ ਇਹ ਭਾਂਤਿ ਕਹੈ ਨੰਦ ਲਾਲ ਕਹਾ ਰੇ।।
ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਜਹਾ ਰੇ।।
ਪੈ ਜਿਹ ਕੇ ਹਮ ਕਾਰਨ ਕੋ ਪਗ ਕੰਟਕ ਕਾ ਸਿਰ ਧੂਪ ਸਹਾ ਰੇ।।
ਸੋ ਹਮ ਕੌ ਤੁਮ ਦੇਹੁ ਬਤਾਇ ਪਰੈਂ ਤੁਮ ਪਾਇਨ ਜਾਵਤ ਹਾਰੇ।। ੪੮੨।।

ਅਰਥ - ਫੇਰ ਜਦ ਉਨ੍ਹਾਂ ਨੂੰ ਸੁਰਤ ਆਉਂਦੀ ਹੈ ਤਾਂ ਰੁੱਖਾਂ ਨੂੰ ਛੱਡ ਦੇਂਦੀਆਂ ਹਨ, ਅਤੇ ਇਸ ਤਰ੍ਹਾਂ ਕਹਿੰਦੀਆਂ ਹਨ - ਹੇ ਨੰਦ ਲਾਲ! ਕਿੱਥੇ ਹੈਂ? ਚੰਬਾ, ਮੌਲਸਿਰੀ, ਬੋਹੜ, ਤਾਲ, ਲੌਂਗ, ਵੇਲਾਂ ਤੇ ਕਚਨਾਰ ਵਰਗੇ ਛਾਂ ਵਾਲੇ ਰੁਖ ਇਥੇ ਹਨ ਪਰ ਜਿਸ ਦੇ ਬਦਲੇ ਅਸੀਂ ਪੈਰਾਂ ਵਿਚ ਕੰਡੇ ਅਤੇ ਸਿਰ ਉੱਤੇ ਧੁੱਪ ਸਹਾਰੀ ਹੈ, ਉਹ ਕਿੱਥੇ ਹੈ? ਹੇ ਬ੍ਰਿਛੋ! ਤੁਸੀਂ ਸਾਨੂੰ ਦੱਸ ਦਿਓ, ਅਸੀਂ ਸਾਰੀਆਂ ਤੁਹਾਡੇ ਪੈਰੀਂ ਪੈਂਦੀਆਂ ਹਾਂ, ਅਤੇ ਤੁਹਾਥੋਂ ਵਾਰਨੇ ਜਾਂਦੀਆਂ ਹਾਂ।। ੪੮੨।।

ਬੇਲ ਬਿਰਾਜਤ ਹੈ ਜਿਹ ਜਾ ਗੁਲ ਚੰਪਕ ਕਾ ਸੁ ਪ੍ਰਭਾ ਅਤਿ ਪਾਈ।।
ਭੌਲਸਿਰੀ ਗੁਲ ਲਾਲ ਗੁਲਾਬ ਧਰਾ ਤਿਨ ਫੂਲਨ ਸੋ ਛਬ ਛਾਈ।।
ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਸੁਹਾਈ।।
ਬਾਰ ਝਰੈ ਝਰਨਾ ਗਿਰ ਤੇ ਕਬਿ ਸਯਾਮ ਕਹੈ ਅਤਿ ਹੀ ਸੁਖਦਾਈ।। ੪੮੩।।

ਅਰਥ - ਜਿਥੇ ਹਰ ਤਰ੍ਹਾਂ ਦੀਆਂ ਵੇਲਾਂ ਬਿਰਾਜ ਰਹੀਆਂ ਹਨ ਅਤੇ ਚੰਬੇ ਦੇ ਫੁੱਲਾਂ ਨੇ ਬੜੀ ਭਾਰੀ ਸੋਭਾ ਪਾਈ ਹੈ। ਭੌਲਸਿਰੀ, ਗੁਲੇ ਲਾਲਾ ਤੇ ਗੁਲਾਬ, ਉਨ੍ਹਾਂ ਦੇ ਫੁੱਲਾਂ ਨਾਲ ਜਿਹੜੀ ਧਰਤੀ ਇਸ ਤਰ੍ਹਾਂ ਦੀ ਸੁੰਦਰਤਾ ਨਾਲ ਭਰੀ ਹੋਈ ਹੈ। ਚੰਬਾ, ਮੌਲਸਰੀ, ਬੋੜ੍ਹ, ਤਾਲ, ਲੌਂਗ, ਵੇਲਾਂ ਤੇ ਕਚਨਾਰ ਆਦਿਕਾਂ ਨਾਲ ਸੁਹਾਵਨੀ ਹੋ ਰਹੀ ਹੈ। ਜਿਥੇ ਪਹਾੜਾਂ ਉੱਤੋਂ ਪਾਣੀ ਦੇ ਝਰਨੇ ਝਰਦੇ ਹਨ, ਸਿਆਮ ਕਵਿ ਜੀ ਕਹਿੰਦੇ ਹਨ, ਜੋਹੜੀ ਧਰਤੀ ਇਸ ਤਰ੍ਹਾਂ ਨਾਲ ਬਹੁਤ ਹੀ ਸੁਖਦਾਈ ਹੋ ਰਹੀ ਹੈ।। ੪੮੩।।

ਸ੍ਵੈਯਾ।। ਤਿਹ ਕਾਨਨ ਕੋ ਹਰਿ ਕੇ ਹਿਤ ਤੇ ਗੁਪੀਆ ਬ੍ਰਿਜ ਕੀ ਇਹ ਭਾਂਤ ਕਹੈ।।
ਬਰ ਪੀ ਪਰ ਹੇਰ ਹਿਯਾ ਨ ਕਹੂੰ ਜਿਹ ਕੇ ਹਿਤ ਸੋ ਸਿਰਿ ਧੂਪ ਸਹੈ।।
ਅਹੋ ਕਿਉ ਤਜਿ ਆਵਤ ਹੋ ਭਰਤਾ ਬਿਨ ਕਾਨ੍ਹ ਪਿਖੇ ਨਹਿ ਧਾਮ ਰਹੈ।।

**ਇਕ ਬਾਤ ਕਰੈ ਸੁਨ ਕੈ ਇਕ ਬੋਲਬ ਰੂਖਨ ਕੋ ਹਰਿ ਜਾਨ ਗਹੈ।। ੪੮੪।।**

ਪਦ ਅਰਥ - ਬਰ = ਸ੍ਰੇਸਟ, ਉੱਤਮ।। ਪੀ = ਪਤੀ।। ਹਿਯਾ = ਇਥੇ।। ਅਹੋ = ਹੈਰਾਨੀ ਹੈ।।

ਅਰਥ - ਉਸ ਜੰਗਲ ਨੂੰ ਕ੍ਰਿਸ਼ਨ ਦੇ ਪਿਆਰ ਵੱਸ ਹੋ ਕੇ ਬ੍ਰਿਜ ਦੀਆਂ ਗੋਪੀਆਂ ਇਸ ਤਰ੍ਹਾਂ ਨਾਲ ਕਹਿੰਦੀਆਂ ਹਨ - ਪਤੀ ਨਾਲੋਂ ਵੀ ਉਤਮ ਕ੍ਰਿਸ਼ਨ, ਜਿਸ ਦੇ ਮਿਲਣ ਲਈ ਅਸੀਂ ਸਿਰਾਂ ਤੇ ਧੁੱਪ ਸਹਾਰੀ ਹੈ ਪਰ ਇਥੇ ਕਿਤੇ ਵਿਖਾਈ ਨਹੀਂ ਦੇ ਰਿਹਾ ਹੈ। ਹੈਰਾਨੀ ਹੈ! ਪਤੀਆਂ ਨੂੰ ਛੱਡ ਕੇ ਕਿਉਂ ਭੱਜੀਆਂ ਆਉਂਦੀਆਂ ਹੋ? ਕ੍ਰਿਸ਼ਨ ਨੂੰ ਵੇਖੇ ਬਿਨਾਂ ਤੁਹਾਥੋਂ ਘਰ ਨਹੀਂ ਰਿਹਾ ਜਾਂਦਾ? ਇਕ ਗੋਪੀ ਤਾਂ ਇਸ ਤਰ੍ਹਾਂ ਦੀ ਗੱਲ ਕਰਦੀ ਹੈ, ਦੂਜੀ ਇਨ੍ਹਾਂ ਬੋਲਾਂ ਨੂੰ ਸੁਣ ਕੇ ਉਸਨੂੰ ਕ੍ਰਿਸ਼ਨ ਰੂਪ ਜਾਣ ਕੇ ਭੱਜ ਕੇ ਬ੍ਰਿਛਾਂ ਨੂੰ ਫੜ ਲੈਂਦੀ ਹੈ।। ੪੮੪।।

**ਸ੍ਵੈਯਾ।। ਕਾਨ੍ਹ ਬਿਯੋਗ ਕੋ ਮਾਨ ਬਧੂ ਬ੍ਰਿਜ ਡੋਲਤ ਹੈ ਬਨ ਬੀਚ ਦਿਵਾਨੀ।।**
**ਕੂੰਜਨ ਜਿਯੋਂ ਕੁਰਲਾਤ ਫਿਰੈ ਤਿਹ ਜਾ ਜਿਹ ਜਾ ਕਛੁ ਖਾਨ ਨ ਪਾਨੀ।।**
**ਏਕ ਗਿਰੈ ਮੁਰਝਾਇ ਧਰਾ ਪਰ ਏਕ ਉਠੈ ਕਹਿ ਕੈ ਇਹ ਬਾਨੀ।।**
**ਨੇਹ ਬਢਾਇ ਮਹਾ ਹਮ ਸੋ ਕਤ ਜਾਤ ਭਯੋ ਭਗਵਾਨ ਗੁਮਾਨੀ।। ੪੮੫।।**

ਅਰਥ - ਕ੍ਰਿਸ਼ਨ ਦੇ ਵਿਛੋੜੇ ਨੂੰ ਮੰਨ ਕੇ, ਬ੍ਰਿਜ ਦੀਆਂ ਇਸਤ੍ਰੀਆਂ ਬਨ ਵਿਚ ਸ਼ੁਦੈਣਾਂ ਹੋਈਆਂ ਫਿਰਦੀਆਂ ਹਨ। ਉਸ ਜਗ੍ਹਾ ਉਤੇ ਕੂੰਜਾਂ ਵਾਂਗੂੰ ਕੁਰਲਾਉਂਦੀਆਂ ਹਨ, ਜਿਥੇ ਖਾਣ ਪੀਣ ਨੂੰ ਕੁਝ ਭੀ ਨਹੀਂ ਹੈ। ਇਕ ਤਾਂ ਮੂਰਛਾ ਖਾ ਕੇ ਧਰਤੀ ਉਪਰ ਡਿਗ ਪੈਂਦੀ ਹੈ, ਅਤੇ ਇਕ ਮੂਰਛਾ ਤੋਂ ਉਠ ਕੇ ਇਹ ਗੱਲ ਆਖਦੀ ਹੈ ਕਿ ਸਾਡੇ ਨਾਲ ਬਹੁਤਾ ਮੋਹ ਪਾਕੇ, ਗੁਮਾਨੀ ਭਗਵਾਨ ਕਿਥੇ ਚਲਾ ਗਿਆ ਹੈ?।। ੪੮੫।।

**ਸ੍ਵੈਯਾ।। ਨੈਨ ਨਚਾਇ ਮਨੋ ਮ੍ਰਿਗ ਸੇ ਸਭ ਗੋਪਿਨ ਕੋ ਮਨ ਚੋਰ ਲਯੋ ਹੈ।।**
**ਤਾਹੀ ਕੈ ਬੀਚ ਰਹਯੋ ਗਡਿ ਕੈ ਤਿਹ ਤੇ ਨਹਿ ਛੂਟਨ ਨੈਕ ਭਯੋ ਹੈ।।**
**ਤਾਹੀ ਕੇ ਹੇਤ ਫਿਰੈ ਬਨ ਮੈ ਤਜਿ ਕੈ ਗ੍ਰਿਹ ਸ੍ਵਾਸਨ ਏਕ ਲਯੋ ਹੈ।।**
**ਸੋ ਬਿਰਥਾ ਹਮ ਸੋ ਬਨ ਭ੍ਰਾਤ ਕਹੋ ਹਰਿ ਜੀ ਕਿਹ ਓਰ ਗਯੋ ਹੈ।। ੪੮੬।।**

ਅਰਥ - ਜਿਸਨੇ ਹਰਨ ਵਰਗੀਆਂ ਅੱਖਾਂ ਨੂੰ ਨਚਾ ੨ ਕੇ ਸਾਰੀਆਂ ਗੋਪੀਆਂ ਦੇ ਮਨ ਨੂੰ ਚੁਰਾ ਲਿਆ ਹੈ। ਉਸ ਦੇ ਵਿਚ ਹੀ ਸਾਡਾ ਮਨ ਗੱਡਿਆ ਗਿਆ ਹੈ, ਰੱਤੀ ਜਿੰਨਾਂ ਭੀ ਉਸ ਤੋਂ ਛੁਟਕਾਰਾ ਨਹੀਂ ਹੋਇਆ ਹੈ, ਉਸੇ ਨੂੰ ਮਿਲਣ ਵਾਸਤੇ, ਘਰਾਂ ਨੂੰ ਛੱਡਕੇ ਬਨ ਵਿਚ ਫਿਰ ਰਹੀਆਂ ਹਾਂ, ਇਹ ਗੱਲ ਕਹਿ ਸੁਣਕੇ ਇਕਨਾ ਗੋਪੀਆਂ ਨੇ ਹਾਹੁਕਾ ਲਿਆ ਹੈ। ਫਿਰ ਗੋਪੀਆਂ ਨੇ ਬਨ ਨੂੰ ਸੰਬੋਧਨ ਕਰਕੇ ਕਿਹਾ ਹੇ ਵੀਰ ਜੰਗਲ! ਉਹ ਸਾਰੀ ਵਾਰਤਾ ਸਾਨੂੰ ਦੱਸ ਦੇਹ ਕ੍ਰਿਸ਼ਨ ਕਿਸ ਕਾਰਣ ਕਰਕੇ ਅਤੇ ਕਿਸ ਤਰਫ ਨੂੰ ਗਿਆ ਹੈ? ।। ੪੮੬।।

ਜਿਨਹੂੰ ਬਨ ਬੀਚ ਮਰੀਚ ਮਰਯੋ ਪੁਰ ਰਾਵਨ ਸੇਵਕ ਜਾਹਿ ਦਹਿਯੋ ਹੈ॥
ਤਾਹੀ ਸੋ ਹੇਤ ਕਰਯੋ ਹਮਹੂੰ ਬਹੁ ਲੋਗਨ ਕੋ ਉਪਹਾਸ ਸਹਿਯੋ ਹੈ॥
ਵਾਸਰ ਸੇ ਦ੍ਰਿਗ ਸੁੰਦਰ ਸੋ ਮਿਲਿ ਗ੍ਵਾਰਨੀਯਾਂ ਇਹ ਭਾਂਤ ਕਹਯੋ ਹੈ॥
ਤਾਹੀ ਕੀ ਚੋਟ ਚਟਾਕ ਲਗੇ ਹਮਰੋ ਮਨੂਆ ਮ੍ਰਿਗ ਠਉਰ ਰਹਯੋ ਹੈ॥੪੯੭॥

ਪਦ ਅਰਥ - ਵਾਸਰ = ਕੌਲ ਫੁੱਲ॥ ਚਟਾਕ = ਅਚੂਕ, ਨਿਸ਼ਾਨੇ ਤੋਂ ਨਾ ਖੁੰਝਣ ਵਾਲੀ॥

ਅਰਥ - ਜਿਸਨੇ ਬਨ ਵਿਚ 'ਮਰੀਚ' ਨੂੰ ਮਾਰਿਆ ਸੀ, ਅਤੇ ਜਿਸਦੇ ਸੇਵਕ ਹਨੂੰਮਾਨ ਨੇ ਰਾਵਣ ਦੇ ਸ਼ਹਿਰ ਨੂੰ ਸਾੜ ਦਿਤਾ ਸੀ। ਉਸੇ ਨਾਲ ਅਸਾਂ ਪ੍ਰੇਮ ਕੀਤਾ ਹੈ ਅਤੇ ਬਹੁਤੇ ਲੋਕਾਂ ਦਾ ਹਾਸਾ-ਠੱਠਾ ਸਿਰ ਉਤੇ ਸਹਾਰਿਆ ਹੈ। ਕੌਲ ਫੁੱਲ ਵਰਗੀਆਂ ਅੱਖਾਂ ਵਾਲੀਆਂ ਸੁੰਦਰ ਗੋਪੀਆਂ ਨੇ ਆਪੋ ਵਿਚ ਇਸ ਤਰ੍ਹਾਂ ਨਾਲ ਕਿਹਾ ਹੈ - ਉਸ ਦੇ ਨੈਣ ਰੂਪ ਤੀਰਾਂ ਦੀ ਮਾਰ ਤੋਂ ਨਾ ਬਚਕੇ ਸਾਡਾ ਮਨ ਰੂਪੀ ਹਿਰਨ ਥਾਂ ਹੀ ਰਹਿ ਗਿਆ ਹੈ ਭਾਵ ਨੈਣਾਂ ਦੇ ਕਟਾਖ਼ਸ਼ ਨਾਲ ਮਨ ਮੋਹਿਤ ਹੋ ਰਿਹਾ ਹੈ॥ ੪੯੭॥

ਸ੍ਵੈਯਾ॥ ਬੇਦ ਪੜੈ ਸਮ ਕੋ ਫਲ ਹੋ ਬਹੁ ਮੰਗਨ ਕੋ ਜੋਊ ਦਾਨ ਦਿਵਾਵੈ॥
ਕੀਨ ਅਕੀਨ ਲਖੈ ਫਲ ਹੋ ਜੋਊ ਆਤਿਥ ਲੋਗਨ ਅੰਨੁ ਜਿਵਾਵੈ॥
ਦਾਨ ਲਹੈ ਹਮਰੇ ਜੀਅ ਕੋ ਇਹ ਕੇ ਸਮ ਕੋ ਨ ਸੋਊ ਫਲ ਪਾਵੈ॥
ਜੋ ਬਨ ਮੈ ਹਮ ਕੋ ਜਰਰਾ ਇਕ ਏਕ ਘਰੀ ਭਗਵਾਨ ਦਿਖਾਵੈ॥ ੪੯੮॥

ਅਰਥ - ਜੋ ਵਿਅਕਤੀ ਪਾਪ ਕਰਦੇ ਨੂੰ ਵੇਖਕੇ ਅਣਡਿੱਠ ਕਰਦਾ ਹੈ ਉਸ ਨੂੰ ਵੇਦਾਂ ਦੇ ਪੜ੍ਹਨ ਤੇ ਬਹੁਤ ਸਾਰੇ ਮੰਗਤਿਆਂ ਨੂੰ ਦਾਨ ਦੇਣ ਜਿਤਨਾ ਫਲ ਪ੍ਰਾਪਤ ਹੋਵੇਂਗਾ ਅਤੇ ਇਸ ਕਰਮ ਦਾ ਜੋ ਫਲ ਜਾਣਦਾ ਹੈ, ਅਤੇ ਜੋ ਮੁਸਾਫਰਾਂ ਨੂੰ ਅੰਨ ਖੁਆਉਣ ਦਾ ਜਿੰਨਾ ਫਲ ਹੈ, ਏਹ ਉਹ ਪਾਵੇਗਾ। ਉਹ ਪੁਰਸ਼ ਜੋ ਰਤੀ ਜਿੰਨਾਂ ਭੀ ਸਾਨੂੰ ਭਗਵਾਨ ਦਾ ਦਰਸ਼ਨ ਕਰਾਏਗਾ ਉਹ ਸਾਡਾ ਜੀਵਨ-ਦਾਨ ਲਵੇਗਾ ਅਰਥਾਤ ਉਸਨੂੰ ਮੁਰਦਾ ਜਿਵਾਲਨ ਜਿਤਨਾ ਪੁੰਨ-ਫਲ ਮਿਲੇਗਾ। ਇਸਦੇ ਬਰਾਬਰ ਹੀ ਉਹ ਫਲ ਪਾਵੇਗਾ, ਜੋ ਪੁਰਸ਼ ਇਸ ਬਨ ਵਿਚ ਸਾਨੂੰ ਇਕ ਕਿਣਕੇ ਜਿੰਨਾ ਭੀ ਭਗਵਾਨ ਦਾ ਦਰਸ਼ਨ ਇਕ ਘੜੀ ਭਰ ਦਿਖਾ ਦੇਵੇਗਾ॥ ੪੯੮॥

ਸ੍ਵੈਯਾ॥ ਜਾਹਿ ਭਭੀਛਨ ਲੰਕ ਦਈ ਅਰੁ ਦੈਤਨ ਕੇ ਕੁਪਿ ਕੈ ਗਨ ਮਾਰੇ॥
ਪੈ ਤਿਨ ਹੂ ਕਬਿ ਸਯਾਮ ਕਹੈ ਸਭ ਸਾਧਨ ਰਾਖ ਅਸਾਧ ਸੰਘਾਰੇ॥
ਸੋ ਇਹ ਜਾ ਹਮ ਤੇ ਛਪ ਗਯੋ ਅਤ ਹੀ ਕਰ ਕੈ ਸੰਗ ਪ੍ਰੀਤਿ ਹਮਾਰੇ॥
ਪਾਇ ਪਰੋ ਕਹੀਯੋ ਬਨ ਭ੍ਰਾਤ ਕਹੋ ਹਰਿ ਜੀ ਕਿਹ ਓਰ ਪਧਾਰੇ॥ ੪੯੯॥

*************************************************************

ਅਰਥ - ਜਿਸਨੇ ਬਭੀਛਨ ਨੂੰ ਲੰਕਾ ਬਖਸ਼ ਦਿਤੀ ਸੀ, ਅਤੇ ਜਿਸਨੇ ਕ੍ਰੋਧ ਕਰਕੇ ਦੈਂਤਾਂ ਦੇ ਝੁੰਡ ਮਾਰ ਦਿੱਤੇ ਸਨ। ਸ਼ਿਆਮ ਕਵਿ ਜੀ ਕਹਿੰਦੇ ਹਨ ਫਿਰ ਉਸਨੇ ਸਾਰੇ ਸਾਧਾਂ ਦੀ ਰਖਿਆ ਕੀਤੀ ਸੀ ਅਤੇ ਦੁਸ਼ਟਾਂ ਦਾ ਨਾਸ ਕੀਤਾਂ ਸੀ। ਉਹ ਇਸ ਜਗ੍ਹਾ ਉਤੇ ਸਾਡੇ ਨਾਲ ਬੜੀ ਭਾਰੀ ਪ੍ਰੀਤ ਕਰਕੇ ਇਸੇ ਹੀ ਬਨ ਵਿਚ ਲੁੱਕ ਗਿਆ ਹੈ। ਹੇ ਵੀਰ ਜੰਗਲ! ਅਸੀਂ ਤੇਰੇ ਪੈਰੀਂ ਪੈਂਦੀਆਂ ਹਾਂ, ਤੂੰ ਸਾਨੂੰ ਦੱਸ ਦੇਹੁ ਕਿ ਕ੍ਰਿਸ਼ਨ ਕਿਸ ਪਾਸੇ ਨੂ ਗਿਆ ਹੈ?।। ੪੮੯।।

**ਸ੍ਵੈਯਾ।। ਗ੍ਵਾਰਨਿ ਖੋਜਿ ਰਹੀ ਬਨ ਮੈ ਹਰਿ ਜੀ ਬਨ ਮੈ ਨਹੀ ਖੋਜਤ ਪਾਏ।।**
**ਏਕ ਬੀਚਾਰ ਕਰਯੋ ਮਨ ਮੈ ਫਿਰ ਕੈ ਨ ਗਯੋ ਕਬਹੂੰ ਉਹੁ ਜਾਏ।।**
**ਫੇਰ ਫਿਰੀ ਮਨ ਮੈ ਗਿਨਤੀ ਕਰ ਪਾਰਥ ਸੂਤ ਕੀ ਡੋਰ ਲਗਾਏ।।**
**ਯੌ ਉਪਜੀ ਉਪਮਾ ਚਕਈ ਜਨੁ ਆਵਤ ਹੈ ਕਰ ਮੈ ਫਿਰ ਧਾਏ।। ੪੯੦।।**

ਪਦ ਅਰਥ - ਪਾਰਥ ਸੂਤ=ਅਰਜਨ ਦਾ ਰਥਵਾਹੀ, ਕ੍ਰਿਸ਼ਨ।। ਡੋਰ=ਸ਼ਰਤ।।

ਅਰਥ - ਸਾਰੀਆਂ ਗੁਆਲਨੀਆਂ ਬਨ ਵਿਚ ਢੂੰਡ ਰਹੀਆਂ ਹਨ, ਪਰ ਢੂੰਡਦਿਆਂ ਹੋਇਆਂ ਕ੍ਰਿਸ਼ਨ ਜੀ ਲੱਭੇ ਨਹੀਂ ਹਨ। ਗੁਆਲਨੀਆਂ ਨੇ ਮਨ ਵਿਚ ਇਕ ਵਿਚਾਰ ਕੀਤਾ ਕਿ ਕਿਤੇ ਮੁੜਕੇ ਉਸ ਜਗ੍ਹਾ ਉਤੇ ਹੀ ਨਾ ਚਲਾ ਗਿਆ ਹੋਵੇ ਜਿਥੇ ਅਸੀਂ ਪਹਿਲੇ ਖੇਡ ਰਹੀਆਂ ਸਾਂ। ਇਹ ਵਿਚਾਰ ਪੈਦਾ ਹੁੰਦੇ ਹੀ ਸਾਰੀਆਂ ਉਥੇ ਹੀ ਚਲੀਆਂ ਗਈਆਂ। ਉਥੇ ਭੀ ਦਰਸ਼ਨ ਨਾ ਹੋਇਆ ਤਾਂ ਫੇਰ ਉਥੋਂ ਸੋਚਾਂ ਕਰਦੀਆਂ ਹੋਈਆਂ ਮੁੜ ਪਈਆਂ ਜਿਨ੍ਹਾਂ ਨੇ ਸੁਰਤ ਨੂੰ ਕ੍ਰਿਸ਼ਨ ਵੱਲੇ ਲਾਇਆ ਹੋਇਆ ਹੈ। ਉਨ੍ਹਾਂ ਨੂੰ ਮੁੜੇ ਆਉਂਦਿਆਂ ਵੇਖ ਕੇ ਇਸ ਤਰ੍ਹਾਂ ਦੀ ਉਪਮਾਂ ਮੇਰੇ ਮਨ ਵਿਚ ਪੈਦਾ ਹੋਈ ਹੈ, ਮਾਨੋਂ ਚਕਵੀਆਂ ਦਰਿਆਉ ਦਾ ਪਾਰਲਾ ਕਿਨਾਰਾ ਵੇਖ ਕੇ ਫਿਰ ਧਾਈ ਕਰਕੇ ਮੁੜੀਆਂ ਆਉਂਦੀਆਂ ਹਨ।। ੪੯੦।।

**ਆਇ ਕੈ ਢੂਢ ਰਹੀ ਸੋਊ ਠਉਰ ਤਹਾਂ ਭਗਵਾਨ ਨ ਢੂਢਤ ਪਾਏ।।**
**ਇਉ ਜੁ ਰਹੀ ਸਭ ਹੀ ਚਕਿ ਕੈ ਜਨੁ ਚਿਤ੍ਰ ਲਿਖੀ ਪ੍ਰਿਤਿਮਾ ਛਬਿ ਪਾਏ।।**
**ਅਉਰ ਉਪਾਵ ਕਰਯੋ ਪੁਨ ਗ੍ਵਾਰਨ ਕਾਨ੍ਹ ਹੀ ਭੀਤਰ ਚਿੱਤ ਲਗਾਏ।।**
**ਗਾਇ ਉਠੀ ਤਿਹ ਕੇ ਗੁਨ ਏਕ ਬਜਾਇ ਉਠੀ ਇਕ ਸ੍ਵਾਂਗ ਲਗਾਏ।।੪੯੧।।**

ਅਰਥ - ਗੁਆਲਨੀਆਂ ਆਕੇ, ਉਸ ਜਗ੍ਹਾ ਤੇ ਢੂੰਡਦੀਆਂ ਹੋਈਆਂ ਥੱਕ ਗਈਆਂ ਪਰ ਉਸ ਜਗ੍ਹਾ ਤੇ ਢੂੰਡਦੀਆਂ ਹੋਈਆਂ ਨੇ ਕ੍ਰਿਸ਼ਨ ਨੂੰ ਪਾਇਆ ਨਹੀਂ ਹੈ। ਉਹ ਸਾਰੀਆਂ ਇਸ ਤਰ੍ਹਾਂ ਨਾਲ ਹੈਰਾਨ ਹੋਕੇ ਖੜੋ ਰਹੀਆਂ ਸਨ, ਮਾਨੋਂ ਕੰਧ ਉਤੇ ਮੂਰਤੀ ਲਿਖੀ ਹੋਈ ਹੈ, ਜਾਂ ਇਉਂ ਜਿਵੇਂ ਪੱਥਰ ਦੀ ਮੂਰਤੀ ਖੜੋਤੀ ਹੋਈ ਸੁੰਦਰ ਲਗਦੀ ਹੈ। ਗਵਾਲਨੀਆਂ ਨੇ ਫਿਰ ਇਕ ਹੋਰ ਉਪਾਉ ਕੀਤਾ ਕਿ ਕ੍ਰਿਸ਼ਨ ਦੀ ਯਾਦ ਵਿਚ ਹੀ ਉਨ੍ਹਾਂ ਨੇ ਚਿਤਾਂ ਨੂੰ ਜੋੜ ਲਿਆ ਹੈ। ਇਕ ਤਾਂ ਖੜੋ ਕੇ ਕ੍ਰਿਸ਼ਨ ਦੇ ਗੁਣ ਗਾਉਣ ਲੱਗ ਪਈ, ਇਕ ਮੁਰਲੀ ਬਜਾਉਣ ਲੱਗ ਪਈ ਅਤੇ ਇਕ ਨੇ ਸ੍ਵਾਂਗ ਧਾਰ ਕੇ ਖੇਲ

ਕਰਨਾ ਸ਼ੁਰੂ ਕਰ ਦਿੱਤਾ ਹੈ।। ੪੯੧।।

ਹੋਤ ਬਕੀ ਇਕ ਹੋਤ ਤ੍ਰਿਣਾਵ੍ਰਤ ਏਕ ਅਘਾਸੁਰ ਹ੍ਵੈ ਕਰ ਧਾਵੈ।।
ਹੋਇ ਹਰੀ ਤਿਨ ਮੈ ਧਸਿ ਕੈ ਧਰਨੀ ਪਰ ਤਾ ਕਹੁ ਮਾਰ ਗਿਰਾਵੈ।।
ਕਾਨ੍ਹ ਸੋ ਲਾਗ ਰਹਯੋ ਤਿਨ ਕੌ ਅਤ ਹੀ ਮਨ ਨੈਕ ਨਾ ਛੂਟਨ ਪਾਵੈ।।
ਇਉ ਉਪਜੀ ਉਪਮਾ ਬਨੀਆ ਜਨ ਸਾਲਨ ਕੇ ਹਿਤ ਰੋਰ ਬਨਾਵੈ।।੪੯੨।।

ਪਦ ਅਰਥ - ਬਕੀ=ਪੂਤਨਾ।। ਸਾਲਨ=ਮਾਸ ਦੇ ਸ਼ੋਰਬੇ।। ਰੋਰ=ਰੋੜ।।

ਅਰਥ - ਇਕ ਪੂਤਨਾ ਬਣ ਗਈ, ਇਕ ਤ੍ਰਣਾਵਰਤ ਬਣ ਗਈ ਅਤੇ ਇਕ 'ਅਘਾਸੁਰ' ਬਣਕੇ ਆ ਗਈ ਹੈ। ਇਕ ਗੋਪੀ ਕ੍ਰਿਸ਼ਨ ਰੂਪ ਬਣ ਗਈ ਅਤੇ ਉਨ੍ਹਾਂ ਦੈਂਤਾਂ ਦੇ ਵਿਚ ਜਾਕੇ ਉਨ੍ਹਾਂ ਨੂੰ ਮਾਰ ਕੇ ਧਰਤੀ ਉੱਤੇ ਸੁੱਟ ਦਿੱਤਾ ਹੈ। ਉਨ੍ਹਾਂ ਦਾ ਮਨ ਕ੍ਰਿਸ਼ਨ ਨਾਲ ਜੁੜ ਰਿਹਾ ਹੈ ਤੇ ਪਲ ਭਰ ਵੀ ਦੂਰ ਹੋਣਾ ਨਹੀਂ ਚਾਹੁੰਦਾ। ਗ੍ਰੰਥ ਕਰਤਾ ਦੇ ਮਨ ਵਿਚ ਉਨ੍ਹਾਂ ਦੇ ਕੌਤਕ ਵੇਖਕੇ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਮਾਨੋਂ ਮਾਸ ਦੇ ਸ਼ੋਰਬੇ ਖਾਣ ਦੀ ਇਛਾ ਰੱਖਣ ਵਾਲਾ ਬਾਣੀਆਂ ਰੋੜਾਂ ਨੂੰ ਭੁੰਨ ਭੁੰਨ ਕੇ ਸ਼ੋਰਬਾ ਬਣਾ ਰਿਹਾ ਹੈ।। ੪੯੨।।

## ਰਾਜਾ ਪਰੀਛਤ ਬਾਚ ਸੁਕ ਸੋ।।

ਦੋਹਰਾ।। ਸੁਕ ਸੰਗ ਰਾਜੇ ਕਹੁ ਕਹੀ ਜੂਥ ਦਿਜਨ ਕੇ ਨਾਥ।।
ਅਗਨ ਭਾਵ ਕਿਹ ਬਿਧ ਕਹੈ ਕ੍ਰਿਸਨ ਭਾਵ ਕੇ ਸਾਥ।। ੪੯੩।।

ਪਦ ਅਰਥ - ਅਗਨ ਭਾਵ=ਵਿਯੋਗ ਅਵਸਥਾ ਦਾ ਵਰਣਨ।। ਕ੍ਰਿਸਨ ਭਾਵ=ਸੰਜੋਗ ਅਵਸਥਾ ਦਾ ਵਰਣਨ।।

ਅਰਥ - ਰਾਜੇ ਪ੍ਰੀਛਤ ਨੇ ਸੁਕਦੇਵ ਦੇ ਕੋਲ ਏਹ ਗੱਲ ਆਖੀ-ਹੇ ਬ੍ਰਾਹਮਣ ਸਭਾ ਦੇ ਸੁਆਮੀ! ਮੈਨੂੰ ਏਹ ਗੱਲ ਸਮਝਾ ਕੇ ਦਸੋ। ਕਿ ਗੋਪੀਆਂ ਨੇ ਵਿਯੋਗ ਅਵਸਥਾ ਦੇ ਸਮੇਂ ਵਿਚ ਸੰਜੋਗ ਅਵਸਥਾ ਦਾ ਵਰਣਨ ਕਿਸ ਤਰ੍ਹਾਂ ਨਾਲ ਕਹਿ ਦਿੱਤਾ।। ੪੯੩।।

ਭਾਵ ਗਵਾਲਨੀਆਂ ਤਾਂ ਭਗਵਾਨ ਤੋਂ ਵਿਯੋਗਨਾ ਹੋ ਰਹੀਆਂ ਹਨ, ਉਨ੍ਹਾਂ ਦੇ ਪੂਤਨਾ ਆਦਿਕਾਂ ਦੇ ਮਾਰਣ ਵਾਸਤੇ ਭਗਵਾਨ ਦਾ ਉਨ੍ਹਾਂ ਨਾਲ ਮਿਲਾਪ ਹੋਣ ਆਦਿਕ ਵਾਲੀ ਕਥਾ ਕਿਸ ਤਰ੍ਹਾਂ ਕਹਿ ਦਿੱਤੀ ਹੈ।

## ਸੁਕ ਬਾਚ ਰਾਜਾ ਸੋ।।

ਸ੍ਵੈਯਾ।। ਰਾਜਨ ਪਾਸ ਬਿਯਾਸ ਕੋ ਬਾਲ ਕਥਾ ਸੁ ਅਰੋਚਕ ਭਾਤ ਸੁਨਾਵੈ।।
ਗ੍ਵਾਰਨੀਆ ਬਿਰਹਾਨਲ ਭਾਵ ਕਰੈ ਬਿਰਹਾਨਲ ਕੋ ਉਪਜਾਵੈ।।

ਪੰਚ ਭੂ ਆਤਮ ਲੋਗਨ ਕੋ ਇਹ ਕਉਤਕ ਕੈ ਅਤਿ ਹੀ ਡਰ ਪਾਵੈ॥
ਕਾਨ੍ਹ ਕੋ ਧਿਯਾਨ ਕਰੈ ਜਬਹੀ ਬਿਰਹਾਨਲ ਕੀ ਲਪਟਾਨ ਬੁਝਾਵੈ॥੪੯੪॥

ਪਦ ਅਰਥ – ਬਿਯਾਸ ਕੇ ਬਾਲ=ਬਿਆਸ ਦਾ ਪੁੱਤ੍ਰ ਸੁਖਦੇਵ॥ ਅਰੋਚਕ ਭਾਤ=ਜੋ ਰੁਚੀਕਰ ਨਹੀਂ ਹੈ, ਜਿਸ ਕਰਕੇ ਮਨ ਦੀ ਰੁਚੀ ਹਟ ਜਾਵੇ॥ ਪੰਚ ਭੂ ਆਤਮ=ਮਨ॥

ਅਰਥ – ਬਿਆਸ ਦਾ ਪੁੱਤ੍ਰ ਸੁਕਦੇਵ ਰਾਜਾ ਪ੍ਰੀਛਤ ਨੂੰ ਅਰੋਚਕ ਭਾਵ ਦੀ ਕਥਾ ਸੁਣਾਉਂਦਾ ਹੈ ਕਿ ਗਵਾਲਨੀਆਂ ਬ੍ਰਿਹਾ- ਭਾਵ ਪ੍ਰਗਟ ਕਰਕੇ ਹੋਰ ਵੀ ਬ੍ਰਿਹਾ-ਭਾਵ ਪੈਦਾ ਕਰ ਰਹੀਆਂ ਹਨ। ਇਸ ਤਰ੍ਹਾਂ ਦੇ ਕੌਤਕ ਕਰਕੇ ਲੋਕਾਂ ਦੇ ਮਨ ਵਿਚ ਵੱਡਾ ਭਾਰਾ ਡਰ ਪੈਦਾ ਕਰ ਰਹੀਆਂ ਹਨ ਅਰਥਾਤ ਗੋਪੀਆਂ ਆਪਣੀ ਪ੍ਰੀਤਿ ਤੇ ਵਿਛੋੜੇ ਦਾ ਦੁਖ ਵਰਨਣ ਕਰਕੇ ਸਿਖਯਾ ਸੂਚਨ ਕਰ ਰਹੀਆਂ ਹਨ ਕਿ ਅਸਾਂ ਕ੍ਰਿਸ਼ਨ ਨਾਲ ਪ੍ਰੀਤੀ ਪਾ ਕੇ ਇਸ ਤਰ੍ਹਾਂ ਦਾ ਦੁਖ ਪਾਇਆ ਹੈ ਤੁਸੀਂ ਕਿਸੇ ਨਾਲ ਪ੍ਰੀਤੀ ਨਾ ਪਾਉਣੀ, ਨਹੀਂ ਤਾਂ ਤੁਸੀਂ ਭੀ ਇਸ ਤਰ੍ਹਾਂ ਦਾ ਦੁਖ ਉਠਾਓਗੇ। ਫਿਰ ਜਦੋਂ ਕ੍ਰਿਸ਼ਨ ਦਾ ਧਿਆਨ ਕਰਦੀਆਂ ਹਨ ਤਾਂ ਵਿਛੋੜੇ ਅਗਨਿ ਦੀਆਂ ਲਪਟਾਂ ਨੂੰ ਬੁਝਾਉਂਦੀਆਂ ਹਨ ਅਰਥਾਤ ਜਿਸ ਕ੍ਰਿਸ਼ਨ ਦੇ ਵਿਛੋੜੇ ਵਿਚ ਦੁਖ ਪਾ ਰਹੀਆਂ ਹਨ ਉਸ ਕ੍ਰਿਸ਼ਨ ਦੇ ਕਲਪਿਤ ਦਰਸ਼ਨ ਅਤੇ ਕੌਤਕਾਂ ਨੂੰ ਵੇਖ ਕੇ ਮਨ ਨੂੰ ਧੀਰਜ ਦੇਣ ਦਾ ਯਤਨ ਕਰਦੀਆਂ ਹਨ॥ ੪੯੪॥

ਬ੍ਰਿਖਭਾਸੁਰ ਗ੍ਵਾਰਨ ਏਕ ਬਨੈ ਬਛੁਰਾਸੁਰ ਮੂਰਤ ਏਕ ਧਰੈ॥
ਇਕ ਹ੍ਵੈ ਚਤੁਰਾਨਨ ਗ੍ਵਾਰ ਹਰੈ ਇਕ ਹ੍ਵੈ ਬ੍ਰਹਮਾ ਫਿਰਿ ਪਾਇ ਪਰੈ॥
ਇਕ ਹ੍ਵੈ ਬਗੁਲਾ ਭਗਵਾਨ ਕੇ ਸਾਥ ਮਹਾ ਕਰ ਕੈ ਮਨ ਕੋਪ ਲਰੈ॥
ਇਹ ਭਾਂਤ ਬਧੂ ਬ੍ਰਿਜ ਖੇਲ ਕਰੈ ਜਿਹ ਭਾਂਤ ਕਿਧੋ ਨੰਦ ਲਾਲ ਕਰੈ॥੪੯੫॥

ਪਦ ਅਰਥ – ਬ੍ਰਿਖਭਾਸੁਰ=ਬਲਦ ਦੀ ਸ਼ਕਲ ਦਾ ਦੈਂਤ॥ ਬਛੁਰਾਸੁਰ=ਵੱਛੇ ਦੀ ਸ਼ਕਲ ਦਾ ਦੈਂਤ॥ ਚਤੁਰਾਨਨ=ਚਹੁੰ ਮੂੰਹਾਂ ਵਾਲਾ, ਬ੍ਰਹਮਾਂ॥

ਅਰਥ – ਇਕ ਗ੍ਵਾਲਨੀ 'ਬ੍ਰਿਖਭਾਸੁਰ' ਦਾ ਰੂਪ ਬਣਦੀ ਹੈ, ਅਤੇ ਇਕ ਗੋਪੀ "ਬਛਰਾਸੁਰ" ਦੀ ਸਕਲ ਬਣਦੀ ਹੈ। ਇਕ ਗ੍ਵਾਲਨੀ ਚੌਹ ਮੂੰਹਾਂ ਵਾਲਾ ਬ੍ਰਹਮਾਂ ਬਣਕੇ 'ਗ੍ਵਾਲ ਬਾਲਾਂ' ਨੂੰ ਚੁਰਾ ਲਿਜਾਂਦੀ ਹੈ, ਅਤੇ ਫਿਰ ਇਕ ਬ੍ਰਹਮਾਂ ਰੂਪ ਹੋਕੇ ਕ੍ਰਿਸ਼ਨ ਦੇ ਪੈਰੀਂ ਪੈ ਕੇ ਮੁਆਫੀ ਮੰਗਦੀ ਹੈ। ਇਕ ਗੋਪੀ 'ਬਗੁਲਾ' ਬਣ ਕੇ ਤੇ ਮਨ ਵਿਚ ਬੜਾ ਕ੍ਰੋਧ ਕਰਕੇ ਕ੍ਰਿਸ਼ਨ ਦੇ ਨਾਲ ਲੜਾਈ ਕਰਦੀ ਹੈ। ਇਸ ਤਰ੍ਹਾਂ ਨਾਲ ਬ੍ਰਿਜ ਦੀਆਂ ਇਸਤ੍ਰੀਆਂ ਖੇਡਾਂ ਕਰਦੀਆਂ ਹਨ, ਜਿਸ ਤਰ੍ਹਾਂ ਨਾਲ ਕਦੇ ਕ੍ਰਿਸ਼ਨ ਕਰਦਾ ਹੁੰਦਾ ਸੀ॥ ੪੯੫॥

ਕਾਨ੍ਹ ਚਰਿਤ੍ਰ ਸਭੈ ਕਰ ਕੈ ਸਭ ਗ੍ਵਾਰਨ ਫੇਰ ਲਗੀ ਗੁਨ ਗਾਵਨ॥
ਤਾਲ ਬਜਾਇ ਬਜਾ ਮੁਰਲੀ ਕਬਿ ਸਯਾਮ ਕਹੈ ਅਤ ਹੀ ਕਰਿ ਭਾਵਨ॥

**ਫੇਰਿ ਚਿਤਾਰ ਕਹਯੋ ਹਮਰੇ ਸੰਗ ਖੇਲ ਕਰਯੋ ਹਰਿ ਜੀ ਇਹ ਠਾਵਨ।।**
**ਗ੍ਵਾਰਨਿ ਸਯਾਮ ਕੀ ਭੂਲ ਗਈ ਸੁਧ ਬੀਚ ਲਗੀ ਮਨ ਕੇ ਦੁਖੁ ਪਾਵਨ।। ੪੯੬।।**

*ਅਰਥ* - ਕ੍ਰਿਸ਼ਨ ਦੇ ਸਮਾਨ ਹੀ ਸਾਰੇ ਚਰਿਤ੍ਰ ਕਰਕੇ, ਫੇਰ ਸਾਰੀਆਂ ਗੁਆਲਨੀਆਂ ਕ੍ਰਿਸ਼ਨ ਦੇ ਗੁਣ ਗਾਉਣ ਲੱਗੀਆਂ। ਸਿਆਮ ਕਵੀ ਜੀ ਕਹਿੰਦੇ ਹਨ ਕਿ ਬੜੀ ਭਾਰੀ ਸ਼ਰਧਾ ਨਾਲ ਤਾੜੀਆਂ ਮਾਰਦੀਆਂ ਤੇ ਬੰਸਰੀ ਵਜਾਉਂਦੀਆਂ ਹਨ। ਫੇਰ ਗੱਲ ਨੂੰ ਯਾਦ ਕਰਕੇ ਕਹਿਣ ਲੱਗੀਆਂ -ਕ੍ਰਿਸ਼ਨ ਜੀ ਨੇ ਸਾਡੇ ਨਾਲ ਇਸ ਜਗ੍ਹਾ ਉਤੇ ਖੇਲ ਕੀਤੇ ਸਨ ਹੁਣ ਫੇਰ ਉਹ ਕਿਥੇ ਚਲੇ ਗਏ? ਗੁਆਲਨੀਆਂ ਕ੍ਰਿਸ਼ਨ ਦੀ ਸੁੱਧ ਭੁੱਲ ਗਈਆਂ ਅਤੇ ਮੁੜ ਫਿਰ ਮਨ ਵਿਚ ਦੁਖ ਪਾਉਣ ਲੱਗ ਪਈਆਂ।। ੪੯੬।।

**ਅਤਿ ਹੋਇ ਗਈ ਤਨ ਮੈ ਹਰਿ ਸਾਥ ਸੁ ਗੋਪਨ ਕੀ ਸਭ ਹੀ ਘਰਨੀ।।**
**ਤਿਹ ਰੂਪ ਨਿਹਾਰ ਕੈ ਬਸ ਭਈ ਜੁ ਹੁਤੀ ਅਤਿ ਰੂਪਨ ਕੀ ਧਰਨੀ।।**
**ਇਹ ਭਾਂਤ ਪਰੀ ਮੁਰਝਾਇ ਧਰੀ ਕਬਿ ਨੇ ਉਪਮਾ ਤਿਹ ਕੀ ਬਰਨੀ।।**
**ਜਿਮ ਘੰਟਕਹੇਰ ਮੈ ਭੂਮ ਕੇ ਬੀਚ ਪਰੈ ਗਿਰ ਬਾਨ ਲਗੇ ਹਰਨੀ।। ੪੯੭।।**

*ਅਰਥ* - ਸਾਰੇ ਗੁਆਲਿਆਂ ਦੀਆਂ ਇਸਤ੍ਰੀਆਂ ਦੇ ਸਰੀਰ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਬੜੀ ਭਾਰੀ ਪ੍ਰੀਤੀ ਹੋ ਗਈ ਹੈ। ਜੋ ਗੁਆਲਨੀਆਂ ਬੜੇ ਭਾਰੇ ਸੁੰਦਰ ਸਰੂਪ ਨੂੰ ਧਾਰਨ ਵਾਲੀਆਂ ਸਨ ਉਹ ਭੀ ਉਸਦੇ ਰੂਪ ਨੂੰ ਵੇਖ ਕੇ ਉਸਦੇ ਵੱਸ ਹੋ ਗਈਆਂ ਹਨ। ਇਸ ਤਰ੍ਹਾਂ ਨਾਲ ਮੂਰਛਾ ਹੋ ਕਰਕੇ ਧਰਤੀ ਉਤੇ ਡਿੱਗੀਆਂ ਪਈਆਂ ਹਨ, ਗ੍ਰੰਥ ਕਰਤਾ ਜੀ ਨੇ ਉਨ੍ਹਾਂ ਦੀ ਉਪਮਾਂ ਇਸ ਤਰ੍ਹਾਂ ਨਾਲ ਕਥਨ ਕੀਤੀ ਹੈ। ਜਿਵੇਂ ਘੰਡੇਹੇੜੇ ਦੇ ਸ਼ਬਦ ਉਤੇ ਮੋਹਤ ਹੋਕੇ ਹਰਨੀ ਤੀਰ ਲੱਗਣ ਨਾਲ ਧਰਤੀ ਉਤੇ ਡਿੱਗੀ ਪਈ ਹੁੰਦੀ ਹੈ।। ੪੯੭।।

**ਸ੍ਵੈਯਾ।। ਬਰੁਨੀ ਸਰ ਭਉਹਨ ਕੋ ਧਨ ਕੈ ਸੁ ਸਿੰਗਾਰ ਕੇ ਸਾਜਨ ਸਾਥ ਕਰੀ।।**
**ਰਸ ਕੋ ਮਨ ਮੈ ਅਤਿ ਹੀ ਕਰ ਕੋਪ ਸੁ ਕਾਨ੍ਹ ਕੇ ਸਾਮੁਹੇ ਜਾਇ ਅਰੀ।।**
**ਅਤਿ ਹੀ ਕਰਿ ਨੇਹ ਕੋ ਕ੍ਰੋਧੁ ਮਨੈ ਤਿਹ ਠਉਰ ਤੇ ਪੈਗ ਨ ਏਕ ਟਰੀ।।**
**ਮਨੋ ਮੈਨ ਹੀ ਸੋ ਅਤਿ ਹੀ ਰਨ ਕੈ ਧਰਨੀ ਪਰ ਗ੍ਵਾਰਨ ਝੂਝ ਪਰੀ।। ੪੯੮।।**

*ਪਦ ਅਰਥ* - ਬਰੁਨੀ=ਨਜਰ।। ਸਰ=ਤੀਰ।। ਭਉਹਨ=ਭੌਹਾਂ।। ਅਰੀ=ਅੜ ਖਲੋਤੀ।।

*ਅਰਥ* - ਨਜ਼ਰ ਦੇ ਕਟਾਖਜ ਰੂਪ ਤੀਰਾਂ ਨੂੰ ਭੌਹਾਂ ਰੂਪ ਧਨੁਖ ਵਿਚ ਜੋੜ ਕੇ, ਸਿੰਗਾਰ ਦੇ ਸਾਜਨ ਦਾ ਸਾਥੀ ਕਰ ਦਿੱਤਾ ਹੈ। ਜੋ ਰਸ ਨੂੰ ਮਨ ਵਿਚ ਬਹੁਤ ਹੀ ਚਾਹਿਆ ਹੈ, ਏਹੋ ਹੀ ਮਾਨੋਂ ਕ੍ਰੋਧ ਨੂੰ ਕਰਕੇ ਕ੍ਰਿਸ਼ਨ ਦੇ ਸਾਹਮਣੇ ਆਣਕੇ ਅੜ ਖੜੋਤੀ ਹੈ, ਜੋ ਮਨ ਵਿਚ ਬੜਾ ਭਾਰਾ ਪ੍ਰੇਮ ਕੀਤਾ ਹੈ , ਏਹੋ ਹੀ ਮਾਨੋ ਉਸ ਥਾਂ ਤੋਂ ਇਕ ਕਦਮ ਭਰ ਵੀ ਪਿਛੇ ਨਹੀਂ ਹਟੀ ਹੈ। ਇੱਝ

ਲਗਦਾ ਹੈ ਜਿਵੇਂ ਗਵਾਲਨੀ ਰੂਪ ਸੂਰਮੇ ਨੇ ਕਾਮਦੇਵ ਨਾਲ ਭਾਰੀ ਯੁੱਧ ਕੀਤਾ ਤੇ ਅੰਤ ਨੂੰ ਸ਼ਹੀਦ ਹੋਕੇ ਧਰਤੀ ਤੇ ਡਿਗ ਪਿਆ ਹੈ।। ੪੯੮।।

**ਤਿਹ ਗ੍ਵਾਰਨ ਕੋ ਅਤਿ ਹੀ ਪਿਖ ਪ੍ਰੇਮ ਤਬੈ ਪ੍ਰਗਟੇ ਭਗਵਾਨ ਸਿਤਾਬੀ।।**
**ਜੋਤਿ ਭਈ ਧਰਨੀ ਪਰ ਇਉ ਰਜਨੀ ਮਹਿ ਛੂਟਤ ਜਿਉ ਮਹਤਾਬੀ।।**
**ਚਉਕ ਪਰੀ ਤਬ ਹੀ ਇਹ ਇਉ ਜੈਸੇ ਚਉਕ ਪਰੈ ਤਮ ਮੈ ਡਰਿ ਖੁਆਬੀ।।**
**ਛਾਡਿ ਚਲਯੋ ਤਨ ਕੋ ਮਨ ਇਉ ਜਿਮ ਭਾਜਤ ਹੈ ਗ੍ਰਿਹ ਛਾਡਿ ਸਰਾਬੀ।।੪੯੯।।**

ਪਦ ਅਰਥ – ਜੋਤਿ=ਰੋਸ਼ਨੀ।। ਰਜਨੀ=ਰਾਤ।। ਖੁਆਬੀ=ਸੁਪਨਾ ਵੇਖ ਰਿਹਾ ਪੁਰਸ਼।।

ਅਰਥ – ਉਨ੍ਹਾਂ ਗੁਆਲਨੀਆਂ ਦਾ ਬੜਾ ਹੀ ਪ੍ਰੇਮ ਵੇਖ ਕੇ, ਉਸੇ ਵੇਲੇ ਛੇਤੀ ਨਾਲ ਭਗਵਾਨ ਪ੍ਰਗਟ ਹੋ ਗਏ। ਧਰਤੀ ਉਤੇ ਇਸ ਤਰ੍ਹਾਂ ਰੋਸ਼ਨੀ ਹੋ ਗਈ, ਜਿਵੇਂ ਰਾਤ ਦੇ ਸਮੇਂ ਆਤਸ਼ਬਾਜੀ ਦੇ ਛੁੱਟਨ ਨਾਲ ਰੋਸ਼ਨੀ ਹੁੰਦੀ ਹੈ। ਇਹ ਸਾਰੀਆਂ ਗੋਪੀਆਂ ਉਸ ਰੌਸ਼ਨੀ ਨੂੰ ਵੇਖ ਕੇ ਇਸ ਤਰ੍ਹਾਂ ਚੌਂਕ ਪਈਆਂ, ਜਿਵੇਂ ਸੁੱਤਾ ਹੋਇਆ ਆਦਮੀ ਸੁਪਨੇ ਵਿਚ ਡਰ ਕੇ ਚੌਂਕ ਪੈਂਦਾ ਹੈ। ਗੋਪੀਆਂ ਦਾ ਮਨ ਸਰੀਰ ਨੂੰ ਛੱਡਕੇ ਕ੍ਰਿਸ਼ਨ ਵੱਲ ਇਸ ਤਰ੍ਹਾਂ ਉੱਠ ਭੱਜਿਆ ਹੈ, ਜਿਵੇਂ ਸ਼ਰਾਬੀ ਪੁਰਸ਼ ਘਰ ਨੂੰ ਛੱਡ ਕੇ ਭੱਜ ਉੱਠਦਾ ਹੈ।। ੪੯੯।।

**ਸ੍ਵੈਯਾ।। ਗ੍ਵਾਰਨ ਧਾਇ ਚਲੀ ਮਿਲਬੇ ਕਹੁ ਜੋ ਪਿਖਏ ਭਗਵਾਨ ਗੁਮਾਨੀ।।**
**ਜਿਉ ਮ੍ਰਿਗਨੀ ਮ੍ਰਿਗ ਪੇਖ ਚਲੈ ਜੁ ਹੁਤੀ ਅਤਿ ਰੂਪ ਬਿਖੈ ਅਭਮਾਨੀ।।**
**ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਂਤ ਬਖਾਨੀ।।**
**ਜਿਉ ਜਲ ਚਾਤ੍ਰਿਕ ਬੂੰਦ ਪਰੈ ਜਿਮ ਕੂਦਿ ਪਰੈ ਮਛੁਲੀ ਪਿਖ ਪਾਨੀ।।੫੦੦।।**

ਅਰਥ – ਗੁਮਾਨ ਭਰੇ ਭਗਵਾਨ ਨੂੰ ਵੇਖਦਿਆਂ ਹੀ ਗੁਵਾਲਨੀਆਂ ਉਸਨੂੰ ਮਿਲਣ ਦੇ ਵਾਸਤੇ ਹੱਲਾ ਕਰਕੇ ਚੱਲ ਪਈਆਂ। ਜੋ ਗੁਾਲਨੀਆਂ ਆਪਣੇ ਵੱਡੇ ਸੁੰਦਰ ਰੂਪ ਦੇ ਅਭਿਮਾਨ ਵਾਲੀਆਂ ਸਨ ਉਹ ਕ੍ਰਿਸ਼ਨ ਜੀ ਦੇ ਦਰਸ਼ਨ ਨੂੰ ਇਸ ਤਰ੍ਹਾਂ ਉੱਠ ਤੁਰੀਆਂ ਜਿਵੇਂ ਹਰਨੀਆਂ ਹਰਨ ਨੂੰ ਵੇਖਣ ਵਾਸਤੇ ਚਲ ਪਈਆਂ ਹਨ। ਉਸ ਦੀ ਸੁੰਦਰਤਾ ਦੀ ਬੜੀ ਭਾਰੀ ਉਪਮਾ ਹੈ, ਜੋ ਗ੍ਰੰਥ ਕਰਤਾ ਜੀ ਨੇ ਇਸ ਤਰ੍ਹਾਂ ਨਾਲ ਮੂੰਹ ਤੋਂ ਕਹੀ ਹੈ। ਕ੍ਰਿਸ਼ਨ ਗੋਪੀਆਂ ਨੂੰ ਮਿਲਕੇ ਇਸ ਤਰ੍ਹਾਂ ਪ੍ਰਸੰਨ ਹੋਇਆ ਹੈ ਜਿਵੇਂ ਪਪੀਹਾ ਸਵਾਂਤੀ ਮਿਲਣ ਤੇ ਪ੍ਰਸੰਨ ਹੁੰਦਾ ਹੈ ਅਤੇ ਜਿਵੇਂ ਪਾਣੀ ਤੋਂ ਵਿਛੜੀ ਹੋਈ ਮੱਛੀ ਪਾਣੀ ਨੂੰ ਵੇਖਦਿਆਂ ਹੀ ਉਛਲਕੇ ਉਸ ਵਿਚ ਜਾ ਪੈਂਦੀ ਹੈ, ਇਸ ਤਰ੍ਹਾਂ ਹੀ ਗੋਪੀਆਂ ਕ੍ਰਿਸ਼ਨ ਨੂੰ ਵੇਖਦਿਆਂ ਹੀ ਉਸਦੇ ਗਲ ਨਾਲ ਲਿਪਟ ਗਈਆਂ ਹਨ।। ੫੦੦।।

**ਸ੍ਵੈਯਾ।। ਰਾਜਤ ਹੈ ਪੀਅਰੋ ਪਟ ਕੰਧ ਬਿਰਾਜਤ ਹੈ ਮ੍ਰਿਗ ਸੇ ਦ੍ਰਿਗ ਦੋਊ।।**

ਛਾਜਤ ਹੈ ਮਨ ਸੋ ਉਰ ਮੈ ਨਦੀਆਪਤਿ ਸਾਥ ਲੀਏ ਫੁਨ ਜੋਊ ।।
ਕਾਨ੍ਹ ਫਿਰੈ ਤਿਨ ਗੋਪਿਨ ਮੈ ਜਿਹ ਕੀ ਜਗ ਮੈ ਸਮ ਤੁੱਲਿ ਨ ਕੋਊ ।।
ਗ੍ਵਾਰਨ ਰੀਝ ਰਹੀ ਬ੍ਰਿਜ ਕੀ ਸੋਊ ਰੀਝਤ ਹੈ ਚਕ ਦੇਖਤ ਸੋਊ ।।੫੦੧।।

ਪਦ ਅਰਥ - ਨਦੀਆਪਤਿ=ਸਮੁੰਦ੍ਰ।। ਸਾਥ=ਪਾਸੋਂ।। ਰੀਝਤ=ਖੁਸ਼।। ਚਕ= ਚਖਸ਼੍ਰ,ਨੇਤ੍ਰਾਂ, ਅੱਖਾਂ।।

ਅਰਥ - ਕ੍ਰਿਸ਼ਨ ਜੀ ਦੇ ਮੋਢੇ ਉਤੇ ਪੀਲੇ ਰੰਗ ਦਾ ਦੁਪਟਾ ਬਿਰਾਜਦਾ ਹੈ, ਅਤੇ ਉਸ ਦੀਆਂ ਦੋਵੇਂ ਅੱਖਾਂ ਹਰਨ ਦੀਆਂ ਅੱਖਾ ਵਾਂਗੂੰ ਸੋਭਾ ਪਾ ਰਹੀਆਂ ਹਨ। ਕ੍ਰਿਸ਼ਨ ਦੇ ਗਲੇ ਵਿਚ ਉਹ 'ਮਣਿ' ਸੋਭਾ ਪਾ ਰਹੀ ਹੈ, ਜੋ ਸਮੁੰਦਰ ਦੇ ਪਾਸੋਂ ਉਨ੍ਹਾਂ ਨੇ ਭੇਟ ਲਈ ਹੈ। ਕ੍ਰਿਸ਼ਨ ਉਨ੍ਹਾਂ ਗੋਪੀਆ ਦੇ ਵਿਚਾਲੇ ਫਿਰਦਾ ਹੈ, ਜਿਨ੍ਹਾਂ ਗੋਪੀਆਂ ਦੇ ਸਮਾਨ ਸਾਰੇ ਜਗਤ ਵਿਚ ਕੋਈ ਭੀ ਸੁੰਦਰ ਨਹੀਂ ਹੈ। ਬ੍ਰਿਜ ਦੀਆਂ ਗ੍ਵਾਲਨੀਆਂ ਮਨ ਵਿਚ ਖੁਸ਼ ਹੋ ਰਹੀਆਂ ਹਨ ਜੇ ਕੋਈ ਉਨ੍ਹਾਂ ਵੱਲ ਅੱਖਾਂ ਨਾਲ ਵੇਖਦਾ ਹੈ, ਉਹ ਵੀ ਪ੍ਰਸੰਨ ਹੁੰਦਾ ਹੈ।। ੫੦੧।।

ਕਬਿਤੁ।। ਕਉਲ ਜਿਉ ਪ੍ਰਭਾਤ ਤੈ ਬਿਛਰਯੋ ਮਿਲੀ ਬਾਤ ਤੈ
ਗੁਨੀ ਜਿਉ ਸੁਰ ਸਾਤ ਤੈ ਬਚਾਯੋ ਚੋਰ ਗਾਤ ਤੈ।।
ਜੈਸੇ ਧਨੀ ਧਨ ਤੈ ਅਉ ਰਿਨੀ ਲੋਕ ਮਨ ਤੈ
ਲਰਈਯਾ ਜੈਸੇ ਰਨ ਤੈ ਤਜਈਯਾ ਜਿਉ ਨਸਾਤ ਤੈ।।
ਜੈਸੇ ਦੁਖੀ ਸੂਖ ਤੈ ਅਭੂਖੀ ਜੈਸੇ ਭੂਖ ਤੈ
ਸੁ ਰਾਜਾ ਸਤ੍ਰ ਆਪਨੇ ਕੋ ਸੁਨੈ ਜੈਸੇ ਘਾਤ ਤੈ।।
ਹੋਤ ਹੈ ਪ੍ਰਸੰਨ ਜੇਤੇ ਏਤੇ ਏਤੀ ਬਾਤਨ ਤੈ
ਹੋਤ ਹੈ ਪ੍ਰਸੰਨਜ ਗੋਪੀ ਤੈਸੇ ਕਾਨ੍ਹ ਬਾਤ ਤੈ।। ੫੦੨।।

ਪਦ ਅਰਥ - ਰਿਨੀ=ਕਰਜਾਈ।। ਮਨ=ਮਾਣ।। ਤਜਈਯਾ=ਤਿਆਗੀ।। ਨਸਾਤ=ਨੱਸ ਜਾਣ।। ਅਭੂਖੀ=ਅਜੀਰਣ।।

ਅਰਥ - ਜਿਵੇਂ ਕੌਲ ਫੁੱਲ ਸਵੇਰ ਦੇ ਸੂਰਜ ਨੂੰ ਵੇਖ ਕੇ, ਜਿਵੇਂ ਵਿਛੁੜੇ ਹੋਏ ਨੂੰ ਮਿਲਾਪ ਦੀ ਗੱਲ ਤੋਂ ਜਿਵੇਂ ਰਾਗ ਜਾਣਨ ਵਾਲੇ ਨੂੰ ਸੱਤਾਂ ਸੁਰਾਂ ਦੇ ਅਲਾਪ ਸੁਣਨ ਤੋਂ, ਜਿਵੇਂ ਚੋਰੀ ਕਰਨ ਗਏ ਹੋਏ ਚੋਰ ਦਾ ਸਰੀਰ ਬਚਕੇ ਘਰ ਆ ਜਾਵੇ ਤਾਂ ਉਸਨੂੰ ਖੁਸ਼ੀ ਹੁੰਦੀ ਹੈ। ਜਿਸ ਤਰ੍ਹਾਂ ਧਨੀ ਪੁਰਸ਼ ਧਨ ਨੂੰ ਪ੍ਰਾਪਤ ਕਰਨ ਤੋਂ, ਅਤੇ ਜਿਵੇਂ ਕਰਜਾਈ ਪੁਰਸ਼ ਕਰਜਾ ਉਤਾਰ ਦੇਣ ਕਰਕੇ ਲੋਕਾਂ ਤੋਂ ਮਾਣ ਪਾਉਣ ਤੋਂ, ਜਿਸ ਤਰ੍ਹਾਂ ਲੜਾਕਾ ਸੂਰਮਾਂ ਲੜਾਈ ਸ਼ੁਰੂ ਹੋ ਜਾਣ ਤੋਂ, ਅਤੇ ਜਿਸ ਤਰ੍ਹਾਂ ਤਿਆਗੀ ਪੁਰਸ਼ ਸਾਰੇ ਬੰਧਨਾਂ ਵੱਲੋਂ ਨੱਸ ਜਾਣ ਤੋਂ ਖੁਸ਼ ਹੁੰਦਾ

ਹੈ ਜਿਸ ਤਰ੍ਹਾਂ ਦੁਖੀਏ ਪੁਰਸ਼ ਨੂੰ ਸੁਖ ਮਿਲ ਜਾਣ ਤੋਂ, ਜਿਸ ਤਰ੍ਹਾਂ ਅਜੀਰਣ ਰੋਗ ਵਾਲੇ ਨੂੰ ਭੁੱਖ ਲੱਗ ਪੈਣ ਤੋਂ, ਅਤੇ ਜਿਸ ਤਰ੍ਹਾਂ ਰਾਜਾ ਆਪਣੇ ਦੁਸ਼ਮਣ ਦਾ ਨਾਸ ਹੋ ਜਾਣਾ ਸੁਣਕੇ ਖੁਸ਼ ਹੁੰਦਾ ਹੈ। ਜਿਸ ਤਰ੍ਹਾਂ ਏਨੇ ਆਦਮੀ ਏਨੀਆਂ ਗੱਲਾਂ ਤੋਂ ਪ੍ਰਸੰਨ ਹੁੰਦੇ ਹਨ, ਉਸੇ ਤਰ੍ਹਾਂ ਹੀ ਗੋਪੀਆਂ ਕ੍ਰਿਸ਼ਨ ਦੀਆਂ ਗੱਲਾਂ ਤੋਂ ਪ੍ਰਸੰਨ ਹੁੰਦੀਆਂ ਹਨ।। ੫੦੨।।

## ਕਾਨ੍ਹ ਜੂ ਬਾਚ।। ਸ੍ਵੈਯਾ।।

**ਹਸਿ ਬਾਤ ਕਹੀ ਸੰਗਿ ਗੋਪਿਨ ਕਾਨ੍ਹ ਚਲੋ ਜਮਨਾ ਤਟ ਖੇਲ ਕਰੈਂ।।**
**ਚਿਟਕਾਰਨ ਸੋ ਭਿਰ ਕੈ ਤਿਹ ਜਾ ਤੁਮਹੂੰ ਹੂੰ ਤਰੋ ਹਮਹੂੰ ਹੂੰ ਤਰੈਂ।।**
**ਗੁਹਿ ਕੈ ਬਨ ਫੂਲਨ ਸੁੰਦਰ ਹਾਰ ਸੁ ਕੇਲ ਕਰੈਂ ਤਿਨ ਡਾਰ ਗਰੈਂ।।**
**ਬਿਰਹਾ ਛੁਧ ਕੋ ਤਿਹ ਠਉਰ ਬਿਖੈ ਹਸ ਕੈ ਰਸ ਕੈ ਸੰਗ ਪੇਟ ਭਰੈਂ।। ੫੦੩।।**

ਪਦ ਅਰਥ - ਚਿਟਕਾਰਨ=ਛਿੱਟਿਆਂ।। ਭਿਰ ਕੈ=ਲੜ ਕੇ।। ਗੁਹਿ=ਗੁੰਦ ਕੇ।। ਬਿਰਹਾ=ਵਿਛੋੜਾ।।

ਅਰਥ - ਕ੍ਰਿਸ਼ਨ ਨੇ ਹੱਸ ਕੇ ਗੋਪੀਆਂ ਦੇ ਸੰਗ ਵਿਚ ਇਹ ਗੱਲ ਆਖੀ ਕਿ ਚਲੋ, ਜਮਨਾ ਦੇ ਕਿਨਾਰੇ ਉਤੇ ਖੇਲ ਕਰੀਏ। ਪਹਿਲੇ ਛਿੱਟਿਆਂ ਦੇ ਨਾਲ ਲੜਾਈ ਕਰਕੇ, ਉਸ ਥਾਂ ਤੇ ਤੁਸੀਂ ਭੀ ਤਰੋ ਅਤੇ ਅਸੀਂ ਭੀ ਤਰਾਂਗੇ। ਬਨ ਦੇ ਫੁੱਲਾਂ ਦੇ ਹਾਰ ਗੁੰਦ ਕੇ, ਅਤੇ ਉਨ੍ਹਾਂ ਨੂੰ ਗਲਾਂ ਵਿਚ ਪਾ ਕੇ ਕੇਲ-ਕ੍ਰੀੜਾ ਕਰਾਂਗੇ। ਵਿਛੋੜੇ ਦੀ ਭੁੱਖ ਨੂੰ ਦੂਰ ਕਰਨ ਵਾਸਤੇ ਉਸ ਥਾਂ ਤੇ ਜਾਕੇ ਹੱਸ ਕਰਕੇ, ਰਸ ਪ੍ਰਾਪਤ ਕਰਕੇ ਤੇ ਸੰਗ ਕੇ ਢਿੱਡ ਭਰ ਲਵਾਂਗੇ।। ੫੦੩।।

**ਆਇਸ ਮਾਨ ਤਬੈ ਹਰਿ ਕੋ ਸਭ ਧਾਇ ਚਲੀ ਗੁਪੀਆ ਤਿਹ ਠਉਰੈਂ।।**
**ਏਕ ਚਲੈ ਮੁਸਕਾਇ ਭਲੀ ਬਿਧ ਏਕ ਚਲੈ ਹਰੂਏ ਇਕ ਦਉਰੈਂ।।**
**ਸਯਾਮ ਕਹੈ ਉਪਮਾ ਤਿਹ ਕੀ ਜਲ ਮੈ ਜਮੁਨਾ ਕਹੁ ਗ੍ਵਾਰਨ ਹਉਰੈਂ।।**
**ਰੀਝ ਰਹੈ ਬਨ ਕੇ ਮ੍ਰਿਗ ਦੇਖ ਸੁ ਅਉਰ ਪਿਖੈ ਗਜਗਾਮਨਿ ਸਉਰੈਂ।। ੫੦੪।।**

ਅਰਥ - ਕ੍ਰਿਸ਼ਨ ਦੀ ਆਗਿਆ ਨੂੰ ਮੰਨ ਕੇ, ਸਾਰੀਆਂ ਗੋਪੀਆਂ ਹੱਲਾ ਕਰਕੇ ਉਸ ਜਗ੍ਹਾ ਨੂੰ ਤੁਰ ਪਈਆਂ। ਇਕ ਮੁਸਕ੍ਰਾਉਂਦੀ ਹੋਈ ਤੁਰੀ ਜਾਂਦੀ ਹੈ, ਇਕ ਬੜੇ ਚੰਗੇ ਤਰੀਕੇ ਨਾਲ ਹੌਲੀ ਹੌਲੀ ਤੁਰੀ ਜਾਂਦੀ ਹੈ ਅਤੇ ਇਕ ਦੌੜਕੇ ਜਾ ਰਹੀ ਹੈ। ਕ੍ਰਿਸ਼ਨ ਉਨ੍ਹਾਂ ਦੀ ਤਾਰੀਫ ਕਰਦਾ ਹੈ, ਅਤੇ ਜਮਨਾ ਦੇ ਪਾਣੀ ਵਿਚ ਲੁਕ ਕੇ ਗੁਆਲੀਆਂ ਕਹਿੰਦੀਆਂ ਹਨ-ਹੇ ਕ੍ਰਿਸ਼ਨ! ਮੈਂ ਇਧਰ ਹਾਂ, ਅਰਥਾਤ ਸਾਰੀਆਂ ਗੋਪੀਆਂ ਕ੍ਰਿਸ਼ਨ ਨੂੰ ਆਪਣੇ ਵੱਲੋ ਬੁਲਾ ਰਹੀਆਂ ਹਨ। ਜੰਗਲ ਦੇ ਹਰਨ ਉਨ੍ਹਾਂ ਦੇ ਨੇਤ੍ਰਾਂ ਨੂੰ ਵੇਖਕੇ ਪ੍ਰਸੰਨ ਹੋ ਰਹੇ ਹਨ ਅਤੇ ਹਾਥੀ ਵਰਗੀ ਚਾਲ ਵਾਲੀਆਂ ਗੋਪੀਆਂ ਨੂੰ ਵੇਖ ਕੇ ਪੁਰਸ਼ ਮੋਹਤ ਹੋ ਰਹੇ ਹਨ।। ੫੦੪।।

ਸਜਾਮ ਸਮੇਤ ਸਭੈ ਗੁਪੀਆ ਜਮੁਨਾ ਜਲ ਕੋ ਤਰਿ ਪਾਰਿ ਪਰੱਈਯਾ।।
ਪਾਰ ਭਈ ਜਬ ਹੀ ਹਿਤ ਸੋ ਗਿਰਦਾ ਕਰ ਕੈ ਤਿਹ ਕੋ ਤਿਸਟੱਈਯਾ।।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਂਤ ਸੁਨੱਈਯਾ।।
ਕਾਨ੍ਹ ਭਯੋ ਸਸਿ ਸ੍ਰੁੱਧ ਮਨੋ ਸਮ ਰਾਜਤ ਗ੍ਵਾਰਨ ਤੀਰ ਤਰੱਈਆ।। ੫੦੫।।

ਪਦ ਅਰਥ - ਗਿਰਦਾ=ਘੇਰਾ।। ਤਿਸਟੱਈਯਾ=ਖੜੋ ਗਈਆਂ।। ਤੀਰ=ਕੋਲ-ਕੋਲ, ਨੇੜੇ-ਨੇੜੇ।। ਤਰੱਈਯਾ=ਪਰਵਾਰ, ਓਰਾ।।

ਅਰਥ - ਕ੍ਰਿਸ਼ਨ ਦੇ ਸਮੇਤ ਹੀ ਸਾਰੀਆਂ ਗੋਪੀਆਂ ਜਮੁਨਾ ਦੇ ਪਾਣੀ ਤੋਂ ਤਰਕੇ ਪਾਰ ਲੰਘ ਗਈਆਂ ਹਨ। ਜਦੋਂ ਹੀ ਪਾਰ ਹੋ ਗਈਆਂ, ਤਦ ਪ੍ਰੇਮ ਨਾਲ ਉਸਨੂੰ ਘੇਰਾ ਪਾਕੇ ਖੜੋ ਗਈਆਂ ਹਨ। ਉਸ ਦੀ ਸੁੰਦਰਤਾ ਦੀ ਬੜੀ ਹੀ ਸੁੰਦਰ ਉਪਮਾਂ ਗ੍ਰੰਥ ਕਰਤਾ ਜੀ ਨੇ ਇਸ ਤਰ੍ਹਾਂ ਨਾਲ ਸੁਣਾ ਦਿੱਤੀ ਹੈ। ਮਾਨੋ ਕ੍ਰਿਸ਼ਨ ਪੁੰਨਿਆਂ ਦਾ ਚੰਦ ਤੇ ਗੋਪੀਆਂ ਪਰਵਾਰ ਹੋਣ ਰੂਪ ਸ਼ੋਭਾ ਪਾ ਰਹੀਆਂ ਹਨ।। ੫੦੫।।

ਸ੍ਵੈਯਾ।। ਬਾਤ ਲਗੀ ਕਹਨੇ ਮੁਖ ਤੇ ਕਵਿ ਸਿਯਾਮ ਕਹੈ ਮਿਲ ਕੈ ਸਭ ਗ੍ਵਾਰਨ।।
ਚੰਦ੍ਰ ਮੁਖੀ ਮ੍ਰਿਗ ਸੇ ਦ੍ਰਿਗਨੀ ਲਖੀਯੈ ਤਿਨ ਭਾਨ ਅਨੰਤ ਅਪਾਰਨ।।
ਕਾਨ੍ਹ ਕੇ ਸਾਥ ਕਰੀ ਚਰਚਾ ਮਿਲਿ ਕੈ ਬ੍ਰਿਜ ਕੀ ਸਭ ਸੁੰਦਰ ਬਾਰਨ।।
ਛੋਰ ਦਈ ਗ੍ਰਿਹ ਕੀ ਸਭ ਲਾਜ ਸੁ ਹੋਇ ਮਹਾ ਰਸ ਕੀ ਚਸਕਾਰਨ।। ੫੦੬।।

ਪਦ ਅਰਥ - ਭਾਨ = ਸੂਰਜ ।। ਬਾਰਨ=ਇਸਤ੍ਰੀਆਂ।। ਚਸਕਾਰਨ=ਚਸਕੇ ਵਾਲੀਆਂ ਸੁਾਦ ਲੈਣ ਵਾਲੀਆਂ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਸਾਰੀਆਂ ਗੋਪੀਆਂ ਕੱਠੀਆਂ ਹੋ ਕੇ ਕ੍ਰਿਸ਼ਨ ਦੇ ਨਾਲ ਗੱਲਾਂ ਕਰਨ ਲੱਗੀਆਂ ਹਨ। ਚੰਦ੍ਰਮਾ ਜੇਹੇ ਮੂੰਹ ਵਾਲੀਆਂ, ਹਰਨ ਜੇਹੀਆਂ ਅੱਖਾਂ ਵਾਲੀਆਂ, ਉਨ੍ਹਾਂ ਦੀ ਸੁੰਦਰਤਾ ਇਉਂ ਜਾਣੀ ਦੀ ਹੈ, ਮਾਨੋਂ ਬੇਅੰਤ ਸੂਰਜਾਂ ਦਾ ਪ੍ਰਕਾਸ਼ ਹੋ ਰਿਹਾ ਹੈ। ਬ੍ਰਿਜ ਦੀਆਂ ਸਾਰੀਆਂ ਹੀ ਸੁੰਦਰ ਇਸਤ੍ਰੀਆਂ ਕੱਠੀਆਂ ਹੋਕੇ ਕ੍ਰਿਸ਼ਨ ਦੇ ਨਾਲ ਚਰਚਾ ਕਰਨ ਲੱਗੀਆਂ। ਘਰ ਦੀ ਸਾਰੀ ਹੀ ਲੱਜਾ ਉਨ੍ਹਾਂ ਨੇ ਛੱਡ ਦਿੱਤੀ ਹੈ, ਅਤੇ ਮਹਾਂ ਰਸ ਦਾ ਸੁਆਦ ਲੈਣ ਵਾਲੀਆਂ ਹੋ ਗਈਆਂ ਹਨ।। ੫੦੬।।

ਕੈ ਰਸ ਕੇ ਹਰਿ ਕਾਰਨ ਕੈ ਕਰਿ ਕਸਟ ਬਡੋ ਕੋਊ ਮੰਤ੍ਰ ਸਾਧੋ।।
ਕੈ ਕੋਊ ਜੰਤ੍ਰ ਬਡੋ ਈ ਸਧਜੋ ਇਨ ਕੋ ਅਪਨੇ ਮਨ ਭੀਤਰ ਬਾਧੋ।।
ਕੈ ਕੋਹੂੰ ਤੰਤ੍ਰ ਸਾਥ ਕਿਧੋ ਕਬਿ ਸਯਾਮ ਕਹੈ ਅਤਿ ਹੀ ਕਰਿ ਧਾਂਧੋ।।
ਚੋਰ ਲਯੋ ਮਨੁ ਗ੍ਵਾਰਨ ਕੋ ਛਿਨ ਭੀਤਰ ਦੀਨ ਦਯਾਨਿਧਿ ਮਾਧੋ।। ੫੦੭।।

++++++++++++++++++++++++++++++++++++++++++++++++++++++++++

ਅਰਥ – ਜਾਂ ਹਰੀ ਨੇ ਰਸ ਦੇ ਲੈਣ ਵਾਸਤੇ, ਵੱਡਾ ਕਸ਼ਟ ਉਠਾ ਕੇ ਕੋਈ ਮੰਤ੍ਰ ਸਾਧਿਆ ਹੈ। ਜਾਂ ਕੋਈ ਬਤਾ ਹੀ ਜੰਤ੍ਰ ਸਿੱਧ ਕੀਤਾ ਹੈ, ਜਿਸ ਕਰਕੇ ਇਨ੍ਹਾਂ ਨੂੰ ਆਪਣੇ ਮਨ ਦੇ ਵਿਚ ਹੀ ਬੰਨ੍ਹ ਲਿਆ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਜਾਂ ਕਿਸੇ ਤੰਤ੍ਰ ਦੇ ਸਾਥ ਹੀ ਇਨ੍ਹਾਂ ਸਾਰੀਆਂ ਨੂੰ ਵੱਡਾ ਭਾਰਾ ਧੰਧਾ ਬਣਾ ਲਿਆ ਹੈ। ਇਸ ਤਰ੍ਹਾਂ ਦੇ ਕਿਸੇ ਸਾਧਨ ਕਰਕੇ ਦੀਨਾਂ ਉਤੇ ਦਯਾ ਕਰਨ ਵਾਲੇ ਦਯਾਨਿਧ ਮਾਧੋ ਨੇ ਸਾਰੀਆਂ ਗੁਆਲੀਆਂ ਦੇ ਮਨ ਨੂੰ ਛਿਨ ਵਿਚ ਹੀ ਚੁਰਾ ਲਿਆ ਹੈ।। ੫੦੭।।

## ਗੋਪੀ ਵਾਚ।। ਸ੍ਵੈਯਾ।।

**ਕਾਨ੍ਹ ਕੇ ਗ੍ਵਾਰਨ ਸਾਥ ਕਹਯੋ ਹਮ ਕੋ ਤਜਿ ਕੈ ਕਿਹ ਓਰ ਗਏ ਥੇ।।**
**ਪ੍ਰੀਤ ਬਢਾਇ ਮਹਾ ਹਮ ਸੋ ਜਮੁਨਾ ਤਟ ਪੈ ਰਸ ਕੇਲ ਕਏ ਥੇ।।**
**ਯੌ ਤਜਿ ਗੇ ਜਿਮ ਰਾਹ ਮੁਸਾਫਰ ਸ੍ਯਾਮ ਕਹਯੋ ਤੁਮ ਨਾਹਿ ਨਏ ਥੇ।।**
**ਫੂਲ ਖਿਰੇ ਮੁਖ ਆਏ ਕਹਾ ਅਪਨੀ ਬਿਰੀਆ ਕਹੂੰ ਭਉਰ ਭਏ ਥੇ।। ੫੦੮।।**

ਅਰਥ – ਗੋਪੀਆਂ ਦਾ ਕਥਨ – ਸਾਰੀਆਂ ਗੁਆਲਨੀਆਂ ਨੇ ਕ੍ਰਿਸ਼ਨ ਦੇ ਕੋਲ ਕਿਹਾ ਸਾਨੂੰ ਛੱਡ ਕਰਕੇ ਤੁਸੀਂ ਕਿਸ ਪਾਸੇ ਨੂੰ ਚਲੇ ਗਏ ਸੀ? ਸਾਡੇ ਨਾਲ ਬਹੁਤਾ ਮੋਹ ਵਧਾਕੇ ਜਮਨਾਂ ਦੇ ਕੰਢੇ ਸਾਡੇ ਨਾਲ ਕੇਲ-ਕ੍ਰੀੜਾ ਕੀਤੀ ਸੀ। ਫਿਰ ਇਸ ਤਰ੍ਹਾਂ ਛੱਡਕੇ ਚਲੇ ਗਏ, ਜਿਵੇਂ ਰਾਹ ਜਾਂਦੇ ਮੁਸਾਫਰ ਨੂੰ ਰਾਹ ਵਿਚ ਹੀ ਛੱਡਕੇ ਚਲੇ ਜਾਈਦਾ ਹੈ, ਕ੍ਰਿਸ਼ਨ ਨੇ ਕਿਹਾ-ਤੁਸੀਂ ਕੋਈ ਨਵੀਆਂ ਤਾਂ ਨਹੀਂ ਆਈਆਂ ਸੀ ਜੋ ਰਾਹ ਭੁੱਲ ਜਾਓਗੀਆਂ? ਅੱਜ ਗੋਪੀਆਂ ਦੇ ਮੁੱਖਾਂ ਰੂਪ ਫੁੱਲਾਂ ਨੂੰ ਖਿੜਿਆ ਵੇਖਕੇ ਰੱਸ ਚੂਸਨ ਲਈ ਕਿਧਰਿਓਂ ਆ ਗਏ ਹੋ, ਪਰ ਆਪਣੀ ਵੇਰੀਂ ਤਾਂ ਭੌਰੇ ਵਾਂਗੂੰ ਕਿਤੇ ਉਡੰਤ ਹੀ ਹੋ ਗਏ ਸੀ।। ੫੦੮।।

## ਅਥ ਚਤੁਰ ਪੁਰਖ ਭੇਦ ਕਥਨੰ।।

**ਸ੍ਵੈਯਾ।। ਨਰ ਏਕ ਅਕੀਨ ਹੀ ਪ੍ਰੀਤਿ ਕਰੈ ਇਕ ਕੀਨ ਕਰੈ ਇਕ ਕੀਨ ਜੁ ਜਾਨੈ।।**
**ਏਕ ਨ ਪ੍ਰੀਤਿ ਕੇ ਭੇਦ ਜਨੈ ਜੋਊ ਪ੍ਰੀਤਿ ਕਰੈ ਅਰਿ ਕੈ ਤਿਹ ਮਾਨੈ।।**
**ਸੋ ਨਰ ਮੂੜ ਬਿਖੈ ਕਹੀਯੈ ਜਗ ਜੋ ਨਰ ਰੰਚ ਨ ਪ੍ਰੀਤ ਪਛਾਨੈ।।**
**ਸੋ ਚਰਚਾ ਰਸ ਕੀ ਇਹ ਭਾਂਤ ਸੁ ਗ੍ਵਾਰਨੀਆ ਸੰਗ ਕਾਨ੍ਹ ਬਖਾਨੈ।। ੫੦੯।।**

ਪਦ ਅਰਥ – ਅਕੀਨ=ਨਾ ਕਰਨ ਵਾਲਾ।। ਕੀਨ=ਕਰਨ ਵਾਲਾ।।

ਅਰਥ – ਇਕ ਪੁਰਸ਼ ਉਹ ਹੁੰਦਾ ਹੈ, ਜੋ ਨਾ ਕਰਨ ਵਾਲੇ ਨਾਲ ਭੀ ਪ੍ਰੀਤੀ ਕਰਦਾ ਹੈ, ਉਹ ਉੱਤਮ ਹੁੰਦਾ ਹੈ। ਇਕ ਉਹ ਹੁੰਦਾ ਹੈ, ਜੋ ਪ੍ਰੀਤੀ ਕਰਨ ਵਾਲੇ ਨਾਲ ਹੀ ਪ੍ਰੀਤੀ ਕਰਦਾ ਹੈ, ਉਹ ਮੱਧਮ ਹੁੰਦਾ ਹੈ ਅਤੇ ਇਕ ਉਹ ਹੁੰਦਾ ਹੈ ਜੋ ਪ੍ਰੀਤੀ ਕਰਦਾ ਨਹੀਂ, ਪਰ ਪ੍ਰੀਤੀ ਕਰਨ ਵਾਲੇ

ਨੂੰ ਜਾਣਦਾ ਹੈ, ਉਹ ਨੀਚ ਹੁੰਦਾ ਹੈ। ਇਕ ਉਹ ਪੁਰਸ਼ ਹੁੰਦਾ ਹੈ ਜੋ ਪ੍ਰੀਤੀ ਦੇ ਭੇਦ ਨੂੰ ਜਾਣਦਾ ਹੀ ਨਹੀਂ ਹੈ, ਅਤੇ ਜੋਹੜਾ ਉਸ ਨਾਲ ਪ੍ਰੀਤੀ ਕਰਦਾ ਹੈ, ਉਸਨੂੰ ਉਹ ਦੁਸ਼ਮਣ ਕਰਕੇ ਜਾਣਦਾ ਹੈ, ਉਹ ਪਾਮਰ ਹੁੰਦਾ ਹੈ, ਜਗਤ ਵਿਚ ਉਸ ਪੁਰਖ ਨੂੰ ਮੂਰਖ ਕਹਿਣਾ ਚਾਹੀਦਾ ਹੈ, ਜੋ ਪੁਰਸ਼ ਪ੍ਰੀਤੀ ਨੂੰ ਤਿੱਲ ਭਰ ਭੀ ਪਛਾਣਦਾ ਨਹੀਂ ਹੈ। ਉਸ ਰਸ ਦੀ ਚਰਚਾ ਨੂੰ ਉਹ ਗੁਆਲੀਆਂ ਕ੍ਰਿਸ਼ਨ ਦੇ ਨਾਲ ਇਸ ਤਰ੍ਹਾਂ ਨਾਲ ਕਥਨ ਕਰਨ ਲੱਗੀਆਂ।। ੫੦੯।।

## ਗੋਪੀ ਬਾਚ।। ਸ੍ਵੈਯਾ।।

**ਗ੍ਵਾਰਨੀਯਾ ਇਹ ਭਾਂਤ ਕਹੈ ਕਰਿ ਨੇਹ ਕੋ ਅੰਤ ਦਗਾ ਕੋਊ ਦੇਹੈ।।**
**ਦੋ ਜਨ ਛਾਡਿ ਪਰੋ ਹਰਿ ਗਯੋ ਜਨ ਜੋ ਛਲ ਸੋ ਤਿਹ ਕੋ ਹਰਿ ਲੇਹੈ।।**
**ਜੋ ਬਟਹਾ ਜਨ ਘਾਵਤ ਹੈ ਕੋਊ ਜਾਤ ਚਲਯੋ ਪਿਖ ਕੈ ਮਧਿਮੇ ਹੈ।।**
**ਪੈ ਖਿਝ ਕੈ ਅਤਿ ਹੀ ਗੁਪੀਆ ਇਹ ਭਾਂਤ ਕਹਯੋ ਤਿਨ ਕੀ ਸਮ ਏਹੈ।। ੫੧੦।।**

ਪਦ ਅਰਥ - ਬਟਹਾ=ਰਾਹ ਮਾਰਨ ਵਾਲਾ।। ਘਾਵਤ=ਮਾਰਦਾ ਹੈ।।

ਅਰਥ - ਗੁਆਲਨੀਆਂ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ ਕਿ ਜੋ ਕੋਈ ਪਹਿਲੇ ਪਿਆਰ ਕਰਕੇ ਅੰਤ ਨੂੰ ਧੋਖਾ ਦੇ ਦੇਂਦਾ ਹੈ, ਉਹ ਇਸ ਤਰ੍ਹਾਂ ਹੈ, ਜਿਵੇਂ ਦੋ ਜਣੇ ਰਾਹ ਵਿਚ ਤੁਰੇ ਜਾਂਦੇ ਸਨ, ਅਤੇ ਇਕ ਦੂਜੇ ਨੂੰ ਛੱਡ ਕੇ ਚਲਾ ਗਿਆ ਸੀ, ਉਹ ਫਿਰ ਆਕੇ ਛਲ ਕਰਕੇ ਉਸਦੇ ਮਾਲ ਸਬਾਬ ਨੂੰ ਚੁਰਾ ਕੇ ਲੈ ਗਿਆ। ਜੋ ਰਾਹ ਮਾਰਨ ਵਾਲਾ ਰਾਹ ਵਿਚ ਤੁਰੇ ਜਾਂਦੇ ਬੰਦਿਆਂ ਨੂੰ ਮਾਰਦਾ ਹੈ, ਉਹ ਪੁਰਸ ਭੀ ਉਨ੍ਹਾਂ ਡਾਕੂਆਂ ਦੇ ਵਿਚੋਂ ਦਾ ਹੀ ਵੇਖੀਦਾ ਹੈ ਅਰਥਾਤ ਜੋ ਸਾਥੀ ਨੂੰ ਛੱਡ ਕੇ ਚਲਾ ਗਿਆ ਤੇ ਫਿਰ ਆਕੇ ਉਸਨੂੰ ਛਲ ਲੈਂਦਾ ਹੈ, ਉਹ ਭੀ ਡਾਕੂਆਂ ਦਾ ਸਾਥੀ ਹੈ ਫਿਰ ਬੜੀਆਂ ਗੁੱਸੇਵਾਨ ਹੋ ਕੇ ਗੋਪੀਆਂ ਨੇ ਇਸ ਤਰ੍ਹਾਂ ਨਾਲ ਕਿਹਾ ਕਿ ਇਹ ਕ੍ਰਿਸ਼ਨ ਭੀ ਉਨ੍ਹਾਂ ਦੇ ਹੀ ਸਮਾਨ ਹੈ, ਜੋ ਪਹਿਲੇ ਸਾਡੇ ਨਾਲ ਆ ਕੇ ਆਪ ਅਲੋਪ ਹੋ ਗਿਆ ਤੇ ਸਾਡੇ ਮਨਾਂ ਨੂੰ ਲੁੱਟ ਕੇ ਲੈ ਗਿਆ ਹੈ।। ੫੧੦।।

**ਜਬ ਹੀ ਇਹ ਗ੍ਵਾਰਨ ਬਾਤ ਕਹੀ ਤਬ ਹੀ ਤਿਨ ਕੇ ਸੰਗ ਕਾਨ੍ਹ ਹਸੇ।।**
**ਜਿਹ ਨਾਮ ਕੇ ਲੇਤ ਜਰਾ ਮੁਖ ਤੇ ਤਜ ਕੈ ਗਨਿਕਾ ਸਭ ਪਾਪ ਨਸੇ।।**
**ਨ ਜਪਯੋ ਜਿਹ ਜਾਪ ਸੋਊ ਉਜਰੇ ਜਿਹ ਜਾਪ ਜਪਯੋ ਸੋਊ ਧਾਮ ਬਸੇ।।**
**ਤਿਨ ਗੋਪਿਨ ਸੋ ਇਹ ਭਾਂਤ ਕਹਯੋ ਹਮਹੂੰ ਅਤਿ ਹੀ ਰਸ ਬੀਚ ਫਸੇ।। ੫੧੧।।**

ਅਰਥ - ਗੁਆਲਨੀਆਂ ਦੀ ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਉਨ੍ਹਾਂ ਨਾਲ ਹੱਸਣ ਲੱਗ ਪਏ। ਜਿਸਦੇ ਨਾਮ ਨੂੰ ਜਰਾ ਜਿੰਨਾ ਮੂੰਹੋਂ ਲੈਣ ਕਰ ਕੇ ਗਨਿਕਾ ਦੇ ਸਾਰੇ ਪਾਪ ਉਸ ਨੂੰ ਛੱਡ ਕੇ ਦੂਰ ਭੱਜ ਗਏ ਹਨ। ਜਿਸ ਨੇ ਨਾਮ ਨੂੰ ਨਹੀਂ ਜਪਿਆ ਉਹ ਉਜੜ ਗਿਆ ਹੈ ਅਤੇ ਜਿਸ ਨੇ ਜਪਿਆ

**************************************************************
ਹੈ ਉਹ ਵਸ ਗਿਆ ਹੈ। ਉਸ ਨੇ ਗੋਪੀਆਂ ਨੂੰ ਇਸ ਤਰ੍ਹਾਂ ਆਖਿਆ ਕਿ ਮੈਂ ਤੁਹਾਡੇ ਰਸ ਵਿਚ ਬਿਲਕੁਲ ਹੀ ਫਸ ਗਿਆ ਹਾਂ।। ੫੧੧।।

**ਸ੍ਵੈਯਾ।। ਕਹਿ ਕੈ ਇਹ ਬਾਤ ਹਸੇ ਹਰਿ ਜੂ ਉਠਿ ਕੈ ਜਮੁਨਾ ਜਲ ਬੀਚ ਤਰੇ।।**
**ਛਿਨ ਏਕ ਲਗਯੋ ਨ ਤਬੈ ਤਿਹ ਕੋ ਲਖਿ ਕੈ ਜਮੁਨਾ ਕਹ ਪਾਰ ਪਰੇ।।**
**ਲਖਿ ਕੈ ਜਲ ਕੋ ਸੰਗ ਗੋਪਿਨ ਕੇ ਭਗਵਾਨ ਮਹਾ ਉਪਹਾਸ ਕਰੇ।।**
**ਬਹੁ ਹੋਰਨਿ ਤੈ ਅਰੁ ਬਿਯਾਹਨਿ ਤੈ ਕੁਰਮਾਤਨ ਤੈ ਅਤਿ ਸੋਊ ਖਰੇ।।੫੧੨।।**

ਪਦ ਅਰਥ - ਲਖਿ ਕੈ=ਲੰਘ ਕੇ।। ਹੋਰਨਿ=ਹੋਲੀਆਂ।। ਕੁਮਰਾਤਨ=ਕੁੜਮਾਂ ਨਾਲੋਂ।।

ਅਰਥ - ਇਹ ਗੱਲ ਕਹਿ ਕੇ ਕ੍ਰਿਸ਼ਨ ਜੀ ਹੱਸ ਪਏ ਅਤੇ ਫਿਰ ਜਮਨਾਂ ਦੇ ਪਾਣੀ ਵਿਚ ਵੜ ਕੇ ਤਰਨ ਲੱਗੇ। ਉਸ ਵੇਲੇ ਉਨ੍ਹਾਂ ਨੂੰ ਇਕ ਛਿਨ ਜਿੰਨੀ ਭੀ ਦੇਰ ਨ ਲੱਗੀ ਅਤੇ ਜਮਨਾਂ ਤੋਂ ਲੰਘ ਕੇ ਪਾਰ ਚਲੇ ਗਏ। ਜਮਨਾਂ ਦਾ ਪਾਣੀ ਲੰਘ ਕੇ ਗੋਪੀਆਂ ਦੇ ਨਾਲ ਕ੍ਰਿਸ਼ਨ ਜੀ ਨੇ ਬੜਾ ਹਾਸਾ-ਮਜਾਕ ਕੀਤਾ। ਉਹ ਹਾਸਾ ਹੋਲੀਆਂ ਨਾਲੋਂ, ਵਿਆਹ ਦੇ ਸਮੇਂ ਨਾਲੋਂ ਅਤੇ ਕੁੜਮਾਂ ਨਾਲੋਂ ਭੀ ਬਹੁਤ ਵਧੀਕ ਅਤੇ ਚੰਗਾ ਸੀ।। ੫੧੨।।

## ਕਾਨ੍ਹ ਬਾਚ।।

**ਸ੍ਵੈਯਾ।। ਰਜਨੀ ਪਰ ਗੀ ਤਬ ਹੀ ਭਗਵਾਨ ਕਹਯੋ ਹਸਿ ਕੈ ਹਮ ਰਾਸ ਕਰੈਂ।।**
**ਸਸਿ ਰਾਜਤ ਹੈ ਸਿਤ ਗੋਪਿਨ ਕੇ ਮੁਖ ਸੁੰਦਰ ਸੇਤ ਹੀ ਹਾਰ ਡਰੈਂ।।**
**ਹਿਤ ਸੋ ਬ੍ਰਿਜ ਭੂਮਿ ਬਿਖੈ ਸਭ ਹੀ ਰਸ ਖੇਲ ਕਰੈ ਕਰ ਡਾਰ ਗਰੈਂ।।**
**ਤੁਮ ਕੋ ਜੋਊ ਸੋਕ ਬਢਯੋ ਬਿਛੁਰੇ ਹਮ ਸੋ ਮਿਲਿ ਕੈ ਅਬ ਸੋਕ ਹਰੈ।।੫੧੩।।**

ਪਦ ਅਰਥ - ਰਜਨੀ=ਰਾਤ।। ਗੀ=ਗਈ।। ਸਸਿ=ਚੰਦ੍ਰਮਾਂ।। ਸੇਤ=ਚਿੱਟਾ।। ਸਿਤ=ਚਿੱਟਾ।। ਕਰ=ਹੱਥ।। ਗਰੈਂ=ਗਾਲਾਂ ਵਿਚ।।

ਅਰਥ - ਜਦ ਰਾਤ ਪੈ ਗਈ, ਤਦ ਕ੍ਰਿਸ਼ਨ ਨੇ ਹੱਸ ਕੇ ਕਿਹਾ- ਆਓ! ਅਸੀਂ ਰਲ ਮਿਲਕੇ 'ਰਾਸ' ਦੀ ਖੇਡ ਕਰੀਏ। ਚੰਦ੍ਰਮਾਂ ਚਿੱਟਾ ਸੋਭਦਾ ਹੈ, ਗੋਪੀਆਂ ਦੇ ਸ਼ੁੰਦਰ ਮੂੰਹ ਭੀ ਚਿੱਟੇ ਹਨ, ਅਤੇ ਚਿੱਟੇ ਹੀ ਹਾਰ ਗਲ ਵਿਚ ਪਾ ਲਈਏ। ਇਸ ਬ੍ਰਿਜ ਭੂਮੀ ਵਿਚ, ਸਾਰੇ ਹੀ ਪ੍ਰੇਮ ਨਾਲ ਇਕ ਦੂਜੇ ਦੇ ਗਲਾਂ ਵਿਚ ਹੱਥ ਪਾ ਕੇ ਰਸ ਭਰੀ ਖੇਡ ਕਰੀਏ। ਮੇਰੇ ਵਿਛੋੜੇ ਕਰਕੇ ਤੁਹਾਡੇ ਮਨ ਵਿਚ ਜੋ ਬਹੁਤ ਸ਼ੋਕ ਪੈਦਾ ਹੋ ਗਿਆ ਹੈ, ਹੁਣ ਮਿਲ ਕੇ ਉਸ ਸ਼ੋਕ ਨੂੰ ਦੂਰ ਕਰ ਦੇਈਏ।। ੫੧੩।।

**ਐਹੋ ਤ੍ਰੀਯਾ ਕਹਿ ਸ੍ਰੀ ਜਦਬੀਰ ਸਭੈ ਤੁਮ ਰਾਸ ਕੋ ਖੇਲ ਕਰੋ।।**

ਗਹਿ ਕੈ ਕਰ ਸੋ ਕਰ ਮੰਡਲ ਕੈ ਨ ਕਛੂ ਮਨੁ ਭੀਤਰ ਲਾਜ ਧਰੋ।।
ਹਮਹੂੰ ਤੁਮਰੇ ਸੰਗ ਰਾਸ ਕਰੈਂ ਨਚਿ ਹੈ ਨਚੀਯੋ ਨਹ ਨੈਕੁ ਡਰੋ।।
ਸਭ ਹੀ ਮਨ ਬੀਚ ਅਸੋਕ ਕਰੋ ਅਤਿ ਹੀ ਮਨ ਸੋਕਨ ਕੌ ਸੁ ਹਰੋ।। ੫੧੪।।

ਪਦ ਅਰਥ - ਕਰ=ਹੱਥ।। ਮੰਡਲ=ਗੋਲ ਘੇਰਾ।। ਅਸੋਕ=ਖੁਸ਼ੀ।। ਹਰੋ=ਨਾਸ਼ ਕਰੋ।।

ਅਰਥ - ਸ੍ਰੀ ਕ੍ਰਿਸ਼ਨ ਜੀ ਨੇ ਕਿਹਾ — ਹੇ ਇਸਤ੍ਰੀਓ! ਤੁਸੀਂ ਸਾਰੀਆਂ ਰਾਸ ਦੀ ਖੇਡ ਕਰੋ। ਆਪੋ ਵਿਚ ਇਕ ਦੂਜੀ ਦਾ ਹੱਥ ਨਾਲ ਹੱਥ ਫੜ ਕੇ ਗੋਲ ਘੇਰਾ ਕਰ ਲਵੋ ਅਤੇ ਮਨ ਵਿਚ ਕੁਝ ਸ਼ਰਮ ਨਾ ਰਖੋ। ਅਸੀਂ ਦੋਵੇਂ ਭਰਾ ਭੀ ਤੁਹਾਡੇ ਨਾਲ ਰਾਸ ਦੀ ਖੇਡ ਕਰਾਂਗੇ, ਜੇ ਅਸੀਂ ਨੱਚੀਏ, ਤਾਂ ਤੁਸੀਂ ਭੀ ਨੱਚੀਓ, ਰੱਤਾ ਭਰ ਵੀ ਨਾ ਡਰੋ। ਸਾਰੀਆਂ ਹੀ ਮਨ ਵਿਚ ਖੁਸ਼ੀ ਕਰੋ ਅਤੇ ਮਨ ਦੇ ਬੜੇ ਭਾਰੇ ਦੁੱਖ ਨੂੰ ਨਾਸ ਕਰ ਲਵੋ।। ੫੧੪।।

ਸ੍ਵੈਯਾ।। ਤਿਨ ਸੋ ਭਗਵਾਨ ਕਹੀ ਫਿਰ ਯੌਂ ਸਜਨੀ ਹਮਰੀ ਬਿਨਤੀ ਸੁਨ ਲੀਜੈ।।
ਆਨੰਦ ਬੀਚ ਕਰੋ ਮਨ ਕੇ ਜਿਹ ਤੇ ਹਮਰੇ ਤਨ ਕੋ ਮਨ ਜੀਜੈ।।
ਮਿਤਵਾ ਜਿਹ ਤੇ ਹਿਤ ਮਾਨਤ ਹੈ ਤਬ ਹੀ ਉਠ ਕੈ ਸੋਊ ਕਾਰਜ ਕੀਜੈ।।
ਦੈ ਰਸ ਕੋ ਸਿਰਪਾਵ ਤਿਸੈ ਮਨ ਕੋ ਸਭ ਸੋਕ ਬਿਦਾ ਕਰਿ ਦੀਜੈ।। ੫੧੫।।

ਅਰਥ - ਕ੍ਰਿਸ਼ਨ ਨੇ ਉਨ੍ਹਾਂ ਨੂੰ ਫਿਰ ਇਹ ਗੱਲ ਆਖੀ - ਹੇ ਪਿਆਰੀ ਸੱਜਣੀਓ! ਮੇਰੀ ਬੇਨਤੀ ਸੁਣ ਲਵੋ। ਮਨ ਦੇ ਵਿਚ ਅਨੰਦ ਪ੍ਰਾਪਤ ਕਰੋ, ਜਿਸ ਕਰਕੇ ਮੇਰੇ ਤਨ ਤੇ ਮਨ ਨੂੰ ਜਿੰਦਗੀ ਪ੍ਰਾਪਤ ਹੋ ਜਾਵੇ। ਜਿਸ ਕੰਮ ਦੇ ਕਰਨ ਤੋਂ ਮਿੱਤਰ ਦਾ ਭਲਾ ਹੁੰਦਾ ਹੋਵੇ ਉਹ ਕੰਮ ਝੱਟ ਕਰ ਲੈਣਾ ਚਾਹੀਦਾ ਹੈ। ਉਸ ਦੋਸਤ ਨੂੰ ਕਾਮ-ਕੇਲ ਦਾ ਸਿਰੋਪਾਉ ਦੇ ਕੇ ਉਸਦੇ ਤੇ ਆਪਣੇ ਮਨ ਦੇ ਸਾਰੇ ਸ਼ੋਕ ਨੂੰ ਵਿਦਾ ਕਰ ਦਿਓ।। ੫੧੫।।

ਹਸਿ ਕੈ ਭਗਵਾਨ ਕਹੀ ਫਿਰਿ ਯੌਂ ਰਸ ਕੀ ਬਤੀਯਾ ਹਮ ਤੇ ਸੁਨ ਲੱਈਯੈ।।
ਜਾ ਕੇ ਲੀਏ ਮਿਤਵਾ ਹਿਤ ਮਾਨਤ ਸੋ ਸੁਨ ਕੈ ਉਠ ਕਾਰਜ ਕੱਈਯੈ।।
ਗੋਪਿਨ ਸਾਥ ਕ੍ਰਿਪਾ ਕਰਿ ਕੈ ਕਬਿ ਸਯਾਮ ਕਹਯੋ ਮੁਸਲੀਧਰ ਭੱਈਯੈ।।
ਜਾ ਸੰਗ ਹੇਤ ਮਹਾ ਕਰੀਯੈ ਬਿਨ ਦਾਮਨ ਤਾਹੀ ਕੇ ਹਾਥ ਬਿਕੱਈਯੈ।। ੫੧੬।।

ਅਰਥ - ਭਗਵਾਨ ਕ੍ਰਿਸ਼ਨ ਨੇ ਹੱਸ ਕੇ, ਫਿਰ ਆਖਿਆ ਕਿ ਰਸ ਦੀਆਂ ਗੱਲਾਂ ਮੇਰੇ ਪਾਸੋਂ ਸੁਣ ਲਵੋ। ਜਿਸਦੇ ਵਾਸਤੇ ਮਿਤ੍ਰ ਆਪਣਾ ਹਿਤ ਮੰਨਦਾ ਹੋਵੇ, ਉਸ ਗੱਲ ਨੂੰ ਸੁਣ ਕੇ ਉੱਠ ਕੇ ਉਹੀ ਕੰਮ ਕਰਨਾ ਚਾਹੀਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ ਬਲਰਾਮ ਦੇ ਭਰਾ ਕ੍ਰਿਸ਼ਨ ਨੇ

************************************************************

ਕ੍ਰਿਪਾ ਕਰਕੇ ਗੋਪੀਆਂ ਨੂੰ ਇਹ ਗੱਲ ਆਖੀ। ਜਿਸਦੇ ਨਾਲ ਬਹੁਤਾ ਪਿਆਰ ਕਰਦੇ ਹੋਈਏ, ਦੰਮਾਂ ਤੋਂ ਬਿਨਾ ਹੀ ਉਸਦੇ ਹੱਥ ਵਿਚ ਵਿਕ ਜਾਣਾ ਚਾਹੀਦਾ ਹੈ। ਅਰਥਾਤ ਰੁਪੈ ਲਏ ਤੋਂ ਬਿਨਾ ਹੀ ਉਸਦੇ ਮੁੱਲ ਖਰੀਦੇ ਹੋਏ ਗੁਲਾਮ ਹੋ ਜਾਣਾ ਚਾਹੀਦਾ ਹੈ॥ ੫੧੬॥

**ਕਾਨ੍ਹਰ ਕੀ ਸੁਨ ਕੈ ਬਤੀਆ ਮਨ ਮੈ ਤਿਨ ਗ੍ਵਾਰਨ ਧੀਰ ਗਹਯੋ ਹੈ॥**
**ਦੋਖ ਜਿਤੋ ਮਨ ਭੀਤਰ ਥੋ ਰਸ ਪਾਵਕ ਮੋ ਤ੍ਰਿਣੁ ਤੁੱਲਿ ਦਹਯੋ ਹੈ॥**
**ਰਾਸ ਕਰੋ ਸਭ ਹੀ ਮਿਲਿ ਕੈ ਜਸੁਧਾ ਸੁਤ ਕੋ ਤਿਨ ਮਾਨ ਕਹਯੋ ਹੈ॥**
**ਰੀਝ ਰਹੀ ਪ੍ਰਿਥਮੀ ਪ੍ਰਿਥਮੀ ਗਨ ਅਉ ਨਭਿ ਮੰਡਲ ਰੀਝ ਰਹਯੋ ਹੈ॥੫੧੭॥**

ਅਰਥ - ਕ੍ਰਿਸ਼ਨ ਦੀਆਂ ਗੱਲਾਂ ਨੂੰ ਸੁਣ ਕੇ ਗੁਆਲਨੀਆਂ ਨੇ ਮਨ ਵਿਚ ਧੀਰਜ ਨੂੰ ਧਾਰਨ ਕਰ ਲਿਆ। ਜਿੰਨੇ ਭੀ ਦੋਖ ਮਨ ਦੇ ਵਿਚ ਹੈ ਸਨ, ਉਹ ਸਾਰੇ ਹੀ 'ਰਸ' ਦੀ ਅੱਗ ਵਿਚ ਕੱਖ ਵਾਂਗੂੰ ਸੜ ਗਏ ਹਨ। ਜਸੋਧਾਂ ਦੇ ਪੁੱਤ੍ਰ ਕ੍ਰਿਸ਼ਨ ਦਾ ਕਿਹਾ ਮੰਨ ਕੇ, ਸਭਨਾਂ ਨੇ ਉਸ ਦੇ ਨਾਲ ਮਿਲ ਕਰਕੇ ਰਾਸ ਕੀਤੀ ਹੈ। ਰਾਸ ਨੂੰ ਵੇਖ ਕੇ ਧਰਤੀ ਖੁਸ਼ ਹੋ ਰਹੀ ਹੈ, ਧਰਤੀ ਉੱਤੇ ਰਹਿਣ ਵਾਲੇ ਸਾਰੇ ਝੁੰਡ ਖੁਸ਼ ਹੋ ਰਹੇ ਹਨ, ਅਤੇ ਅਕਾਸ ਵਿਚ ਰਹਿਣ ਵਾਲੇ ਤਾਰਾ ਮੰਡਲ ਆਦਿਕ ਭੀ ਖੁਸ਼ ਹੋ ਰਹੇ ਹਨ॥ ੫੧੮॥

**ਗਾਵਤ ਏਕ ਬਜਾਵਤ ਤਾਲ ਸਭੈ ਬ੍ਰਿਜ ਨਾਰਿ ਮਹਾ ਹਿਤ ਸੌ॥**
**ਭਗਵਾਨ ਕੋ ਮਾਨ ਕਹਯੋ ਤਬ ਹੀ ਕਬਿ ਸਯਾਮ ਕਹੈ ਅਤਿ ਹੀ ਚਿਤ ਸੌ॥**
**ਇਨ ਸੀਖ ਲਈ ਗਤਿ ਗਾਮਨ ਤੇ ਸੁਰ ਭਾਮਨ ਤੇ ਕਿ ਕਿਧੋ ਕਿਤ ਸੌ॥**
**ਅਬ ਮੋਹ ਇਹੈ ਸਮਝਯੋ ਸੁ ਪਰੈ ਜਹ ਕਾਨ੍ਹ ਸਿਖੇ ਇਨਹੂੰ ਤਿਤ ਸੌ॥੫੧੮॥**

ਪਦ ਅਰਥ - ਗਾਮਨ=ਤੁਰਨਾ॥ ਸੁਰ ਭਾਮਨ=ਦੇਵ ਇਸਤ੍ਰੀਆਂ॥

ਅਰਥ - ਬ੍ਰਿਜ ਦੀਆਂ ਇਸਤ੍ਰੀਆਂ ਬੜੇ ਪਿਆਰ ਦੇ ਨਾਲ ਕਈ ਇਕ ਗਾਉਂਦੀਆਂ ਹਨ, ਅਤੇ ਕਈ ਇਕ ਤਾਲੀਆਂ ਵਜਾਉਂਦੀਆਂ ਹਨ। ਸਿਆਮ ਕਵੀ ਜੀ ਕਹਿੰਦੇ ਹਨ, ਬੜੇ ਹੀ ਚਿੱਤ ਦੇ ਨਾਲ ਸ੍ਰੀ ਕ੍ਰਿਸ਼ਨ ਦਾ ਕਹਿਣਾ ਮੰਨਕੇ ਗੋਪੀਆਂ ਨੇ ਤੁਰਨਾ ਸਿਖ ਲਿਆ ਹੈ ਤੇ ਉਹ ਇਉਂ ਲਗਦੀਆਂ ਹਨ ਜਿਵੇਂ ਦੇਵ ਇਸਤ੍ਰੀਆਂ ਹੋਣ। ਹੁਣ ਮੈਨੂੰ ਏਹੋ ਹੀ ਮਲੂਮ ਹੁੰਦਾ ਹੈ, ਕਿ ਜਿਥੋਂ ਕ੍ਰਿਸ਼ਨ ਨੇ ਇਹ ਨੱਚਣਾ ਤੇ ਇਕ ਤਰ੍ਹਾਂ ਦਾ ਤੁਰਣਾ ਸਿਖਿਆ ਹੈ, ਉਥੋਂ ਹੀ ਇਨ੍ਹਾਂ ਬ੍ਰਿਜ ਇਸਤਰੀਆਂ ਨੇ ਸਿਖਿਆ ਹੈ॥ ੫੧੮॥

**ਸ੍ਵੈਯਾ॥ ਮੋਰ ਕੋ ਪੰਖ ਬਿਰਾਜਤ ਸੀਸ ਸੁ ਰਾਜਤ ਕੁੰਡਲ ਕਾਨਨ ਦੋਊ॥**
**ਲਾਲ ਕੀ ਮਾਲ ਸੁ ਛਾਜਤ ਕੰਠਹਿ ਤਾ ਉਪਮਾ ਸਮ ਹੈ ਨਹਿ ਕੋਊ॥**
**ਜੋ ਰਿਪ ਪੈ ਮਗ ਜਾਤ ਚਲਯੋ ਸੁਨ ਕੈ ਉਪਮਾ ਚਲਿ ਦੇਖਤ ਓਊ॥**

ਅਉਰ ਕੀ ਬਾਤ ਕਹਾ ਕਹੀਯੈ ਕਬਿ ਸਜਾਮ ਸੁਰਾਦਿਕ ਰੀਝਤ ਸੋਊ॥ ੫੧੯॥

ਪਦ ਅਰਥ - ਰਾਜਤ=ਸੋਭਦੇ ਹਨ॥ ਕਾਨਨ=ਕੰਨਾਂ ਵਿਚ॥ ਛਾਜਤ=ਸੋਭਦੀ ਹੈ॥ ਕੰਠਹਿ=ਗਲ ਵਿਚ॥

ਅਰਥ - ਮੋਰ ਦੇ ਖੰਭਾਂ ਦਾ ਮੁਕਟ ਕ੍ਰਿਸ਼ਨ ਦੇ ਸਿਰ ਉਤੇ ਬਿਰਾਜਦਾ ਹੈ ਅਤੇ ਦੋਹਾਂ ਕੰਨਾਂ ਵਿਚ ਕੁੰਡਲ ਸੋਭਦੇ ਹਨ। ਲਾਲਾਂ ਦੀ ਮਾਲਾ ਗਲੇ ਵਿਚ ਸੋਭਾ ਪਾ ਰਹੀ ਹੈ, ਉਸ ਦੀ ਉਪਮਾ ਦੇ ਤੁੱਲ ਕੁਝ ਵੀ ਨਹੀਂ ਹੈ। ਇਸੇ ਲਈ ਰਾਹ ਜਾਂਦਾ ਦੁਸ਼ਮਣ ਵੀ ਉਸਦੀ ਉਪਮਾ ਸੁਣ ਕੇ ਉਸਨੂੰ ਦੇਖਣ ਜਾਂਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਹੋਰ ਕਿਸੇ ਦੀ ਗੱਲ ਕੀ ਕਹਿਣੀ ਹੈ? ਦੇਵਤੇ ਆਦਿਕ ਭੀ ਉਸਨੂੰ ਵੇਖਕੇ ਖੁਸ਼ ਹੁੰਦੇ ਸਨ॥ ੫੧੯॥

ਗੋਪਿਨ ਸੰਗ ਤਹਾ ਭਗਵਾਨ ਮਨੈ ਅਤਿ ਹੀ ਹਿਤ ਕੋ ਕਰ ਗਾਵੈਂ॥
ਰੀਝ ਰਹੈ ਖ਼ਗ ਠਉਰ ਸਮੇਤ ਸੁ ਯਾ ਬਿਧ ਗ੍ਵਾਰਨ ਕਾਨ੍ਹ ਰਿਝਾਵੈ॥
ਜਾ ਕਹੁ ਖੋਜਿ ਕਈ ਗਣ ਗੰਧ੍ਰਬ ਕਿੰਨਰ ਭੇਦ ਨ ਰੰਚਕ ਪਾਵੈ॥
ਗਾਵਤ ਸੋ ਹਰਿ ਜੂ ਤਿਹ ਜਾ ਤਜ ਕੈ ਮ੍ਰਿਗਨੀ ਚਲਿ ਕੈ ਮ੍ਰਿਗ ਆਵੈਂ॥ ੫੨੦॥

ਅਰਥ - ਕ੍ਰਿਸ਼ਨ ਗੋਪੀਆਂ ਦੇ ਨਾਲ ਰਲਕੇ, ਮਨ ਵਿਚ ਬੜਾ ਮੋਹ ਕਰਕੇ ਉਥੇ ਗਾਉਂਦੇ ਹਨ। ਉਸ ਜਗ੍ਹਾ ਦੇ ਰਹਿਣ ਵਾਲਿਆਂ ਸਮੇਤ ਪੰਛੀ ਭੀ ਖੁਸ਼ ਹੋ ਰਹੇ ਹਨ, ਇਸ ਤਰ੍ਹਾਂ ਕ੍ਰਿਸ਼ਨ ਗੋਪੀਆਂ ਨੂੰ ਖੁਸ਼ ਕਰਦਾ ਹੈ। ਕਿੰਨੇ ਹੀ ਗਣ, ਗੰਧ੍ਰਬ ਤੇ ਕਿੰਨਰ ਜਿਸਨੂੰ ਖੋਜ ਰਹੇ ਹਨ, ਅਤੇ ਜਿਸਦਾ ਭੇਦ ਰੱਤੀ ਜਿੰਨਾਂ ਭੀ ਉਨ੍ਹਾਂ ਨੇ ਨਹੀਂ ਪਾਇਆ ਹੈ। ਉਹ ਕ੍ਰਿਸ਼ਨ ਜੀ ਉਥੇ ਗਾਉਂਦੇ ਹਨ, ਜਿਸਦੀ ਮੋਹਣੀ ਸੁਰ ਉਤੇ ਮੋਹਤ ਹੋਕੇ ਹਰਨ ਭੀ ਹਰਨੀਆਂ ਨੂੰ ਛੱਡ ਕੇ ਉਥੋਂ ਚਲੇ ਆਉਂਦੇ ਹਨ॥ ੫੨੦॥

ਗਾਵਤ ਸਾਰੰਗ ਸੁੱਧ ਮਲ੍ਹਾਰ ਬਿਭਾਸ ਬਿਲਾਵਲ ਅਉ ਫੁਨ ਗਉਰੀ॥
ਜਾ ਸੁਰ ਸ੍ਰੋਨਨ ਮੈ ਸੁਨ ਕੈ ਸੁਰ ਭਾਮਨ ਧਾਵਤ ਡਾਰ ਪਿਛਉਰੀ॥
ਸੋ ਸੁਨ ਕੈ ਸਭ ਗ੍ਵਾਰਨੀਯਾ ਰਸ ਕੇ ਸੰਗ ਹੋਇ ਗਈ ਜਨ ਬਉਰੀ॥
ਤਿਆਗ ਕੈ ਕਾਨਨ ਤਾ ਸੁਨ ਕੈ ਮ੍ਰਿਗ ਲੈ ਮ੍ਰਿਗਨੀ ਚਲਿ ਆਵਤ ਦਉਰੀ॥ ੫੨੧॥

ਪਦ ਅਰਥ - ਸੁਰ=ਦੇਵਤੇ॥ ਭਾਮਨ=ਇਸਤ੍ਰੀਆਂ॥ ਪਿਛਉਰੀ=ਸਿਰ ਦਾ ਕਪੜਾ॥ ਕਾਨਨ=ਬਨ॥

ਅਰਥ - ਰਾਗ ਸਾਰੰਗ, ਸੁੱਧ ਮਲ੍ਹਾਰ, ਬਿਭਾਸ, ਬਿਲਾਵਲ ਅਤੇ ਫਿਰ ਗੌੜੀ ਗਾਉਂਦੇ ਹਨ ਜਿਸਦੀ ਅਵਾਜ਼ ਕੰਨਾਂ ਵਿਚ ਸੁਣ ਕੇ ਦੇਵਤਿਆਂ ਦੀਆਂ ਇਸਤ੍ਰੀਆਂ ਆਪਣੇ ਸਿਰਾਂ ਦੇ ਕਪੜਿਆਂ ਨੂੰ ਸੁੱਟਕੇ ਭੱਜੀਆਂ ਆਉਂਦੀਆ ਹਨ। ਉਸ ਸੁਰ ਨੂੰ ਸੁਣ ਕੇ, ਸਾਰੀਆਂ ਗੁਆਲਨੀਆਂ, ਕਾਮ ਦੇ ਵੇਗ ਨਾਲ ਪਾਗਲ ਹੋ ਗਈਆਂ ਹਨ। ਉਸ ਸੁਰ ਨੂੰ ਸੁਣ ਕੇ, ਹਰਨ ਭੀ ਹਰਨੀਆਂ ਨੂੰ ਨਾਲ ਲੈ ਕੇ ਜੰਗਲਾਂ ਨੂੰ ਛੱਡਕੇ ਕ੍ਰਿਸ਼ਨ ਦੇ ਕੋਲ ਦੌੜਕੇ ਚਲੇ ਆਉਂਦੇ ਹਨ॥ ੫੨੧॥

ਸ੍ਵੈਯਾ।। ਏਕ ਨਚੈ ਇਕ ਗਾਵਤ ਗੀਤ ਬਜਾਵਤ ਤਾਲ ਦਿਖਾਵਤ ਭਾਵਨ।।
ਰਾਸ ਬਿਖੈ ਅਤਿ ਹੀ ਰਸ ਸੋ ਸੁ ਰਿਝਾਵਨ ਕਾਜ ਸਭੈ ਮਨ ਭਾਵਨ।।
ਚਾਂਦਨੀ ਸੁੰਦਰ ਰਾਤ ਬਿਖੈ ਕਬਿ ਸਯਾਮ ਕਹੈ ਸੁ ਬਿਖੈ ਰੁਤ ਸਾਵਨ।।
ਗ੍ਵਾਰਨੀਯਾ ਤਜਿ ਕੈ ਪੁਰ ਕੋ ਮਿਲਿ ਖੇਲਿ ਕਰੈ ਰਸ ਨੀਕਨਿ ਠਾਵਨ।।੫੨੨।।

ਅਰਥ - ਰਾਸ ਦੇ ਵਿਚ, ਸਾਰੀਆਂ ਹੀ ਵੱਡੇ ਰਸ ਨਾਲ ਆਪਣੇ ਮਨ ਭਾਵਨ ਨੂੰ ਰਿਝਾਉਣ ਵਿਚ ਰੁੱਝੀਆਂ ਹਨ। ਇਕ ਗੋਪੀ ਨੱਚਦੀ ਹੈ, ਇਕ ਗੀਤ ਗਾਉਂਦੀ ਹੈ ਅਤੇ ਇਕ ਤੰਤ੍ਰੀ ਵਜਾਉਂਦੀ ਹੋਈ ਗੀਤ ਦੇ ਭਾਵਾਂ ਨੂੰ ਪ੍ਰਗਟ ਕਰਦੀ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਸਾਵਣ ਰੁੱਤ ਦੀ ਸੁੰਦਰ ਚਾਂਦਨੀ ਰਾਤ ਵਿਚ ਗੋਪੀਆਂ ਸ਼ੈਹਰ ਨੂੰ ਛੱਡ ਕੇ, ਕੱਠੀਆਂ ਮਿਲ ਕੇ ਸੁੰਦਰ ਜਗ੍ਹਾ ਉਤੇ 'ਰਸ ਖੇਲ' ਕਰਦੀਆਂ ਹਨ।। ੫੨੨।।

ਸੁੰਦਰ ਠਉਰ ਬਿਖੈ ਕਬਿ ਸਯਾਮ ਕਹੈ ਮਿਲਿ ਗ੍ਵਾਰਨ ਖੇਲ ਕਰਯੋ ਹੈ।।
ਮਾਨਹੁ ਆਪ ਹੀ ਤੇ ਬ੍ਰਹਮਾ ਸੁਰ ਮੰਡਲ ਸੁੱਧਿ ਬਨਾਇ ਧਰਯੋ ਹੈ।।
ਜਾ ਪਿਖ ਕੈ ਖਗ ਰੀਝ ਰਹੇ ਮ੍ਰਿਗ ਤਿਆਗ ਤਿਸੈ ਨਹੀ ਚਾਰੋ ਚਰਯੋ ਹੈ।।
ਅਉਰ ਕੀ ਬਾਤ ਕਹਾ ਕਹੀਯੇ ਜਿਹ ਕੇ ਪਿਖਏ ਭਗਵਾਨ ਛਰਯੋ ਹੈ।।੫੨੩।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਸੁੰਦਰ ਜਗ੍ਹਾ ਵਿਚ ਸਾਰੀਆਂ ਗੁਆਲਨੀਆਂ ਨੇ ਮਿਲ ਕੇ ਖੇਲ ਕੀਤਾ ਹੈ। ਇਉਂ ਮਾਲੂਮ ਹੁੰਦਾ ਹੈ ਮਾਨੋਂ ਆਪ ਹੀ ਬ੍ਰਹਮਾਂ ਨੇ ਦੇਵ ਮੰਡਲ ਵਿਚੋਂ ਬਣਾ ਕਰਕੇ ਧਰਿਆ ਹੈ। ਜਿਸਨੂੰ ਵੇਖ ਕੇ ਪੰਛੀ ਰੀਝ ਰਹੇ ਹਨ ਅਤੇ ਹਰਨਾਂ ਨੇ ਚਾਰੇ ਨੂੰ ਛੱਡ ਕੇ ਮੁੜ ਚਾਰਾ ਨਹੀਂ ਖਾਧਾ ਹੈ। ਹੋਰ ਦੀ ਗੱਲ ਕੀ ਕਹਿਣੀ ਹੈ, ਜਿਸਨੇ ਵੇਖਦਿਆਂ ਹੀ ਭਗਵਾਨ ਨੂੰ ਛਲ ਲਿਆ ਹੈ।। ੫੨੩।।

ਇਤ ਤੇ ਨੰਦ ਲਾਲ ਸਖਾ ਲੀਏ ਸੰਗ ਉਤੈ ਫੁਨ ਗ੍ਵਾਰਨ ਜੂਥ ਸਬੈ।।
ਬਹਸਾ ਬਹਸੀ ਤਹ ਹੋਨ ਲਗੀ ਰਸ ਬਾਤਨ ਸੋ ਕਬਿ ਸਯਾਮ ਤਬੈ।।
ਜਿਹ ਕੋ ਬ੍ਰਹਮਾ ਨਹੀ ਅੰਤ ਲਖੈ ਨਹ ਨਾਰਦ ਪਾਵਤ ਜਾਹਿ ਛਬੈ।।
ਮ੍ਰਿਗ ਜਿਉ ਮ੍ਰਿਗਨੀ ਮਹਿ ਰਾਜਤ ਹੈ ਹਰਿ ਤਿਉ ਗਨ ਗ੍ਵਾਰਨਿ ਬੀਚ ਫਬੈ।।੫੨੪।।

ਅਰਥ - ਇਧਰੋਂ ਕ੍ਰਿਸ਼ਨ ਜੀ ਆਪਣੇ ਬੇਲੀਆਂ ਨੂੰ ਨਾਲ ਲੈ ਕੇ ਨਿਕਲੇ ਅਤੇ ਉਧਰੋਂ ਸਾਰੀਆਂ ਗੁਆਲਨੀਆਂ ਦੇ ਝੁੰਡ ਸਾਹਮਣੇ ਆ ਗਏ। ਉਥੇ ਬਹਸਾ-ਬਹਸੀ ਹੋਣ ਲੱਗ ਪਈ, ਸਿਆਮ ਕਵਿ ਜੀ ਕਹਿੰਦੇ ਹਨ, ਇਸ ਤਰ੍ਹਾਂ ਰਸ ਦੀਆਂ ਗੱਲਾਂ ਹੋਣ ਲੱਗੀਆਂ। ਬ੍ਰਹਮਾ ਜਿਸਦਾ ਅੰਤ ਨਹੀਂ ਜਾਣ

ਸਕਿਆ ਅਤੇ ਨਾਰਦ ਭੀ ਜਿਸ ਦੀ ਛਬ ਨੂੰ ਨਹੀਂ ਪਾ ਸਕਿਆ। ਜਿਵੇਂ ਹਰਨੀਆਂ ਵਿਚ ਹਰਨ ਸੋਭਾ ਪਾਂਦਾ ਹੈ, ਤਿਵੇਂ ਹੀ ਗੁਆਲੀਆਂ ਦੇ ਝੁੰਡ ਵਿਚ ਕ੍ਰਿਸ਼ਨ ਸੋਭਦਾ ਹੈ।। ੫੨੪।।

**ਸ੍ਵੈਯਾ।। ਨੰਦ ਲਾਲ ਲਲਾ ਇਤ ਗਾਵਤ ਹੈ ਉਤ ਤੇ ਸਭ ਗ੍ਵਾਰਨੀਯਾ ਮਿਲਿ ਗਾਵੈ।।**
**ਫਾਗੁਨ ਕੀ ਰੁਤ ਊਪਰਿ ਆਂਬਨ ਮਾਨਹੁ ਕੋਕਿਲਕਾ ਕੁਹਕਾਵੈ।।**
**ਤੀਰ ਨਦੀ ਸੋਊ ਗਾਵਤ ਗੀਤ ਜੋਊ ਉਨ ਕੇ ਮਨ ਭੀਤਰ ਭਾਵੈ।।**
**ਨੈਨ ਨਿਛਤ੍ਰ ਪਸਾਰ ਪਿਖੈ ਸੁਰ ਦੇਵ ਬਧੂ ਮਿਲਿ ਦੇਖਨਿ ਆਵੈ।। ੫੨੫।।**

ਪਦ ਅਰਥ – ਨੰਦ ਲਾਲ=ਨੰਦ ਦਾ ਪੁੱਤ੍ਰ ਕ੍ਰਿਸ਼ਨ।। ਲਲਾ=ਲੜਕੇ।। ਨਿਛਤ੍ਰ=ਤਾਰੇ, ਦੇਵਤੇ।। ਸੁਰ=ਦੇਵਤੇ।। ਦੇਵ ਬਧੂ=ਦੇਵਤਿਆਂ ਦੀਆਂ ਇਸਤ੍ਰੀਆਂ।।

ਅਰਥ – ਇਧਰ ਕ੍ਰਿਸ਼ਨ ਲੜਕਿਆਂ ਨਾਲ ਮਿਲਕੇ ਗਾਉਂਦਾ ਹੈ, ਅਤੇ ਉਧਰੋਂ ਸਾਰੀਆਂ ਗੋਪੀਆਂ ਮਿਲ ਕੇ ਗਾਉਂਦੀਆਂ ਹਨ। ਇਉਂ ਮਲੂਮ ਹੁੰਦਾ ਹੈ ਮਾਨੋ, ਫੱਗਣ ਦੀ ਰੁੱਤ ਵਿਚ ਅੰਬਾਂ ਦੇ ਦਰਖਤਾਂ ਉਤੇ ਕੋਇਲਾਂ ਕੂਕ ਰਹੀਆਂ ਹਨ। ਜਮੁਨਾਂ ਨਦੀ ਦੇ ਕੰਢੇ ਉਤੇ ਉਹ ਗੀਤ ਗਾਉਂਦੇ ਹਨ, ਜਿਹੜੇ ਉਨ੍ਹਾਂ ਦੇ ਮਨ ਨੂੰ ਭਾਉਂਦੇ ਹਨ। ਤਾਰੇ ਤੇ ਦੇਵਤੇ ਇਸ ਕੌਤਕ ਨੂੰ ਅੱਖਾਂ ਪਾੜ ਪਾੜ ਕੇ ਵੇਖਦੇ ਹਨ, ਅਤੇ ਦੇਵਤਿਆਂ ਦੀਆਂ ਇਸਤ੍ਰੀਆ ਭੀ ਕੱਠੀਆਂ ਹੋਕੇ ਵੇਖਣ ਲਈ ਆਉਂਦੀਆਂ ਹਨ।। ੫੨੫।।

**ਮੰਡਲ ਰਾਸ ਬਚਿਤ੍ਰ ਮਹਾ ਸਮ ਜੇ ਹਰਿ ਕੀ ਭਗਵਾਨ ਰਚਯੋ ਹੈ।।**
**ਤਾਹੀ ਕੇ ਬੀਚ ਕਹੈ ਕਬਿ ਇਉ ਰਸ ਕੰਚਨ ਕੀ ਸਮ ਤੁਲਿ ਮਚਯੋ ਹੈ।।**
**ਤਾ ਸੀ ਬਨਾਇਬੇ ਕੋ ਬ੍ਰਹਮਾ ਨ ਬਨੀ ਕਰਿ ਕੈ ਜੁਗ ਕੋਟਿ ਪਚਯੋ ਹੈ।।**
**ਕੰਚਨ ਕੈ ਤਨ ਗੋਪਿਨ ਕੋ ਤਿਹ ਮੱਧਿ ਮਨੀ ਮਨ ਤੁਲਿ ਗਚਯੋ ਹੈ।। ੫੨੬।।**

ਅਰਥ – ਜੇਹੜਾ ਭਗਵਾਨ ਕ੍ਰਿਸ਼ਨ ਵਿਸ਼ਨ ਦੇ ਸਮਾਨ ਹੈ ਉਸਨੇ ਬੜਾ ਹੀ ਬਚਿਤ੍ਰ 'ਰਾਸ ਮੰਡਲ' ਰਚਿਆ ਹੈ। ਜਿਸ ਤਰ੍ਹਾਂ ਦੀ ਬਨਾਵਟ ਬਣਾਉਣ ਲਈ ਬ੍ਰਹਮਾਂ ਨੇ ਕ੍ਰੋੜਾਂ ਯੁੱਗਾਂ ਤੱਕ ਕੋਸ਼ਿਸ਼ ਕੀਤੀ ਪਰ ਬਣਾ ਨਾ ਸਕਿਆ। ਗ੍ਰੰਥ ਕਰਤਾ ਕਹਿੰਦਾ ਹੈ ਇਸ ਤਰ੍ਹਾਂ ਦਾ ਸੋਨੇ ਦੇ ਸਮਾਨ ਰਸ-ਰੰਗ ਮੱਚਿਆ ਹੈ। ਗੋਪੀਆਂ ਦੇ ਸਰੀਰ ਤਾਂ ਮਾਨੋ ਸੋਨੇ ਦੇ ਗਹਿਣੇ ਹਨ ਅਤੇ ਉਨ੍ਹਾਂ ਦੇ ਮਨਾਂ ਨੂੰ ਮਾਨੋਂ ਉਨ੍ਹਾਂ ਦੇ ਵਿਚਾਲੇ ਮਣੀਆਂ ਦੇ ਸਮਾਨ ਜੜਿਆ ਹੈ ਅਰਥਾਤ ਜਿਵੇਂ ਸੋਨੇ ਦੇ ਗਹਿਣਿਆਂ ਵਿਚ ਮਣੀਆਂ ਜੜੀਆਂ ਹੁੰਦੀਆ ਹਨ, ਇਸੇ ਤਰ੍ਹਾਂ ਹੀ ਗੋਪੀਆਂ ਦੇ ਸਰੀਰਾਂ ਰੂਪ ਸੋਨੇ ਦੇ ਗਹਿਣਿਆਂ ਵਿਚ ਮਨ ਰੂਪ ਮਣੀਆਂ ਜੜੀਆਂ ਹੋਈਆਂ ਸੋਭਾ ਪਾ ਰਹੀਆਂ ਹਨ।। ੫੨੬।।

**ਜਲ ਮੈ ਸਫਰੀ ਜਿਮ ਕੇਲ ਕਰੈ ਤਿਮ ਗ੍ਵਾਰਨੀਯਾ ਹਰਿ ਕੇ ਸੰਗਿ ਡੋਲੈ।।**
**ਜਿਉ ਜਨ ਫਾਗ ਕੋ ਖੇਲਤ ਹੈ ਤਿਹ ਭਾਂਤ ਹੀ ਕਾਨ੍ਹ ਕੇ ਸਾਥ ਕਲੋਲੈ।।**

ਕੋਕਿਲਕਾ ਜਿਮ ਬੋਲਤ ਹੈ ਤਿਮ ਗਾਵਤ ਤਾ ਕੀ ਬਰਾਬਰ ਬੋਲੈ॥
ਸਯਾਮ ਕਹੈ ਸਭ ਗ੍ਵਾਰਨੀਯਾ ਇਹ ਭਾਂਤਨ ਸੋ ਰਸ ਕਾਨ੍ਹ ਨਿਚੋਲੈ॥੫੨੭॥

ਪਦ ਅਰਥ - ਸਫਰੀ=ਮੱਛੀ॥ ਡੋਲੈ=ਫਿਰਦੀਆਂ ਹਨ॥ ਨਿਚੋਲੈ=ਭੋਗਦੀਆਂ॥

ਅਰਥ - ਜਿਸ ਤਰ੍ਹਾਂ ਮੱਛੀ ਪਾਣੀ ਵਿਚ ਕੇਲ ਕਰਦੀ ਹੈ, ਉਸੇ ਤ੍ਰਾਂ ਗੋਪੀਆਂ ਕ੍ਰਿਸ਼ਨ ਦੇ ਨਾਲ ਨਾਲ ਫਿਰਦੀਆਂ ਹਨ। ਜਿਸ ਤਰ੍ਹਾਂ ਹੋਲੀਆਂ ਵਿਚ ਮਨੁੱਖ ਖੁਸ਼ੀ ਖੁਸ਼ੀ ਖੇਡਾਂ ਕਰਦੇ ਹਨ, ਉਸ ਤਰ੍ਹਾਂ ਹੀ ਕ੍ਰਿਸ਼ਨ ਦੇ ਨਾਲ ਗ੍ਵਾਲਨੀਆਂ ਕਲੋਲ ਕਰਦੀਆਂ ਹਨ। ਜਿਸ ਤਰ੍ਹਾਂ ਕੋਇਲਾਂ ਬੋਲਦੀਆਂ ਹਨ, ਉਸ ਤਰ੍ਹਾਂ ਹੀ ਬੋਲਦੀਆਂ ਹੋਈਆਂ ਗੀਤ ਗਾਉਂਦੀਆਂ ਹਨ। ਸਿਆਮ ਕਵਿ ਜੀ ਕਹਿੰਦੇ ਹਨ, ਇਸ ਤਰ੍ਹਾਂ ਨਾਲ ਸਾਰੀਆਂ ਹੀ ਗੋਪੀਆਂ ਕ੍ਰਿਸ਼ਨ ਨਾਲ ਮਿਲਕੇ ਰਸ ਭੋਗਦੀਆਂ ਹਨ॥ ੫੨੭॥

ਰਸ ਕੀ ਚਰਚਾ ਤਿਨ ਸੋ ਭਗਵਾਨ ਕਰੀ ਹਿਤ ਸੋ ਨ ਕਛੂ ਕਮ ਕੈ॥
ਇਹ ਭਾਂਤਿ ਕਹਯੋ ਕਬਿ ਸਯਾਮ ਕਹੈ ਤੁਮਰੇ ਮਹਿ ਖੇਲ ਬਨਿਓ ਹਮ ਕੈ॥
ਕਹਿ ਕੈ ਇਹ ਬਾਤ ਦੀਯੋ ਹਸਿ ਕੈ ਸੁ ਪ੍ਰਭਾ ਸੁਭ ਦੰਤਨ ਯੌਂ ਦਮਕੈ॥
ਜਨ ਦਿਉਸ ਭਲੇ ਰੁਤਿ ਸਾਵਨ ਕੀ ਅਤਿ ਅਭ੍ਰਨ ਮੈ ਚਪਲਾ ਚਮਕੈ॥੫੨੮॥

ਪਦ ਅਰਥ - ਕਮ=ਘੱਟ॥ ਅਭ੍ਰਨ=ਬੱਦਲਾਂ॥ ਦਿਉਸ=ਦਿਨ॥ ਚਪਲਾ=ਬਿਜਲੀ॥

ਅਰਥ - ਕ੍ਰਿਸ਼ਨ ਜੀ ਨੇ ਉਨ੍ਹਾਂ ਦੇ ਨਾਲ ਰਸ ਦੀ ਚਰਚਾ ਕੀਤੀ ਹੈ ਅਤੇ ਪ੍ਰੇਮ ਕੁਝ ਘੱਟ ਨਹੀਂ ਕੀਤਾ ਹੈ ਅਰਥਾਤ ਮਹਾਂ ਪ੍ਰੇਮ ਕਰਕੇ ਰਸ ਚਰਚਾ ਕੀਤੀ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਨਾਲ ਗੋਪੀਆਂ ਨੂੰ ਕਿਹਾ ਤੁਹਾਡੇ ਨਾਲ ਸਾਡੀ ਖੇਡ ਬਣੀ ਹੋਈ ਹੈ। ਇਹ ਗੱਲ ਕਹਿ ਕੇ ਕ੍ਰਿਸ਼ਨ ਜੀ ਹੱਸਣ ਲੱਗ ਪਏ, ਸਾਵਣ ਦੇ ਚੰਗੇ ਦਿਨਾਂ ਵਿਚ ਕਾਲੇ ਬੱਦਲਾਂ ਵਿਚ ਬਿਜਲੀ ਦੇ ਲਿਸ਼ਕਣ ਸਮਾਨ ਉਨ੍ਹਾਂ ਦੇ ਦੰਦਾਂ ਦੀ ਚਮਕ ਸੋਭਾ ਪਾ ਰਹੀ ਹੈ॥ ੫੨੮॥

ਸ੍ਵੈਯਾ॥ ਐਹੋ ਲਲਾ ਨੰਦ ਲਾਲ ਕਹੈ ਸਭ ਗ੍ਵਾਰਨੀਯਾ ਅਤਿ ਮੈਨ ਭਰੀ॥
ਹਮਰੇ ਸੰਗ ਆਵਹੁ ਖੇਲ ਕਰੋ ਨ ਕਛੂ ਮਨ ਭੀਤਰਿ ਸੰਕ ਕਰੀ॥
ਨੈਨ ਨਚਾਇ ਕਛੂ ਮੁਸਕਾਇ ਕੈ ਭਉਹ ਦੁਊ ਕਰਿ ਟੇਢ ਧਰੀ॥
ਮਨ ਯੌ ਉਪਜੀ ਉਪਮਾ ਰਸ ਕੀ ਮਨੋ ਕਾਨ੍ਹ ਕੇ ਕੰਠਹਿ ਫਾਸ ਡਰੀ॥੫੨੯॥

ਪਦ ਅਰਥ - ਲਲਾ=ਪਿਆਰੇ॥ ਮੈਨ=ਕਾਮ॥ ਨਚਾਇ=ਚੰਚਲ ਕਰ ਕੇ॥ ਕੰਠਹਿ=ਗਲੇ ਵਿਚ॥

ਅਰਥ - ਕਾਮ ਦੀਆਂ ਭਰੀਆਂ ਸਾਰੀਆਂ ਗੋਪੀਆਂ ਕਹਿਣ ਲੱਗੀਆਂ- ਐਹੋ ਪਿਆਰੇ ਨੰਦ ਲਾਲ! ਆਓ, ਸਾਡੇ ਨਾਲ ਖੇਲ ਕਰੋ, ਅਤੇ ਮਨ ਵਿਚ ਕੁਝ ਸ਼ੰਕਾ ਨਾ ਕਰੋ। ਨੇਤ੍ਰਾਂ ਨੂੰ ਚੰਚਲ ਕਰਕੇ

ਤੇ ਕੁਝ ਥੋੜ੍ਹਾ ਜੇਹਾ ਮੁਸਕ੍ਰਾ ਕੇ ਅਤੇ ਦੋਹਾਂ ਭੌਹਾਂ ਨੂੰ ਟੇਢਿਆਂ ਕਰਕੇ ਕ੍ਰਿਸ਼ਨ ਵੱਲੇ ਤੱਕਿਆ। ਉਸ ਵੇਲੇ ਦੀ ਉਪਮਾਂ ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਦੀ ਪੈਦਾ ਹੋਈ ਹੈ, ਮਾਨੋਂ ਗੋਪੀਆਂ ਨੇ ਕ੍ਰਿਸ਼ਨ ਦੇ ਗਲੇ ਵਿਚ ਪ੍ਰੇਮ-ਰਸ ਦੀ ਫਾਹੀ ਪਾ ਦਿੱਤੀ ਹੈ।। ੫੨੯।।

**ਸ੍ਵੈਯਾ।। ਖੇਲਤ ਗ੍ਵਾਰਨ ਮੱਧਿ ਸੋਊ ਕਬਿ ਸਯਾਮ ਕਹੈ ਹਰਿ ਜੂ ਛਬਿ ਵਾਰੋ।।**
**ਖੇਲਤ ਹੈ ਸੋਊ ਮੈਨ ਭਰੀ ਇਨ ਹੂੰ ਪਰ ਮਾਨਹੁ ਚੇਟਕ ਡਾਰੇ।।**
**ਤੀਰ ਨਦੀ ਬ੍ਰਿਜ ਭੂਮਿ ਬਿਖੈ ਅਤਿ ਹੋਤ ਹੈ ਸੁੰਦਰ ਭਾਂਤ ਅਖਾਰੇ।।**
**ਰੀਝ ਰਹੈ ਪ੍ਰਿਥਮੀ ਕੇ ਸਭੈ ਜਨ ਰੀਝ ਰਹਯੋ ਸੁਰ ਮੰਡਲ ਸਾਰੇ।।੫੩੦।।**

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਬੜੀ ਸੁੰਦਰਤਾ ਵਾਲਾ ਕ੍ਰਿਸ਼ਨ ਗੋਪੀਆਂ ਦੇ ਵਿਚਾਲੇ ਖੇਡਦਾ ਹੈ। ਉਹ ਵੀ ਖੇਡਦੀਆਂ ਹਨ, ਉਹ ਕਾਮ ਦੀਆਂ ਭਰੀਆਂ ਹੋਈਆਂ, ਮਾਨੋਂ ਇਨ੍ਹਾਂ ਨੇ ਉਸ ਦੇ ਉਤੇ ਜਾਦੂ ਪਾ ਦਿੱਤਾ ਹੈ। ਬ੍ਰਿਜ ਭੂਮੀ ਵਿਚ ਜਮਨਾਂ ਨਦੀ ਦੇ ਕੰਢੇ ਉਤੇ, ਬੜਾ ਹੀ ਸੁੰਦਰ ਅਖਾੜਾ ਹੋ ਰਿਹਾ ਹੈ। ਜਿਸ ਨੂੰ ਵੇਖ ਕੇ ਧਰਤੀ ਦੇ ਸਾਰੇ ਲੋਕ ਖੁਸ਼ ਹੋ ਰਹੇ ਹਨ ਅਤੇ ਸਾਰਾ ਦੇਵ-ਮੰਡਲ ਭੀ ਖੁਸ਼ ਹੋ ਰਿਹਾ ਹੈ।। ੫੩੦।।

**ਗਾਵਤ ਏਕ ਨਚੈ ਇਕ ਗ੍ਵਾਰਨਿ ਤਾਰਿਨ ਕਿੰਕਨ ਕੀ ਧੁਨ ਬਾਜੈ।।**
**ਜਿਉ ਮ੍ਰਿਗ ਰਾਜਤ ਬੀਚ ਮ੍ਰਿਗੀ ਹਰਿ ਤਿਉ ਗਨ ਗ੍ਵਾਰਨਿ ਬੀਚ ਬਿਰਾਜੈ।।**
**ਨਾਚਤ ਸੋਊ ਮਹਾ ਹਿਤ ਸੋ ਕਬਿ ਸਯਾਮ ਪ੍ਰਭਾ ਤਿਨ ਕੀ ਇਮ ਛਾਜੈ।।**
**ਗਾਇਬ ਪੇਖਿ ਰਿਸੈ ਗਨ ਗੰਧ੍ਰਬ ਨਾਚਬ ਦੇਖ ਬਧੂ ਸੁਰ ਲਾਜੈ।। ੫੩੧।।**

ਪਦ ਅਰਥ - ਤਾਰਿਨ=ਤੰਤ੍ਰੀਆਂ।। ਕਿੰਕਨ=ਹੱਥ ਵਿਚਲੇ ਘੁੰਗਰੂ।। ਰਿਸੈ=ਈਰਖਾ।। ਬਧੂ ਸੁਰ=ਦੇਵ ਇਸਤ੍ਰੀਆਂ, ਅਪੱਛਰਾਂ।।

ਅਰਥ - ਇਕ ਗੋਪੀ ਗਾਉਂਦੀ ਹੈ, ਇਕ ਨੱਚਦੀ ਹੈ ਅਤੇ ਉਨ੍ਹਾਂ ਦੇ ਨਾਲ ਤੰਤ੍ਰੀਆਂ ਤੇ ਹੱਥ ਵਿਚਲੇ ਗਹਿਣਿਆਂ ਦੀਆਂ ਘੁੰਗਰੀਆਂ ਦੀ ਆਵਾਜ਼ ਵੱਜ ਰਹੀ ਹੈ। ਗੋਪੀਆਂ ਵਿਚ ਖੜੋਤਾ ਕ੍ਰਿਸ਼ਨ ਇਸ ਤਰ੍ਹਾਂ ਸੁਭਾਇਮਾਨ ਹੋ ਰਿਹਾ ਹੈ ਜਿਵੇਂ ਹਰਨੀਆਂ ਵਿਚ ਖੜੋਤਾ ਹਰਨ ਸੋਭਾ ਪਾਉਂਦਾ ਹੈ। ਉਹ ਭੀ ਬੜੇ ਪਿਆਰ ਨਾਲ ਨੱਚਦਾ ਹੈ, ਸਿਆਮ ਕਵਿ ਜੀ ਕਹਿੰਦੇ ਹਨ ਉਸਦੀ ਸੁੰਦਰਤਾ ਦੀ ਸੋਭਾ ਛਬ ਪਾ ਰਹੀ ਹੈ। ਉਸ ਵੇਲੇ ਦੇ ਗਾਉਣੇ ਨੂੰ ਵੇਖ ਕੇ ਗੰਧਰਬਾਂ ਦੇ ਝੁੰਡ ਈਰਖਾ ਕਰ ਰਹੇ ਹਨ, ਅਤੇ 'ਨੱਚਣ' ਨੂੰ ਵੇਖ ਕੇ ਅਪੱਛਰਾਂ ਸ਼ਰਮਿੰਦੀਆਂ ਹੋ ਰਹੀਆਂ ਹਨ।। ੫੩੧।।

**ਰਸ ਕਾਰਨ ਕੋ ਭਗਵਾਨ ਤਹਾ ਕਬਿ ਸਯਾਮ ਕਹੈ ਰਸ ਖੇਲ ਕਰਯੋ।।**
**ਮਨ ਯੌ ਉਪਜੀ ਉਪਮਾ ਹਰਿ ਜੂ ਇਨ ਪੈ ਜਨ ਚੇਟਕ ਮੰਤ੍ਰ ਡਰਯੋ।।**

ਪਿਖ ਕੈ ਜਿਹ ਕੋ ਸੁਰ ਅਛ੍ਰਨ ਕੋ ਗਿਰ ਬੀਚ ਲਜਾਇਬ ਪੈ ਸੁ ਧਰਯੋ ॥
ਗੁਪੀਆ ਸੰਗਿ ਕਾਨ੍ਹ ਕੇ ਡੋਲਤ ਹੈ ਇਨ ਕੋ ਮਨੂਆ ਜਬ ਕਾਨ੍ਹ ਹਰਯੋ ॥ ੫੩੨ ॥

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਰਸ ਲੈਣ ਦੇ ਵਾਸਤੇ ਹੀ ਕ੍ਰਿਸ਼ਨ ਨੇ ਰਾਸ ਮੰਡਲ ਬਣਾਯਾ ਹੈ, ਇਸ ਲਈ ਉਥੇ 'ਰਸ ਖੇਲ' ਕੀਤਾ ਹੈ। ਸਾਡੇ ਮਨ ਵਿਚ ਉਸ ਵੇਲੇ ਦੀ ਉਪਮਾਂ ਇਸ ਤਰ੍ਹਾਂ ਪੈਦਾ ਹੋਈ ਹੈ, ਮਾਨੋਂ ਕ੍ਰਿਸ਼ਨ ਜੀ ਨੇ ਇਨ੍ਹਾਂ ਗੋਪੀਆਂ ਦੇ ਉਤੇ ਕੋਈ ਜਾਦੂ ਜਾਂ ਮੰਤ੍ਰ ਪਾ ਦਿੱਤਾ ਹੈ। ਜਿਸ ਰਾਸ ਮੰਡਲ ਨੂੰ ਵੇਖ ਕਰਕੇ, ਦੇਵਤਿਆਂ ਨੇ ਅਪੱਛਰਾਂ ਨੂੰ ਲਿਜਾ ਕੇ, ਪਹਾੜ ਦੀਆਂ ਕੰਦ੍ਰਾਂ ਵਿਚ ਲੁਕਾ ਕੇ ਰੱਖ ਕੇ ਦਿੱਤਾ ਹੈ, ਕਿ ਕਿਤੇ ਇਹ ਭੀ ਕ੍ਰਿਸ਼ਨ ਦੇ ਕੋਲ ਨਾ ਚਲੀਆਂ ਜਾਣ। ਜਦ ਕ੍ਰਿਸ਼ਨ ਨੇ ਇਨ੍ਹਾਂ ਗੋਪੀਆਂ ਦੇ ਮਨ ਨੂੰ ਚੁਰਾ ਲਿਆ ਹੈ, ਤਦੋ ਹੀ ਤਾਂ ਗੋਪੀਆਂ ਕ੍ਰਿਸ਼ਨ ਦੇ ਨਾਲ ਨਾਲ ਫਿਰਦੀਆਂ ਹਨ॥ ੫੩੨॥

ਸ੍ਵੈਯਾ ॥ ਸਯਾਮ ਕਹੈ ਸਭ ਹੀ ਗੁਪੀਆ ਹਰਿ ਕੇ ਸੰਗਿ ਡੋਲਤ ਹੈ ਸਭ ਹੁਈਆ ॥
ਗਾਵਤ ਏਕ ਫਿਰੈ ਇਕ ਨਾਚਤ ਏਕ ਫਿਰੈ ਰਸ ਰੰਗ ਅਕੂਈਆ ॥
ਏਕ ਕਹੈ ਭਗਵਾਨ ਹਰੀ ਇਕ ਲੈ ਹਰਿ ਨਾਮ ਪਰੈ ਗਿਰ ਭੂਈਆ ॥
ਯੌ ਉਪਜੀ ਉਪਮਾ ਪਿਖ ਚੁੰਮਕ ਲਾਗੀ ਫਿਰੈ ਤਿਹ ਕੇ ਸੰਗ ਸੂਈਆ ॥ ੫੩੩ ॥

ਪਦ ਅਰਥ - ਅਕੂਈਆ=ਚੁਪਚਾਪ॥ ਚੁੰਮਕ=ਚੁੰਬਕ॥

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਸਾਰੀਆਂ ਹੀ ਗੋਪੀਆਂ ਕ੍ਰਿਸ਼ਨ ਦੇ ਨਾਲ ਹੀ ਨਾਲ ਹੋਕੇ ਫਿਰ ਰਹੀਆਂ ਹਨ। ਇਕ ਗਾਉਂਦੀਆਂ ਫਿਰਦੀਆਂ ਹਨ, ਇਕ ਨੱਚਦੀਆਂ ਫਿਰਦੀਆਂ ਹਨ, ਅਤੇ ਇਕ ਰਸ ਰੰਗ ਵਿਚ ਮਸਤ ਹੋਕੇ ਚੁਪ-ਚਾਪ ਹੋ ਰਹੀਆਂ ਹਨ। ਇਕ ਕਹਿੰਦੀਆਂ ਹਨ, ਕ੍ਰਿਸ਼ਨ ਪ੍ਰਤੱਖ ਹੀ ਹਰੀ ਸਰੂਪ ਹੈ, ਅਤੇ ਇਕ 'ਹਰੀ' ਨਾਮ ਲੈਂਦੇ ਹੀ ਧਰਤੀ ਉਤੇ ਡਿੱਗ ਪੈਂਦੀਆਂ ਹਨ। ਉਨ੍ਹਾਂ ਦੀ ਹਾਲਤ ਵੇਖ ਕੇ ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਮਾਨੋਂ ਕ੍ਰਿਸ਼ਨ ਚੁੰਬਕ ਹੋਵੇ ਤੇ ਗੋਪੀਆਂ ਰੂਪ ਸੂਈਆਂ ਉਸ ਦੇ ਨਾਲ ਲੱਗੀਆਂ ਹੋਣ॥ ੫੩੩॥

ਸ੍ਵੈਯਾ ॥ ਸੰਗ ਗ੍ਵਾਰਨਿ ਕਾਨ੍ਹ ਕਹੀ ਹਸਿ ਕੈ ਕਬਿ ਸਿਆਮ ਕਹੈ ਅਧ ਰਾਤ ਸਮੈ ॥
ਹਮਹੂੰ ਤੁਮਹੂੰ ਤਜਿ ਕੈ ਸਭ ਖੇਲ ਸਭੈ ਮਿਲਿ ਕੈ ਹਮ ਧਾਮ ਰਮੈ ॥
ਹਰਿ ਆਇਸ ਮਾਨ ਚਲੀ ਗ੍ਰਿਹ ਕੋ ਸਭ ਗ੍ਵਾਰਨੀਯਾ ਕਰਿ ਦੂਰਿ ਗਮੈ ॥
ਅਬ ਜਾਇ ਟਿਕੈ ਸਭ ਆਸਨ ਮੈ ਕਰਿ ਕੈ ਸਭ ਪ੍ਰਾਤ ਕੀ ਨੇਹ ਤਮੈ ॥ ੫੩੪ ॥

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਕ੍ਰਿਸ਼ਨ ਨੇ ਅੱਧੀ ਰਾਤ ਦੇ ਸਮੇਂ ਗੋਪੀਆਂ ਨੂੰ ਹੱਸ ਕਰਕੇ ਇਹ ਗੱਲ ਆਖੀ। ਅਸੀਂ ਤੇ ਤੁਸੀਂ ਸਾਰੀ ਖੇਡ ਨੂੰ ਛੱਡ ਕੇ, ਸਾਰੇ ਕੱਠੇ ਮਿਲ ਕੇ ਘਰਾਂ ਨੂੰ ਚਲੇ ਚਲੀਏ। ਕ੍ਰਿਸ਼ਨ ਦੀ ਆਗਿਆ ਨੂੰ ਮੰਨ ਕੇ, ਸਾਰੀਆਂ ਗੋਪੀਆਂ ਗ਼ਮ ਨੂੰ ਦੂਰ ਕਰਕੇ ਘਰਾਂ

ਨੂੰ ਤੁਰ ਚਲੀਆਂ। ਹੁਣ ਸਾਰੇ ਹੀ ਘਰਾਂ ਵਿਚ ਜਾਕੇ, ਆਪਣੇ ਬਿਸਤਰਿਆਂ ਉਤੇ ਟਿਕ ਗਏ ਅਤੇ ਸਭਨਾਂ ਨੇ ਪ੍ਰੇਮ ਦੇ ਦਿਨ ਦੀ ਰਾਤ ਪਾ ਦਿੱਤੀ ਅਰਥਾਤ ਜਿਵੇਂ ਰਾਤ ਵੇਲੇ ਸਾਰੇ ਅਰਾਮ ਕਰਦੇ ਹਨ, ਤਿਵੇਂ ਕ੍ਰਿਸ਼ਨ-ਗੋਪੀਆਂ ਨੇ ਪ੍ਰੇਮ ਵੱਲੋਂ ਭੀ ਅਰਾਮ ਕਰ ਲਿਆ ਹੈ।। ੫੩੪।।

**ਹਰਿ ਸੋ ਅਰੁ ਗੋਪਿਨ ਸੰਗਿ ਕਿਧੌ ਕਬਿ ਸਯਾਮ ਕਹੈ ਅਤਿ ਖੇਲ ਭਯੋ ਹੈ।।**
**ਲੈ ਹਰਿ ਜੀ ਤਿਨ ਕੋ ਸੰਗ ਆਪਨ ਤਿਆਗ ਕੈ ਖੇਲ ਕੋ ਧਾਮ ਅਯੋ ਹੈ।।**
**ਤਾ ਛਬਿ ਕੋ ਜਸੁ ਉੱਚ ਮਹਾ ਕਬਿ ਨੈ ਅਪਨੈ ਮਨ ਚੀਨ ਲਯੋ ਹੈ।।**
**ਕਾਗਜੀਏ ਰਸ ਕੋ ਅਤਿ ਹੀ ਸੁ ਮਨੋ ਗਨਤੀ ਕਰਿ ਜੋਰ ਦਯੋ ਹੈ।। ੫੩੫।।**

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਕ੍ਰਿਸ਼ਨ ਨਾਲ ਗੋਪੀਆਂ ਦੇ ਝੁੰਡ ਵਿਚ ਬੜੀ ਭਾਰੀ ਖੇਡ ਹੋਈ ਹੈ। ਸ੍ਰੀ ਕ੍ਰਿਸ਼ਨ ਜੀ ਉਨ੍ਹਾਂ ਨੂੰ ਆਪਣੇ ਨਾਲ ਲੈਕੇ ਖੇਡ ਨੂੰ ਛੱਡ ਕੇ ਆਪਣੇ ਘਰਾਂ ਨੂੰ ਚਲੇ ਗਏ ਹਨ। ਉਸ ਵੇਲੇ ਦੀ ਸੁੰਦਰਤਾ ਦੇ ਮਹਾਨ ਜਸ ਨੂੰ ਕਵੀ ਜੀ ਨੇ ਆਪਣੇ ਮਨ ਵਿਚ ਜਾਣ ਲਿਆ ਹੈ। ਮਾਨੋਂ ਹਿਸਾਬ ਕਰਨ ਵਾਲੇ ਕਾਗਜੀਏ ਨੇ ਰਸ ਨੂੰ ਬੜੀ ਭਾਰੀ ਗਿਣਤੀ ਦਾ ਕਰਕੇ ਜੋੜ ਕਰ ਦਿੱਤਾ ਹੈ ਅਰਥਾਤ ਉਸ ਵੇਲੇ ਪ੍ਰੇਮ ਦਾ ਲੇਖਾ ਹੀ ਖਤਮ ਹੋ ਗਿਆ ਹੈ।। ੫੩੫।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ।।

---

## ਅਥ ਕਰਿ ਪਕਰ ਖੇਲਬੋ ਕਥਨੰ।। ਰਾਸ ਮੰਡਲ।।

**ਸ੍ਵੈਯਾ।। ਪ੍ਰਾਤ ਭਏ ਹਰਿ ਜੂ ਤਜਿ ਕੈ ਗ੍ਰਿਹ ਧਾਇ ਗਏ ਉਠ ਠਉਰ ਕਹਾ ਕੋ।।**
**ਫੂਲ ਰਹੇ ਜਿਹ ਫੂਲ ਭਲੀ ਬਿਧਿ ਤੀਰ ਬਹੈ ਜਮੁਨਾ ਸੁ ਤਹਾ ਕੋ।।**
**ਖੇਲਤ ਹੈ ਸੋਊ ਭਾਂਤ ਭਲੀ ਕਬਿ ਸਿਯਾਮ ਕਹੈ ਕਛੁ ਤ੍ਰਾਸ ਨ ਤਾ ਕੋ।।**
**ਸੰਗ ਬਜਾਵਤ ਹੈ ਮੁਰਲੀ ਸੋਊ ਗਊਅਨ ਕੇ ਮਿਸ ਗ੍ਵਾਰਨੀਯਾ ਕੋ।। ੫੩੬।।**

ਅਰਥ - ਹੁਣ ਹੱਥ ਫੜਕੇ ਖੇਲ ਕਰਨ ਦਾ ਪਸੰਗ ਕਥਨ ਕਰਦੇ ਹਨ - ਸਵੇਰਾ ਹੁੰਦਿਆਂ ਹੀ ਕ੍ਰਿਸ਼ਨ ਜੀ ਘਰ ਨੂੰ ਛੱਡ ਕੇ, ਉੱਠਕੇ ਕਿਸ ਜਗ੍ਹਾ ਨੂੰ ਭੱਜਕੇ ਚਲੇ ਗਏ ਹਨ? ਜਿਸ ਜਗ੍ਹਾ ਉਤੇ ਬੜੀ ਸੋਹਣੀ ਤਰ੍ਹਾਂ ਨਾਲ ਫੁੱਲ ਖਿੜ ਰਹੇ ਹਨ, ਅਤੇ ਕੋਲ ਹੀ ਜਮਨਾ ਨਦੀ ਵਗਦੀ ਹੈ। ਉਥੇ ਜਾ ਕੇ ਉਹ ਬੜੀ ਚੰਗੀ ਤਰ੍ਹਾਂ ਨਾਲ ਖੇਡਦੇ ਹਨ, ਸਿਆਮ ਕਵਿ ਜੀ ਕਹਿੰਦੇ ਹਨ, ਉਸਨੂੰ ਕਿਸੇ ਦਾ ਕੁਝ ਡਰ ਨਹੀਂ ਹੈ। ਨਾਲ ਨਾਲ ਹੀ ਬੰਸਰੀ ਵਜਾਉਂਦਾ ਹੈ, ਉਹ ਗਊਆਂ ਦੇ ਬਹਾਨੇ ਨਾਲ ਗੋਪੀਆਂ ਨੂੰ ਸੱਦਣ ਦੇ ਵਾਸਤੇ ਬੰਸਰੀ ਵਜਾਂਦਾ ਹੈ।। ੫੩੬।।

ਸ੍ਵੈਯਾ।। ਰਾਸ ਕਥਾ ਕਬਿ ਸਯਾਮ ਕਹੈ ਸੁਨ ਕੈ ਬ੍ਰਿਖਭਾਨ ਸੁਤਾ ਸੋਊ ਧਾਈ।।
ਜਾ ਮੁਖ ਸੁੱਧ ਨਿਸਾਪਤਿ ਸੋ ਜਿਹ ਕੇ ਤਨ ਕੰਚਨ ਸੀ ਛਬਿ ਛਾਈ।।
ਜਾ ਕੀ ਪ੍ਰਭਾ ਕਬਿ ਦੇਤ ਸਭੈ ਸੋਊ ਤਾ ਮੈ ਰਜੈ ਬਰਨੀ ਨਹਿ ਜਾਈ।।
ਸਯਾਮ ਕੀ ਸੋਭ ਸੁ ਗੋਪਨਿ ਤੇ ਸੁਨਿ ਕੈ ਤਰਨੀ ਹਰਨੀ ਜਿਮ ਧਾਈ।।੫੩੭।।

ਪਦ ਅਰਥ - ਬ੍ਰਿਖਭਾਨ=ਰਾਧਕਾਂ ਦੇ ਪਿਤਾ ਦਾ ਨਾਮ।। ਸੁਤਾ=ਲੜਕੀ।। ਸੁੱਧ=ਨਿਰੋਲ।। ਨਿਸਾਪਤਿ=ਚੰਦ੍ਰਮਾ।। ਤਰਨੀ=ਚੜ੍ਹਦੀ ਜੁਆਨੀ ਵਾਲੀ ਇਸਤ੍ਰੀ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਰਾਸ ਦੀ ਕਥਾ ਸੁਣ ਕੇ ਬ੍ਰਿਖਭਾਨ ਗੁਆਲੇ ਦੀ ਲੜਕੀ ਰਾਧਕਾਂ ਉਥੇ ਭੱਜਕੇ ਆ ਗਈ। ਜਿਸ ਦਾ ਮੂੰਹ ਨਿਰੋਲ ਪੁੰਨਿਆਂ ਦੇ ਚੰਦ੍ਰਮਾਂ ਜਿਹਾ ਹੈ ਅਤੇ ਜਿਸਦੇ ਸਰੀਰ ਦੀ ਚਮਕ ਦਮਕ ਸੋਨੇ ਵਰਗੀ ਹੈ। ਜਿਸਦੀ ਸੋਭਾ ਕਰਨ ਹਿਤ ਸਾਰੇ ਕਵੀ ਜਨ ਲੱਗੇ ਹਨ ਪਰ ਉਹ ਫਿਰ ਵੀ ਕਥਨ ਨਹੀਂ ਕੀਤੀ ਜਾ ਸਕਦੀ। ਕ੍ਰਿਸ਼ਨ ਦੀ ਸੋਭਾ ਗੋਪੀਆਂ ਪਾਸੋਂ ਸੁਣ ਕੇ, ਚੜ੍ਹਦੀ ਜੁਆਨੀ ਵਾਲੀ ਰਾਧਕਾਂ ਹਰਨੀ ਵਾਂਗੂੰ ਧਾਈ ਕਰਕੇ ਆਈ ਹੈ।। ੫੩੭।।

ਕਬਿੱਤੁ।। ਸੇਤ ਧਰੇ ਸਾਰੀ ਬ੍ਰਿਖਭਾਨ ਕੀ ਕੁਮਾਰੀ
ਜਸ ਹੀ ਕੀ ਮਨੋ ਬਾਰੀ ਐਸੀ ਰਚੀ ਹੈ ਨ ਕੋ ਦਈ।।
ਰੰਭਾ ਉਰਬਸੀ ਅਉਰ ਸਚੀ ਸੁ ਮਦੋਦਰੀ ਪੈ
ਐਸੀ ਪ੍ਰਭਾ ਕਾ ਕੀ ਜਗ ਬੀਚ ਨ ਕਛੂ ਭਈ।।
ਮੋਤਿਨ ਕੇ ਹਾਰ ਗਰੇ ਡਾਰ ਰੁਚ ਸੋ ਸੁਧਾਰ
ਕਾਨ੍ਹ ਜੂ ਪੈ ਚਲੀ ਕਬਿ ਸਯਾਮ ਰਸ ਕੇ ਲਈ।।
ਸੇਤੈ ਸਾਜ ਸਾਜ ਚਲੀ ਸਾਵਰੇ ਕੀ ਪ੍ਰੀਤਿ ਕਾਜ
ਚਾਂਦਨੀ ਮੈ ਰਾਧਾ ਮਾਨੋ ਚਾਂਦਨੀ ਸੀ ਹ੍ਵੈ ਗਈ।।੫੩੮।।

ਪਦ ਅਰਥ - ਦਈ=ਪ੍ਰਮਾਤਮਾ।। ਸਚੀ=ਇੰਦ੍ਰਾਣੀ।। ਮਦੋਦਰੀ=ਰਾਵਣ ਦੀ ਇਸਤ੍ਰੀ।। ਸਾਵਰੇ =ਕਾਲੇ ਭਾਵ ਕ੍ਰਿਸ਼ਨ।।

ਅਰਥ - ਬ੍ਰਿਖਭਾਨ ਦੀ ਲੜਕੀ ਰਾਧਕਾਂ ਨੇ ਚਿੱਟੀ ਸਾੜੀ ਪਾਈ ਹੋਈ ਹੈ, ਉਹ ਤਾਂ ਮਾਨੋ ਜਸ ਦੀ ਵਾੜੀ ਬਣੀ ਹੋਈ ਹੈ, ਪਰਮਾਤਮਾ ਨੇ ਇਸ ਤਰ੍ਹਾਂ ਦੀ ਹੋਰ ਕੋਈ ਦੂਜੀ ਨਹੀਂ ਬਣਾਈ ਹੈ। ਰੰਭਾ, ਉਰਬਸੀ ਆਦਿਕ ਅਪੱਛਰਾਂ ਸਚੀ ਅਤੇ ਮੰਦੋਦਰੀ ਨਾਲੋਂ ਭੀ ਸੁੰਦਰ ਹੈ, ਇਸ ਤਰ੍ਹਾਂ ਦੀ ਸੋਭਾ ਜਗਤ ਵਿਚ ਹੋਰ ਕਿਸ ਦੀ ਹੋ ਸਕਦੀ ਹੈ? ਮੋਤੀਆਂ ਦੇ ਹਾਰ ਗਲ ਵਿਚ ਪਾਏ ਹੋਏ ਹਨ, ਸਿਆਮ

ਕਵਿ ਜੀ ਕਹਿੰਦੇ ਹਨ ਉਨ੍ਹਾਂ ਹਾਰਾਂ ਨੂੰ ਬੜੇ ਤਰੀਕੇ ਨਾਲ ਸਜਾ ਕੇ ਕ੍ਰਿਸ਼ਨ ਦੇ ਕੋਲ ਰਸ-ਕੇਲ ਦੇ ਵਾਸਤੇ ਚੱਲੀ ਹੈ। ਚਿੱਟੇ ਚਿੱਟੇ ਸਾਜਾਂ ਨੂੰ ਸਜਾ ਕੇ ਕਾਲੇ ਕ੍ਰਿਸ਼ਨ ਨਾਲ ਪ੍ਰੀਤੀ ਕਰਨ ਦੇ ਵਾਸਤੇ ਜਾਂਦੀ ਹੋਈ ਇਸ ਤਰ੍ਹਾਂ ਪ੍ਰਤੀਤ ਹੁੰਦੀ ਹੈ, ਕਿ ਚੰਦ੍ਰਮਾਂ ਦੀ ਚਾਂਦਨੀ ਰਾਤ ਵਿਚ ਰਾਧਕਾਂ ਭੀ ਚਾਂਦਨੀ ਰੂਪ ਹੋ ਗਈ ਹੈ॥ ੫੩੮॥

**ਸ੍ਵੈਯਾ॥ ਅੰਜਨ ਆਂਡ ਸੁ ਧਾਰ ਭਲੇ ਪਟ ਭੂਖਨ ਅੰਗ ਸੁ ਧਾਰ ਚਲੀ॥**
**ਜਨੁ ਦੂਸਰ ਚੰਦ ਕਲਾ ਪ੍ਰਗਟੀ ਜਨ ਰਾਜਤ ਕੰਜ ਕੀ ਸੇਤ ਕਲੀ॥**
**ਹਰਿ ਕੇ ਪਗ ਭੇਟਨ ਕਾਜ ਚਲੀ ਕਬਿ ਸਯਾਮ ਕਹੈ ਸੰਗ ਰਾਧੇ ਅਲੀ॥**
**ਜਨੁ ਜੋਤ ਤਰੀਯਨ ਗ੍ਵਾਰਨ ਤੇ ਇਹ ਚੰਦ ਕੀ ਚਾਂਦਨੀ ਬਾਲ ਭਲੀ॥੫੩੯॥**

ਪਦ ਅਰਥ - ਅਲੀ=ਸਖੀ, ਸਹੇਲੀ॥ ਬਾਲ=ਇਸਤ੍ਰੀ॥ ਜੋਤ=ਦੀਵੇ॥

ਅਰਥ - ਸੁਰਮੇ ਨੂੰ ਅੱਖਾਂ ਵਿਚ ਪਾ ਕੇ ਅਤੇ ਸਰੀਰ ਉਤੇ ਚੰਗੇ ਚੰਗੇ ਗਹਿਣੇ ਕਪੜੇ ਪਹਿਣ ਕੇ ਘਰ ਤੋਂ ਚਲੀ ਹੈ। ਇਉਂ ਪ੍ਰਤੀਤ ਹੁੰਦਾ ਹੈ ਮਾਨੋਂ ਚੰਦਰਮਾਂ ਦੀ ਦੂਜੀ ਕਲਾ ਪ੍ਰਗਟ ਹੋਈ ਹੈ, ਜਾਂ ਇਉਂ ਜਾਣੋਂ ਮਾਨੋ ਚਿਟੇ ਕਮਲ ਫੁੱਲ ਦੀ ਕਲੀ ਖੜੋਤੀ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਰਾਧਕਾਂ ਸਖੀ ਨਾਲ ਰਲਕੇ ਮਾਨੋ ਕ੍ਰਿਸ਼ਨ ਦੇ ਚਰਨਾਂ ਨੂੰ ਭੇਟਨ ਵਾਸਤੇ ਚਲੀ ਹੈ। ਇਉਂ ਪ੍ਰਤੀਤ ਹੁੰਦਾ ਹੈ ਮਾਨੋਂ ਸਾਰੀਆਂ ਗੋਪੀਆਂ ਦੀਵੇ ਸਮਾਨ ਹਨ ਤੇ ਇਹ ਚੰਦ੍ਰਮਾਂ ਦੀ ਚਾਂਦਨੀ ਰੂਪ ਹੋ ਕੇ ਪ੍ਰਗਟ ਹੋਈ ਹੈ॥ ੫੩੯॥

**ਸ੍ਵੈਯਾ॥ ਕਾਨ੍ਹ ਸੋ ਪ੍ਰੀਤ ਬਢੀ ਤਿਹ ਕੀ ਮਨ ਮੈ ਅਤਿ ਹੀ ਨਹਿ ਨੈਕੁ ਘਟੀ ਹੈ॥**
**ਰੂਪ ਸਚੀ ਅਰੁ ਪੈ ਰਤਿ ਤੇ ਮਨ ਤ੍ਰੀਯਨ ਤੇ ਨਹਿ ਨੈਕੁ ਲਟੀ ਹੈ॥**
**ਰਾਸ ਮੈ ਖੇਲਨ ਕਾਜ ਚਲੀ ਸਜਿ ਸਾਜ ਸਭੈ ਕਬਿ ਸਿਯਾਮ ਨਟੀ ਹੈ॥**
**ਸੁੰਦਰ ਗ੍ਵਾਰਨ ਕੇ ਘਨ ਮੈ ਮਨੋ ਰਾਧਕਾ ਚੰਦ੍ਰਕਲਾ ਪ੍ਰਗਟੀ ਹੈ॥੫੪੦॥**

ਅਰਥ - ਉਸ ਰਾਧਕਾਂ ਦੀ ਕ੍ਰਿਸ਼ਨ ਦੇ ਨਾਲ ਬਹੁਤੀ ਪ੍ਰੀਤੀ ਵਧ ਗਈ, ਮਨ ਵਿਚ ਬੜੀ ਭਾਰੀ ਪ੍ਰੀਤੀ ਵਿਚੋਂ ਰੱਤੀ ਜਿੰਨੀ ਭੀ ਘਟੀ ਨਹੀਂ ਹੈ। ਐਸਾ ਉਸਦਾ ਸਰੂਪ ਹੈ ਮਾਨੋ ਸਚੀ ਦਾ ਹੋਵੇ ਜਾਂ ਕਾਮਦੇਵ ਦੀ ਇਸਤਰੀ ਰਤੀ ਦਾ ਹੋਵੇ, ਇਸਤਰੀਆਂ ਦੇ ਮਨ ਵਿਚੋਂ ਰਤੀ ਜਿੰਨੀ ਭੀ ਉੱਤਰੀ ਨਹੀਂ ਹੈ, ਅਰਥਾਤ ਰਾਧਕਾਂ ਨਾਲ ਸਾਰੀਆਂ ਦਾ ਪ੍ਰੇਮ ਅਧਿਕੋ ਅਧਿਕ ਹੈ। ਸਿਆਮ ਕਵਿ ਜੀ ਕਹਿੰਦੇ ਹਨ ਰਾਸ ਵਿਚ ਖੇਡਣ ਦੇ ਵਾਸਤੇ ਇਸ ਤਰ੍ਹਾਂ ਸਾਜ਼ ਨੂੰ ਸਾਜ ਕੇ ਚਲੀ ਹੈ ਜਿਵੇਂ ਨਟਨੀ ਹੁੰਦੀ ਹੈ। ਸੁੰਦਰ ਗੋਪੀਆਂ ਤਾਂ ਮਾਨੋਂ ਕਾਲੇ ਬੱਦਲਾਂ ਦੀਆਂ ਘਟਾਂ ਹਨ, ਉਨ੍ਹਾਂ ਵਿਚ ਰਾਧਕਾਂ ਮਾਨੋਂ ਬਿਜਲੀ ਰੂਪ ਹੋਕੇ ਚਮਕੀ ਹੈ॥ ੫੪੦॥

**ਬ੍ਰਹਮਾ ਪਿਖਿ ਕੈ ਜਿਹ ਰੀਝ ਰਹਯੋ ਜਿਹ ਕੋ ਦਿਖ ਕੈ ਸਿਵ ਧਿਯਾਨ ਛੁਟਾ ਹੈ॥**

************************************************************

ਜਾ ਨਿਰਖੇ ਰਤਿ ਰੀਝ ਰਹੀ ਰਤਿ ਕੇ ਪਤਿ ਕੋ ਪਿਖ ਮਾਨ ਟੁਟਾ ਹੈ॥
ਕੋਕਿਲ ਕੰਠ ਚੁਰਾਇ ਲੀਯੋ ਜਿਨ ਭਾਵਨ ਕੋ ਸਭ ਭਾਵ ਲੁਟਾ ਹੈ॥
ਗ੍ਵਾਰਨਿ ਕੇ ਘਨ ਬੀਚ ਬਿਰਾਜਤ ਰਾਧਕਾ ਮਾਨਹੁ ਬਿੱਜ ਛਟਾ ਹੈ॥ ੫੪੧॥

ਅਰਥ - ਜਿਸ ਨੂੰ ਵੇਖ ਕੇ ਬ੍ਰਹਮਾਂ ਪ੍ਰਸੰਨ ਹੋ ਰਿਹਾ ਹੈ, ਅਤੇ ਜਿਸਨੂੰ ਵੇਖ ਕੇ ਸ਼ਿਵਜੀ ਦੀ ਸਮਾਧੀ ਖੁੱਲ੍ਹ ਗਈ ਹੈ। ਜਿਸਨੂੰ ਵੇਖ ਕੇ 'ਰਤੀ' ਮੋਹਤ ਹੋ ਰਹੀ ਹੈ ਅਤੇ ਰਤੀ ਦੇ ਪਤੀ ਕਾਮਦੇਵ ਦੇ ਮਨ ਵਿਚੋਂ ਆਪਣਾ ਸੁੰਦਰ ਹੋਣ ਦਾ ਹੰਕਾਰ ਟੁੱਟ ਗਿਆ ਹੈ। ਕੋਇਲ ਦੇ ਗਲੇ ਨੂੰ ਇਸਨੇ ਚੁਰਾ ਲਿਆ ਹੈ, ਜਿਸਦੇ ਹਾਵ-ਭਾਵ ਨੂੰ ਵੇਖਕੇ ਸਾਰੇ ਭਾਵਾਂ ਦਾ ਭਾਵ ਲੁੱਟਿਆ ਗਿਆ ਹੈ। ਗੋਪੀਆਂ ਰੂਪ ਕਾਲੇ ਬੱਦਲਾਂ ਦੇ ਵਿਚ ਰਾਧਕਾਂ ਮਾਨੋਂ ਬਿਜਲੀ ਦੀ ਚਮਕ-ਦਮਕ ਹੋਕੇ ਬਿਰਾਜ ਰਹੀ ਹੈ॥ ੫੪੧॥

ਕਾਨ੍ਹ ਕੇ ਪੂਜਨ ਪਾਇ ਚਲੀ ਬ੍ਰਿਖਭਾਨ ਸੁਤਾ ਸਭ ਸਾਜ ਸਜੈ॥
ਜਿਹ ਕੋ ਪਿਖ ਕੈ ਮਨ ਮੋਹਿ ਰਹੈ ਕਬਿ ਸਯਾਮ ਕਹੈ ਦੁਤਿ ਸੀਸ ਰਜੈ॥
ਜਿਨ ਅੰਗ ਪ੍ਰਭਾ ਕਬਿ ਦੇਤ ਸਭੈ ਸੋਊ ਅੰਗ ਧਰੈ ਤ੍ਰਿਯਰਾਜ ਛਜੈ॥
ਜਿਹ ਕੋ ਪਿਖ ਕੰਦ੍ਰਪ ਰੀਝ ਰਹੈ ਜਿਹ ਕੋ ਪਿਖ ਚਾਂਦਨੀ ਚੰਦ ਲਜੈ॥ ੫੪੨॥

ਪਦ ਅਰਥ - ਸਾਜ=ਸਿੰਗਾਰ॥ ਤ੍ਰਿਯਰਾਜ=ਇਸਤ੍ਰੀਆਂ ਦਾ ਰਾਜਾ ਰੂਪ ਰਾਧਕਾਂ॥ ਕੰਦ੍ਰਪ=ਕਾਮਦੇਵ॥

ਅਰਥ - ਬ੍ਰਿਖਭਾਨ ਗੁਆਲੇ ਦੀ ਪੁਤ੍ਰੀ ਰਾਧਕਾਂ ਸਾਰੇ ਸਿੰਗਾਰਾਂ ਨੂੰ ਸਜਾ ਕੇ ਕ੍ਰਿਸ਼ਨ ਦੇ ਚਰਨਾਂ ਦੀ ਪੂਜਾ ਕਰਨ ਚਲੀ ਹੈ। ਸਿਆਮ ਕਵਿ ਜੀ ਕਹਿੰਦੇ ਹਨ ਜਿਸਨੂੰ ਵੇਖ ਕੇ ਮਨ ਮੋਹਿਆ ਜਾਂਦਾ ਹੈ ਅਤੇ ਸੁੰਦਰਤਾ ਦੇ ਸਿਰ ਮਿੱਟੀ ਪੈਂਦੀ ਹੈ, ਅਰਥਾਤ ਸੁੰਦਰਤਾ ਭੀ ਰਾਧਕਾਂ ਦੀ ਸੁੰਦਰਤਾ ਨੂੰ ਵੇਖਕੇ ਸ਼ਰਮਿੰਦਾ ਹੋਕੇ ਸਿਰ ਨਿਵਾ ਲੈਂਦੀ ਹੈ। ਕਵੀ ਲੋਕ ਅੰਗਾਂ ਨੂੰ ਜਿਨ੍ਹਾਂ ਦੀ ਉਪਮਾਂ ਦੇਂਦੇ ਹਨ, ਇਹ ਇਸਤ੍ਰੀਆਂ ਦਾ ਰਾਜਾ ਰੂਪ ਰਾਧਕਾਂ, ਉਨ੍ਹਾਂ ਦੇ ਅੰਗ ਲੈਕੇ ਹੀ ਸੋਭਾ ਪਾ ਰਹੀ ਹੈ ਅਰਥਾਤ ਲੋਕੀਂ ਕਮਲ ਦੀ ਸੋਭਾ ਅੱਖਾਂ ਨੂੰ ਦਿੰਦੇ ਹਨ, ਰਾਧਕਾਂ ਦੀਆਂ ਅੱਖਾਂ ਹੀ ਕਮਲ ਹਨ, ਇਸੇ ਤਰ੍ਹਾਂ ਹੀ ਸਾਰੇ ਅੰਗਾਂ ਦਾ ਵਿਚਾਰ ਸਮਝ ਲੈਣਾ ਚਾਹੀਦਾ ਹੈ। ਜਿਸਦੇ ਰੂਪ ਨੂੰ ਵੇਖਕੇ ਕਾਮਦੇਵ ਮੋਹਤ ਹੋ ਰਹਿੰਦਾ ਹੈ, ਅਤੇ ਜਿਸਦੀ ਪ੍ਰਭਾ ਨੂੰ ਵੇਖਕੇ ਚੰਦ੍ਰਮਾਂ ਤੇ ਚਾਂਦਨੀ ਭੀ ਲੱਜਾਵਾਨ ਹੁੰਦੇ ਹਨ॥ ੫੪੨॥

ਸ੍ਵੈਯਾ॥ ਸਿਤ ਸੁੰਦਰੁ ਸਾਜ ਸਭੈ ਸਜਿ ਕੈ ਬ੍ਰਿਖਭਾਨ ਸੁਤਾ ਇਹ ਭਾਂਤਿ ਬਨੀ॥
ਮੁਖ ਰਾਜਤ ਸੁੱਧ ਨਿਸਾਪਤਿ ਸੋਂ ਜਿਹ ਮੈ ਅਤਿ ਚਾਂਦਨੀ ਰੂਪ ਘਨੀ॥
ਰਸ ਕੋ ਕਰਿ ਰਾਧਕਾਂ ਕੋਪ ਚਲੀ ਮਨ ਸਾਜ ਸੋ ਸਾਜ ਕੈ ਮੈਨ ਅਨੀ॥

**ਤਿਹ ਪੇਖ ਭਏ ਭਗਵਾਨ ਖੁਸੀ ਸੋਊ ਤ੍ਰੀਯਨ ਤੇ ਤ੍ਰੀਯਰਾਜ ਗਨੀ।। ਪ੪੩।।**

*ਅਰਥ* - ਸਾਰੇ ਹੀ ਚਿੱਟੇ ਰੰਗ ਦੇ ਸਿੰਗਾਰ ਸਜਾ ਕੇ ਰਾਧਕਾਂ ਇਸ ਤਰ੍ਹਾਂ ਦੀ ਸੁੰਦਰ ਬਣ ਰਹੀ ਹੈ। ਨਿਰੋਲ ਪੁੰਨਯਾ ਦੇ ਚੰਦ੍ਰਮਾਂ ਜੇਹਾ ਉਸਦਾ ਮੂੰਹ ਸੋਭ ਰਿਹਾ ਹੈ, ਜਿਸ ਦੇ ਵਿਚ 'ਰੂਪ ਦੀ ਆਭਾ' ਹੀ ਮਾਨੋਂ ਬੜੀ ਚਾਂਦਨੀ ਹੋ ਰਹੀ ਹੈ। ਜਿਸ ਤਰ੍ਹਾਂ ਕਾਮਦੇਵ ਫੌਜ ਨੂੰ ਸਜਾਕੇ ਲਿਜਾਂਦਾ ਹੈ ਠੀਕ ਉਸੇ ਤਰ੍ਹਾਂ ਰਾਧਕਾ ਚਲੀ ਹੈ। ਉਸ ਨੂੰ ਵੇਖ ਕੇ ਕ੍ਰਿਸ਼ਨ ਜੀ ਪ੍ਰਸੰਨ ਹੋ ਰਹੇ ਹਨ, ਅਤੇ ਉਸਨੂੰ ਸਾਰੀਆਂ ਇਸਤ੍ਰੀਆਂ ਵਿਚੋਂ 'ਰਾਜ-ਇਸਤ੍ਰੀ' ਜਾਣਿਆ ਹੈ।। ਪ੪੩।।

## ਰਾਧੇ ਬਾਚ ਗੋਪਿਨ ਸੋਂ।।

**ਸਵੈਯਾ।। ਬ੍ਰਿਖਭਾਨ ਸੁਤਾ ਹਰਿ ਪੇਖ ਹਸੀ ਇਹ ਭਾਂਤ ਕਹਯੋ ਸੰਗ ਗ੍ਵਾਰਨ ਕੈ।।**
**ਸਮ ਦਾਰਿਮ ਦਾਂਤ ਨਿਕਾਸ ਕਿਧੋ ਸਮ ਚੰਦਮੁਖੀ ਬ੍ਰਿਜ ਬਾਰਨ ਕੈ।।**
**ਹਮ ਅਉ ਹਰਿ ਜੀ ਅਤਿ ਹੋਡ ਪਰੀ ਰਸ ਹੀ ਕੇ ਸੁ ਬੀਚ ਮਹਾ ਰਨ ਕੈ।।**
**ਤਜਿ ਕੈ ਸਭ ਸੰਕਿ ਨਿਸੰਕਿ ਭਿਰੋ ਸੰਗ ਐਸੇ ਕਹਯੋ ਹਸਿ ਗ੍ਵਾਰਨ ਕੈ।। ਪ੪੪।।**

ਪਦ ਅਰਥ - ਸਮ ਦਾਰਿਮ=ਅਨਾਰ ਦੇ ਦਾਣਿਆਂ ਸਮਾਨ।। ਬਾਰਨ=ਇਸਤ੍ਰੀਆਂ।। ਹੋਡ=ਸ਼ਰਤ।।

*ਅਰਥ* - ਬ੍ਰਿਖਭਾਨ ਦੀ ਲੜਕੀ ਰਾਧਕਾਂ ਕ੍ਰਿਸ਼ਨ ਨੂੰ ਵੇਖ ਕੇ ਹੱਸ ਪਈ ਅਤੇ ਫਿਰ ਉਸਨੇ ਗੋਪੀਆਂ ਦੇ ਸੰਗ ਵਿਚ ਇਸ ਤਰ੍ਹਾਂ ਕਿਹਾ। ਅਨਾਰ ਦੇ ਦਾਣਿਆਂ ਦੇ ਸਮਾਨ ਦੰਦ ਕੱਢ ਕੇ ਅਤੇ ਚੰਦ੍ਰਮਾਂ ਦੇ ਸਮਾਨ ਮੂੰਹ ਵਾਲੀ ਨੇ ਬ੍ਰਿਜ ਦੀਆਂ ਇਸਤ੍ਰੀਆਂ ਨੂੰ ਕਿਹਾ, ਸਾਡੇ ਨਾਲ ਕ੍ਰਿਸ਼ਨ ਜੀ ਦੀ ਬੜੀ ਭਾਰੀ ਸ਼ਰਤ ਬੱਝ ਗਈ ਹੈ, ਇਹ ਮਾਨੋ ਰਸ ਹੀ ਦੇ ਵਾਸਤੇ, ਸਾਡੇ ਵਿਚ ਬੜੀ ਭਾਰੀ ਜੰਗ ਸ਼ੁਰੂ ਹੋ ਗਈ ਹੈ। ਇਸ ਲਈ ਤੁਸੀਂ ਸਾਰੀਆਂ ਸੰਕਾ ਨੂੰ ਛੱਡ ਕੇ ਤੇ ਨਿਸੰਗ ਹੋਕੇ ਜੰਗ ਕਰੋ, ਰਾਧਕਾਂ ਨੇ ਹੱਸ ਕੇ ਗੋਪੀਆਂ ਦੇ ਸੰਗ ਵਿਚ ਇਸ ਤਰ੍ਹਾਂ ਨਾਲ ਕਿਹਾ ਹੈ।। ਪ੪੪।।

**ਹਸਿ ਬਾਤ ਕਹੀ ਸੰਗਿ ਗੋਪਿਨ ਕੇ ਕਬਿ ਸਯਾਮ ਕਹੈ ਬ੍ਰਿਖਭਾਨ ਜਈ।।**
**ਮਨੋ ਆਪ ਹੀ ਤੇ ਬ੍ਰਹਮਾ ਸੁ ਰਚੀ ਰੁਚ ਸੋ ਇਹ ਰੂਪ ਅਨੂਪ ਮਈ।।**
**ਹਰਿ ਕੋ ਪਿਖਿ ਕੈ ਨਿਹੁਰਾਇ ਗਈ ਉਪਮਾ ਤਿਹ ਕੀ ਕਬਿ ਭਾਖ ਦਈ।।**
**ਮਨੋ ਜੋਬਨ ਭਾਰ ਸਹਯੋ ਨ ਗਯੋ ਤਿਹ ਤੇ ਬ੍ਰਿਜ ਭਾਮਨ ਨੀਚੀ ਭਈ।। ੪ਪ੪।।**

ਪਦ ਅਰਥ - ਭਾਮਨ=ਇਸਤ੍ਰੀ।।

*ਅਰਥ* - ਸਿਆਮ ਕਵਿ ਜੀ ਕਹਿੰਦੇ ਹਨ, ਬ੍ਰਿਖ ਭਾਨ ਦੀ ਜਾਈ ਨੇ ਗੋਪੀਆਂ ਦੇ ਨਾਲ ਹੱਸ ਕੇ ਇਹ ਗੱਲ ਆਖੀ। ਇਹ ਅਨੂਪ ਰੂਪ ਸਰੂਪ ਵਾਲੀ ਰਾਧਕਾਂ ਨੂੰ ਮਾਨੋਂ ਬ੍ਰਹਮਾਂ ਨੇ ਆਪ ਹੀ ਬੜੀ ਰੁਚੀ ਕਰਕੇ ਰਚਿਆ ਹੈ। ਕ੍ਰਿਸ਼ਨ ਨੂੰ ਵੇਖ ਕੇ ਉਸਨੇ ਗਰਦਨ ਨੀਵੀਂ ਕਰ ਲਈ, ਉਸ

************************************************************
ਵੇਲੇ ਦੀ ਉਪਮਾਂ ਗ੍ਰੰਥ ਕਰਤਾ ਨੇ ਇਹ ਕਹਿ ਦਿੱਤੀ ਹੈ। ਮਾਨੋ ਜੋਬਨ ਅਵਸਥਾ ਦੇ ਮੰਮਿਆਂ ਦਾ ਭਾਰ ਉਸ ਤੋਂ ਸਹਾਰਿਆ ਨਹੀਂ ਗਿਆ ਹੈ, ਇਸ ਕਰਕੇ ਬ੍ਰਿਜ ਇਸਤ੍ਰੀ ਦੀ ਗਰਦਨ ਨੀਵੀਂ ਹੋ ਗਈ ਹੈ।। ੫੪੫।।

**ਸਭ ਹੀ ਮਿਲਿ ਰਾਸ ਕੋ ਖੇਲ ਕਰੈ ਸਭ ਗ੍ਵਾਰਨੀਯਾ ਅਤਿ ਹੀ ਹਿਤ ਤੇ।।**
**ਬ੍ਰਿਖਭਾਨ ਸੁਤਾ ਸੁਭ ਸਾਜ ਸਜੇ ਸੁ ਬਿਰਾਜਤ ਸਾਜ ਸਭੈ ਸਿਤ ਤੇ।।**
**ਫੁਨ ਊਚ ਪ੍ਰਭਾ ਅਤਿ ਹੀ ਤਿਨ ਕੀ ਕਬਿ ਸਯਾਮ ਬਿਚਾਰ ਕਹੀ ਚਿਤ ਤੇ।।**
**ਉਤ ਤੇ ਘਨ ਸਯਾਮ ਬਿਰਾਜਤ ਹੈ ਹਰਿ ਰਾਧਿਕਾ ਬਿੱਦੁਲਤਾ ਇਤ ਤੇ।। ੫੪੬।।**

ਪਦ ਅਰਥ - ਘਨ ਸਯਾਮ=ਕਾਲੇ ਬੱਦਲ।। ਬਿੱਦੁਲਤਾ=ਬਿਜਲੀ ਦੀ ਚਮਕ।।

ਅਰਥ - ਸਾਰੇ ਹੀ ਮਿਲ ਕਰਕੇ ਰਾਸ ਨੂੰ ਕਰਦੇ ਹਨ, ਪਰ ਸਾਰੀਆਂ ਗੋਪੀਆਂ ਵੱਡੇ ਹੀ ਹਿਤ ਨਾਲ ਕਰਦੀਆਂ ਹਨ। ਬ੍ਰਿਖਭਾਨ ਦੀ ਲੜਕੀ ਚਿੱਟੇ ਰੰਗ ਦੇ ਸ਼ਿੰਗਾਰਾਂ ਨਾਲ ਸੋਭਾ ਪਾ ਰਹੀ ਹੈ। ਸਿਆਮ ਕਵਿ ਜੀ ਨੇ ਵਿਚਾਰ ਕਰਕੇ ਇਹ ਗੱਲ ਆਖੀ ਹੈ, ਕਿ ਉਸਦੀ ਸ਼ਾਨ-ਸ਼ੌਕਤ ਬੜੀ ਹੀ ਸੁਹਾਵਣੀ ਹੈ। ਇਹ ਸਮਝਣਾ ਚਾਹੀਦਾ ਹੈ ਕਿ ਉੱਧਰ ਤਾਂ ਕਾਲੇ ਬੱਦਲਾਂ ਸਮਾਨ ਕ੍ਰਿਸ਼ਨ ਬਿਰਾਜ ਰਿਹਾ ਹੈ ਅਤੇ ਇੱਧਰ ਬਿਜਲੀ ਦੀ ਚਮਕ ਸਮਾਨ ਰਾਧਕਾਂ ਸੋਭਾ ਪਾ ਰਹੀ ਹੈ।। ੫੪੬।।

**ਸ੍ਵੈਯਾ।। ਬ੍ਰਿਖਭਾਨ ਸੁਤਾ ਤਿਹ ਖੇਲਤ ਰਾਸ ਸੁ ਸਯਾਮ ਕਹੈ ਸਖੀਯਾ ਸੰਗ ਲੈ।।**
**ਉਤ ਚੰਦ੍ਰਭਗਾ ਸਭ ਗ੍ਵਾਰਨ ਕੋ ਤਨ ਚੰਦਨ ਕੇ ਸੰਗ ਲੇਪਹਿ ਕੈ।।**
**ਜਿਨ ਕੇ ਮ੍ਰਿਗ ਸੇ ਦ੍ਰਿਗ ਸੁੰਦਰ ਰਾਜਤ ਛਾਜਤ ਗਾਮਨਿ ਪੈ ਜਿਨ ਗੈ।।**
**ਮਨ ਯੌ ਉਪਜੀ ਉਪਮਾ ਨਹਿ ਚੰਦ ਕੀ ਚਾਂਦਨੀ ਜੋਬਨ ਵਾਰਨ ਮੈ।। ੫੪੭।।**

ਪਦ ਅਰਥ - ਰਾਜਤ=ਸੋਭਦੇ।। ਛਾਜਤ=ਫੱਬ ਰਹੇ।। ਗੈ=ਹਾਥੀ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਸਖੀਆਂ ਨੂੰ ਨਾਲ ਲੈ ਕੇ ਬ੍ਰਿਖਭਾਨ ਦੀ ਲੜਕੀ ਰਾਧਕਾਂ ਉਥੇ ਕ੍ਰਿਸ਼ਨ ਦੇ ਨਾਲ ਰਾਸ ਖੇਡਦੀ ਹੈ। ਉਧਰੋਂ ਚੰਦ੍ਰਭਗਾ ਨਾਮ ਵਾਲੀ ਗੋਪੀ ਸਾਰੀਆਂ ਗੋਪੀਆਂ ਸਣੇ ਸਰੀਰ ਨੂੰ ਚੰਦਨ ਦਾ ਲੇਪ ਕਰਕੇ ਖੇਡਣ ਲਈ ਆਈ ਹੈ। ਜਿਨ੍ਹਾਂ ਦੀਆਂ ਅੱਖਾਂ ਹਰਨ ਵਾਂਗੂੰ ਸੋਹਣੀਆਂ ਫੱਬ ਰਹੀਆਂ ਹਨ, ਅਤੇ ਹਾਥੀ ਦੇ ਤੁਰਨ ਵਾਂਗੂੰ ਮਸਤ ਤੌਰ ਨਾਲ ਤੁਰਦੀਆਂ ਹੋਈਆਂ ਸੋਭਾ ਪਾ ਰਹੀਆਂ ਹਨ। ਗ੍ਰੰਥ ਕਰਤਾ ਦੇ ਮਨ ਵਿਚ ਉਨ੍ਹਾਂ ਦੀ ਉਪਮਾ ਇਸ ਤਰ੍ਹਾਂ ਦੀ ਪੈਦਾ ਹੋਈ ਹੈ, ਕਿ ਚੰਦ੍ਰਮਾਂ ਦੀ ਚਾਂਦਨੀ ਭੀ ਇਨ੍ਹਾਂ ਜੋਬਨ ਮੱਤੀਆਂ ਦੇ ਮੁਕਾਬਲੇ ਤੁੱਛ ਹੈ।। ੫੪੭।।

## ਚੰਦ੍ਰਭਗਾ ਬਾਚ ਰਾਧੇ ਪ੍ਰਤਿ।।

**ਸ੍ਵੈਯਾ।। ਬਤੀਆਂ ਫੁਨਿ ਚੰਦ੍ਰਭਗਾ ਮੁਖ ਤੇ ਇਹ ਭਾਂਤਿ ਕਹੀ ਬ੍ਰਿਖ ਭਾਨ ਸੁਤਾ ਸੋ।।**

****************************************************************

ਆਵਹੁ ਖੇਲ ਕਰੈ ਹਰਿ ਸੋ ਹਮ ਨਾਹਕ ਖੇਲ ਕਰੋ ਤੁਮ ਕਾਸੋ॥
ਤਾ ਕੀ ਪ੍ਰਭਾ ਕਬਿ ਸਯਾਮ ਕਹੈ ਉਪਜੀ ਹੈ ਜੋਊ ਅਪਨੇ ਮਨੂਆ ਸੋ॥
ਗ੍ਵਾਰਨ ਜੋਤ ਤਰਈਯਨ ਕੀ ਛਪ ਗੀ ਦੁਤ ਰਾਧਿਕਾ ਚੰਦ੍ਰ ਕਲਾ ਸੋ॥੫੪੮॥

ਅਰਥ - ਚੰਦ੍ਰਭਗਾ ਦਾ ਰਾਧਕਾਂ ਨੂੰ ਕਹਿਣਾ - ਬ੍ਰਿਖਭਾਨ ਦੀ ਪੁੱਤ੍ਰੀ ਰਾਧਕਾਂ ਨਾਲ ਚੰਦ੍ਰਭਗਾ ਗੋਪੀ ਨੇ ਮੂੰਹੋਂ ਇਹ ਗੱਲਾਂ ਆਖੀਆਂ। ਹੇ ਰਾਧਕਾਂ! ਆਓ, ਅਸੀਂ ਰਲਕੇ ਕ੍ਰਿਸ਼ਨ ਨਾਲ ਖੇਡ ਕਰੀਏ, ਤੂੰ ਹੋਰ ਕਿਸੇ ਨਾਲ ਫਜ਼ੂਲ ਕਿਉਂ ਖੇਡ ਰਹੀ ਹੈਂ? ਉਸਦੀ ਸੋਭਾ ਸ਼ਿਆਮ ਕਵਿ ਕਹਿੰਦਾ ਹੈ, ਜੋ ਉਸਦੇ ਆਪਣੇ ਮਨ ਵਿਚ ਪੈਦਾ ਹੋਈ ਹੈ। ਕਿ ਹੋਰ ਸਾਰੀਆਂ ਗੋਪੀਆਂ ਤਾਂ ਤਾਰਿਆਂ ਦੀ ਰੋਸ਼ਨੀ ਸਮਾਨ ਛਪ ਗਈਆਂ ਹਨ, ਰਾਧਕਾਂ ਰੂਪ ਚੰਦ੍ਰਕਲਾ ਦੀ ਰੋਸ਼ਨੀ ਦੇ ਪ੍ਰਕਾਸ਼ ਨਾਲ ਅਰਥਾਤ ਹੋਰ ਸਾਰੀਆਂ ਤਾਰਿਆਂ ਸਮਾਨ ਤੇ ਰਾਧਕਾ ਦੀ ਸੁੰਦਰਤਾ ਦੀ ਉਪਮਾ ਚੰਦ੍ਰਮਾ ਦੀ ਚਾਂਦਨੀ ਸਮਾਨ ਹੈ॥ ੫੪੮॥

## ਰਾਧੇ ਬਾਚ॥

ਸ੍ਵੈਯਾ॥ ਸੁਨ ਚੰਦ੍ਰਭਗਾ ਕੀ ਸਭੈ ਬਤੀਯਾ ਬ੍ਰਿਖਭਾਨ ਸੁਤਾ ਤਬ ਐਸੇ ਕਹਯੋ ਹੈ॥
ਯਾਹੀ ਕੇ ਹੇਤ ਸੁਨੋ ਸਜਨੀ ਹਮ ਲੋਕਨ ਕੋ ਉਪਹਾਸ ਸਹਯੋ ਹੈ॥
ਸ੍ਰਉਨਨ ਮੈ ਸੁਨਿ ਰਾਸ ਕਥਾ ਤਬ ਹੀ ਮਨ ਮੈ ਹਮ ਧਯਾਨ ਗਹਯੋ ਹੈ॥
ਸਯਾਮ ਕਹੈ ਅਖੀਆਂ ਪਿਖ ਕੈ ਹਮਰੇ ਮਨ ਕੋ ਤਨ ਮੋਹਿ ਰਹਯੋ ਹੈ॥੫੪੯॥

ਅਰਥ - ਰਾਧਕਾਂ ਦਾ ਕਥਨ- ਚੰਦ੍ਰਭਗਾ ਦੀਆਂ ਸਾਰੀਆਂ ਗੱਲਾਂ ਸੁਣ ਕੇ, ਉਸੇ ਵੇਲੇ ਰਾਧਕਾਂ ਨੇ ਇਸ ਤਰ੍ਹਾਂ ਆਖਿਆ, ਹੇ ਸਖੀ! ਸੁਣ ਇਸ ਕ੍ਰਿਸ਼ਨ ਦੇ ਵਾਸਤੇ ਹੀ ਅਸਾਂ ਨੇ ਲੋਕਾਂ ਦਾ ਠੱਠਾ ਮਖੌਲ ਸਿਰ ਉਤੇ ਸਹਾਰਿਆ ਹੈ। ਜਦ ਤੋਂ ਰਾਸ ਦੀ ਕਥਾ ਕੰਨਾਂ ਵਿਚ ਸੁਣੀ ਹੈ, ਤਦ ਤੋਂ ਹੀ ਸਾਡੇ ਮਨ ਵਿਚ ਇਸਦਾ ਧਿਆਨ ਖੁੱਭ ਗਿਆ ਹੈ। ਰਾਧਕਾਂ ਨੇ ਕਿਹਾ-ਸਿਆਮ ਨੂੰ ਅੱਖਾਂ ਨਾਲ ਵੇਖਦਿਆਂ ਹੀ ਮੇਰੇ ਮਨ ਤੇ ਤਨ ਨੂੰ ਸਿਆਮ ਨੇ ਮੋਹ ਲਿਆ ਹੈ॥ ੫੪੯॥

ਤਬ ਚੰਦ੍ਰਭਗਾ ਇਹ ਭਾਂਤਿ ਕਹਯੋ ਸਜਨੀ ਹਮਰੀ ਬਤੀਯਾ ਸੁਨਿ ਲੀਜੈ॥
ਦੇਖਹੁ ਸਿਯਾਮ ਬਿਰਾਜਤ ਹੈ ਜਿਹ ਕੇ ਮੁਖ ਕੇ ਪਿਖਏ ਫੁਨ ਜੀਜੈ॥
ਜਾ ਕੇ ਕਰੇ ਮਿਤ ਹੋਇ ਖੁਸੀ ਸੁਨੀਯੈ ਉਠ ਕੈ ਸੋਊ ਕਾਰਜ ਕੀਜੈ॥
ਤਾਹੀ ਤੇ ਰਾਧੇ ਕਹੋ ਤੁਮ ਸੋ ਅਬ ਚਾਰ ਭਈ ਤੂ ਬਿਚਾਰ ਨ ਕੀਜੈ॥੫੫੦॥

ਅਰਥ - ਤਦ ਫਿਰ ਚੰਦ੍ਰਭਗਾ ਗੋਪੀ ਨੇ ਇਉਂ ਕਹਿਣਾ ਕੀਤਾ ਹੇ ਸਖੀ! ਮੇਰੀ ਗੱਲ ਧਿਆਨ ਦੇ ਕੇ ਸੁਣ ਲੈ । ਵੇਖੋ, ਔਹ ਸਾਹਮਣੇ ਕਾਨ੍ਹ ਬਿਰਾਜਮਾਨ ਹੋ ਰਿਹਾ ਹੈ, ਜਿਸਦੇ ਮੁੱਖ ਨੂੰ ਵੇਖਦਿਆਂ

************************************************************
ਹੀ ਜ਼ਿੰਦਗੀ ਮਿਲਦੀ ਹੈ। ਸੁਣ! ਜਿਸ ਕੰਮ ਦੇ ਕਰਨ ਨਾਲ ਮਿੱਤ੍ਰ ਨੂੰ ਖੁਸ਼ੀ ਹੋਵੇ, ਝਟ ਪਟ ਉੱਠਕੇ ਉਹ ਕੰਮ ਕਰਨਾ ਚਾਹੀਦਾ ਹੈ। ਹੇ ਰਾਧਕਾਂ! ਇਸੇ ਕਰਕੇ ਤੈਨੂੰ ਆਖਦੀ ਹਾਂ, ਕਿ ਜਦ ਹੁਣ ਅੱਖਾਂ ਚਾਰ ਹੋ ਗਈਆਂ ਹਨ ਤਾਂ ਫਿਰ ਵੀਚਾਰ ਕੀ ਕਰਨੀ ਹੈ? ਅਰਥਾਤ ਪ੍ਰੇਮ ਪਾ ਕੇ ਮਗਰੋਂ ਕਿਸੇ ਤਰ੍ਹਾਂ ਦੀ ਸੋਚ ਵਿਚਾਰ ਨਹੀਂ ਕਰਨੀ ਚਾਹੀਦੀ ਜੇ ਕਰਨੀ ਹੋਵੇ ਤਾਂ ਪ੍ਰੀਤ ਕਰਨ ਤੋਂ ਪਹਿਲਾਂ ਹੀ ਕਰਨੀ ਚਾਹੀਦੀ ਹੈ।। ੫੫੦।।

## ਕਬਯੋ ਵਾਚ ।।

**ਸਵੈਯਾ।। ਕਾਨ੍ਹ ਕੇ ਭੇਟਨ ਪਾਇ ਚਲੀ ਬਤੀਯਾ ਸੁਨ ਚੰਦ੍ਰਭਗਾ ਫੁਨ ਕੈਸੇ।।**
**ਮਾਨਹੁ ਨਾਗ ਸੁਤਾ ਇਹ ਸੁੰਦਰ ਤਯਾਗ ਚਲੀ ਗ੍ਰਿਹ ਪਤ੍ਰ ਧਰੈ ਸੇ।।**
**ਗ੍ਵਾਰਨ ਮੰਦਰ ਤੇ ਨਿਕਸੀ ਕਬਿ ਸਯਾਮ ਕਹੈ ਉਪਮਾ ਤਿਹ ਐਸੇ।।**
**ਮਾਨਹੁ ਸਯਾਮ ਘਨੈ ਤਜਿ ਕੈ ਪ੍ਰਗਟੀ ਹੈ ਸੋਊ ਬਿਜਲੀ ਦੁਤਿ ਜੈਸੇ।।੫੫੧।।**

ਅਰਥ - ਕਵੀ ਜੀ ਕਹਿੰਦੇ ਹਨ - ਚੰਦ੍ਰਭਗਾ ਦੀਆਂ ਗੱਲਾਂ ਸੁਣ ਕੇ ਰਾਧਕਾਂ ਕ੍ਰਿਸ਼ਨ ਦੇ ਚਰਨਾਂ ਨੂੰ ਭੇਟਨ ਵਾਸਤੇ ਕਿਸ ਤਰ੍ਹਾਂ ਚੱਲੀ ਹੈ? ਮਾਨੋ ਇਹ ਨਾਗ ਕੰਨਜਾ ਹੈ ਜੋ ਘਰ ਵਿਚ ਧਰੇ ਹੋਏ ਪੱਤਰਾਂ ਨੂੰ ਤਿਆਗ ਕੇ ਤੁਰ ਪਈ ਹੈ। ਗੋਪੀ ਆਪਣੇ ਮਕਾਨ ਵਿਚੋਂ ਨਿਕਲੀ ਹੈ ਸਿਆਮ ਕਵਿ ਜੀ ਕਹਿੰਦੇ ਹਨ ਉਸਦੀ ਉਪਮਾਂ ਇਸ ਤਰ੍ਹਾਂ ਦੀ ਕਹੀ ਜਾ ਸਕਦੀ ਹੈ। ਮਾਨੋ, ਜਿਸ ਤਰ੍ਹਾਂ ਕਾਲੇ ਬੱਦਲਾਂ ਨੂੰ ਤਿਆਗ ਕੇ ਬਿਜਲੀ ਦੀ ਚਮਕ ਦਮਕ ਪ੍ਰਗਟ ਹੋ ਗਈ ਹੈ।। ੫੫੧।।

**ਰਾਸਹਿ ਕੀ ਰਚਨਾ ਭਗਵਾਨ ਕਹੈ ਕਬਿ ਸਯਾਮ ਬਚਿਤ੍ਰ ਕਰੀ ਹੈ।।**
**ਰਾਜਤ ਹੈ ਤਰਏ ਜਮੁਨਾ ਅਤਿ ਹੀ ਤਹ ਚਾਂਦਨੀ ਚੰਦ ਕਰੀ ਹੈ।।**
**ਸੇਤ ਪਟੈ ਸੰਗ ਰਾਜਤ ਗ੍ਵਾਰਨ ਤਾ ਕੀ ਪ੍ਰਭਾ ਕਬਿ ਨੇ ਸੁ ਕਰੀ ਹੈ।।**
**ਮਾਨਹੁ ਰਾਸ ਬਗੀਚਨ ਮੈ ਇਹ ਫੂਲਨ ਕੀ ਫੁਲਵਾਰ ਜਰੀ ਹੈ।। ੫੫੨।।**

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਭਗਵਾਨ ਕ੍ਰਿਸ਼ਨ ਨੇ ਰਾਸ ਮੰਡਲ ਦੀ ਰਚਨਾ ਬੜੀ ਹੀ ਅਚਰਜ ਕੀਤੀ ਹੈ। ਹੇਠਲੇਂ ਪਾਸੇ ਵੱਲ ਜਮੁਨਾ ਸੋਭਾ ਪਾ ਰਹੀ ਹੈ, ਅਤੇ ਉਥੇ ਚੰਦ੍ਰਮਾਂ ਨੇ ਬਹੁਤ ਭਾਰੀ ਚਾਂਦਨੀ ਕੀਤੀ ਹੋਈ ਹੈ। ਸਫੇਦ ਵਸਤ੍ਰਾਂ ਨਾਲ ਗੋਪੀਆਂ ਸੋਭਾ ਪਾ ਰਹੀਆਂ ਹਨ, ਉਨ੍ਹਾਂ ਦੀ ਸੋਭਾ ਗ੍ਰੰਥ ਰਚੇਤਾ ਨੇ ਇਸ ਤਰ੍ਹਾਂ ਵਰਣਨ ਕੀਤੀ ਹੈ, ਮਾਨੋਂ, ਰਾਸ ਮੰਡਲ ਰੂਪ ਬਗੀਚੇ ਵਿਚ ਇਹ ਫੁੱਲਾਂ ਦੀ ਫੁੱਲਵਾੜੀ ਲੱਗੀ ਹੋਈ ਹੈ।। ੫੫੨।।

**ਸ੍ਵੈਯਾ।। ਚੰਦ੍ਰਭਗਾ ਹੂੰ ਕੋ ਮਾਨ ਕਹਯੋ ਬ੍ਰਿਖਭਾਨ ਸੁਤਾ ਹਰਿ ਪਾਇਨ ਲਾਗੀ।।**
**ਮੈਨ ਸੀ ਸੁੰਦਰ ਮੂਰਤ ਪੇਖਿ ਕੈ ਤਾਹੀ ਕੇ ਦੇਖਬੇ ਕੋ ਅਨੁਰਾਗੀ।।**

ਸੋਵਤ ਥੀ ਜਨੁ ਲਾਜ ਕੀ ਨੀਦ ਮੈ ਲਾਜ ਕੀ ਨੀਦ ਤਜੀ ਅਬ ਜਾਗੀ ।।
ਜਾ ਕੋ ਮੁਨੀ ਨਹਿ ਅੰਤ ਲਹੈ ਇਹ ਤਾਹੀ ਸੋ ਖੇਲ ਕਰੈ ਬਡਭਾਗੀ ।। ੫੫੩ ।।

ਅਰਥ - ਚੰਦ੍ਰਭਗਾ ਦਾ ਕਹਿਣਾ ਮੰਨ ਕੇ ਰਾਧਾ ਕ੍ਰਿਸ਼ਨ ਦੇ ਚਰਨਾਂ ਨਾਲ ਚੰਬੜ ਗਈ। 'ਕਾਮ' ਵਰਗੀ ਸੁੰਦਰ ਮੂਰਤੀ ਕ੍ਰਿਸ਼ਨ ਨੂੰ ਵੇਖ ਕੇ, ਉਸਦੇ ਹੀ ਦਰਸ਼ਨਾਂ ਦੀ ਪ੍ਰੇਮਣ ਹੋ ਗਈ। ਮਾਨੋ, ਹਯਾ ਦੀ ਨੀਂਦ ਵਿਚ ਸੁੱਤੀ ਪਈ ਸੀ, ਹੁਣ ਸ਼ਰਮ ਨੂੰ ਤਿਆਗ ਕੇ ਨੀਂਦ ਤੋਂ ਜਾਗ ਪਈ ਹੈ। ਮੁਨੀ ਜਨ ਜਿਸ ਦਾ ਅੰਤ ਨਹੀਂ ਜਾਣ ਸਕਦੇ, ਇਹ ਵੱਡੇ ਭਾਗਾਂ ਵਾਲੀ ਉਸਦੇ ਨਾਲ ਹੀ ਖੇਡ ਰਹੀ ਹੈ।। ੫੫੩।।

## ਕਾਨ੍ਹ ਬਾਚ ਰਾਧਾ ਸੋ ।।

ਦੋਹਰਾ ।। ਕ੍ਰਿਸਨ ਰਾਧਕਾ ਸੰਗ ਕਹਯੋ ਅਤਿ ਹੀ ਬਿਹਸਿ ਕੈ ਬਾਤ ।।
ਖੇਲਹੁ ਗਾਵਹੁ ਪ੍ਰੇਮ ਸੋ ਸੁਨ ਸਮ ਕੰਚਨ ਗਾਤ ।। ੫੫੪ ।।

ਅਰਥ - ਕ੍ਰਿਸ਼ਨ ਖੁੱਲ੍ਹ ਕੇ ਹੱਸਿਆ ਤੇ ਰਾਧਾ ਨੂੰ ਇੰਝ ਆਖਿਆ ਕਿ ਹੇ ਸੋਨੇ ਵਰਗੇ ਸਰੀਰ ਵਾਲੀਏ! ਪ੍ਰੇਮ ਨਾਲ ਖੇਡ ਤੇ ਗਾ।। ੫੫੪।।

ਕ੍ਰਿਸਨ ਬਾਤ ਸੁਨ ਰਾਧਕਾ ਅਤਿ ਹੀ ਬਿਹਸਿ ਕੈ ਚੀਤ ।।
ਰਾਸ ਬਿਖੈ ਗਾਵਨ ਲਗੀ ਗ੍ਵਾਰਨ ਸੋ ਮਿਲਿ ਗੀਤ ।। ੫੫੫ ।।

ਅਰਥ - ਕ੍ਰਿਸ਼ਨ ਦੀ ਗੱਲ ਨੂੰ ਸੁਣਕੇ, ਰਾਧਕਾਂ ਚਿੱਤ ਵਿਚ ਹੱਸ ਕੇ ਪ੍ਰਸੰਨ ਹੋਈ ਅਤੇ ਫਿਰ ਗੋਪੀਆਂ ਨਾਲ ਮਿਲ ਕੇ ਰਾਸ ਵਿਚ ਗੀਤ ਗਾਉਣ ਲੱਗੀ।। ੫੫੫।।

ਸ੍ਵੈਯਾ ।। ਚੰਦ੍ਰਭਗਾ ਅਰੁ ਚੰਦ੍ਰਮੁਖੀ ਮਿਲ ਕੈ ਬ੍ਰਿਖਭਾਨ ਸੁਤਾ ਸੰਗ ਗਾਵੈ ।।
ਸੋਰਠ ਸਾਰੰਗ ਸੁੱਧ ਮਲ੍ਹਾਰ ਬਿਲਾਵਲ ਭੀਤਰ ਤਾਨ ਬਸਾਵੈ ।।
ਰੀਝ ਰਹੀ ਬ੍ਰਿਜ ਹੂੰ ਕੀ ਤ੍ਰਿਯਾ ਸੋਊ ਰੀਝ ਰਹੈ ਧੁਨਿ ਜੋ ਸੁਨ ਪਾਵੈ ।।
ਸੋ ਸੁਨ ਕੈ ਇਨ ਪੈ ਹਿਤ ਕੈ ਬਨ ਤਿਆਗ ਮ੍ਰਿਗੀ ਮ੍ਰਿਗ ਅਉ ਚਲਿ ਆਵੈ ।। ੫੫੬ ।।

ਅਰਥ - ਚੰਦ੍ਰਭਗਾ ਅਤੇ ਚੰਦ੍ਰਮੁਖੀ ਨਾਮ ਵਾਲੀਆਂ ਗੋਪੀਆਂ ਰਾਧਕਾਂ ਨਾਲ ਮਿਲ ਕੇ ਗੀਤ ਗਾਉਣ ਲੱਗੀਆਂ। ਸੋਰਠਿ, ਸਾਰੰਗ, ਸੁੱਧ ਮਲ੍ਹਾਰ ਤੇ ਬਿਲਾਵਲ ਦੇ ਵਿਚ ਤਾਨ ਦੇਣ ਲੱਗੀਆਂ। ਬ੍ਰਿਜ ਦੀਆਂ ਇਸਤ੍ਰੀਆਂ ਇਹ ਗੀਤ ਸੁਣਕੇ ਖੁਸ਼ ਹੋ ਰਹੀਆਂ ਹਨ ਤੇ ਹੋਰ ਭੀ ਜਿਸਨੇ ਅਵਾਜ਼ ਸੁਣ ਲਈ ਉਹ ਭੀ ਅਨੰਦ ਸਹਿਤ ਹੋ ਰਿਹਾ ਹੈ। ਉਸ ਅਵਾਜ਼ ਨੂੰ ਸੁਣ ਕੇ ਬਨ ਦੇ ਹਰਨ, ਹਰਨੀਆਂ ਨੂੰ ਛੱਡਕੇ ਇਨ੍ਹਾਂ ਦੇ ਕੋਲ ਤੁਰੇ ਆਉਂਦੇ ਹਨ।। ੫੫੬।।

ਤਿਨ ਸੇਂਧਰ ਮਾਂਗ ਦਈ ਸਿਰ ਪੈ ਰਸ ਸੋ ਤਿਨ ਕੋ ਅਤਿ ਹੀ ਮਨ ਭੀਨੋ।।
ਬੇਸਰ ਆਡ ਸੁ ਕੰਠਸਿਰੀ ਅਰੁ ਮੋਤਿਸਿਰੀ ਹੂੰ ਕੋ ਸਾਜ ਨਵੀਨੋ।।
ਭੂਖਨ ਅੰਗ ਸਭੈ ਸਜਿ ਸੁੰਦਰ ਆਖਨ ਭੀਤਰ ਕਾਜਰ ਦੀਨੋ।।
ਤਾਹੀ ਸੁ ਤੇ ਕਬਿ ਸਯਾਮ ਕਹੈ ਭਗਵਾਨ ਕੋ ਚਿੱਤ ਚੁਰਾਇ ਕੈ ਲੀਨੋ।।੫੫੭।।

ਪਦ ਅਰਥ - ਸੇਂਧਰ=ਸੰਧੂਰ।। ਮਾਂਗ=ਵਾਲਾਂ ਦੀ ਚੀਰਨੀ।। ਬੇਸਰ=ਨੱਥ।। ਆਡ=ਬੁਲਾਕ।। ਕੰਠਸਿਰੀ=ਕੈਂਠਾ।। ਮੋਤਸਿਰੀ=ਮੋਤੀਆਂ ਦੀ ਮਾਲਾ।।

ਅਰਥ - ਉਨ੍ਹਾਂ ਨੇ ਸਿਰ ਦੇ ਵਾਲਾਂ ਦੀ ਚੀਰਨੀ ਵਿਚ ਸੰਧੂਰ ਪਾਯਾ ਅਤੇ ਰਸ ਨਾਲ ਉਨ੍ਹਾਂ ਦਾ ਮਨ ਬੜਾ ਭਿੱਜ ਗਿਆ। ਨੱਥ, ਬੁਲਾਕ, ਕੰਠਾ ਅਤੇ ਮੋਤੀਆਂ ਦੀ ਮਾਲਾ ਆਦਿਕ ਦਾ ਸਿੰਗਾਰ ਕਰ ਲਿਆ ਹੈ। ਸਾਰੇ ਅੰਗਾਂ ਵਿਚ ਸੋਹਣਾ ਸਿੰਗਾਰ ਕਰਕੇ ਅੱਖਾਂ ਦੇ ਵਿਚ ਕੱਜਲ ਪਾ ਲਿਆ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਉਸੇ ਕਰਕੇ ਉਨ੍ਹਾਂ ਨੇ ਕ੍ਰਿਸ਼ਨ ਦੇ ਚਿੱਤ ਨੂੰ ਚੁਰਾ ਲਿਆ ਹੈ।। ੫੫੭।।

ਸ੍ਵੈਯਾ।। ਚੰਦ ਕੀ ਚਾਂਦਨੀ ਮੈ ਕਬਿ ਸਯਾਮ ਜਬੈ ਹਰਿ ਖੇਲਨ ਰਾਸ ਲਗਯੋ ਹੈ।।
ਰਾਧੇ ਕੋ ਆਨਨ ਸੁੰਦਰ ਪੇਖਿ ਕੈ ਚਾਂਦ ਸੋ ਤਾਹੀ ਕੇ ਬੀਚ ਪਗਯੋ ਹੈ।।
ਹਰਿ ਕੋ ਤਿਨ ਚਿਤ ਚੁਰਾਇ ਲੀਯੋ ਸੁ ਕਿਧੌ ਕਬਿ ਕੋ ਮਨ ਯੌ ਉਮਗਯੋ ਹੈ।।
ਨੈਨਨ ਕੋ ਰਸ ਦੇ ਭਿਲਵਾ ਬ੍ਰਿਖਭਾਨ ਠਗੀ ਭਗਵਾਨ ਠਗਯੋ ਹੈ।। ੫੫੮।।

ਪਦ ਅਰਥ-ਆਨਨ=ਮੂੰਹ।।ਪਗਯੋ=ਮਿਲ ਗਿਆ।।ਭਿਲਵਾ=ਭੁਲਾਵਾ।।ਉਮਗਯੋ=ਵਿਚਾਰ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਚੰਨ ਦੀ ਚਾਨਣੀ ਵਿਚ ਜਦ ਕ੍ਰਿਸ਼ਨ ਜੀ ਰਾਸ ਨੂੰ ਖੇਡਣ ਲੱਗ ਪਏ। ਉਸ ਵੇਲੇ ਰਾਧਕਾਂ ਦਾ ਮੂੰਹ ਚੰਦ ਵਰਗਾ ਸੁੰਦਰ ਵੇਖਕੇ, ਉਸਦੇ ਵਿਚ ਹੀ ਉਨ੍ਹਾਂ ਦਾ ਮਨ ਮਿਲ ਗਿਆ। ਉਸਨੇ ਕ੍ਰਿਸ਼ਨ ਦੇ ਚਿੱਤ ਨੂੰ ਚੋਰੀ ਕਰ ਲਿਆ, ਜਾਂ ਇਸ ਤਰ੍ਹਾਂ ਭੀ ਗ੍ਰੰਥ ਕਰਤਾ ਦੇ ਮਨ ਵਿਚ ਵਿਚਾਰ ਆਉਂਦਾ ਹੈ। ਕਿ ਰਾਧਕਾਂ ਠੱਗਨੀ ਨੇ ਕ੍ਰਿਸ਼ਨ ਦੀਆਂ ਅੱਖਾਂ ਨੂੰ 'ਰਸ' ਦਾ ਭੁਲਾਵਾ ਦੇਕੇ ਠੱਗ ਲਿਆ ਹੈ।। ੫੫੮।।

ਜਿਹ ਕੋ ਪਿਖਿ ਕੈ ਮੁਖਿ ਮੈਨ ਲਜੈ ਜਿਹ ਕੋ ਦਿਖ ਕੈ ਮੁਖਿ ਚੰਦ੍ਰ ਲਜੈ।।
ਕਬਿ ਸਯਾਮ ਕਹੈ ਸੋਊ ਖੇਲਤ ਹੈ ਸੰਗ ਕਾਨ੍ਹਰ ਕੇ ਸੁਭ ਸਾਜ ਸਜੈ।।
ਸੋਊ ਸੂਰਤਵੰਤ ਰਚੀ ਬ੍ਰਹਮਾ ਕਰ ਕੈ ਅਤਿ ਹੀ ਰੁਚ ਕੈ ਨ ਕਜੈ।।
ਮਨ ਮਾਲ ਕੇ ਬੀਚ ਬਿਰਾਜਤ ਜਿਉ ਤਿਮ ਤ੍ਰਿਯਨ ਮੈ ਤ੍ਰੀਯਰਾਜ ਰਜੈ।। ੫੫੯।।

ਪਦ ਅਰਥ - ਸੂਰਤਵੰਤ=ਸੁੰਦਰ ਸਰੂਪ।।ਰੁਚ ਕੈ=ਧਿਆਨ ਨਾਲ।।ਕਜੈ=ਕਮੀ।।ਮਨ=ਮਣੀ।।

************************************************************

ਅਰਥ - ਜਿਸਦੇ ਮੂੰਹ ਨੂੰ ਵੇਖ ਕੇ ਕਾਮਦੇਵ ਸ਼ਰਮਿੰਦਾ ਹੁੰਦਾ ਹੈ, ਅਤੇ ਜਿਸਦੇ ਮੁਖੜੇ ਨੂੰ ਵੇਖ ਕੇ ਚੰਦ੍ਰਮਾਂ ਸ਼ਰਮਾ ਜਾਂਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਓਹੀ ਰਾਧਕਾਂ ਸੁੰਦਰ ਸਿੰਗਾਰ ਸਜਾ ਕੇ ਕ੍ਰਿਸ਼ਨ ਦੇ ਨਾਲ ਖੇਲਾਂ ਖੇਲ ਰਹੀ ਹੈ। ਬ੍ਰਹਮਾ ਨੇ ਬੜੇ ਹੀ ਧਿਆਨ ਨਾਲ ਉਸਨੂੰ ਹੀ ਸੁੰਦਰ ਸਰੂਪ ਰਚਨਾ ਕੀਤਾ ਹੈ, ਜਿਸ ਵਿਚ ਕੋਈ ਵੀ ਕਮੀ ਨਹੀਂ ਹੈ। ਜਿਸ ਤਰ੍ਹਾਂ ਮਾਲਾ ਦੇ ਵਿਚ 'ਮਣੀ' ਸ਼ੋਭਾ ਪਾਉਂਦੀ ਹੈ, ਉਸੇ ਤਰ੍ਹਾਂ ਹੀ ਇਸਤ੍ਰੀਆਂ ਦੇ ਵਿਚ 'ਇਸਤ੍ਰੀਆਂ ਦਾ ਰਾਜਾ' ਰੂਪ ਰਾਧਕਾਂ ਸੋਭਾ ਪਾ ਰਹੀ ਹੈ।। ੫੫੯।।

**ਗਾਇ ਕੈ ਗੀਤ ਭਲੀ ਬਿਧਿ ਸੁੰਦਰ ਰੀਝ ਬਜਾਵਤ ਭੀ ਫਿਰ ਤਾਰੀ।।**
**ਅੰਜਨ ਆਡ ਸੁ ਧਾਰ ਭਲੇ ਪਟ ਸਾਜਨ ਕੋ ਸਜ ਕੈ ਸੁ ਗੁਵਾਰੀ।।**
**ਤਾ ਛਬਿ ਕੀ ਅਤਿ ਹੀ ਸੁ ਪ੍ਰਭਾ ਕਬਿ ਨੈ ਮੁਖਿ ਤੇ ਇਹ ਭਾਂਤ ਉਚਾਰੀ।।**
**ਮਾਨਹੁ ਕਾਨ੍ਹ ਹੀ ਕੇ ਰਸ ਤੇ ਇਹ ਫੂਲ ਰਹੀ ਤ੍ਰੀਯ ਆਨੰਦ ਬਾਰੀ।। ੫੬੦।।**

ਪਦ ਅਰਥ - ਤਾਰੀ=ਤੌਂਤੀ।।ਆਡ=ਪਾਕੇ।।ਗੁਵਾਰੀ=ਪਿੰਡ ਦੀ ਮੂਰਖ ਕੁੜੀ।।ਬਾਰੀ=ਬਗੀਚੀ।।

ਅਰਥ - ਬੜੇ ਸੁੰਦਰ ਤ੍ਰੀਕੇ ਨਾਲ ਗੀਤ ਗਾ ਕੇ ਅਤੇ ਪ੍ਰਸੰਨ ਹੋਕੇ ਫਿਰ ਰਾਧਕਾਂ ਤੌਂਤੀ ਵਜਾਉਣ ਲੱਗ ਪਈ। ਉਹ ਪਿੰਡ ਦੀ ਮੂਰਖ ਕੁੜੀ ਅੱਖਾਂ ਵਿਚ ਸੁਰਮਾਂ ਪਾ ਕੇ ਚੰਗੇ ਚੰਗੇ ਕਪੜੇ ਪਹਿਣਕੇ ਅਤੇ ਸ਼ਿੰਗਾਰ ਨੂੰ ਸਜਾ ਕੇ ਖੜੀ ਹੋਈ ਹੈ। ਉਸ ਸਮੇਂ ਦੀ ਸੁੰਦਰਤਾ ਨੂੰ ਸਿਯਾਮ ਕਵੀ ਨੇ ਇਸ ਤਰ੍ਹਾਂ ਕਲਮਬੰਦ ਕੀਤਾ ਹੈ ਮਾਨੋਂ ਕ੍ਰਿਸ਼ਨ ਦੇ ਰਸ ਤੋਂ ਇਹ ਇਸਤ੍ਰੀ ਰੂਪ ਅਨੰਦ ਦੀ ਬਗੀਚੀ ਖਿੜ ਰਹੀ ਹੈ।। ੫੬੦।।

**ਸ੍ਵੈਯਾ।। ਤਾ ਕੀ ਪ੍ਰਭਾ ਕਬਿ ਸਯਾਮ ਕਹੈ ਜੋਊ ਰਾਜਤ ਰਾਸ ਬਿਖੈ ਸਖੀਆਂ ਹੈ।।**
**ਜਾ ਮੁਖ ਉਪਮਾ ਚੰਦ੍ਰਛਟਾ ਸਮ ਛਾਜਤ ਕਉਲਨ ਸੀ ਅਖੀਆਂ ਹੈ।।**
**ਤਾ ਕੀ ਕਿਧੋ ਅਤਿ ਹੀ ਉਪਮਾ ਕਬਿ ਨੈ ਮਨ ਭੀਤਰ ਯੌ ਲਖੀਆਂ ਹੈ।।**
**ਲੋਗਨ ਕੇ ਮਨ ਕੀ ਹਰਤਾ ਸੁ ਮੁਨੀਨਨ ਕੇ ਮਨ ਕੀ ਚਖੀਆਂ ਹੈ।। ੫੬੧।।**

ਪਦ ਅਰਥ - ਚੰਦ੍ਰਛਟਾ=ਚਮਕ ਦਮਕ।।ਲਖੀਆਂ=ਜਾਣਿਆ।। ਹਰਤਾ=ਚੁਰਾਉਣ ਵਾਲੀਆਂ।। ਚਖੀਆਂ=ਖਾਣ ਵਾਲੀਆਂ।।

ਅਰਥ - ਜੋਹੜੀਆਂ ਸਖੀਆਂ ਰਾਸ ਦੇ ਵਿਚ ਸੋਭਾ ਪਾ ਰਹੀਆਂ ਹਨ, ਸਿਆਮ ਕਵਿ ਜੀ ਉਨ੍ਹਾਂ ਦੀ ਸੁੰਦਰਤਾ ਕਥਨ ਕਰਦੇ ਹਨ। ਜਿਨ੍ਹਾਂ ਦੇ ਮੂੰਹ ਦੀ ਉਪਮਾ ਚੰਦ੍ਰਮਾਂ ਦੀ ਚਮਕ ਦਮਕ ਸਮਾਨ ਹੈ ਅਤੇ ਕੌਲ ਫੁੱਲਾਂ ਦੇ ਸਮਾਨ ਅੱਖੀਆਂ ਹਨ। ਜਾਂ ਇਉਂ ਕਹੋ, ਉਸ ਦੀ ਬੜੀ ਭਾਰੀ ਉਪਮਾ ਨੂੰ ਗ੍ਰੰਥ ਕਰਤਾ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਹੀ ਜਾਣਿਆ ਹੈ। ਉਹ ਸਖੀਆਂ ਲੋਕਾਂ ਦੇ ਮਨ ਨੂੰ ਚੁਰਾਉਣ ਵਾਲੀਆਂ ਹਨ ਅਤੇ ਮੁਨੀ ਜਨਾਂ ਦੇ ਮਨ ਨੂੰ ਖਾ ਜਾਣ ਵਾਲੀਆਂ ਹਨ।। ੫੬੧।।

ਰੂਪ ਸਚੀ ਇਕ ਚੰਦ੍ਰਪ੍ਰਭਾ ਇਕ ਮੈਨਕਲਾ ਇਕ ਮੈਨ ਕੀ ਮੂਰਤ॥
ਬਿੱਜੁਛਟਾ ਇਕ ਦਾਰਮ ਦਾਂਤ ਬਰਾਬਰ ਜਾਹੀ ਕੀ ਹੈ ਨ ਕਛੂ ਰਤ ॥
ਦਾਮਨਿ ਅਉ ਮ੍ਰਿਗ ਕੀ ਮ੍ਰਿਗਨੀ ਸਰਮਾਇ ਜਿਸੈ ਪਿਖਿ ਹੋਤ ਹੈ ਚੂਰਤ॥
ਸੋਊ ਕਥਾ ਕਬਿ ਸਯਾਮ ਕਹੈ ਸਭ ਰੀਝ ਰਹੀ ਹਰਿ ਕੀ ਪਿਖ ਮੂਰਤ॥੫੬੨॥

ਪਦ ਅਰਥ - ਸਚੀ=ਇੰਦ੍ਰ ਦੀ ਪਟਰਾਣੀ॥ ਦਾਰਮ=ਅਨਾਰ॥ ਰਤ=ਕਾਮਦੇਵ ਦੀ ਘਰ ਵਾਲੀ॥

ਅਰਥ - ਇਕ 'ਚੰਦ੍ਰਪ੍ਰਭਾ' ਨਾਮ ਵਾਲੀ ਗੋਪੀ ਦਾ ਰੂਪ ਸਚੀ ਦੇ ਸਮਾਨ ਹੈ, ਅਤੇ ਇਕ 'ਮੈਨਕਲਾ' ਨਾਮ ਦੀ ਗੋਪੀ ਤਾਂ ਇਕੋ ਇਕ ਕਾਮ ਦੀ ਹੀ ਮੂਰਤ ਹੈ। ਇਕ ਗੋਪੀ 'ਬਿੱਜੁਛਟਾ' ਨਾਮ ਵਾਲੀ ਹੈ, ਜਿਸ ਦੇ ਦੰਦ ਅਨਾਰ ਦੇ ਦਾਣਿਆਂ ਵਰਗੇ ਅਤੇ ਜਿਸ ਦੀ ਬਰਾਬਰੀ ਉਤੇ 'ਰਤੀ' ਭੀ ਕੁਝ ਚੀਜ਼ ਨਹੀਂ ਹੈ। ਬਿਜਲੀ ਅਤੇ ਹਰਨ ਦੀਆਂ ਹਰਨੀਆਂ ਜਿਸਦੀ ਸੁੰਦਰਤਾ ਨੂੰ ਵੇਖਕੇ ਸ਼ਰਮਿੰਦਾ ਹੁੰਦੀਆਂ ਹਨ, ਅਤੇ ਉਨ੍ਹਾਂ ਦਾ ਮਨ ਚੂਰਨ ਹੋ ਜਾਂਦਾ ਹੈ ਅਰਥਾਤ ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ। ਸਿਆਮ ਕਵਿ ਉਨ੍ਹਾਂ ਦੀ ਕਥਾ ਕਹਿੰਦਾ ਹੈ, ਕਿ ਉਹ ਸਾਰੀਆਂ ਕ੍ਰਿਸ਼ਨ ਦੇ ਸਰੂਪ ਨੂੰ ਵੇਖਕੇ ਪ੍ਰਸੰਨ ਹੋ ਰਹੀਆਂ ਹਨ॥ ੫੬੨॥

ਬ੍ਰਿਖ ਭਾਨ ਸੁਤਾ ਹਸਿ ਬਾਤ ਕਹੀ ਤਿਹ ਕੇ ਸੰਗ ਜੋ ਹਰਿ ਅੰਤਿ ਅਗਾਧੋ॥
ਸਯਾਮ ਕਹੈ ਬਤੀਯਾ ਹਰਿ ਕੇ ਸੰਗ ਐਸੇ ਕਹੀ ਪਟ ਕੋ ਤਜਿ ਰਾਧੋ॥
ਰਾਸ ਬਿਖੈ ਤੁਮ ਨਾਚਹ ਜੋ ਤਜਿ ਕੈ ਅਤਿ ਹੀ ਮਨ ਲਾਜ ਕੋ ਬਾਧੋ॥
ਤਾ ਮੁਖ ਕੀ ਛਬਿ ਯੌ ਪ੍ਰਗਟੀ ਮਨੋ ਅਭ੍ਰਨ ਤੇ ਨਿਕਸਯੋ ਸਸਿ ਆਧੋ॥੫੬੩॥

ਅਰਥ - ਜੋ ਹਰੀ ਅੰਤ ਕਰਕੇ ਅਗਾਧ ਹੈ, ਉਸਨੇ ਹੱਸ ਕੇ ਰਾਧਕਾਂ ਨੂੰ ਇਹ ਗੱਲ ਆਖੀ ਅਰਥਾਤ ਜਿਸ ਹਰੀ ਦਾ ਅੰਤ ਨਹੀਂ ਪਾਇਆ ਜਾਂਦਾ, ਉਸਨੇ ਕਿਹਾ, ਸਿਯਾਮ ਸੁੰਦਰ ਕ੍ਰਿਸ਼ਨ ਨੇ ਰਾਧਕਾਂ ਦੇ ਨਾਲ ਇਸ ਤਰ੍ਹਾਂ ਦੀ ਗੱਲ ਆਖੀ-ਹੇ ਰਾਧੇ! ਤੂੰ ਸਿਰ ਦਾ ਕਪੜਾ ਤਿਆਗ ਦੇਹ ਅਰਥਾਤ ਸਿਰ ਤੋਂ ਕਪੜਾ ਉਤਾਰਕੇ ਪਰ੍ਹੇ ਰੱਖ ਦੇਹ। ਇਸ ਤਰ੍ਹਾਂ ਸਿਰ ਤੋਂ ਨੰਗਿਆਂ ਹੋਕੇ ਰਾਸ ਦੇ ਵਿਚ ਤੂੰ ਨਾਚ ਕਰ, ਤੇਰੇ ਮਨ ਵਿਚ ਜੋ ਲੱਜਾ ਦਾ ਬੰਧਨ ਪਿਆ ਹੋਇਆ ਹੈ, ਉਸਨੂੰ ਬਿਲਕੁਲ ਹੀ ਛੱਡ ਕੇ ਨੱਚਣਾ ਸ਼ੁਰੂ ਕਰ ਦੇਹ। ਜਿਸ ਵੇਲੇ ਉਹ ਨੰਗਾ ਮੂੰਹ ਕਰਕੇ ਨੱਚਣ ਲਗੀ ਉਸ ਵੇਲੇ ਉਸਦੇ ਮੂੰਹ ਦੀ ਸੋਭਾ ਇਸ ਤਰ੍ਹਾਂ ਪ੍ਰਗਟ ਹੋਈ, ਮਾਨੋਂ ਬੱਦਲਾਂ ਵਿਚੋਂ ਚੰਦ੍ਰਮਾਂ ਬਾਹਰ ਨਿਕਲ ਆਯਾ ਹੈ। ਅਰਥਾਤ ਸਿਰ ਦੇ ਕਾਲੇ ਵਾਲ ਕਾਲੇ ਬੱਦਲਾਂ ਸਮਾਨ ਹਨ, ਅਤੇ ਮੂੰਹ ਦੀ ਦਮਕ ਚੰਦ੍ਰਮਾਂ ਸਮਾਨ ਹੈ॥ ੫੬੩॥

ਜਿਨ ਕੇ ਸਿਰ ਸੋਂਧਰ ਮਾਂਗ ਬਿਰਾਜਤ ਰਾਜਤ ਹੈ ਬਿੰਦੂਆ ਜਿਨ ਪੀਲੇ॥
ਕੰਚਨ ਭਾ ਅਰੁ ਚੰਦ੍ਰਪ੍ਰਭਾ ਜਿਨ ਕੇ ਤਨ ਲੀਨ ਸਭੈ ਫੁਨ ਲੀਲੇ॥

ਏਕ ਧਰੇ ਸਿਤ ਸੁੰਦਰ ਸਾਜ ਧਰੇ ਇਕ ਲਾਲ ਸਜੇ ਇਕ ਨੀਲੇ॥
ਸਯਾਮ ਕਹੈ ਸੋਊ ਰੀਝ ਰਹੈ ਪਿਖਿ ਕੈ ਦ੍ਰਿਗ ਕੰਜ ਕੇ ਕਾਨ੍ਹ ਰਸੀਲੇਂ॥ ੫੬੪॥

ਪਦ ਅਰਥ - ਕੰਚਨ ਭਾ=ਸੁਰਨਪ੍ਰਭਾ॥

ਅਰਥ - ਜਿਨ੍ਹਾਂ ਦੇ ਸਿਰਾਂ ਉਤੇ ਚੀਰਨੀਆਂ ਵਿਚ ਸੰਧੂਰ ਸੋਭਦਾ ਹੈ ਅਤੇ ਜਿਨ੍ਹਾਂ ਦੇ ਮੱਥੇ ਉਤੇ ਪੀਲੇ ਰੰਗ ਦੀਆਂ ਬਿੰਦੀਆਂ ਸੋਭਦੀਆਂ ਹਨ। ਸੁਰਨਪ੍ਰਭਾ ਅਤੇ ਚੰਦ੍ਰਪ੍ਰਭਾ ਨਾਮ ਵਾਲੀਆਂ ਗੋਪੀਆਂ ਅਜੇਹੀਆਂ ਸੁੰਦਰ ਹਨ ਜਿਨ੍ਹਾਂ ਦੇ ਸਰੀਰਾਂ ਨੇ ਸਭਨਾਂ ਦੇ ਰੂਪ ਨੂੰ ਨਿਗਲ ਲਿਆ ਹੈ ਅਰਥਾਤ ਸਭਨਾਂ ਦੀ ਸੁੰਦਰਤਾ ਫਿੱਕੀ ਪੈ ਗਈ ਹੈ। ਇੱਕ ਨੇ ਚਿਟੇ ਰੰਗ ਦਾ ਸਿੰਗਾਰ ਕੀਤਾ ਹੈ, ਇਕ ਨੇ ਲਾਲ ਰੰਗ ਦੇ ਬਸਤ੍ਰ ਧਾਰੇ ਹੋਏ ਹਨ ਅਤੇ ਇਕ ਨੇ ਨੀਲੇ ਰੰਗ ਦੀ ਸਾਜਨਾਂ ਕੀਤੀ ਹੋਈ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਕੌਲ ਫੁੱਲ ਵਰਗੇ ਰਸ ਦੇ ਭਰੇ ਹੋਏ ਕ੍ਰਿਸ਼ਨ ਦੇ ਨੈਣਾਂ ਨੂੰ ਵੇਖ ਕੇ, ਉਹ ਸਾਰੀਆਂ ਪ੍ਰਸੰਨ ਹੋ ਰਹੀਆਂ ਹਨ॥ ੫੬੪॥

ਸ੍ਵੈਯਾ॥ ਸਭ ਗ੍ਵਾਰਨੀਯਾ ਤਹ ਖੇਲਤ ਹੈ ਸੁਭ ਅੰਗਨ ਸੁੰਦਰ ਸਾਜ ਕਈ॥
ਸੋਊ ਰਾਸ ਬਿਖੈ ਤਹ ਖੇਲਤ ਹੈ ਹਰਿ ਸੋ ਮਨ ਮੈ ਅਤਿ ਹੀ ਉਮਈ॥
ਕਬਿ ਸਯਾਮ ਕਹੈ ਤਿਨ ਕੀ ਉਪਮਾ ਜੁ ਹੁਤੀ ਤਹ ਗ੍ਵਾਰਨਿ ਰੂਪ ਰਈ॥
ਮਨੋ ਸਯਾਮਹਿ ਕੋ ਤਨ ਗੋਰਨ ਪੇਖਿ ਕੈ ਸਯਾਮਹਿ ਸੀ ਸਭ ਹੋਇ ਗਈ॥ ੫੬੫॥

ਅਰਥ - ਸਾਰੀਆਂ ਗੋਪੀਆਂ ਉਥੇ ਖੇਡਦੀਆਂ ਹਨ ਅਤੇ ਸਭਨਾਂ ਨੇ ਆਪਣੇ ਕੋਮਲ ਅੰਗਾਂ ਵਿਚ ਸੁੰਦਰ ਸਿੰਗਾਰ ਕੀਤੇ ਹੋਏ ਹਨ। ਉਹੋ ਹੀ ਰਾਸ ਵਿਚ ਉਥੇ ਖੇਡਦੀਆਂ ਹਨ, ਕ੍ਰਿਸ਼ਨ ਨੂੰ ਮਿਲਣ ਦੀ ਜਿਨ੍ਹਾਂ ਦੇ ਮਨ ਵਿਚ ਬੜੀ ਉਮੰਗ ਹੋਈ ਹੈ। ਉਨ੍ਹਾਂ ਦੀ ਮਹਿਮਾ ਬਾਰੇ ਸ਼ਿਆਮ ਕਵੀ ਕਥਨ ਕਰਦੇ ਹਨ, ਜੋ ਗੋਪੀਆਂ ਉਸਦਾ ਹੀ ਰੂਪ ਹੋ ਰਹੀਆਂ ਹਨ। ਮਾਨੋ ਸ਼ਿਆਮ ਦੇ ਸਰੀਰ ਨੂੰ ਵੇਖ ਕੇ ਗੋਰੇ ਰੂਪ ਵਾਲੀਆਂ ਸਾਰੀਆਂ ਹੀ ਸਿਆਮ ਜੇਹੇ ਰੂਪ ਵਾਲੀਆਂ ਹੋ ਗਈਆਂ ਹਨ॥ ੫੬੫॥

ਸਵੈਯਾ॥ ਕੇਲ ਕੈ ਰਾਸ ਮੈ ਰੀਝ ਰਹੀ ਕਬਿ ਸਯਾਮ ਕਹੈ ਮਨ ਆਨੰਦ ਕੈ ਕੈ॥
ਚੰਦ੍ਰਮੁਖੀ ਤਨ ਕੰਚਨ ਭਾ ਹਸਿ ਸੁੰਦਰ ਬਾਤ ਕਹੀ ਉਮਗੈ ਕੈ॥
ਪੇਖਤ ਮੂਰਤ ਭੀ ਰਸ ਕੇ ਬਸਿ ਆਪਨ ਤੇ ਬਡ ਵਾਹਿ ਲਖੈ ਕੈ॥
ਜਿਉ ਮ੍ਰਿਗਨੀ ਮ੍ਰਿਗ ਪੇਖਤ ਤਿਉ ਬ੍ਰਿਖਭਾਨ ਸੁਤਾ ਭਗਵਾਨ ਚਿਤੈ ਕੈ॥ ੫੬੬॥

ਪਦ ਅਰਥ - ਮੂਰਤ=ਸਰੂਪ॥ ਚਿਤੈ ਕੈ=ਵੇਖ ਰਹੀ ਹੈ॥

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਰਾਸ ਦੇ ਵਿਚ ਹੀ 'ਕੇਲ' ਕੇ ਅਤੇ ਮਨ ਵਿਚ ਅਨੰਦ ਪ੍ਰਾਪਤ ਕਰਕੇ ਪ੍ਰਸੰਨ ਹੋ ਰਹੀ ਹੈ। ਜਿਸਦਾ ਮੂੰਹ ਚੰਦ੍ਰਮਾਂ ਜੇਹਾ ਹੈ ਤੇ ਸਰੀਰ ਸੋਨੇ ਵਾਂਗੂੰ

****************************************************************
ਚਮਕਦਾ ਹੈ, ਉਹ ਸੁੰਦਰੀ ਉਮੰਗ ਨਾਲ ਭਰਕੇ ਤੇ ਹੱਸ ੨ ਕੇ ਗੱਲ ਕਹਿ ਰਹੀ ਹੈ। ਕ੍ਰਿਸ਼ਨ ਜੀ ਦੇ ਸੁੰਦਰ ਸਰੂਪ ਨੂੰ ਵੇਖਦਿਆਂ ਸਾਰ ਹੀ ਅਤੇ ਉਸਨੂੰ ਆਪਣੇ ਨਾਲੋਂ ਵਧੀਕ ਸੁੰਦਰ ਜਾਣ ਕੇ, ਰਸ ਦੇ ਵੱਸ ਵਿਚ ਹੋ ਗਈ ਹੈ। ਜਿਵੇਂ ਹਰਨੀ ਹਰਨ ਵੱਲੇ ਪਿਆਰ ਭਰੀ ਨਜ਼ਰ ਨਾਲ ਵੇਖਦੀ ਹੈ ਤਿਵੇਂ ਹੀ ਰਾਧਕਾਂ ਸ੍ਰੀ ਕ੍ਰਿਸ਼ਨ ਜੀ ਨੂੰ ਵੇਖ ਰਹੀ ਹੈ।। ੫੯੬।।

ਬ੍ਰਿਖਭਾਨ ਸੁਤਾ ਪਿਖਿ ਰੀਝ ਰਹੀ ਅਤਿ ਸੁੰਦਰ ਸੁੰਦਰ ਕਾਨ੍ਹ ਕੋ ਆਨਨ।।
ਰਾਜਤ ਤੀਰ ਨਦੀ ਜਿਹ ਕੇ ਸੁ ਬਿਰਾਜਤ ਫੂਲਨ ਕੇ ਜੁਤ ਕਾਨਨ।।
ਨੈਨ ਕੇ ਭਾਵਨ ਸੋ ਹਰਿ ਕੋ ਮਨ ਮੋਹਿ ਲਯੋ ਰਸ ਕੀ ਅਭਿਮਾਨਨ।।
ਜਿਉ ਰਸ ਲੋਗਨ ਭਉਹਨ ਲੈ ਧਨੁ ਨੈਨਨ ਸੈਨ ਸੁ ਕੰਜ ਸੇ ਬਾਨਨ।। ੫੯੭।।

ਪਦ ਅਰਥ - ਰਾਜਤ = ਬੈਠਾ ਹੋਇਆ।। ਕਾਨਨ = ਜੰਗਲ, ਬਨ।।

ਅਰਥ - ਮਹਾਂ ਸੁੰਦਰ ਕ੍ਰਿਸ਼ਨ ਦੇ ਸੁੰਦਰ ਮੁਖੜੇ ਨੂੰ ਵੇਖ ਕੇ ਬ੍ਰਿਖਭਾਨ ਦੀ ਧੀ ਰਾਧਾ ਅਤਿਅੰਤ ਪ੍ਰਸੰਨ ਹੋ ਰਹੀ ਹੈ ਜੋ ਜਮੁਨਾ ਨਦੀ ਦੇ ਕੰਢੇ ਉਤੇ ਬੈਠਾ ਹੋਇਆ ਹੈ, ਜਿਸ ਨਦੀ ਦੇ ਕੰਢੇ ਉਤੇ ਫੁੱਲਾਂ ਵਾਲਾ ਜੰਗਲ ਸੋਭਾ ਪਾ ਰਿਹਾ ਹੈ। ਰਸ ਦੇ ਅਭਿਮਾਨ ਦੀ ਭਰੀ ਰਾਧਕਾਂ ਨੇ ਅੱਖਾਂ ਦੇ ਇਸ਼ਾਰਿਆਂ ਨਾਲ ਕ੍ਰਿਸ਼ਨ ਦੇ ਮਨ ਨੂੰ ਇਸ ਤਰ੍ਹਾਂ ਮੋਹ ਲਿਆ ਹੈ। ਜਿਵੇਂ ਰਸੀਏ ਲੋਕਾਂ ਨੂੰ ਭੌਂਹਾਂ ਦੀ ਕਮਾਨ ਵਿਚ ਕਮਲ ਵਰਗੇ ਨੈਣਾ ਦੀਆਂ ਸੈਨਤਾਂ ਰੂਪ ਤੀਰਾਂ ਨਾਲ ਮੋਹਤ ਕਰ ਲੈਂਦੀਆਂ ਹਨ।। ੫੯੭।।

ਕਾਨ੍ਹ ਸੋ ਪ੍ਰੀਤਿ ਬਢੀ ਤਿਨ ਕੀ ਨ ਘਟੀ ਕਛੁ ਪੈ ਬਢਹੀ ਸੁ ਭਈ ਹੈ।।
ਡਾਰ ਕੈ ਲਾਜ ਸਭੈ ਮਨ ਕੀ ਹਰਿ ਕੇ ਸੰਗ ਖੇਲਨ ਕੌ ਉਮਈ ਹੈ।।
ਸਯਾਮ ਕਹੈ ਤਿਨ ਕੀ ਉਪਮਾ ਅਤਿ ਹੀ ਜੁ ਤ੍ਰੀਆ ਅਤਿ ਰੂਪ ਰਈ ਹੈ।।
ਸੁੰਦਰ ਕਾਨ੍ਹਰ ਕੌ ਪਿਖਿ ਕੈ ਤਨ ਮੈ ਸਭ ਗ੍ਵਾਰਨ ਹੋਇ ਗਈ ਹੈ।। ੫੯੮।।

ਅਰਥ - ਉਸਨੂੰ ਕ੍ਰਿਸ਼ਨ ਦੇ ਨਾਲ ਪਿਆਰ ਬੜਾ ਹੋ ਗਿਆ ਹੈ, ਉਹ ਪ੍ਰੇਮ ਕੁਝ ਘਟਿਆ ਨਹੀਂ ਸਗੋਂ ਪਹਿਲਾਂ ਨਾਲੋਂ ਵਧੇਰੇ ਹੀ ਹੋਇਆ ਹੈ। ਸਾਰੀਆਂ ਗੋਪੀਆਂ ਹੀ ਮਨ ਦੀ ਸਾਰੀ ਲੱਜਿਆ ਨੂੰ ਛੱਡ ਕੇ ਕ੍ਰਿਸ਼ਨ ਦੇ ਨਾਲ ਖੇਡਣ ਨੂੰ ਉਤਸ਼ਾਹਤ ਹੋਈਆਂ ਹਨ। ਜੋ ਮਹਾਂ ਸੁੰਦਰ ਇਸਤ੍ਰੀਆਂ ਕ੍ਰਿਸ਼ਨ ਦੇ ਮਹਾਂ ਸੁੰਦਰ ਰੂਪ ਵਿਚ ਰਮ ਰਹੀਆਂ ਹਨ, 'ਸਿਆਮ' ਕਵੀ ਉਨ੍ਹਾਂ ਦੀ ਉਪਮਾਂ ਕਹਿੰਦਾ ਹੈ ਕਿ ਕ੍ਰਿਸ਼ਨ ਦੇ ਸੁੰਦਰ ਸਰੂਪ ਨੂੰ ਵੇਖ ਕੇ ਸਾਰੀਆਂ ਗੋਪੀਆਂ ਆਪਣੇ ਸਰੀਰ ਵਿਚ ਕ੍ਰਿਸ਼ਨ ਰੂਪ ਹੀ ਹੋ ਗਈਆਂ ਹਨ।। ੫੯੮।।

ਸਵੈਯਾ।। ਨੈਨ ਮ੍ਰਿਗੀ ਤਨ ਕੰਚਨ ਕੇ ਸਭ ਚੰਦ੍ਰਮੁਖੀ ਮਨੋ ਸਿੰਧ ਰਚੀ ਹੈ।।
ਜਾ ਸਮ ਰੂਪ ਨ ਰਾਜਤ ਹੈ ਰਤਿ ਰਾਵਨ ਤ੍ਰੀਯ ਨ ਅਉਰ ਸਚੀ ਹੈ।।

ਤਾ ਮਹਿ ਰੀਝ ਮਹਾ ਕਰਤਾਰ ਕ੍ਰਿਪਾ ਕਟ ਕੇਹਰ ਕੈ ਸੁ ਗਚੀ ਹੈ॥
ਤਾ ਸੰਗ ਪ੍ਰੀਤ ਕਹੈ ਕਬਿ ਸਯਾਮ ਮਹਾ ਭਗਵਾਨਹਿ ਕੀ ਸੁ ਮਚੀ ਹੈ॥੫੬੯॥

**ਪਦ ਅਰਥ** - ਸਿੰਧ ਰਚੀ = ਸਮੁੰਦਰ ਦੀ ਬਣਾਈ ਹੋਈ ਲੱਛਮੀ॥ ਕਰਤਾਰ = ਬ੍ਰਹਮਾਂ॥

**ਅਰਥ** - ਸਾਰੀਆਂ ਦੀਆਂ ਅੱਖਾਂ ਹਰਨੀਆਂ ਵਰਗੀਆਂ ਚੰਚਲ, ਸਰੀਰ ਸੋਨੇ ਵੱਤ ਚਮਕਦਾਰ, ਚੰਦ੍ਰਮਾਂ ਵਰਗੇ ਮੂੰਹ ਵਾਲੀਆਂ, ਮਾਨੋਂ ਸਾਰੀਆਂ ਹੀ 'ਲਛਮੀ' ਸਰੂਪ ਹਨ। ਜਿਨ੍ਹਾਂ ਦੇ ਸਮਾਨ ਰਤੀ ਦਾ ਰੂਪ ਭੀ ਸੋਭਦਾ ਨਹੀਂ ਹੈ, ਰਾਵਣ ਦੀ ਇਸਤ੍ਰੀ ਮੰਦੋਦਰੀ ਅਤੇ ਇੰਦ੍ਰ ਦੀ ਘਰ ਵਾਲੀ ਸਚੀ ਭੀ ਅਜੇਹੀ ਸੁੰਦਰ ਨਹੀਂ ਹੈ। ਉਨ੍ਹਾਂ ਉਤੇ ਖੁਸ਼ ਹੋਕੇ ਅਤੇ ਬੜੀ ਭਾਰੀ ਮੇਹਰਬਾਨੀ ਕਰਕੇ, ਬ੍ਰਹਮਾਂ ਨੇ ਉਨ੍ਹਾਂ ਦੇ ਲੱਕ ਸ਼ੇਰ ਵਰਗੇ ਪਤਲੇ ਬਣਾਏ ਹਨ। ਸਿਆਮ ਕਵਿ ਜੀ ਕਹਿੰਦੇ ਹਨ, ਉਨ੍ਹਾਂ ਸਾਰੀਆਂ ਗੋਪੀਆਂ ਦੇ ਨਾਲ ਕ੍ਰਿਸ਼ਨ ਦੀ ਬੜੀ ਭਾਰੀ ਪ੍ਰੀਤਿ ਮੱਚ ਗਈ ਹੈ॥ ੫੬੯॥

ਸਵੈਯਾ॥ ਰਾਗਨ ਅਉਰ ਸੁ ਭਾਵਨ ਕੀ ਅਤਿ ਗਾਰਨ ਕੀ ਤਹ ਮਾਂਡ ਪਰੀ॥
ਬ੍ਰਿਜ ਗੀਤਨ ਕੀ ਅਤਿ ਹਾਸਨ ਸੋ ਜਹ ਖੇਲਤ ਭੀ ਕਈ ਏਕ ਘਰੀ॥
ਗਾਵਤ ਏਕ ਬਜਾਵਤ ਤਾਲ ਕਹੈ ਇਕ ਨਾਚਹੁ ਆਇ ਅਰੀ॥
ਕਬਿ ਸਿਯਾਮ ਕਹੈ ਤਿਹ ਠਉਰ ਬਿਖੈ ਜਿਹ ਠਉਰ ਬਿਖੈ ਹਰਿ ਰਾਸ ਕਰੀ॥੫੭੦॥

**ਅਰਥ** - ਰਾਗਾਂ ਅਤੇ ਇਸ਼ਾਰਿਆਂ ਦੀ ਅਤੇ ਗਾਲ੍ਹੀਆਂ ਦੀ ਉਥੇ ਬਹੁਤ ਭਾਰੀ ਘੜਮੱਸ ਪੈ ਗਈ ਹੈ। ਬ੍ਰਿਜ ਦੇ ਗੀਤਾਂ ਅਤੇ ਹਾਸੀ-ਠੱਠਿਆਂ ਨਾਲ, ਜਿਥੇ ਕਈ ਇਕ ਗੋਪੀਆਂ ਕਈ ਇਕ ਘੜੀ ਤੱਕ ਖੇਡਦੀਆਂ ਰਹੀਆਂ ਹਨ। ਉਥੇ ਕੋਈ ਗਾਉਂਦੀ ਹੈ, ਕੋਈ ਤੌੜੀਆਂ ਵਜਾਂਦੀ ਹੈ ਅਤੇ ਕੋਈ ਕਿਸੇ ਨੂੰ ਆਖ ਰਹੀ ਹੈ - 'ਨੀਂ! ਆ ਕੇ ਨੱਚ ਭੀ'। ਸਿਆਮ ਕਵਿ ਜੀ ਕਹਿੰਦੇ ਹਨ, ਉਸ ਜਗ੍ਹਾ ਵਿਚ ਏਹ ਕੁਝ ਹੋ ਰਿਹਾ ਹੈ, ਜਿਸ ਜਗ੍ਹਾ ਵਿਚ ਕ੍ਰਿਸ਼ਨ ਨੇ ਰਾਸ ਕੀਤੀ ਹੈ॥ ੫੭੦॥

ਜਦੁਰਾਇ ਕੋ ਆਇਸ ਪਾਇ ਤ੍ਰਿਯਾ ਸਭ ਖੇਲਤ ਰਾਸ ਬਿਖੈ ਬਿਧਿ ਆਛੀ॥
ਇੰਦ੍ਰ ਸਭਾ ਜਿਹ ਸਿੰਧਸੁਤਾ ਜਿਮ ਖੇਲਨ ਕੇ ਹਿਤ ਕਾਛਨ ਕਾਛੀ॥
ਕੈ ਇਹ ਕਿੰਨ੍ਰ ਕੀ ਦੁਹਿਤਾ ਕਿਧੌ ਨਾਗਨ ਕੀ ਕਿਧੌ ਹੈ ਇਹ ਤਾਛੀ॥
ਰਾਸ ਬਿਖੈ ਇਮ ਨਾਚਤ ਹੈ ਜਿਮ ਕੇਲ ਕਰੈ ਜਲ ਭੀਤਰ ਮਾਛੀ॥੫੭੧॥

**ਪਦ ਅਰਥ** - ਜਦੁਰਾਇ = ਕ੍ਰਿਸ਼ਨ॥ ਸਿੰਧਸੁਤਾ = ਰੰਭਾ॥ ਕਾਛਨ ਕਾਛੀ = ਸ੍ਵਾਂਗ ਬਣਦੀ ਹੈ॥ ਕਿੰਨਰ = ਤਾਰਾਂ ਵਾਲੇ ਸਾਜ ਵਜਾਉਣ ਵਾਲੇ॥ ਤਾਛੀ = ਤੱਛਕ ਦੀ ਲੜਕੀ॥

**ਅਰਥ** - ਕ੍ਰਿਸ਼ਨ ਦੀ ਆਗਿਆ ਨੂੰ ਪਾ ਕੇ ਸਾਰੀਆਂ ਔਰਤਾਂ ਰਾਸ ਵਿਚ ਬੜੇ ਸੁੰਦਰ ਢੰਗ ਨਾਲ ਖੇਡਾਂ ਖੇਡਦੀਆਂ ਹਨ। ਜਿਸ ਤਰ੍ਹਾਂ ਇੰਦ੍ਰ ਦੀ ਸਭਾ ਵਿਚ ਰੰਭਾ ਨਾਚ ਕਰਦੀ ਹੈ, ਅਤੇ ਜਿਸ

***************************************************
ਤਰ੍ਹਾਂ ਖੇਡਾਂ ਕਰਨ ਦੇ ਵਾਸਤੇ ਉਹ ਸ੍ਵਾਂਗ ਬਣ ਬਣ ਕੇ ਆਉਂਦੀ ਹੈ। ਇਹ ਕਿੰਨ੍ਹਰਾਂ ਦੀ ਲੜਕੀ ਹੈ? ਜਾਂ ਇਹ ਨਾਗਾਂ ਦੀ ਲੜਕੀ ਹੈ? ਜਾਂ ਕਿ ਇਹ ਤੱਛਕ ਦੀ ਲੜਕੀ ਹੈ। ਰਾਸ ਦੇ ਵਿਚ ਇਸ ਤਰ੍ਹਾਂ ਚੰਚਲਤਾ ਨਾਲ ਨਾਚ ਕਰਦੀ ਹੈ, ਜਿਸ ਤਰ੍ਹਾਂ ਪਾਣੀ ਦੇ ਵਿਚ ਰਹਿਣ ਵਾਲੀ ਮੱਛੀ ਪਾਣੀ ਵਿਚ ਕੇਲ ਕਰਦੀ ਹੈ।। ੫੭੧।।

**ਜਿਹ ਕੇ ਮੁਖਿ ਦੇਖਿ ਛਟਾ ਸੁਭ ਸੁੰਦਰ ਮੱਧਿਮ ਲਾਗਤ ਜੋਤਿ ਸਸੀ ਹੈ।।**
**ਭਉਹਨ ਭਾਇ ਸੋ ਛਾਜਤ ਹੈ ਮਦਨੈ ਮਨੋ ਤਾਨਿ ਕਮਾਨ ਕਸੀ ਹੈ।।**
**ਤਾਹੀ ਕੇ ਆਨਨ ਸੁੰਦਰ ਤੇ ਸੁਰ ਰਾਗਹ ਕੀ ਸਭ ਭਾਂਤ ਬਸੀ ਹੈ।।**
**ਜਿਉ ਮਧੁ ਬੀਚ ਫਸੈ ਮਖੀਆਂ ਮਤ ਲੋਗਨ ਕੀ ਇਹ ਭਾਂਤ ਫਸੀ ਹੈ।।੫੭੨।।**

ਪਦ ਅਰਥ - ਛਟਾ = ਚਮਕ।। ਸਸੀ = ਚੰਦ੍ਰਮਾ।। ਛਾਜਤ = ਸੋਭ ਰਹੀਆਂ।। ਮਦਨੈ = ਕਾਮਦੇਵ ਨੇ।। ਆਨਨ= ਮੂੰਹ।। ਮਧੁ = ਮਧੂ ਪਟਲ, *ਸ਼ੈਹਤ ਦਾ ਛੌਤਾ, ਖੱਗਾ।।

ਅਰਥ - ਜਿਸ ਦੇ ਸੁੰਦਰ ਮੂੰਹ ਦੀ ਪਵਿੱਤ੍ਰ ਦਮਕ ਨੂੰ ਵੇਖਦਿਆਂ ਹੀ ਚੰਦ੍ਰਮਾਂ ਦੀ ਜੋਤ ਫਿੱਕੀ ਜੇਹੀ ਲੱਗਦੀ ਹੈ। ਭੌਹਾਂ ਇਸ਼ਾਰਿਆਂ ਨਾਲ ਸੋਭਾ ਪਾ ਰਹੀਆਂ ਇਸ ਤਰ੍ਹਾਂ ਮਲੂਮ ਹੁੰਦੀਆਂ ਹਨ, ਮਾਨੋਂ ਕਾਮਦੇਵ ਨੇ ਖਿੱਚਕੇ ਕਮਾਨ ਕੱਸੀ ਹੋਈ ਹੈ। ਉਸਦੇ ਸੁੰਦਰ ਮੂੰਹ ਤੋਂ ਹੀ ਸਾਰੇ ਰਾਗਾਂ ਦੀ ਸੁਰ ਸਭ ਤਰ੍ਹਾਂ ਨਾਲ ਵੱਸ ਰਹੀ ਹੈ, ਅਰਥਾਤ ਉਸਦਾ ਬੋਲਣਾ ਹੀ ਮਾਨੋਂ ਰਾਗ ਦਾ ਅਲਾਪ ਹੈ। ਜਿਸ ਤਰ੍ਹਾਂ ਖੱਗੇ ਵਿਚ ਮੱਖੀਆਂ ਫਸੀਆਂ ਹੁੰਦੀਆਂ ਹਨ, ਇਸੇ ਤਰ੍ਹਾਂ ਹੀ ਲੋਕਾਂ ਦੀ ਮੱਤ ਇਸ ਦੇ ਰੂਪ ਵਿਚ ਫਸੀ ਹੋਈ ਹੈ।। ੫੭੨।।

**ਸਵੈਯਾ।। ਫਿਰਿ ਸੁੰਦਰ ਆਨਨ ਤੇ ਹਰਿ ਜੂ ਬਿਧਿ ਸੁੰਦਰ ਸੋ ਇਕ ਤਾਨ ਬਸਾਯੋ।।**
**ਸੋਰਠ ਸਾਰੰਗ ਸੁੱਧ ਮਲ੍ਹਾਰ ਬਿਲਾਵਲ ਕੀ ਸੁਰ ਭੀਤਰ ਗਾਯੋ।।**
**ਸੋ ਅਪਨੇ ਸੁਨ ਸ੍ਰਉਨਨ ਮੈ ਬ੍ਰਿਜ ਗ੍ਵਾਰਨੀਯਾ ਅਤ ਹੀ ਸੁਖੁ ਪਾਯੋ।।**
**ਮੋਹਿ ਰਹੈ ਬਨ ਕੇ ਖਗ ਅਉ ਮ੍ਰਿਗ ਰੀਝ ਰਹੇ ਜਿਨਹੂ ਸੁਨਿ ਪਾਯੋ।। ੫੭੩।।**

ਪਦ ਅਰਥ - ਖਗ = ਪੰਛੀ।।

ਅਰਥ - ਫਿਰ ਕ੍ਰਿਸ਼ਨ ਜੀ ਨੇ ਆਪਣੇ ਸੋਹਣੇ ਮੁੱਖ ਤੋਂ ਬੜੇ ਹੀ ਵਧੀਆ ਤਰੀਕੇ ਨਾਲ ਇਕ ਰਾਗ ਦੀ ਸੁਰ ਨੂੰ ਸ਼ੁਰੂ ਕੀਤਾ। ਸੋਰਠ, ਸਾਰੰਗ, ਸੁੱਧ ਮਲ੍ਹਾਰ ਤੇ ਬਿਲਾਵਲ ਰਾਗ ਦੀ ਸੁਰ

---

* 'ਮਧੁ' ਦਾ ਮਤਲਬ ਸ਼ਹਿਦ ਵੀ ਹੈ, ਪਰੰਤੂ ਸ਼ਹਿਦ ਵਿਚ ਮੱਖੀ ਫਸਦੀ ਨਹੀਂ, ਉਹ ਸ਼ਹਿਦ ਦੇ ਛੌਤੇ ਵਿਚ ਫਸੀ ਹੁੰਦੀ ਹੈ, ਜੋ ਕਿ ਮੋਮ ਦਾ ਬਣਿਆ ਹੁੰਦਾ ਹੈ। ਇਸ ਨੂੰ ਪੰਜਾਬੀ ਵਿਚ 'ਖੱਗਾ' ਤੇ ਸੰਸਕ੍ਰਿਤੀ ਵਿਚ 'ਮਧੁ ਪਟਲ' ਕਹਿੰਦੇ ਹਨ।

ਨੂੰ ਉਸ ਤਾਨ ਦੇ ਵਿਚ ਅਲਾਪ ਕਰਕੇ ਗਾਂਵਿਆ। ਬ੍ਰਿਜ ਦੀਆਂ ਗੋਪੀਆਂ ਨੇ ਉਸਨੂੰ ਆਪਣੇ ਕੰਨਾਂ ਵਿਚ ਸੁਣ ਕਰਕੇ ਮਨਾਂ ਵਿਚ ਬੜਾ ਹੀ ਸੁਖ ਪਾਇਆ। ਬਨ ਦੇ ਪੰਛੀ ਅਤੇ ਹਰਨ ਮੋਹਤ ਹੋ ਰਹੇ ਹਨ ਅਤੇ ਹੋਰ ਭੀ ਜਿਨ੍ਹਾਂ ਜਿਨ੍ਹਾਂ ਸੁਣਿਆ, ਉਹ ਸਾਰੇ ਹੀ ਪ੍ਰਸੰਨ ਹੋ ਰਹੇ ਹਨ।। ੫੭੩।।

**ਸਵੈਯਾ।। ਤਹ ਗਾਵਤ ਗੀਤ ਭਲੇ ਹਰਿ ਜੂ ਕਬਿ ਸਯਾਮ ਕਹੈ ਕਰਿ ਭਾਵ ਛਬੈ।।**
**ਮੁਰਲੀ ਜੁਤ ਗ੍ਵਾਰਨਿ ਭੀਤਰ ਰਾਜਤ ਜਿਉ ਮ੍ਰਿਗਨੀ ਮ੍ਰਿਗ ਬੀਚ ਫਬੈ।।**
**ਜਿਹ ਕੋ ਸਭ ਲੋਗਨ ਮੈ ਜਸੁ ਗਾਵਤ ਛੂਟਤ ਹੈ ਤਿਨ ਤੇ ਨ ਕਬੈ।।**
**ਤਿਨ ਖੇਲਨ ਕੋ ਮਨ ਗੋਪਨਿ ਕੋ ਛਿਨ ਬੀਚ ਲੀਯੋ ਫੁਨ ਚੋਰ ਸਬੈ।। ੫੭੪।।**

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਕ੍ਰਿਸ਼ਨ ਜੀ ਸੁੰਦਰ ਇਸ਼ਾਰੇ ਕਰਕੇ ਓਥੇ ਚੰਗੇ ਚੰਗੇ ਗੀਤ ਗਾਉਂਦੇ ਹਨ। ਬੰਸਰੀ ਦੇ ਸਮੇਤ ਗੋਪੀਆਂ ਦੇ ਵਿਚ ਬੈਠੇ ਹੋਏ ਇਸ ਤਰ੍ਹਾਂ ਸੋਭਾ ਪਾ ਰਹੇ ਹਨ ਜਿਸ ਤਰ੍ਹਾਂ ਹਰਨੀਆਂ ਦੇ ਵਿਚ ਹਰਨ ਫੱਬਦਾ ਹੈ। ਸਾਰੇ ਲੋਕਾਂ ਵਿਚ ਜਿਸ ਦੀ ਮਹਿਮਾ ਦਾ ਗਾਇਣ ਕੀਤਾ ਜਾਂਦਾ ਹੈ, ਉਹ ਕ੍ਰਿਸ਼ਨ ਉਨ੍ਹਾਂ ਗੋਪੀਆਂ ਦੇ ਪਾਸੋਂ ਕਦੇ ਭੀ ਨਹੀਂ ਛੁਟ ਸਕਦਾ। ਉਸਨੇ ਆਪ ਹੀ ਖੇਡ ਨੂੰ ਕਰਨ ਵਾਸਤੇ ਇਕ ਛਿਨ ਵਿਚ ਹੀ ਸਾਰੀਆਂ ਗੋਪੀਆਂ ਦੇ ਮਨ ਨੂੰ ਚੁਰਾ ਲਿਆ ਹੈ।। ੫੭੪।।

**ਸਵੈਯਾ।। ਕਬਿ ਸਯਾਮ ਕਹੈ ਉਪਮਾ ਤਿਹ ਕੀ ਜਿਨ ਜੋਬਨ ਰੂਪ ਅਨੂਪ ਗਹਯੋ ਹੈ।।**
**ਜਾ ਮੁਖ ਦੇਖ ਅਨੰਦ ਬਢਯੋ ਜਿਹ ਕੋ ਸੁਨ ਸ੍ਰਉਨਨ ਸੋਕ ਦਹਯੋ ਹੈ।।**
**ਆਨੰਦ ਕੈ ਬ੍ਰਿਖਭਾਨ ਸੁਤਾ ਹਰਿ ਕੇ ਸੰਗ ਜ਼੍ਵਾਬ ਸੁ ਐਸ ਕਹਯੋ ਹੈ।।**
**ਤਾ ਕੇ ਸੁਨਿ ਤ੍ਰੀਯਾ ਮੋਹਿ ਰਹੀ ਸੁਨਿ ਕੈ ਜਿਹ ਕੌ ਹਰਿ ਰੀਝ ਰਹਯੋ ਹੈ।। ੫੭੫।।**

ਅਰਥ - ਸਿਆਮ ਕਵਿ ਜੀ ਉਸਦੀ ਉਪਮਾ ਕਹਿੰਦੇ ਹਨ, ਜਿਸਨੇ ਜੋਬਨ ਤੇ ਰੂਪ ਮਹਾਂ ਸੁੰਦਰ ਧਾਰਨ ਕੀਤਾ ਹੋਇਆ ਹੈ। ਜਿਸਦਾ ਮੂੰਹ ਵੇਖਦਿਆਂ ਹਿਰਦੇ ਵਿਚ ਆਨੰਦ ਵਧ ਜਾਂਦਾ ਹੈ, ਅਤੇ ਜਿਸਦੀ ਆਵਾਜ ਨੂੰ ਕੰਨੀ ਸੁਣਦਿਆਂ ਮਨ ਦਾ ਸ਼ੋਕ ਸੜ ਗਿਆ ਹੈ। ਰਾਧਾ ਨੇ ਪ੍ਰਸੰਨ ਹੋਕੇ ਕ੍ਰਿਸ਼ਨ ਨਾਲ ਇਸ ਤਰ੍ਹਾਂ ਪ੍ਰਸ਼ਨ-ਉੱਤਰ ਕੀਤਾ ਹੈ, ਉਸਦੇ ਬਚਨਾਂ ਨੂੰ ਸੁਣਕੇ ਉਹ ਇਸਤ੍ਰੀ ਭਾਵ ਰਾਧਕਾਂ ਮੋਹਤ ਹੋ ਰਹੀ ਹੈ, ਜਿਸ ਦੀਆਂ ਗੱਲਾਂ ਨੂੰ ਸੁਣ ਕੇ ਕ੍ਰਿਸ਼ਨ ਪ੍ਰਸੰਨ ਹੋ ਰਿਹਾ ਹੈ।। ੫੭੫।।

**ਸਵੈਯਾ।। ਗ੍ਵਾਰਨੀਯਾ ਮਿਲਿ ਕੈ ਸੰਗ ਕਾਨ੍ਹ ਕੇ ਖੇਲਤ ਹੈ ਕਬਿ ਸਯਾਮ ਸਬੈ।।**
**ਨ ਰਹੀ ਤਿਨ ਕੋ ਸੁਧ ਅੰਗਨ ਕੀ ਨਹਿ ਚੀਰਨ ਕੀ ਤਿਨ ਕੋ ਸੁ ਤਬੈ।।**
**ਸੁ ਗਨੋ ਕਹ ਲਉ ਤਿਨ ਕੀ ਉਪਮਾ ਅਤ ਹੀ ਗਨ ਕੈ ਮਨ ਤਾ ਕੀ ਛਬੈ।।**
**ਮਨ ਭਾਵਨ ਗਾਵਨ ਕੀ ਚਰਚਾ ਕਛੁ ਥੋਰੀ ਯੈਹੈ ਸੁਨ ਲੇਹੁ ਅਬੈ।। ੫੭੬।।**

************************************************************

ਅਰਥ – ਸਿਆਮ ਕਵਿ ਜੀ ਕਹਿੰਦੇ ਹਨ ਸਾਰੀਆਂ ਹੀ ਗੋਪੀਆਂ ਕ੍ਰਿਸ਼ਨ ਦੇ ਨਾਲ ਮਿਲ ਕੇ ਖੇਡਦੀਆਂ ਹਨ। ਉਨ੍ਹਾਂ ਨੂੰ ਸਰੀਰਾਂ ਦੀ ਹੋਸ਼ ਨਹੀਂ ਰਹੀ ਅਤੇ ਨਾ ਹੀ ਉਨ੍ਹਾਂ ਨੂੰ ਆਪਣੇ ਕਪੜਿਆਂ ਦੀ ਸੁੱਧ ਰਹੀ ਹੈ। ਉਨ੍ਹਾਂ ਦੀ ਉਪਮਾ ਦੀ ਕਿਥੋਂ ਤੱਕ ਵਿਚਾਰ ਕਰਾਂ? ਉਨ੍ਹਾਂ ਦੀ ਸੁੰਦਰਤਾ ਦੀ ਉਪਮਾਂ ਨੂੰ ਬਹੁਤ ਹੀ ਅਦਭੁਤ ਸਮਝਕੇ ਚੁੱਪ ਹੀ ਰਹਿੰਦਾ ਹਾਂ। ਕੇਵਲ ਮਨ ਨੂੰ ਭਾਉਣ ਵਾਲੇ ਕ੍ਰਿਸ਼ਨ ਦੇ ਗਾਉਣ ਦੀ ਚਰਚਾ ਕੁਝ ਥੋੜ੍ਹੀ ਜੇਹੀ ਹੈ, ਏਹ ਤੁਸੀਂ ਹੁਣ ਧਿਆਨ ਦੇਕੇ ਸੁਣ ਲਵੋ।। ੫੭੬।।

## ਕਾਨ੍ਹ ਬਾਚ।।

**ਦੋਹਰਾ।। ਬਾਤ ਕਹੀ ਤਿਨ ਸੋ ਕ੍ਰਿਸਨ ਅਤਿ ਹੀ ਬਿਹਸਿ ਕੈ ਚੀਤ।।**
**ਮੀਤ ਰਸਹਿ ਕੀ ਰੀਤ ਸੋ ਕਹਯੋ ਸੁ ਗਾਵਹੁ ਗੀਤ।। ੫੭੭।।**

ਅਰਥ – ਚਿੱਤ ਵਿਚ ਬਹੁਤ ਹੀ ਖੁਸ਼ ਹੋ ਕੇ ਉਨ੍ਹਾਂ ਨੂੰ ਕ੍ਰਿਸ਼ਨ ਨੇ ਇਹ ਗੱਲ ਕਹੀ। ਹੇ ਮਿੱਤ੍ਰ! ਰਸ ਦੀ ਰੀਤੀ ਦੇ ਅਨੁਸਾਰ ਹੀ ਕਹਿੰਦਾ ਹਾਂ, ਕਿ ਤੁਸੀਂ ਕੋਈ ਗੀਤ ਭੀ ਗਾਵੋ।। ੫੭੭।।

**ਸਵੈਯਾ।। ਬਤੀਆ ਸੁਨਿ ਕੈ ਸਭ ਗ੍ਵਾਰਨੀਯਾ ਸੁਭ ਗਾਵਤ ਸੁੰਦਰ ਗੀਤ ਸਭੈ।।**
**ਸਿੰਧਸੁਤਾ ਰੁ ਘ੍ਰਿਤਾਚੀ ਤ੍ਰਿਯਾ ਇਨ ਸੀ ਨਹੀ ਨਾਚਤ ਇੰਦ੍ਰ ਸਭੈ।।**
**ਦਿਵਯਾ ਇਨ ਕੇ ਸੰਗ ਖੇਲਤ ਹੈ ਗਜ ਕੋ ਕਬਿ ਸਯਾਮ ਸੁ ਦਾਨ ਅਭੈ।।**
**ਚੜ੍ਹ ਕੈ ਸੁ ਬਿਵਾਨਨ ਸੁੰਦਰ ਮੈ ਸੁਰ ਦੇਖਨ ਆਵਤ ਤਿਆਗ ਨਭੈ।।੫੭੮।।**

ਪਦ ਅਰਥ – ਸਿੰਧਸੁਤਾ = ਰੰਭਾ।। ਘ੍ਰਿਤਾਚੀ = ਇਕ ਅਪੱਛਰਾ।। ਦਿਵਯਾ = ਦੇਣ ਵਾਲਾ।। ਸੁਰ = ਦੇਵਤੇ।। ਨਭੈ = ਅਕਾਸ਼ ਨੂੰ।।

ਅਰਥ – ਕ੍ਰਿਸ਼ਨ ਦੀਆਂ ਗੱਲਾਂ ਸੁਣ ਕੇ ਸਾਰੀਆਂ ਹੀ ਸੁੰਦਰ ਗੋਪੀਆਂ ਸੋਹਣੇ ਸੋਹਣੇ ਗੀਤ ਗਾਉਣ ਅਤੇ ਨੱਚਣ ਲੱਗੀਆਂ। ਰੰਭਾ ਅਤੇ ਘ੍ਰਿਤਾਚੀ ਅਪੱਛਰਾਂ ਭੀ ਇਨ੍ਹਾਂ ਵਰਗਾ ਸੁੰਦਰ ਨਾਚ ਇੰਦ੍ਰ ਸਭਾ ਵਿਚ ਨਹੀਂ ਨੱਚ ਸਕਦੀਆਂ। ਸਿਆਮ ਕਵਿ ਜੀ ਕਹਿੰਦੇ ਹਨ ਜੋ ਤੰਦੂਏ ਨੂੰ ਮਾਰ ਕੇ ਗਜਰਾਜ ਨੂੰ ਅਭੈ ਦਾਨ ਦੇਣ ਵਾਲਾ ਸੀ, ਓਹੀ ਵਿਸ਼ਨੂੰ, ਕ੍ਰਿਸ਼ਨ ਰੂਪ ਹੋਕੇ, ਇੰਨ੍ਹਾ ਗੋਪੀਆਂ ਦੇ ਨਾਲ ਖੇਡਾਂ ਕਰ ਰਿਹਾ ਹੈ। ਸੋਹਣੇ ਸੋਹਣੇ ਬਿਮਾਨਾਂ ਉੱਤੇ ਸਵਾਰ ਹੋਕੇ, ਦੇਵਤੇ ਅਕਾਸ਼ ਨੂੰ ਤਿਆਗ ਕੇ ਇਨ੍ਹਾਂ ਦੇ ਨਾਚ ਨੂੰ ਵੇਖਣ ਲਈ ਆਉਂਦੇ ਹਨ।। ੫੭੮।।

**ਸਵੈਯਾ।। ਤ੍ਰੇਤਹਿ ਹੋ ਜਿਨ ਰਾਮ ਬਲੀ ਜਗ ਜੀਤ ਮਰਯੋ ਸੁ ਧਰਯੋ ਅਤਿ ਸੀਲਾ।।**
**ਗਾਇ ਕੈ ਗੀਤ ਭਲੀ ਬਿਧ ਸੌ ਫੁਨ ਗ੍ਵਾਰਨਿ ਬੀਚ ਕਰੈ ਰਸ ਲੀਲਾ।।**
**ਰਾਜਤ ਹੈ ਜਿਹ ਕੋ ਤਨੁ ਸਯਾਮ ਬਿਰਾਜਤ ਊਪਰ ਕੋ ਪਟ ਪੀਲਾ।।**
**ਖੇਲਤ ਸੋ ਸੰਗ ਗੋਪਿਨ ਕੇ ਕਬਿ ਸਯਾਮ ਕਹੈ ਜਦੁਰਾਇ ਹਠੀਲਾ।। ੫੭੯।।**

ਪਦ ਅਰਥ - ਜਗ ਜੀਤ = ਜਗਤ ਨੂੰ ਜਿੱਤਣ ਵਾਲਾ, ਭਾਵ ਰਾਵਣ।।

ਅਰਥ - ਤ੍ਰੇਤੇ ਜੁਗ ਵਿਚ ਜਿਸ ਨੇ 'ਰਾਮ' ਰੂਪ ਹੋਕੇ, ਬਲਿਵਾਨ ਰਾਵਣ ਨੂੰ ਮਾਰਿਆ ਸੀ ਅਤੇ ਇਸਤ੍ਰੀ ਬ੍ਰਤ ਨੂੰ ਧਾਰਨ ਕੀਤਾ ਸੀ। ਹੁਣ ਓਹੀ ਕ੍ਰਿਸ਼ਨ ਰੂਪ ਹੋਕੇ ਬੜੇ ਚੰਗੇ ਤ੍ਰੀਕੇ ਨਾਲ ਗੀਤ ਗਾਉਂਦਾ ਹੈ ਅਤੇ ਗੋਪੀਆਂ ਵਿਚ 'ਰਾਸ ਲੀਲ੍ਹਾ' ਕਰ ਰਿਹਾ ਹੈ। ਜਿਸਦਾ ਸਯਾਮ ਸਰੀਰ ਸੋਭਾ ਪਾ ਰਿਹਾ ਹੈ, ਉਪਰ ਪੀਲਾ ਦੁਪੱਟਾ ਸੋਭਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਓਹੋ ਹੀ ਹਠੀਲਾ, ਕ੍ਰਿਸ਼ਨ ਰੂਪ ਹੋਕੇ ਗੋਪੀਆਂ ਨਾਲ ਖੇਡਾਂ ਖੇਡ ਰਿਹਾ ਹੈ।। ੫੭੯।।

**ਸਵੈਯਾ।। ਬੋਲਤ ਹੈ ਜਹ ਕੋਕਿਲਕਾ ਅਰੁ ਸੋਰ ਕਰੈ ਚਹੂੰ ਓਰ ਰਟਾਸੀ।।**
**ਸਯਾਮ ਕਹੈ ਤਿਹ ਸਯਾਮ ਕੀ ਦੇਹ ਰਜੈ ਅਤਿ ਸੁੰਦਰ ਮੈਨ ਘਟਾ ਸੀ।।**
**ਤਾ ਪਿਖਿ ਕੈ ਮਨ ਗ੍ਵਾਰਨ ਤੇ ਉਪਜੀ ਅਤਿ ਹੀ ਮਨੋ ਘੋਰ ਘਟਾ ਸੀ।।**
**ਤਾ ਮਹਿ ਯੌ ਬ੍ਰਿਖਭਾਨ ਸੁਤਾ ਦਮਕੈ ਮਨੋ ਸੁੰਦਰ ਬਿੱਜੁ ਛਟਾ ਸੀ।। ੫੮੦।।**

ਪਦ ਅਰਥ - ਸੋਰ=ਰੌਲਾ।। ਰਟਾਸੀ = ਮੋਰ।। ਮੈਨ = ਕਾਮਦੇਵ।। ਘਟਾ ਸੀ = ਇਕ ਸਾਰ ਜੇਹੀ।। ਘੋਰ ਘਟਾ = ਕਾਲੀਆਂ ਘਟਾਂ।। ਬਿੱਜੁ = ਬਿਜਲੀ।। ਛਟਾ = ਚਮਕ।।

ਅਰਥ - ਜਿਥੇ ਕੋਇਲਾਂ ਬੋਲਦੀਆਂ ਹਨ ਅਤੇ ਮੋਰ ਚੌਹਾਂ ਪਾਸਿਆਂ ਤੋਂ ਰੌਲਾ ਕਰ ਰਹੇ ਹਨ। ਸਿਆਮ ਕਵਿ ਜੀ ਕਹਿੰਦੇ ਹਨ, ਉਥੇ ਕ੍ਰਿਸ਼ਨ ਦਾ ਸਰੀਰ ਨਿਰੰਤਰ ਭਾਵ ਇਕ ਰਸ 'ਕਾਮਦੇਵ' ਦੀ ਤਰ੍ਹਾਂ ਸੋਭਾ ਪਾ ਰਿਹਾ ਹੈ। ਉਸਨੂੰ ਵੇਖ ਕੇ ਗੋਪੀਆਂ ਦੇ ਮਨ ਵਿਚ ਇਸ ਤਰ੍ਹਾਂ ਨਾਲ ਬੜੀ ਭਾਰੀ ਪ੍ਰੀਤੀ ਪੈਦਾ ਹੋ ਗਈ, ਮਾਨੋਂ ਕਾਲੀਆਂ ਘਟਾਂ ਉਮਡਕੇ ਆਈਆਂ ਹਨ। ਉਨ੍ਹਾਂ ਸਾਰੀਆਂ ਦੇ ਵਿਚ ਰਾਧਕਾਂ ਇਸ ਤਰ੍ਹਾਂ ਦਮਕ ਰਹੀ ਹੈ, ਮਾਨੋਂ ਕਾਲੇ ਬੱਦਲਾਂ ਵਿਚ ਬਿਜਲੀ ਚਮਕ ਰਹੀ ਹੈ।। ੫੮੦।।

**ਸਵੈਯਾ।। ਅੰਜਨ ਹੈ ਜਿਹ ਆਂਖਨ ਮੈ ਅਰੁ ਬੇਸੁਰ ਕੋ ਜਿਹ ਭਾਵ ਨਵੀਨੋ।।**
**ਜਾ ਮੁਖ ਕੀ ਸਮ ਚੰਦ ਪ੍ਰਭਾ ਜਸ ਤਾ ਛਬਿ ਕੋ ਕਬਿ ਨੇ ਲਖ ਲੀਨੋ।।**
**ਸਾਜ ਸਭੈ ਸਜ ਕੈ ਸੁਭ ਸੁੰਦਰ ਭਾਲ ਬਿਖੈ ਬਿੰਦੂਆ ਇਕ ਦੀਨੋ।।**
**ਦੇਖਤ ਹੀ ਹਰਿ ਰੀਝ ਰਹੈ ਮਨ ਕੋ ਸਭ ਸੋਕ ਬਿਦਾ ਕਰਿ ਦੀਨੋ।। ੫੮੧।।**

ਅਰਥ - ਜਿਸ ਦੀਆਂ ਅੱਖਾਂ ਵਿਚ ਸੁਰਮਾ ਪਿਆ ਹੋਯਾ ਹੈ, ਅਤੇ ਜਿਸਦੇ ਨੱਕ ਦੀ ਨੱਥ ਤੋਂ ਨਵਾਂ ਹੀ ਭਾਵ ਪ੍ਰਗਟ ਹੋ ਰਿਹਾ ਹੈ। ਜਿਸਦੇ ਮੁਖੜੇ ਦੀ ਸੋਭਾ ਚੰਦ੍ਰਮਾ ਦੀ ਚਮਕ ਦਮਕ ਦੇ ਤੁਲ ਹੈ, ਉਸ ਸੁੰਦਰਤਾ ਨੂੰ ਕਵੀ ਜਨਾਂ ਨੇ ਜਾਣ ਲਿਆ ਹੈ। ਉਸ ਗੋਪੀ ਨੇ ਸਭ ਤਰ੍ਹਾਂ ਦੇ ਸੋਹਣੇ ਸੋਹਣੇ ਸ਼ਿੰਗਾਰ ਕਰਕੇ, ਮੱਥੇ ਵਿਚ ਇਕ ਬਿੰਦੀ ਲਾ ਲਈ ਹੈ। ਉਸਦੇ ਸਿੰਗਾਰ ਤੇ ਰੂਪ ਰਾਸੀ ਨੂੰ ਵੇਖਦਿਆਂ ਹੀ ਕ੍ਰਿਸ਼ਨ ਉਸ ਉਤੇ ਰੀਝ ਪਿਆ ਹੈ ਅਤੇ ਆਪਣੇ ਮਨ ਦੀ ਸਾਰੀ ਉਦਾਸੀ ਨੂੰ ਵਿਦਾ ਕਰ ਦਿਤਾ ਹੈ।। ੫੮੧।।

ਸਵੈਯਾ।। ਬ੍ਰਿਖਭਾਨ ਸੁਤਾ ਸੰਗ ਖੇਲਨ ਕੀ ਹਸਿ ਕੈ ਹਰਿ ਸੁੰਦਰ ਬਾਤ ਕਹੈ।।
ਸੁਨ ਏ ਜਿਹ ਕੇ ਮਨ ਆਨੰਦ ਬਾਢਤ ਜਾ ਸੁਨ ਕੈ ਸਭ ਸੋਕ ਦਹੈ।।
ਤਿਹ ਕਉਤਕ ਕੌ ਮਨ ਗੋਪਿਨ ਕੋ ਕਬਿ ਸਯਾਮ ਕਹੈ ਦਿਖਬੋ ਈ ਚਹੈ।।
ਨਭਿ ਮੈ ਪਿਖਿ ਕੈ ਸੁਰ ਗੰਧ੍ਰਬ ਜਾਇ ਚਲਯੋ ਨਹੀ ਜਾਇ ਸੁ ਰੀਝ ਰਹੈ।। ੫੮੨।।

ਅਰਥ - ਰਾਧਕਾਂ ਦੇ ਨਾਲ ਖੇਡਣ ਦੀ ਸੁੰਦਰ ਗੱਲ ਕ੍ਰਿਸ਼ਨ ਨੇ ਹੱਸਕੇ ਆਖੀ। ਜਿਸ ਨੂੰ ਸੁਣਦਿਆਂ ਹੀ ਮਨ ਵਿਚ ਆਨੰਦ ਵਧ ਗਿਆ ਅਤੇ ਮਨ ਦੇ ਸਾਰੇ ਗਮ ਸੜ ਗਏ। ਸਿਆਮ ਕਵਿ ਜੀ ਕਹਿੰਦੇ ਹਨ, ਗੋਪੀਆਂ ਦਾ ਮਨ ਉਸ ਕੌਤਕ ਨੂੰ ਵੇਖਣਾ ਹੀ ਲੋਚਦਾ ਹੈ। ਅਕਾਸ਼ ਵਿਚ ਜਾਂਦੇ ਹੋਏ ਦੇਵਤਿਆਂ ਤੇ ਗੰਧਰਬਾਂ ਨੇ ਉਸ ਕੌਤਕ ਨੂੰ ਵੇਖ ਲਿਆ, ਤਾਂ ਉਨ੍ਹਾਂ ਤੋਂ ਤੁਰਿਆ ਨਹੀਂ ਜਾਂਦਾ. ਉਸਨੂੰ ਵੇਖ ਕੇ ਉਥੇ ਹੀ ਪ੍ਰਸੰਨ ਹੋਕੇ ਖੜੇ ਹੋ ਰਹੇ ਹਨ।। ੫੮੨।।

ਸਵੈਯਾ।। ਕਬਿ ਸਿਯਾਮ ਕਹੈ ਤਿਹ ਕੀ ਉਪਮਾ ਜਿਹ ਕੇ ਫੁਨ ਊਪਰ ਪੀਤ ਪਿਛਉਰੀ।।
ਤਾਹੀ ਕੇ ਆਵਤ ਹੈ ਚਲਿ ਕੈ ਢਿਗ ਸੁੰਦਰ ਗਾਵਤ ਸਾਰੰਗ ਗਉਰੀ।।
ਸਾਵਲੀਆਂ ਹਰਿ ਕੇ ਢਿਗ ਆਇ ਰਹੀ ਅਤਿ ਰੀਝ ਇਕਾਵਤ ਦਉਰੀ।।
ਇਉ ਉਪਮਾ ਉਪਜੀ ਲਖਿ ਫੂਲ ਰਹੀ ਲਪਟਾਇ ਮਨੋ ਤ੍ਰੀਯ ਭਉਰੀ।। ੫੮੩।।

ਪਦ ਅਰਥ - ਪਿਛਉਰੀ = ਸਿਰ ਉਪਰਲਾ ਦੁਪੱਟਾ।। ਇਕਾਵਤ=ਇਕ।।

ਅਰਥ - ਸਿਆਮ ਕਵਿ ਜੀ ਉਸਦੀ ਉਪਮਾਂ ਕਹਿੰਦੇ ਹਨ, ਜਿਸਦੇ ਸਿਰ ਉਪਰ ਪੀਲੇ ਰੰਗ ਦਾ ਦੁਪੱਟਾ ਹੈ। ਸੁੰਦਰ ਗੋਪੀਆਂ ਸਾਰੰਗ ਤੇ ਗੌੜੀ ਰਾਗ ਨੂੰ ਗਾਉਂਦੀਆਂ ਹੋਈਆਂ ਚਲਕੇ ਉਸਦੇ ਹੀ ਕੋਲ ਆ ਜਾਂਦੀਆਂ ਹਨ। ਸਿਆਮ ਰੰਗ ਵਾਲੇ ਕ੍ਰਿਸ਼ਨ ਦੇ ਕੋਲ ਆਕੇ ਖੁਸ਼ ਹੋ ਰਹੀਆਂ ਹਨ ਤੇ ਇਕ ਭੱਜ ਕੇ ਉਸਦੇ ਪਾਸ ਆ ਰਹੀਆਂ ਹਨ। ਇਸ ਤਰ੍ਹਾਂ ਦੀ ਉਪਮਾਂ ਗ੍ਰੰਥ ਕਰਤਾ ਦੇ ਮਨ ਵਿਚ ਪੈਦਾ ਹੋਈ ਹੈ, ਕਿ ਮਾਨੋਂ ਕ੍ਰਿਸ਼ਨ ਨੂੰ ਫੁੱਲ ਰੂਪ ਜਾਣ ਕੇ ਇਸਤ੍ਰੀ ਰੂਪ ਭੌਰੀ ਉਸਦੇ ਨਾਲ ਲਿਪਟ ਰਹੀ ਹੈ।। ੫੮੩।।

ਸਵੈਯਾ।। ਸਿਆਮ ਕਹੈ ਤਿਹ ਕੀ ਉਪਮਾ ਜੋਊ ਦੈਤਨ ਕੋ ਰਿਪੁ ਬੀਰ ਜਸੀ ਹੈ।।
ਜੋ ਤਪ ਬੀਚ ਬਡੋ ਤਪੀਆ ਰਸ ਬਾਤਨ ਮੈ ਅਤਿ ਹੀ ਜੁ ਰਸੀ ਹੈ।।
ਜਾਹੀ ਕੋ ਕੰਠ ਕਪੋਤ ਸੋ ਹੈ ਜਿਹ ਭਾ ਮੁਖ ਕੀ ਸਮ ਜੋਤਿ ਸਸੀ ਹੈ।।
ਤਾ ਮ੍ਰਿਗਨੀ ਤ੍ਰੀਯ ਮਾਰਨ ਕੌ ਹਰਿ ਭਉਹਨ ਕੀ ਅਰਪੰਚ ਕਸੀ ਹੈ।। ੫੮੪।।

ਪਦ ਅਰਥ - ਕਪੋਤ = ਕਬੂਤਰ।। ਭਾ = ਚਮਕ।। ਸਸੀ = ਚੰਦ੍ਰਮਾ।। ਅਰਪੰਚ = ਕਮਾਨ।।

************************************************************

**ਅਰਥ** – ਉਸ ਸਿਆਮ ਦੀ ਉਪਮਾਂ ਕਹਿੰਦੀਆਂ ਹਨ, ਜੋ ਦੈਂਤਾਂ ਦਾ ਦੁਸ਼ਮਣ ਤੇ ਸ਼ੋਭਾ ਲੈਣ ਵਾਲਾ ਸੂਰਮਾ ਹੈ। ਜੋ ਤਪ ਕਰਨ ਵਾਲਿਆਂ ਵਿਚ ਵੱਡਾ ਤਪੀਆ ਹੈ ਅਤੇ ਰਸ ਦੀਆਂ ਗੱਲਾਂ ਵਿਚ ਪੂਰਾ ਪੂਰਾ ਰਸੀਆ ਹੈ। ਜਿਸਦਾ ਗਲਾ ਕਬੂਤਰ ਵਰਗਾ ਹੈ, ਅਤੇ ਜਿਸਦੇ ਮੂੰਹ ਦੀ ਚਮਕ ਚੰਦ੍ਰਮਾਂ ਦੀ ਜੋਤ ਵਰਗੀ ਹੈ। ਉਸ ਕ੍ਰਿਸ਼ਨ ਨੇ ਇਸਤ੍ਰੀ ਰੂਪ ਹਰਨੀ ਨੂੰ ਮਾਰਨ ਵਾਸਤੇ ਭੌਂਹਾਂ ਰੂਪ ਕਮਾਨ ਖਿੱਚਿਆ ਹੋਇਆ ਹੈ।। ੫੮੪।।

**ਸਵੈਯਾ।। ਫਿਰਿ ਕੈ ਹਰਿ ਗ੍ਵਾਰਨ ਕੇ ਸੰਗ ਹੋ ਫੁਨ ਗਾਵਤ ਸਾਰੰਗ ਰਾਮਕਲੀ ਹੈ।।**
**ਗਾਵਤ ਹੈ ਮਨ ਆਨੰਦ ਕੈ ਬ੍ਰਿਖਭਾਨ ਸੁਤਾ ਸੰਗ ਜੂਥ ਅਲੀ ਹੈ।।**
**ਤਾ ਸੰਗ ਡੋਲਤ ਹੈ ਭਗਵਾਨ ਜੋਊ ਅਤਿ ਸੁੰਦਰ ਰਾਧੇ ਭਲੀ ਹੈ।।**
**ਰਾਜਤ ਹੈ ਜਿਹ ਕੋ ਸਸਿ ਸੋ ਮੁਖ ਛਾਜਤ ਭਾ ਦ੍ਰਿਗ ਕੰਜ ਕਲੀ ਹੈ।। ੫੮੫।।**

ਪਦ ਅਰਥ – ਜੂਥ = ਝੁੰਡ।। ਅਲੀ = ਸਖੀਆਂ।। ਦ੍ਰਿਗ=ਅੱਖਾਂ।। ਕੰਜ=ਕੌਂਲ ਫੁੱਲ।।

**ਅਰਥ** – ਕ੍ਰਿਸ਼ਨ ਗੋਪੀਆਂ ਦੇ ਨਾਲ ਨਾਲ ਫਿਰ ਰਿਹਾ ਹੈ, ਅਤੇ 'ਸਾਰੰਗ' ਤੇ 'ਰਾਮਕਲੀ' ਰਾਗ ਨੂੰ ਬੰਸਰੀ ਵਿਚ ਪਾ ਕੇ ਗਾਉਂਦਾ ਹੈ। ਰਾਧਕਾਂ ਆਪਣੀਆਂ ਸਖੀਆਂ ਦਾ ਝੁੰਡ ਨਾਲ ਲੈ ਕੇ ਅਤੇ ਮਨ ਵਿਚ ਪ੍ਰਸੰਨ ਹੋਕੇ ਕ੍ਰਿਸ਼ਨ ਦੇ ਨਾਲ ਮਿਲਕੇ ਗਾਉਂਦੀ ਹੈ। ਜੋ ਬਹੁਤ ਹੀ ਸੁੰਦਰ ਤੇ ਸੁਭਾਵ ਦੀ ਚੰਗੀ ਹੈ, ਉਸਦੇ ਨਾਲ ਨਾਲ ਕ੍ਰਿਸ਼ਨ ਜੀ ਫਿਰਦੇ ਹਨ। ਜਿਸ ਰਾਧਕਾਂ ਦਾ ਮੂੰਹ ਚੰਦ੍ਰਮਾਂ ਵਾਂਗੂ ਸੋਭਦਾ ਹੈ ਅਤੇ ਜਿਸ ਦੀਆਂ ਅੱਖਾਂ ਦੀ ਸੋਭਾ ਕੌਲ ਫੁੱਲ ਦੀ ਕਲੀ ਸਮਾਨ ਹੈ।। ੫੮੫।।

**ਸਵੈਯਾ।। ਬ੍ਰਿਖਭਾਨ ਸੁਤਾ ਸੰਗ ਬਾਤ ਕਹੀ ਕਬਿ ਸਯਾਮ ਕਹੈ ਹਰਿ ਜੂ ਰਸ ਵਾਰੇ।।**
**ਜਾ ਮੁਖ ਕੀ ਸਮ ਚੰਦ ਪ੍ਰਭਾ ਜਿਹ ਕੇ ਮ੍ਰਿਗ ਸੇ ਦ੍ਰਿਗ ਸੁੰਦਰ ਕਾਰੇ।।**
**ਕੇਹਰਿ ਸੀ ਜਿਹ ਕੀ ਕਟ ਹੈ ਤਿਨਹੂੰ ਬਚਨਾ ਇਹ ਭਾਂਤ ਉਚਾਰੇ।।**
**ਸੁ ਸੁਨਿ ਕੈ ਸਭ ਗ੍ਵਾਰਨੀਯਾ ਮਨ ਕੇ ਸਭਿ ਸੋਕ ਬਿਦਾ ਕਰਿ ਡਾਰੇ।। ੫੮੬।।**

**ਅਰਥ** – ਸਿਆਮ ਕਵਿ ਜੀ ਕਹਿੰਦੇ ਹਨ, ਰਸ ਵਾਲੇ ਕ੍ਰਿਸ਼ਨ ਨੇ ਰਾਧਕਾਂ ਦੇ ਨਾਲ ਇਹ ਗੱਲ ਕਹੀ। ਜਿਸਦੇ ਮੂੰਹ ਦੀ ਸੋਭਾ ਚੰਦ੍ਰਮਾਂ ਦੇ ਸਮਾਨ ਹੈ ਅਤੇ ਜਿਸ ਦੀਆਂ ਅੱਖਾਂ ਹਰਨ ਦੀਆਂ ਅੱਖਾਂ ਵਰਗੀਆਂ ਕਾਲੀਆਂ ਹਨ। ਕੇਹਰੀ ਸ਼ੇਰ ਵਰਗੀ ਜਿਸਦੀ ਕਮਰ ਪਤਲੀ ਹੈ, ਉਸ ਕ੍ਰਿਸ਼ਨ ਨੇ ਇਸ ਤਰ੍ਹਾਂ ਦੇ ਬਚਨ ਉਚਾਰਨ ਕੀਤੇ। ਉਨ੍ਹਾਂ ਨੂੰ ਸੁਣ ਕੇ ਸਾਰੀਆਂ ਗੋਪੀਆਂ ਨੇ ਮਨ ਦੇ ਸਾਰੇ ਹੀ ਗਮਾਂ ਨੂੰ ਦੂਰ ਕਰ ਦਿੱਤਾ ਹੈ।। ੫੮੬।।

**ਸਵੈਯਾ।। ਹਸਿ ਕੈ ਤਿਹ ਬਾਤ ਕਹੀ ਰਸ ਕੀ ਸੁ ਪ੍ਰਭਾ ਜਿਨਹੂ ਬੜਵਾਨਲ ਲੀਲੀ।।**
**ਜੋ ਜਗ ਬੀਚ ਰਹਯੋ ਰਵਿ ਕੈ ਨਰ ਕੈ ਤਰੁ ਕੈ ਗਜ ਅਉਰੁ ਪਪੀਲੀ।।**

************************************************************

**ਮੁਖ ਤੇ ਤਿਨ ਸੁੰਦਰ ਬਾਤ ਕਹੀ ਸੰਗ ਗ੍ਵਾਰਨ ਕੇ ਅਤਿ ਹੀ ਸੁ ਰਸੀਲੀ।।**
**ਤਾ ਸੁਨਿ ਕੈ ਸਭ ਰੀਝ ਰਹੀ ਸੁਨ ਰੀਝ ਰਹੀ ਬ੍ਰਿਖਭਾਨ ਛਬੀਲੀ।। ੫੮੭।।**

ਪਦ ਅਰਥ - ਰਵਿ = ਸੂਰਜ। ੨ ਵਿਆਪਕ।। ਪਪੀਲੀ = ਕੀੜੀ।।

ਅਰਥ – ਜਿਸਨੇ 'ਬੜਵਾਗਨੀ' ਦੀ ਸੁੰਦਰਤਾ ਨਿਗਲ ਲਈ ਹੈ ਅਰਥਾਤ ਜਿਸਦੀ ਸੁੰਦਰਤਾ ਅਗੇ 'ਬੜਵਾ' ਅੱਗ ਦੀ ਚਮਕ ਦਮਕ ਭੀ ਮੱਧਮ ਜਿਹੀ ਮਲੂਮ ਹੁੰਦੀ ਹੈ। ਉਸ ਕ੍ਰਿਸ਼ਨ ਨੇ ਹੱਸ ਕੇ ਰਸ ਦੀ ਗੱਲ ਗੋਪੀਆਂ ਨੂੰ ਆਖ ਦਿਤੀ। ਜੋ ਜਗਤ ਵਿਚ, ਸੂਰਜ ਵਿਚ ਜਾਂ ਮਨੁੱਖਾਂ ਵਿਚ, ਬ੍ਰਿਛਾਂ ਵਿਚ ਅਤੇ ਹਾਥੀ ਤੋਂ ਲੈ ਕੇ ਕੀੜੀ ਤੱਕ ਸਭਨਾਂ ਵਿਚ ਵਿਆਪ ਰਿਹਾ ਹੈ। ਉਸਨੇ ਮੂੰਹ ਤੋਂ ਹੱਸ ਕੇ, ਉਨ੍ਹਾਂ ਗੋਪੀਆਂ ਦੇ ਨਾਲ ਸੁੰਦਰ ਗੱਲ ਆਖੀ, ਜੋ ਗੋਪੀਆਂ ਬਹੁਤ ਹੀ ਰਸ ਵਿਚ ਮਸਤ ਹੋ ਰਹੀਆਂ ਹਨ। ਉਸ ਗੱਲ ਨੂੰ ਸੁਣ ਕੇ ਸਾਰੀਆਂ ਹੀ ਖੁਸ਼ ਹੋ ਰਹੀਆਂ ਹਨ, ਅਤੇ ਮਹਾਂ ਸੁੰਦਰੀ ਰਾਧਕਾਂ ਭੀ ਸੁਣਕੇ ਰੀਝ ਰਹੀ ਹੈ।। ੫੮੭।।

**ਸਵੈਯਾ।। ਗ੍ਵਾਰਨੀਯਾ ਸੁਨਿ ਸ੍ਰਉਨਨ ਮੈ ਬਤੀਆ ਹਰਿ ਕੀ ਅਤਿ ਹੀ ਮਨ ਭੀਨੋ।।**
**ਕੰਠਸਿਰੀ ਅਰੁ ਬੇਸਰ ਮਾਂਗ ਧਰੇ ਜੋਊ ਸੁੰਦਰ ਸਾਜ ਨਵੀਨੋ।।**
**ਜੋ ਅਵਤਾਰਨ ਤੇ ਅਵਤਾਰ ਕਹੈ ਕਬਿ ਸਯਾਮ ਜੁ ਹੈ ਸੁ ਨਗੀਨੋ।।**
**ਤਾਹਿ ਕਿਧੋ ਅਤਿ ਹੀ ਛਲ ਕੈ ਸੁ ਚੁਰਾਇ ਮਨੋ ਮਨ ਗੋਪਿਨ ਲੀਨੋ।।੫੮੮।।**

ਅਰਥ – ਕ੍ਰਿਸ਼ਨ ਦੀਆਂ ਗੱਲਾਂ ਨੂੰ ਕੰਨਾਂ ਵਿਚ ਸੁਣਦਿਆਂ ਹੀ ਗੋਪੀਆਂ ਦਾ ਮਨ ਪ੍ਰੇਮ ਨਾਲ ਅਤਯੰਤ ਹੀ ਭਿੱਜ ਗਿਆ। ਕੰਠਾ ਅਤੇ ਬੁਲਾਕ ਆਦਿਕ ਸੁੰਦਰ ਗਹਿਣੇ ਪਾ ਕੇ ਚੀਰਨੀਆਂ ਵਿਚ ਸੰਧੂਰ ਆਦਿਕ ਪਾਕੇ, ਜਿਨ੍ਹਾਂ ਗੋਪੀਆਂ ਨੇ ਨਵਾਂ ਨਵਾਂ ਸਿੰਗਾਰ ਕੀਤਾ ਹੋਯਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਜੋ ਕ੍ਰਿਸ਼ਨ, ਅਵਤਾਰਾਂ ਨਾਲੋਂ ਭੀ ਵੱਡਾ ਅਵਤਾਰ ਹੈ, ਉਹ ਮਾਨੋਂ ਇਨ੍ਹਾ ਗੋਪੀਆਂ ਰੂਪ ਗਹਿਣੇ ਦਾ ਨਗੀਨਾ ਹੈ। ਜਾਂ ਇਉਂ ਆਖੋ, ਕਿ ਉਸਨੇ ਕਿਤੇ ਛਲ ਕਰਕੇ, ਇਨ੍ਹਾਂ ਗੋਪੀਆਂ ਦੇ ਮਨ ਨੂੰ ਚੁਰਾ ਲਿਆ ਹੈ।। ੫੮੮।।

**ਕਾਨ੍ਹਰ ਸੌ ਬ੍ਰਿਖਭਾਨ ਸੁਤਾ ਹਸਿ ਬਾਤ ਕਹੀ ਸੰਗ ਸੁੰਦਰ ਐਸੇ।।**
**ਨੈਨ ਨਚਾਇ ਮਹਾ ਮ੍ਰਿਗ ਸੇ ਕਬਿ ਸਯਾਮ ਕਹੈ ਅਤਿ ਹੀ ਸੁ ਰੁਚੈ ਸੇ।।**
**ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਕੇ ਮਨ ਤੈ ਉਮਗੈ ਸੇ।।**
**ਮਾਨਹੁ ਆਨੰਦ ਕੈ ਅਤਿ ਹੀ ਮਨੋ ਕੇਲ ਕਰੈ ਪਤਿ ਸੋ ਰਤਿ ਜੈਸੇ।। ੫੮੯।।**

ਅਰਥ – ਰਾਧਕਾਂ ਨੇ ਕ੍ਰਿਸ਼ਨ ਦੇ ਨਾਲ, ਇਸ ਤਰ੍ਹਾ ਦੇ ਸੁੰਦਰ ਤ੍ਰੀਕੇ ਨਾਲ ਹੱਸ ਕੇ ਗੱਲ ਆਖੀ। ਸਿਆਮ ਕਵਿ ਜੀ ਕਹਿੰਦੇ ਹਨ, ਜੋ ਹਰਨ ਵਰਗੀਆਂ ਮਹਾਂ ਸੁੰਦਰ ਅੱਖਾਂ ਹਨ, ਉਨ੍ਹਾਂ ਨੂੰ

ਚੰਚਲ ਕਰਕੇ ਅਤੇ ਬੜੀ ਹੀ ਰੁਚੀ ਦੇ ਨਾਲ ਕਿਹਾ। ਉਸ ਸਮੇਂ ਦੀ ਸੁੰਦਰਤਾ ਦੀ ਬੜੀ ਹੀ ਸੁੰਦਰ ਉਪਮਾ ਗ੍ਰੰਥ ਕਰਤਾ ਦੇ ਮਨ ਵਿਚ ਉਤਸ਼ਾਹ ਨਾਲ ਪੈਦਾ ਹੋਈ ਹੈ ਕਿ ਮਾਨੋ ਮਨ ਦੇ ਵਿਚ ਵੱਡਾ ਭਾਰਾ ਅਨੰਦ ਪ੍ਰਾਪਤ ਕਰਕੇ ਰਤੀ ਆਪਣੇ ਪਤੀ ਦੇ ਨਾਲ ਕੇਲ ਕਰ ਰਹੀ ਹੈ ਅਰਥਾਤ ਰਾਧਕਾਂ ਰਸ ਕੇਲ ਵਿਚ ਬੇਹਬਲ ਹੋਕੇ ਕ੍ਰਿਸ਼ਨ ਨਾਲ ਇਸ ਤਰ੍ਹਾਂ ਕੇਲਾਂ ਕਰਦੀ ਪ੍ਰਤੀਤ ਹੋ ਰਹੀ ਹੈ, ਜਿਵੇਂ ਰਤੀ ਆਪਣੇ ਪਤੀ ਕਾਮਦੇਵ ਨਾਲ ਕਰਦੀ ਹੁੰਦੀ ਹੈ।। ੫੮੯।।

**ਸਵੈਯਾ।। ਗ੍ਵਾਰਨ ਕੌ ਹਰਿ ਕੰਚਨ ਸੇ ਤਨ ਮੈ ਮਨ ਕੀ ਮਨਿ ਤੁੱਲਿ ਖੁਭਾ ਹੈ।।**
**ਖੇਲਤ ਹੈ ਹਰਿ ਕੇ ਸੰਗ ਸੋ ਜਿਨ ਕੀ ਬਰਨੀ ਨਹੀ ਜਾਤ ਸੁਭਾ ਹੈ।।**
**ਖੇਲਨ ਕੌ ਭਗਵਾਨ ਰਚੀ ਰਸ ਕੇ ਹਿਤ ਚਿਤ੍ਰ ਬਚਿਤ੍ਰ ਸਭਾ ਹੈ।।**
**ਯੌ ਉਪਜੀ ਉਪਮਾ ਤਿਨ ਮੈ ਬ੍ਰਿਖਭਾਨ ਸੁਤਾ ਮਨੋ ਚੰਦ੍ਰਪ੍ਰਭਾ ਹੈ।। ੫੯੦।।**

ਅਰਥ – ਕ੍ਰਿਸ਼ਨ ਦੇ ਸੋਨੇ ਵਰਗੇ ਸਰੀਰ ਵਿਚ, ਗੋਪੀਆਂ ਦਾ ਮਨ ਮਨੀ ਦੇ ਸਮਾਨ ਹੀ ਜੜ ਗਿਆ ਹੈ। ਜਿਨ੍ਹਾਂ ਗੋਪੀਆਂ ਦੀ ਸੋਭਾ ਵਰਣਨ ਨਹੀਂ ਕੀਤੀ ਜਾ ਸਕਦੀ, ਉਹ ਕ੍ਰਿਸ਼ਨ ਦੇ ਨਾਲ ਖੇਡਦੀਆਂ ਹਨ। ਖੇਡਣ ਦੇ ਵਾਸਤੇ ਹੀ ਕ੍ਰਿਸ਼ਨ ਨੇ 'ਮਹਾਂ ਸੁੰਦਰ ਮੂਰਤੀ' ਦੇ ਵਾਗੂੰ ਹੀ ਇਹ ਸੁੰਦਰ ਸਭਾ ਬਣਾਈ ਹੈ। ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਕਿ ਮਾਨੋਂ ਹੋਰ ਸਾਰੀਆਂ ਗੋਪੀਆਂ ਤਾਰਿਆਂ ਦੀ ਨਿਆਈਂ ਹਨ ਤੇ ਰਾਧਾ ਉਨ੍ਹਾਂ ਸਾਰੀਆਂ ਵਿਚ ਚੰਦ੍ਰਮਾਂ ਦੇ ਮਨਿੰਦ ਹੈ।। ੫੯੦।।

**ਸਵੈਯਾ।। ਬ੍ਰਿਖਭਾਨ ਸੁਤਾ ਹਰਿ ਆਇਸ ਮਾਨ ਕੈ ਖੇਲਤ ਭੀ ਅਤਿ ਹੀ ਸ੍ਰਮ ਕੈ।।**
**ਗਹਿ ਹਾਥ ਸੌ ਹਾਥ ਤ੍ਰੀਯਾ ਸਭ ਸੁੰਦਰ ਨਾਚਤ ਰਾਸ ਬਿਖੈ ਭ੍ਰਮ ਕੈ।।**
**ਤਿਹ ਕੀ ਸੁ ਕਥਾ ਮਨ ਬੀਚ ਬਿਚਾਰ ਕਰੈ ਕਬਿ ਸਯਾਮ ਕਹੀ ਕ੍ਰਮ ਕੈ।।**
**ਮਨੋ ਗੋਪਿਨ ਕੇ ਘਨ ਸੁੰਦਰ ਮੈ ਬ੍ਰਿਜ ਭਾਮਨ ਦਾਮਨ ਜਿਉ ਦਮਕੈ।। ੫੯੧।।**

ਅਰਥ – ਰਾਧਕਾਂ ਕ੍ਰਿਸ਼ਨ ਦੀ ਆਗਿਆ ਨੂੰ ਮੰਨ ਕੇ, ਬੜੀ ਭਾਰੀ ਤਕਲੀਫ ਪਾ ਕੇ ਖੇਡਣ ਲੱਗ ਪਈ। ਸੁੰਦਰ ਇਸਤ੍ਰੀਆਂ ਆਪਸ ਵਿਚ ਹੱਥਾਂ ਨਾਲ ਹੱਥ ਫੜਕੇ, ਅਤੇ ਗੋਲ ਘੇਰੇ ਜੇਹੇ ਵਿਚ ਹੋ ਕੇ ਨੱਚਣ ਲੱਗ ਪਈਆਂ। ਸਿਆਮ ਕਵਿ ਜੀ ਕਹਿੰਦੇ ਹਨ, ਉਨ੍ਹਾਂ ਦੀ ਸੁੰਦਰ ਕਥਾ ਨੂੰ ਮਨ ਵਿਚ ਵਿਚਾਰ ਕੇ ਕਵੀ ਜਨਾਂ ਨੇ ਸਿਲਸਿਲੇਵਾਰ ਕਹਿਕੇ ਸੁਣਾਇਆ ਹੈ। ਇਉਂ ਸਮਝਣਾ ਚਾਹੀਦਾ ਹੈ, ਮਾਨੋਂ ਗੋਪੀਆਂ ਦੇ ਝੁੰਡ ਰੂਪ ਕਾਲੇ ਬੱਦਲਾਂ ਵਿਚ ਰਾਧਕਾਂ ਰੂਪ ਸੁੰਦਰ ਇਸਤ੍ਰੀ ਬਿਜਲੀ ਵਾਂਗੂ ਚਮਕ ਰਹੀ ਹੈ।। ੫੯੧।।

**ਦੋਹਰਾ।। ਪਿਖਿ ਕੈ ਨਾਚਤ ਰਾਧਕਾ ਕ੍ਰਿਸਨ ਮਨੈ ਸੁਖ ਪਾਇ।।**
**ਅਤਿ ਹੁਲਾਸ ਜੁਤ ਪ੍ਰੇਮ ਛਕਿ ਮੁਰਲੀ ਉਠਯੋ ਬਜਾਇ।। ੫੯੨।।**

**************************************************************
ਪਦ ਅਰਥ - ਹੁਲਾਸ = ਉਤਸ਼ਾਹ।। ਛਕਿ =ਮਸਤ ਹੋਕੇ।।

ਅਰਥ - ਰਾਧਕਾਂ ਨੂੰ ਨੱਚਦਿਆਂ ਵੇਖ ਕੇ, ਕ੍ਰਿਸ਼ਨ ਨੇ ਮਨ ਵਿਚ ਸੁਖ ਪਾਇਆ। ਫਿਰ ਵੱਡੇ ਭਾਰੇ ਉਤਸ਼ਾਹ ਨਾਲ ਪ੍ਰੇਮ ਵਿਚ ਮਸਤ ਹੋਕੇ ਬੰਸਰੀ ਵਜਾਉਣ ਲੱਗ ਪਿਆ।। ੫੯੨।।

**ਸਵੈਯਾ।। ਨਟ ਨਾਇਕ ਸੁਧ ਮਲ੍ਹਾਰ ਬਿਲਾਵਲ ਗ੍ਵਾਰਨ ਬੀਚ ਧਮਾਰਨ ਗਾਵੈ।।**
**ਸੋਰਠਿ ਸਾਰੰਗ ਰਾਮਕਲੀ ਸੁ ਬਿਭਾਸ ਭਲੇ ਹਿਤ ਸਾਥ ਬਸਾਵੈ।।**
**ਗਾਵਹੁ ਹੁਵੈ ਮ੍ਰਿਗਨੀ ਤ੍ਰਿਯਾ ਕੌ ਸੁ ਬੁਲਾਵਤ ਹੈ ਉਪਮਾ ਜੀਯ ਭਾਵੈ।।**
**ਮਾਨਹੁ ਭਉਹਨ ਕੋ ਕਸਿ ਕੈ ਧਨੁ ਨੈਨਨ ਕੇ ਮਨੋ ਤੀਰ ਚਲਾਵੈ।। ੫੯੩।।**

ਅਰਥ - ਗੋਪੀਆਂ ਨਟ ਨਾਰਾਇਣ ਸ਼ੁੱਧ ਮਲ੍ਹਾਰ ਤੇ ਬਿਲਾਵਲ ਰਾਗ ਵਿਚ ਧਮਾਲ ਪਾ ਕੇ ਗਾਉਣ ਲੱਗੀਆਂ। ਸੋਰਠਿ, ਸਾਰੰਗ, ਰਾਮਕਲੀ ਤੇ ਬਿਭਾਸ ਨੂੰ ਭੀ ਪਿਆਰ ਨਾਲ ਉਨ੍ਹਾਂ ਦੇ ਨਾਲ ਵਸਾਇਆ ਹੈ। ਕ੍ਰਿਸ਼ਨ ਦੇ ਗਾਇਣ ਕਰਨ ਤੇ ਜੋ ਇਸਤ੍ਰੀਆਂ ਹਰਨੀ ਵਾਂਗ੍ਹ ਮੋਹਤ ਹੋ ਰਹੀਆਂ ਹਨ, ਬੰਸਰੀ ਵਜਾਕੇ ਉਨ੍ਹਾਂ ਨੂੰ ਸੱਦਣਾ ਕਰਦਾ ਹੈ, ਉਸਦੀ ਉਪਮਾਂ ਕਵੀ ਦੇ ਮਨ ਨੂੰ ਇਹ ਭਾਉਂਦੀ ਹੈ। ਕਿ ਮਾਨੋਂ ਭੌਹਾਂ ਰੂਪ ਧਨੁਖ ਨੂੰ ਖਿੱਚ ਕੇ, ਅੱਖਾਂ ਦੇ ਕਟਾਖ ਰੂਪ ਤੀਰਾਂ ਨੂੰ ਚਲਾਉਂਦਾ ਹੈ।। ੫੯੩।।

**ਸਵੈਯਾ।। ਮੇਘ ਮਲ੍ਹਾਰ ਅਉ ਦੇਵਗੰਧਾਰ ਭਲੇ ਗਵਰੀ ਕਰਿ ਕੈ ਹਿਤ ਗਾਵੈ।।**
**ਜੈਤਿਸਿਰੀ ਅਰੁ ਮਾਲਸਿਰੀ ਨਟ ਨਾਇਕ ਸੁੰਦਰ ਭਾਂਤ ਬਸਾਵੈ।।**
**ਰੀਝ ਰਹੀ ਬ੍ਰਿਜ ਕੀ ਸਭ ਗ੍ਵਾਰਨਿ ਰੀਝ ਰਹੇ ਸੁਰ ਜੋ ਸੁਨਿ ਪਾਵੈ।।**
**ਅਉਰ ਕੀ ਬਾਤ ਕਹਾ ਕਹੀਐ ਤਜਿ ਇੰਦ੍ਰ ਸਭਾ ਸਭ ਆਸਨ ਆਵੈ।।੫੯੪।।**

ਅਰਥ - ਮੇਘ ਰਾਗ, ਮਲ੍ਹਾਰ ਰਾਗ, ਦੇਵਗੰਧਾਰ ਰਾਗ ਅਤੇ ਬੜੇ ਸੋਹਣੇ ਸੁੰਦਰ ਢੰਗ ਨਾਲ ਗੌੜੀ ਰਾਗ ਨੂੰ ਹਿਤ ਕਰਕੇ ਗਾਉਂਦਾ ਹੈ। ਜੈਤਸਰੀ, ਮਾਲਸਿਰੀ ਅਤੇ ਨਟ-ਨਰਾਇਣ ਰਾਗ ਨੂੰ ਬਹੁਤ ਸੁੰਦਰ ਰੀਤੀ ਨਾਲ ਵਸਾਉਂਦਾ ਹੈ। ਜਿਸਨੂੰ ਸੁਣ ਕੇ ਬ੍ਰਿਜ ਦੀਆਂ ਸਾਰੀਆਂ ਇਸਤ੍ਰੀਆਂ ਰੀਝ ਰਹੀਆਂ ਹਨ ਅਤੇ ਉਹ ਦੇਵਤੇ ਭੀ ਰੀਝ ਰਹੇ ਹਨ, ਜਿਨ੍ਹਾਂ ਨੇ ਸੁਣ ਲਿਆ ਹੈ। ਹੋਰ ਕਿਸੇ ਦੀ ਗੱਲ ਕੀ ਕਹਿਣੀ ਹੈ, ਸਾਰੀ ਇੰਦ੍ਰ ਸਭਾ ਆਪਣੇ ਇੰਦ੍ਰ ਲੋਕ ਨੂੰ ਛੱਡ ਕੇ ਬ੍ਰਿਜ ਦੀ ਭੂਮੀ ਵਿਚ ਆ ਜਾਂਦੀ ਹੈ।। ੫੯੪।।

**ਖੇਲਤ ਰਾਸ ਮੈ ਸਯਾਮ ਕਹੈ ਅਤਿ ਹੀ ਰਸ ਸੰਗ ਤ੍ਰਿਯਾ ਮਿਲਿ ਤੀਨੋ।।**
**ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨ ਸੁਤਾ ਸਜਿ ਸਾਜ ਨਵੀਨੋ।।**
**ਅੰਜਨ ਆਂਖਨ ਦੈ ਬਿੰਦੂਆ ਇਕ ਭਾਲ ਮੈ ਸੇਂਧੁਰ ਸੁੰਦਰ ਦੀਨੋ।।**
**ਯੌ ਉਪਜੀ ਉਪਮਾ ਤ੍ਰੀਯ ਕੇ ਸੁਭ ਭਾਗ ਪ੍ਰਕਾਸ ਅਬੈ ਮਨੋ ਕੀਨੋ।। ੫੯੫।।**

**ਅਰਥ** - ਕ੍ਰਿਸ਼ਨ ਦਾ ਆਦੇਸ਼ ਮੰਨ ਕੇ ਰਾਸ ਦੇ ਵਿਚ ਤਿੰਨ ਇਸਤ੍ਰੀਆਂ ਮਿਲ ਕੇ ਬੜੇ ਹੀ ਰਸ-ਰੰਗ ਵਿਚ ਭਰਕੇ ਖੇਡਦੀਆਂ ਹਨ। ਇਕ 'ਚੰਦ੍ਰਭਗਾ', ਦੂਜੀ 'ਚੰਦ੍ਰਮੁਖੀ' ਅਤੇ ਤੀਜੀ 'ਰਾਧਕਾਂ' ਇਨ੍ਹਾਂ ਸਭਨਾਂ ਨੇ ਨਵੇਂ ਨਵੇਂ ਸ਼ਿੰਗਾਰਾਂ ਨੂੰ ਸ਼ਿੰਗਾਰਿਆ ਹੋਇਆ ਹੈ। ਅੱਖਾਂ ਵਿਚ ਸੁਰਮਾਂ ਪਾਕੇ ਮੱਥੇ ਉਤੇ ਬਿੰਦੀ ਲਾਕੇ ਅਤੇ ਸਿਰ ਦੇ ਵਾਲਾਂ ਦੀ ਚੀਰਨੀ ਵਿਚ ਸੰਧੂਰ ਭਰਿਆ ਹੋਇਆ ਹੈ। ਉਸ ਸੰਧੂਰ ਨੂੰ ਵੇਖਕੇ ਇਸ ਤਰ੍ਹਾਂ ਦੀ ਮਹਿਮਾ ਕਵਿ ਦੇ ਮਨ ਵਿਚ ਪੈਦਾ ਹੋਈ ਹੈ, ਮਾਨੋਂ ਇਸਤ੍ਰੀ ਦੇ ਉੱਤਮ ਭਾਗ ਨੇ ਹੁਣੇ ਹੁਣੇ ਹੀ ਪ੍ਰਕਾਸ਼ ਪਾਇਆ ਹੈ।। ੫੯੫।।

**ਸਵੈਯਾ।। ਖੇਲਤ ਕਾਨ੍ਹ ਸੋ ਚੰਦ੍ਰਭਗਾ ਕਬਿ ਸਿਯਾਮ ਕਹੈ ਰਸ ਜੋ ਉਮਹਯੋ ਹੈ।।**
**ਪ੍ਰੀਤਿ ਕਰੀ ਅਤਿ ਹੀ ਤਿਹ ਸੋ ਬਹੁ ਲੋਗਨ ਕੋ ਉਪਹਾਸ ਸਹਯੋ ਹੈ।।**
**ਮੋਤਿਨ ਮਾਲ ਢਰੀ ਗਰ ਤੇ ਕਬਿ ਨੇ ਤਿਹ ਕੋ ਜਸ ਐਸੋ ਕਹਯੋ ਹੈ।।**
**ਆਨਨ ਚੰਦ੍ਰ ਮਨੋ ਪ੍ਰਗਟੇ ਛਪਿ ਕੈ ਅੰਧਿਆਰ ਪਤਾਰ ਗਯੋ ਹੈ।। ੫੯੬।।**

**ਅਰਥ** - ਸਿਆਮ ਕਵਿ ਜੀ ਕਹਿੰਦੇ ਹਨ, ਜਿਸਦੇ ਮਨ ਵਿਚ ਪ੍ਰੇਮ ਦਾ ਉਮਾਹ ਹੋ ਰਿਹਾ ਹੈ, ਉਹ ਚੰਦ੍ਰਭਗਾ ਕ੍ਰਿਸ਼ਨ ਨਾਲ ਖੇਡ ਕਰ ਰਹੀ ਹੈ। ਉਸਦੇ ਨਾਲ ਉਸਨੇ ਬਹੁਤ ਭਾਰੀ ਪ੍ਰੇਮ ਕੀਤਾ ਹੈ ਤੇ ਬਹੁਤ ਸਾਰੇ ਲੋਕਾਂ ਦੀ ਤਰਕ ਨੂੰ ਸਹਿਣ ਕੀਤਾ ਹੈ। ਅਲਿੰਗਨ ਅਵਸਥਾ ਵਿਚ ਉਸਦੇ ਗਲ ਵਿਚੋਂ ਮੋਤੀਆਂ ਦੀ ਮਾਲਾ ਢਲਕ ਕੇ ਹੇਠਾਂ ਆ ਗਈ, ਉਸਦੀ ਉਪਮਾਂ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਕਿਹਾ ਹੈ ਮਾਨੋਂ ਚੰਦ੍ਰਮਾਂ ਦੇ ਮੂੰਹ ਨੂੰ ਵੇਖਦਿਆਂ ਹੀ ਹਨੇਰਾ ਪਤਾਲ ਵਿਚ ਜਾਕੇ ਲੁੱਕ ਗਿਆ ਹੈ।। ੫੯੬।।

**ਦੋਹਰਾ।। ਗ੍ਵਾਰਨਿ ਰੂਪ ਨਿਹਾਰ ਕੈ ਇਉ ਉਪਜਿਯੋ ਜੀਯ ਭਾਵ।।**
**ਰਾਜਤ ਜਯੋ ਮਹਿ ਚਾਂਦਨੀ ਕੰਜਨ ਸਹਿਤ ਤਲਾਵ।। ੫੯੭।।**

**ਅਰਥ** - ਗੋਪੀਆਂ ਦੇ ਰੂਪ ਨੂੰ ਵੇਖ ਕੇ, ਇਸ ਤਰ੍ਹਾਂ ਦਾ ਭਾਵ ਜੀਅ ਵਿਚ ਪੈਦਾ ਹੋਇਆ ਹੈ ਕਿ ਜਿਵੇਂ ਚਾਂਦਨੀ ਰਾਤ ਵਿਚ ਕਮਲਾਂ ਦੇ ਸਹਿਤ ਤਲਾਉ ਸੋਭਾ ਪਾ ਰਿਹਾ ਹੈ।। ੫੯੭।।

**ਸਵੈਯਾ।। ਲੋਚਨ ਹੈ ਜਿਨ ਕੇ ਸੁ ਪ੍ਰਭਾਧਰ ਆਨਨ ਹੈ ਜਿਨ ਕੋ ਸਮ ਮੈਨਾ।।**
**ਕੈ ਕੈ ਕਟਾਛ ਚੁਰਾਇ ਲਯੋ ਮਨ ਪੈ ਤਿਨ ਕੋ ਜੋਊ ਰੱਛਕ ਧੈਨਾ।।**
**ਕੇਹਰਿ ਸੀ ਜਿਨ ਕੀ ਕਟ ਹੈ ਸੁ ਕਪੋਤ ਸੋ ਕੰਠ ਸੁ ਕੋਕਿਲ ਬੈਨਾ।।**
**ਤਾਹਿ ਲਯੋ ਹਰਿ ਕੈ ਹਰਿ ਕੋ ਮਨ ਭਉਹ ਨਚਾਇ ਨਚਾਇ ਕੈ ਨੈਨਾ।। ੫੯੮।।**

**ਪਦ ਅਰਥ** - ਪ੍ਰਭਾਧਰ = ਕਮਲ ਫੁੱਲ।। ਮੈਨਾ = ਕਾਮਦੇਵ।।

**ਅਰਥ** - ਜਿਨ੍ਹਾਂ ਦੀਆਂ ਅੱਖਾਂ ਕਮਲ ਦੇ ਮਨਿੰਦ ਹਨ ਅਤੇ ਜਿਨ੍ਹਾਂ ਦਾ ਮੁਖ ਕਾਮਦੇਵ ਦੇ ਸਦਰਸ਼ ਸੁੰਦਰ ਹੈ। ਉਨ੍ਹਾਂ ਗੋਪੀਆਂ ਨੇ ਅੱਖਾਂ ਦੇ ਇਸ਼ਾਰੇ ਕਰ ਕਰ ਕੇ ਉਸਦੇ ਮਨ ਨੂੰ ਚੋਰੀ ਕਰ

*************************************************************
ਲਿਆ ਹੈ, ਜੋ ਗਊਆਂ ਦਾ ਰਾਖਾ ਹੈ, ਭਾਵ ਕ੍ਰਿਸ਼ਨ ਨੇ ਮਨ ਚੁਰਾ ਲਿਆ ਹੈ। ਜਿਨ੍ਹਾਂ ਦਾ ਲੱਕ ਕੇਸਰੀ ਸ਼ੇਰ ਵਰਗਾ ਪਤਲਾ ਹੈ, ਕਬੂਤਰ ਵਰਗੀ ਗਰਦਨ ਤੇ ਕੋਇਲ ਵਰਗੀ ਅਵਾਜ਼ ਹੈ। ਉਸੇ ਨੇ ਹੀ ਭੌਹਾਂ ਤੇ ਨੈਣਾਂ ਨੂੰ ਨਚਾ ਕੇ ਕ੍ਰਿਸ਼ਨ ਦੇ ਮਨ ਨੂੰ ਚੁਰਾ ਲਿਆ ਹੈ।। ੫੯੮।।

**ਸਵੈਯਾ।। ਕਾਨ੍ਹ ਬਿਰਾਜਤ ਗ੍ਵਾਰਨ ਮੈ ਕਬਿ ਸਯਾਮ ਕਹੈ ਜਿਨ ਕੋ ਕਛੁ ਭਉ ਨਾ।।**
**ਤਾਤ ਕੀ ਬਾਤ ਕੋ ਨੈਕ ਸੁਨੈ ਜਿਨ ਕੇ ਸੰਗ ਭ੍ਰਾਤ ਕਰਯੋ ਬਨ ਗਉਨਾ।।**
**ਤਾ ਕੀ ਲਟੈ ਲਟਕੈ ਤਨ ਮੋ ਜੋਊ ਸਾਧਨ ਕੇ ਮਨ ਗਿਆਨ ਦਿਵਉਨਾ।।**
**ਸੰਦਲ ਪੈ ਉਪਜੀ ਉਪਮਾ ਮਨੋ ਲਾਗ ਰਹੇ ਅਹਿਰਾਜਨ ਛਉਨਾ।। ੫੯੯।।**

ਪਦ ਅਰਥ - ਅਹਿਰਾਜਨ = ਕਾਲੇ ਨਾਗਾਂ ਦੇ।। ਛਉਨਾ = ਬੱਚੇ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਉਹ ਕ੍ਰਿਸ਼ਨ ਗੋਪੀਆਂ ਵਿਚ ਬਿਰਾਜ ਰਿਹਾ ਹੈ, ਜਿਸਦੇ ਮਨ ਵਿਚ ਕਿਸੇ ਤਰ੍ਹਾਂ ਦਾ ਕੁਝ ਡਰ ਨਹੀਂ ਹੈ। ਜਿਸਨੇ ਪਿਤਾ ਦੀ ਆਗਯਾ ਨੂੰ ਇਸ਼ਾਰੇ ਮਾਤ੍ਰ ਸੁਣਦਿਆਂ ਹੀ ਭ੍ਰਾਤਾ ਨੂੰ ਨਾਲ ਲੈ ਕੇ ਬਨ ਜਾਣਾ ਕਰ ਲਿਆ ਸੀ। ਉਸਦੇ ਚੇਹਰੇ ਉੱਤੇ ਛੋਟੀਆਂ ਛੋਟੀਆਂ ਲਿਟਾਂ ਲਟਕ ਰਹੀਆਂ ਹਨ, ਜੋ ਸਾਰੇ ਸਾਧਨਾਂ ਕਰਨ ਵਾਲਿਆਂ ਨੂੰ ਗਿਆਨ ਦਿਵਾਉਣ ਵਾਲਾ ਹੈ। ਉਨ੍ਹਾਂ ਲਿਟਾਂ ਦੀ ਉਪਮਾਂ ਕਵੀ ਜਨਾਂ ਦੇ ਮਨ ਵਿਚ ਇਸ ਤਰ੍ਹਾਂ ਦੀ ਪੈਦਾ ਹੋਈ ਹੈ, ਮਾਨੋਂ ਚੰਦਨ ਦੇ ਬ੍ਰਿਛ ਨਾਲ ਛੋਟੇ ਛੋਟੇ ਕਾਲੇ ਸੱਪਾਂ ਦੇ ਬੱਚੇ ਲਟਕੇ ਹੋਏ ਹਨ।। ੫੯੯।।

**ਸਵੈਯਾ।। ਖੇਲਤ ਹੈ ਸੋਓ ਗ੍ਵਾਰਨ ਮੈ ਜੋਊ ਊਪਰ ਪੀਤ ਧਰੇ ਉਪਰਉਨਾ।।**
**ਜੋ ਸਿਰ ਸਤ੍ਰੁਨ ਕੇ ਹਰਿਤਾ ਜੋਊ ਸਾਧਨ ਕੋ ਬਰਦਾਨ ਦਿਵਾਉਨਾ।।**
**ਬੀਚ ਰਹਯੋ ਜੱਗ ਕੇ ਰਵਿ ਕੈ ਕਬਿ ਸਯਾਮ ਕਹੈ ਜਿਹ ਕੋ ਪੁਨ ਖਉ ਨਾ।।**
**ਰਾਜਤ ਯੌਂ ਅਲਕੈ ਤਿਨ ਕੀ ਮਨੋ ਚੰਦਨ ਲਾਗ ਰਹੈ ਅਹਿ ਛਉਨਾ।। ੬੦੦।।**

ਪਦ ਅਰਥ - ਉਪਰਉਨਾ = ਦੁਪੱਟਾ।। ਹਰਿਤਾ = ਕੱਟਨ ਵਾਲਾ।। ਰਵਿ = ਵਿਆਪਕ।। ਖਉ = ਨਾਸ।। ਅਲਕੈ = ਜ਼ੁਲਫਾਂ।। ਰਾਜਤ = ਸੋਭ ਰਹੀਆਂ।। ਅਹਿ ਛਉਨਾ = ਨਾਗ ਬੱਚੇ।।

ਅਰਥ - ਜਿਸਨੇ ਪੀਲਾ ਦੁੱਪਟਾ ਧਾਰਨ ਕੀਤਾ ਹੋਯਾ ਹੈ, ਉਹ ਗੋਪੀਆਂ ਨਾਲ ਖੇਡ ਰਿਹਾ ਹੈ। ਜੋ ਵੈਰੀਆਂ ਦੇ ਸਿਰ ਨੂੰ ਕੱਟਣ ਵਾਲਾ ਹੈ ਅਤੇ ਸਾਧਨਾਂ ਕਰਨ ਵਾਲਿਆਂ ਨੂੰ ਵਰਦਾਨ ਦੇਣ ਵਾਲਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਜੋ ਜਗਤ ਵਿਚ ਵਿਆਪਕ ਹੋ ਰਿਹਾ ਹੈ ਅਤੇ ਜਿਸ ਦਾ ਕਦੇ ਨਾਸ ਨਹੀਂ ਹੁੰਦਾ ਹੈ। ਉਸ ਦੀਆਂ ਜ਼ੁਲਫਾਂ ਇਸ ਤਰ੍ਹਾਂ ਸੋਭਾ ਪਾ ਰਹੀਆਂ ਹਨ, ਮਾਨੋਂ ਚੰਦਨ ਬ੍ਰਿਛ ਨਾਲ ਕਾਲੇ ਸੱਪਾਂ ਦੇ ਬੱਚੇ ਲਟਕ ਰਹੇ ਹਨ।। ੬੦੦।।

**ਸਵੈਯਾ।। ਕੀਰ ਸੇ ਨਾਕ ਕੁਰੰਗ ਸੇ ਨੈਨਨ ਡੋਲਤ ਹੈ ਸੋਊ ਬੀਚ ਤ੍ਰੀਯਾ ਮੈ।।**

ਜੋ ਮਨ ਸਤ੍ਰੁਨ ਬੀਚ ਰਵਯੋ ਜੁ ਰਹਯੋ ਰਵਿ ਸਾਧਨ ਬੀਚ ਹੀਯਾ ਮੈ॥
ਤਾ ਛਬਿ ਕੇ ਜਸ ਉਚ ਮਹਾਂ ਇਹ ਭਾਂਤਨ ਸੋ ਫੁਨ ਉਚਰੀ ਯਾ ਮੈ॥
ਤਾ ਰਸ ਕੀ ਹਮ ਬਾਤ ਕਹੀ ਜੋਊ ਰਾਵਨ ਕੇ ਸੁ ਬਸਯੋ ਹੈ ਜੀਯਾ ਮੈ॥ ੬੦੧॥

ਪਦ ਅਰਥ - ਕੀਰ = ਤੋਤਾ॥ ਕੁਰੰਗ = ਹਰਨ॥

ਅਰਥ - ਜਿਸਦਾ ਨੱਕ ਤੋਤੇ ਵਰਗਾ ਤੇ ਅੱਖਾਂ ਹਰਨ ਵਰਗੀਆ ਹਨ, ਉਹ ਇਸਤ੍ਰੀਆਂ ਦੇ ਵਿਚ ਫਿਰ ਰਿਹਾ ਹੈ। ਜੋ ਵੈਰੀਆਂ ਤੇ ਸਾਧਾਂ ਦੇ ਮਨਾਂ ਤੇ ਹਿਰਦਿਆਂ ਵਿਚ ਵਿਆਪਕ ਹੋ ਰਿਹਾ ਹੈ। ਉਸ ਦੀ ਸੁੰਦਰਤਾ ਦੀ ਉਪਮਾ ਨੂੰ ਮਹਾਂ ਕਵੀ ਜਨਾਂ ਨੇ ਇਸ ਤਰ੍ਹਾਂ ਨਾਲ ਵਰਨਣ ਕੀਤਾ ਹੈ। ਉਸਦੇ ਪ੍ਰੇਮ ਦੀ ਗੱਲ ਅਸਾਂ ਆਖੀ ਹੈ, ਜੋ ਰਾਵਣ ਦੇ ਹਿਰਦੇ ਵਿਚ ਵੱਸ ਰਿਹਾ ਸੀ॥ ੬੦੧॥

ਸਵੈਯਾ॥ ਖੇਲਤ ਸੰਗ ਗ੍ਵਾਰਨ ਕੇ ਕਬਿ ਸਯਾਮ ਕਹੈ ਜੋਊ ਕਾਨ੍ਹਰ ਕਾਲਾ॥
ਰਾਜਤ ਹੈ ਸੋਈ ਬੀਚ ਖਰੋ ਸੁ ਬਿਰਾਜਤ ਹੈ ਗਿਰਦੇ ਤਿਹ ਬਾਲਾ॥
ਫੂਲ ਰਹੇ ਜਹ ਫੂਲ ਭਲੀ ਬਿਧਿ ਹੈ ਅਤਿ ਹੀ ਜਹ ਚੰਦ ਉਜਾਲਾ॥
ਗੋਪਿਨ ਨੈਨਨ ਕੀ ਸੁ ਮਨੋ ਪਹਰੀ ਭਗਵਾਨ ਸੁ ਕੰਜਨ ਮਾਲਾ॥ ੬੦੨॥

ਪਦ ਅਰਥ - ਬਾਲਾ = ਇਸਤ੍ਰੀਆਂ॥ ਗਿਰਦੇ = ਚੌਫੇਰੇ॥ ਉਜਾਲਾ = ਚਾਨਣਾ॥

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਜੋ ਕਾਲੇ ਰੰਗ ਦਾ ਕ੍ਰਿਸ਼ਨ ਹੈ, ਉਹ ਗੋਪੀਆਂ ਦੇ ਸੰਗ ਵਿਚ ਸ਼ੋਭਨੀਕ ਹੋ ਰਿਹਾ ਹੈ। ਉਹ ਵਿਚਕਾਰ ਖੜਾ ਸੋਭਾ ਪਾ ਰਿਹਾ ਹੈ ਅਤੇ ਉਸਦੇ ਚੁਫੇਰੇ ਇਸਤ੍ਰੀਆਂ ਸੋਭਾ ਪਾ ਰਹੀਆਂ ਹਨ। ਜਿਸ ਜਗ੍ਹਾ ਫੁੱਲ ਸੋਹਣੇ ਢੰਗ ਨਾਲ ਖਿੜ ਰਹੇ ਹਨ ਅਤੇ ਚੰਦ੍ਰਮਾਂ ਦਾ ਬੜਾ ਭਾਰਾ ਚਾਨਣਾ ਹੋ ਰਿਹਾ ਹੈ। ਉਥੇ ਖੜੋਤਾ ਹੋਯਾ ਕ੍ਰਿਸ਼ਨ ਇਸ ਤਰ੍ਹਾਂ ਸੋਭ ਰਿਹਾ ਹੈ ਮਾਨੋਂ ਭਗਵਾਨ ਨੇ ਇਸਤ੍ਰੀਆਂ ਦੇ ਨੈਣਾਂ ਰੂਪ ਕਮਲਾਂ ਦੀ ਮਾਲਾ ਆਪਣੇ ਗਲੇ ਵਿਚ ਪਾਉਣਾ ਕੀਤੀ ਹੈ॥ ੬੦੨॥

ਦੋਹਰਾ॥ ਬਰਨਨ ਚੰਦ੍ਰਭਗਾ ਕਹਯੋ ਅਤਿ ਨਿਰਮਲ ਕੈ ਬੁੱਧ॥
ਉਪਮਾ ਤਾਹਿ ਤਨ ਉਰ ਕੀ ਸੂਰਜ ਸੀ ਹੈ ਸੁੱਧ॥ ੬੦੩॥

ਅਰਥ - ਵੱਡੀ ਨਿਰਮਲ ਬੁੱਧੀ ਵਾਲੇ ਕਵੀ ਜਨਾਂ ਨੇ 'ਚੰਦ੍ਰਭਗਾ' ਨਾਮ ਵਾਲੀ ਗੋਪੀ ਦੀ ਉਪਮਾਂ ਦਾ ਵਰਨਣ ਕੀਤਾ ਹੈ, ਕਿ ਉਸਦਾ ਸਰੀਰ ਤੇ ਸ਼ੀਨਾ ਨਿਰੋਲ ਸੂਰਜ ਵਾਂਗੂ ਦਮਕਦਾ ਹੈ॥ ੬੦੩॥

ਸਵੈਯਾ॥ ਸਯਾਮ ਕੇ ਜਾ ਪਿਖਿ ਸਯਾਮ ਕਹੈ ਅਤਿ ਲਾਜਹਿ ਕੇ ਫੁਨ ਜਾਲ ਅਟੇ ਹੈ॥
ਜਾ ਕੀ ਪ੍ਰਭਾ ਅਤਿ ਸੁੰਦਰ ਪੈ ਸੁਭ ਭਾਵਨ ਭਾਵ ਸੁ ਵਾਰ ਸੁਟੇ ਹੈ॥
ਜਿਹ ਕੋ ਪਿਖਿ ਕੈ ਜਨ ਰੀਝ ਰਹੈ ਸੁ ਮੁਨੀਨ ਕੇ ਪੇਖਿ ਧਿਆਨ ਛੁਟੇ ਹੈ॥

*************************************************************

ਰਾਜਤ ਰਾਧੇ ਅਹੀਰ ਤਨ ਉਰ ਕੇ ਮਾਨਹੁ ਸੁਰਜ ਸੇ ਪ੍ਰਗਟੇ ਹੈ ।। ੬੦੪ ।।

ਪਦ ਅਰਥ - ਅਟੇ=ਫਸ ਗਏ।। ਮੁਨੀਨ=ਮੁਨੀ ਜਨਾਂ।। ਰਾਜਤ=ਸੋਭਾ।। ਅਹੀਰ=ਗੁੱਜਰ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਸਿਆਮ ਦੇ ਮੁਖੜੇ ਨੂੰ ਵੇਖ ਕੇ ਬੜੀ ਭਾਰੀ ਲੱਜਿਆ ਦੇ ਜਾਲ ਵਿਚ ਫਸ ਗਏ ਹਾਂ। ਜਿਸ ਦੀ ਸੁੰਦਰਤਾ ਬੜੀ ਹੀ ਸੁੰਦਰ ਹੈ, ਜਿਸ ਦੇ ਉਤੋਂ ਬੜੇ ਬੜੇ ਪਵਿਤ੍ਰ ਭਾਵਾਂ ਦੇ ਭਾਵ ਨੂੰ ਵਾਰ ਸੁੱਟਿਆ ਹੈ। ਜਿਸ ਨੂੰ ਵੇਖ ਕੇ ਪੁਰਸ਼ ਅਨੰਦ ਸਹਿਤ ਹੋ ਰਹੇ ਹਨ ਅਤੇ ਵੇਖਣ ਵਾਲੇ ਮੁਨੀ ਜਨਾਂ ਤੋਂ ਧਿਆਨ ਛੁੱਟ ਗਿਆ ਹੈ ਅਰਥਾਤ ਸਮਾਧੀ ਲਾਉਣ ਵਾਲਿਆਂ ਨੂੰ ਸਮਾਧੀ ਲਾਉਣੀ ਭੁੱਲ ਗਈ ਹੈ, ਹਰ ਵੇਲੇ ਦਰਸ਼ਨ ਨੂੰ ਵੇਖਣਾ ਚਾਹੁੰਦੇ ਹਨ। ਗੁੱਜਰ ਦੀ ਲੜਕੀ ਰਾਧਕਾਂ ਦੀ ਛਾਤੀ ਇਸ ਤਰ੍ਹਾਂ ਦੀ ਸੋਭਾ ਪਾ ਰਹੀ ਹੈ, ਮਾਨੋਂ ਕਾਲੇ ਬੱਦਲਾਂ ਵਿਚੋਂ ਸੂਰਜ ਪ੍ਰਗਟਿਆ ਹੈ।। ੬੦੪।।

ਸਵੈਯਾ।। ਖੇਲਤ ਹੈ ਸੋਊ ਗ੍ਵਾਰਨ ਮੈ ਜਿਹ ਕੋ ਬ੍ਰਿਜ ਹੈ ਅਤਿ ਸੁੰਦਰ ਡੇਰਾ।।
ਜਾਹੀ ਕੇ ਨੈਨ ਕੁਰੰਗ ਸੇ ਹੈ ਜਸੁਧਾ ਜੂ ਕੋ ਬਾਲਕ ਨੰਦਹਿ ਕੇਰਾ।।
ਗ੍ਵਾਰਨ ਸੋ ਤਹਿ ਘੇਰ ਲਯੋ ਕਹਿਬੇ ਜਸ ਕੋ ਉਮਗਯੋ ਮਨ ਮੇਰਾ।।
ਮਾਨਹੁ ਮੈਨ ਸੋ ਖੇਲਨ ਕਾਜ ਕਰਯੋ ਮਿਲ ਕੈ ਮਨੋ ਚਾਂਦਨ ਘੇਰਾ।। ੬੦੫ ।।

ਅਰਥ - ਬ੍ਰਿਜ ਦੇ ਵਿਚ ਜਿਸ ਦਾ ਸੁੰਦਰ ਡੇਰਾ ਹੈ, ਉਹ ਕ੍ਰਿਸ਼ਨ ਗੋਪੀਆਂ ਦੇ ਵਿਚ ਖੇਡਦਾ ਹੈ। ਜਿਸ ਦੀਆਂ ਅੱਖਾਂ ਹਰਨ ਵਰਗੀਆਂ ਹਨ, ਅਤੇ ਜੋ ਜਸੋਦਾਂ ਤੇ ਨੰਦ ਜੀ ਦਾ ਪੁੱਤਰ ਹੈ। ਗੋਪੀਆਂ ਦੇ ਨਾਲ ਉਹ ਘੇਰਿਆ ਹੋਇਆ ਹੈ, ਉਸਦੇ ਸ੍ਰੇਸਟ ਜਸ ਨੂੰ ਕਹਿਣ ਲਈ ਮੇਰੇ ਮਨ ਵਿਚ ਉਤਸ਼ਾਹ ਹੋਇਆ ਹੈ। ਇਸ ਤਰ੍ਹਾਂ ਮਲੂਮ ਹੁੰਦਾ ਹੈ ਮਾਨੋਂ ਕਾਮਦੇਵ ਨਾਲ ਖੇਡਣ ਦੇ ਵਾਸਤੇ ਰਤੀ ਨੇ ਚੰਦ੍ਰਮਾਂ ਨਾਲ ਮਿਲ ਕੇ ਇਹ ਘੇਰਾ ਪਾਇਆ ਹੈ।। ੬੦੫।।

ਗ੍ਵਾਰਨ ਰੀਝ ਰਹੀ ਹਰਿ ਪੇਖਿ ਸਭੈ ਤਜਿ ਲਾਜਿ ਸੁ ਅਉ ਡਰ ਸਾਸੋ।।
ਆਈ ਹੈ ਤਿਆਗ ਸੋਊ ਗ੍ਰਿਹ ਪੈ ਭਰਤਾਰ ਕਹੇ ਨ ਕਛੂ ਕਹਿ ਮਾਸੋ।।
ਡੋਲਤ ਹੈ ਸੋਊ ਤਾਲ ਬਜਾਇ ਕੈ ਗਾਵਤ ਹੈ ਕਰਿ ਕੈ ਉਪਹਾਸੋ।।
ਮੋਹਿ ਗਿਰੈ ਧਰ ਪੈ ਸੁ ਤ੍ਰੀਯਾ ਕਬਿ ਸਯਾਮ ਕਹੈ ਚਿਤਵੈ ਹਰਿ ਜਾਸੋ।। ੬੦੬ ।।

ਅਰਥ - ਕ੍ਰਿਸ਼ਨ ਨੂੰ ਵੇਖ ਕੇ ਗੋਪੀ ਖੁਸ਼ ਹੋ ਰਹੀ ਹੈ ਅਤੇ ਉਸਨੇ ਸ਼ਰਮ ਤੇ ਸੱਸ ਦੇ ਭੈ ਨੂੰ ਦੂਰ ਸੁੱਟ ਦਿੱਤਾ ਹੈ। ਉਹ ਘਰ ਦੇ ਵਿਚ ਪਤੀ ਨੂੰ ਛੱਡ ਕੇ ਆਈ ਹੈ ਅਤੇ ਨਾ ਹੀ ਕੁਝ ਪਤੀ ਨੂੰ ਕਹਿ ਆਈ ਹੈ। ਉਹ ਤੌੜੀ ਮਾਰ ਮਾਰ ਕੇ ਕ੍ਰਿਸ਼ਨ ਦੇ ਨਾਲ ਨਾਲ ਫਿਰ ਰਹੀ ਹੈ ਅਤੇ ਕ੍ਰਿਸ਼ਨ ਨਾਲ ਹਾਸਾ-ਠੱਠਾ ਕਰ ਕਰ ਕੇ ਗਾਉਂਦੀ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਜਿਸ ਵੱਲੇ ਕ੍ਰਿਸ਼ਨ ਪ੍ਰੇਮ ਭਰੀ ਨਜ਼ਰ ਨਾਲ ਵੇਖਦਾ ਹੈ, ਓਹੋ ਹੀ ਗੋਪੀ ਮੋਹਤ ਹੋਕੇ ਧਰਤੀ ਉਤੇ ਡਿੱਗ ਪੈਂਦੀ ਹੈ।।੬੦੬।।

ਸਵੈਯਾ।। ਜੋ ਜੁਗ ਤੀਸਰ ਹੈ ਕਰਤਾ ਜੋਊ ਹੈ ਤਨ ਪੈ ਧਰੀਯਾ ਪਟ ਪੀਲੇ।।
ਜਾਹਿ ਛਲਯੋ ਬਲਿ ਰਾਜ ਬਲੀ ਜਿਨ ਸਤ੍ਰ ਹਨੇ ਕਰ ਕੋਪ ਹਠੀਲੇ।।
ਗ੍ਵਾਰਨ ਰੀਝ ਰਹੀ ਧਰਨੀ ਜੁ ਧਰੇ ਪਟ ਪੀਤਨ ਪੈ ਸੁ ਰੰਗੀਲੇ।।
ਜਿਉ ਮ੍ਰਿਗਨੀ ਸਰ ਲਾਗ ਗਿਰੈ ਇਹ ਤਿਉ ਹਰਿ ਦੇਖਤ ਨੈਨ ਰਸੀਲੇ।। ੬੦੭।।

ਅਰਥ - ਜੋ ਕਰਤਾ ਤ੍ਰੇਤੇ ਜੁਗ ਵਿਚ ਰਾਮ ਰੂਪ ਹੋਯਾ ਸੀ ਅਤੇ ਜਿਸਨੇ ਤਨ ਉਤੇ ਪੀਲੇ ਬਸਤ੍ਰ ਧਾਰੇ ਹੋਏ ਸਨ। ਜਿਸਨੇ ਬਾਵਨ ਰੂਪ ਹੋਕੇ ਬਲਵਾਨ ਬਲ ਰਾਜੇ ਨੂੰ ਛਲਿਆ ਸੀ, ਅਤੇ ਜਿਸਨੇ ਕ੍ਰੋਧ ਕਰਕੇ ਹਠੀਲੇ ਵੈਰੀਆਂ ਨੂੰ ਮਾਰਿਆ ਸੀ। ਓਹੀ ਦੁਆਪੁਰ ਵਿਚ ਕ੍ਰਿਸ਼ਨ ਹੋਕੇ ਪੀਲੇ ਰੰਗ ਵਾਲੇ ਕਪੜੇ ਧਾਰ ਰਿਹਾ ਹੈ, ਜਿਸ ਦੇ ਰੂਪ ਨੂੰ ਵੇਖਕੇ ਗੋਪੀ ਮੋਹਤ ਹੋਕੇ ਧਰਤੀ ਤੇ ਡਿੱਗ ਪਈ ਹੈ। ਜਿਵੇਂ ਤੀਰ ਦੇ ਵਜਦਿਆਂ ਹੀ ਹਰਨੀ ਡਿੱਗ ਪੈਂਦੀ ਹੈ, ਤਿਵੇਂ ਹੀ ਇਹ ਕ੍ਰਿਸ਼ਨ ਦੇ ਰਸ ਭਰੇ ਨੈਣਾਂ ਨੂੰ ਵੇਖਦਿਆਂ ਡਿੱਗ ਪਈ ਹੈ।। ੬੦੭।।

ਸਵੈਯਾ।। ਕਾਨ੍ਹਰ ਕੇ ਸੰਗ ਖੇਲਤ ਸੋ ਅਤਿ ਹੀ ਸੁਖ ਕੋ ਕਰ ਕੈ ਤਨ ਮੈ।।
ਸਯਾਮ ਹੀ ਸੋ ਅਤਿ ਹੀ ਹਿਤ ਕੈ ਚਿਤ ਕੈ ਨਹਿ ਬੰਧਨ ਅਉ ਧਨ ਮੈ।।
ਧਰ ਰੰਗਨਿ ਬਸਤ੍ਰ ਸਭੈ ਤਹਿ ਡੋਲਤ ਯੌਂ ਉਪਮਾ ਉਪਜੀ ਮਨ ਮੈ।।
ਜੋਊ ਫੂਲਮੁਖੀ ਤਹ ਫੂਲ ਕੈ ਖੇਲਤ ਫੂਲ ਸੀ ਹੋਇ ਗਈ ਬਨ ਮੈ।। ੬੦੮।।

ਅਰਥ - ਸਰੀਰ ਦੇ ਵਿਚ ਵੱਡਾ ਹੀ ਸੁਖ ਪ੍ਰਾਪਤ ਕਰਕੇ, ਉਹ ਕ੍ਰਿਸ਼ਨ ਨਾਲ ਖੇਡਾਂ ਖੇਡ ਰਹੀਆਂ ਹਨ। ਰਿਸ਼ਤੇਦਾਰਾਂ ਤੇ ਮਾਇਆ ਆਦਿਕ ਨਾਲ ਪਿਆਰ ਨਹੀਂ ਹੈ, ਸਿਰਫ ਕ੍ਰਿਸ਼ਨ ਨਾਲ ਹੀ ਭਾਰੀ ਪ੍ਰੀਤੀ ਹੋਈ ਹੈ। ਰੰਗ-ਬਰੰਗੇ ਬਸਤ੍ਰ ਧਾਰਨ ਕਰਕੇ ਉਥੇ ਗੋਪੀਆਂ ਫਿਰਦੀਆਂ ਹਨ, ਉਨ੍ਹਾਂ ਦੀ ਉਪਮਾ ਮੇਰੇ ਮਨ ਵਿਚ ਇਸ ਤਰ੍ਹਾਂ ਦੀ ਪੈਦਾ ਹੋਈ ਹੈ। ਜਿਵੇਂ ਫੂਲਮੁਖੀ ਫੁੱਲ ਨੂੰ ਵੇਖਕੇ ਖਿੜ ਪੈਂਦੀ ਹੈ, ਤਿਵੇਂ ਹੀ ਗੋਪੀਆਂ ਉਸ ਬਨ ਦੇ ਵਿਚ ਫੂਲਮੁਖੀਆਂ ਜੇਹੀਆਂ ਹੋ ਗਈਆਂ ਹਨ।। ੬੦੮।।

ਸਵੈਯਾ।। ਸਭ ਖੇਲਤ ਹੈ ਮਨ ਆਨੰਦ ਕੈ ਭਗਵਾਨ ਕੋ ਧਾਰ ਸਭੈ ਮਨ ਮੈਂ।।
ਹਰਿ ਕੇ ਚਿਤਬੇ ਕੀ ਰਹੀ ਸੁਧ ਏਕ ਨ ਅਉਰ ਰਹੀ ਨ ਕਛੂ ਤਨ ਮੈਂ।।
ਨਹੀ ਭੂਤਲੂ ਮੈਂ ਅਰੁ ਮਾਤਲੂ ਮੈਂ ਇਨ ਸੋ ਨਹਿ ਦੇਵਨ ਕੇ ਗਨ ਮੈਂ।।
ਸੋਊ ਰੀਝ ਸੋ ਸਯਾਮ ਕਹੈ ਅਤਿ ਹੀ ਫੁਨ ਡੋਲਤ ਗ੍ਵਾਰਨ ਕੇ ਗਨ ਮੈਂ।। ੬੦੯।।

ਪਦ ਅਰਥ - ਭੂਤਲੁ=ਧਰਤੀ ਦੇ ਥੱਲੇ ਪਤਾਲ।। ਮਾਤਲੁ = ਮਾਤ ਲੋਕ।।

ਅਰਥ - ਸਾਰੀਆਂ-ਗੋਪੀਆਂ ਮਨ ਵਿਚ ਭਗਵਾਨ ਨੂੰ ਧਾਰਨ ਕਰਕੇ ਤੇ ਮਨ ਵਿਚ ਅਨੰਦਤ

***************************************************

ਹੋਕੇ ਸਾਰੀਆਂ ਖੇਡਾਂ ਖੇਡਦੀਆਂ ਹਨ। ਇਕਨਾਂ ਨੂੰ ਕ੍ਰਿਸ਼ਨ ਦੇ ਵੇਖਣ ਦੀ ਹੀ ਸੁਧ ਰਹਿ ਗਈ ਹੈ, ਹੋਰ ਕੁਝ ਭੀ ਸੁਧ ਬੁਧ ਤਨ ਵਿਚ ਨਹੀਂ ਰਹੀ ਹੈ। ਨਾ ਪਤਾਲ ਵਿਚ, ਨਾ ਧਰਤੀ ਵਿਚ ਅਤੇ ਨਾ ਹੀ ਦੇਵਤਿਆਂ ਦੇ ਝੁੰਡ ਵਿਚ ਇਸ ਵਰਗਾ ਹੋਰ ਕੋਈ ਹੈ। ਸਿਆਮ ਕਵੀ ਜੀ ਕਥਨ ਕਰਦੇ ਹਨ ਕਿ ਉਹ ਕ੍ਰਿਸ਼ਨ ਆਪ ਭੀ ਗੋਪੀਆਂ ਦੇ ਝੁੰਡ ਵਿਚ ਖੁਸ਼ ਹੋ ਰਿਹਾ ਹੈ।। ੬੦੯।।

**ਸਵੈਯਾ।। ਹਸਿ ਕੈ ਭਗਵਾਨ ਕਹੀ ਬਤੀਯਾ ਬ੍ਰਿਖਭਾਨ ਸੁਤਾ ਪਿਖ ਰੂਪ ਨਵੀਨੋ।।**
**ਅੰਜਨ ਆਡ ਧਰੇ ਪੁਨ ਬੇਸਰ ਭਾਵ ਸਭੈ ਜਿਨ ਭਾਵਨ ਕੀਨੋ।।**
**ਸੁੰਦਰ ਸੇਂਧਰ ਕੋ ਜਿਨ ਲੈ ਕਰਿ ਭਾਲ ਬਿਖੈ ਬਿੰਦੂਆ ਇਕ ਦੀਨੋ।।**
**ਨੈਨ ਨਚਾਇ ਮਨੈ ਸੁਖ ਪਾਇ ਚਿਤੈ ਜਦੁਰਾਇ ਤਬੈ ਹਸਿ ਦੀਨੋ।। ੬੧੦।।**

ਅਰਥ - ਰਾਧਕਾਂ ਦੇ ਨਵੀਨ ਰੂਪ ਨੂੰ ਵੇਖ ਕੇ, ਕ੍ਰਿਸ਼ਨ ਨੇ ਹੱਸ ਕੇ ਕੁਝ ਕਿਹਾ। ਜਿਸਨੇ ਅੱਖਾਂ ਵਿਚ ਸੁਰਮਾਂ ਤੇ ਨੱਕ ਵਿਚ ਨੱਥ-ਬੁਲਾਕ ਪਾਈ ਹੋਈ ਹੈ, ਅਤੇ ਸਾਰੇ ਹਾਵ ਭਾਵਾਂ ਨੂੰ ਜਿਸਨੇ 'ਭਾਵ' ਵਾਲਾ ਕੀਤਾ ਹੈ ਅਰਥਾਤ ਜਿਸਨੇ ਸਿੰਗਾਰਾਂ ਨੂੰ ਭੀ ਸਿੰਗਾਰ ਦਿੱਤਾ ਹੈ। ਜਿਸਨੇ ਸੁੰਦਰ ਸੰਧੂਰ ਨੂੰ ਹੱਥ ਵਿਚ ਲੈ ਕੇ, ਮੱਥੇ ਵਿਚ ਇਕ ਨਿੱਕੀ ਜੇਹੀ ਬਿੰਦੀ ਕਰ ਦਿੱਤੀ ਹੈ। ਉਹ ਰਾਧਕਾਂ ਅੱਖਾਂ ਨੂੰ ਚੰਚਲ ਕਰਕੇ ਕ੍ਰਿਸ਼ਨ ਵੱਲ ਵੇਖ ਵੇਖ ਕੇ ਮਨ ਵਿਚ ਸੁਖ ਪਾਉਂਦੀ ਹੈ, ਪਰ ਜਦੋਂ ਭਗਵਾਨ ਵੇਖਦਾ ਹੈ, ਤਦੋਂ ਹੀ ਮੁਸਕਰਾ ਦੇਂਦੀ ਹੈ।। ੬੧੦।।

**ਸਵੈਯਾ।। ਬੀਨ ਸੀ ਗ੍ਵਾਰਨਿ ਗਾਵਤ ਹੈ ਸੁਨਬੇ ਕਹੁ ਸੁੰਦਰ ਕਾਨ੍ਹਰ ਕਾਰੇ।।**
**ਆਨਨ ਹੈ ਜਿਨ ਕੋ ਸਸਿ ਸੋ ਸੁ ਬਿਰਾਜਤ ਕੰਜਨ ਸੇ ਦ੍ਰਿਗ ਭਾਰੇ।।**
**ਝਾਝਨ ਤਾ ਕੀ ਉਠੀ ਧਰ ਪੈ ਧੁਨ ਤਾ ਛਬਿ ਕੋ ਕਬਿ ਸਯਾਮ ਉਚਾਰੇ।।**
**ਢੋਲਕ ਸੰਗ ਤੰਬੂਰਨ ਹੋਇ ਉਠੇ ਤੱਹ ਬਾਜ ਮ੍ਰਿਦੰਗ ਨਗਾਰੇ।।੬੧੧।।**

ਅਰਥ - ਗੋਪੀਆਂ ਕਾਲੇ ਰੰਗ ਵਾਲੇ ਕ੍ਰਿਸ਼ਨ ਨੂੰ ਸੁਣਾਨ ਦੇ ਵਾਸਤੇ ਬੀਨ ਵਾਂਗੂੰ ਮਹੀਨ ਅਵਾਜ਼ ਵਿਚ ਗਾਉਂਦੀਆਂ ਹਨ। ਜਿਨ੍ਹਾਂ ਦਾ ਮੁਖ ਚੰਦ੍ਰਮਾਂ ਦੀ ਨਿਆਈਂ ਹੈ ਅਤੇ ਕੌਲ ਫੁੱਲਾਂ ਵਰਗੀਆਂ ਅੱਖਾਂ ਵੱਡੀਆਂ ਸੋਭਾ ਦੇਂਦੀਆਂ ਹਨ। ਉਨ੍ਹਾਂ ਦੇ ਪੈਰਾਂ ਦੀਆਂ ਝਾਂਜਰਾਂ ਦੀ ਅਵਾਜ ਉਠਦੀ ਹੈ, ਉਸਦੀ ਸੁੰਦਰਤਾ ਦੀ ਉਪਮਾ ਸਿਆਮ ਕਵਿ ਜੀ ਇਸ ਤਰ੍ਹਾਂ ਕਥਨ ਕਰਦੇ ਹਨ। ਜਿਸ ਤਰ੍ਹਾਂ ਢੋਲਕ ਦੇ ਨਾਲ ਤੰਬੂਰਾ ਵੱਜਦਾ ਹੈ ਜਾਂ ਨਗਾਰੇ ਦੇ ਨਾਲ ਨਰਮ ਨਰਮ ਮ੍ਰਿਦੰਗ ਦੀ ਧੁਨੀ ਉੱਠਦੀ ਮਲੂਮ ਹੁੰਦੀ ਹੈ ਅਰਥਾਤ ਗੋਪੀਆਂ ਦੇ ਪੈਰਾਂ ਦੀ ਅਵਾਜ਼ ਢੋਲਕ ਵਰਗੀ ਤੇ ਝਾਂਜਰਾਂ ਦੀ ਅਵਾਜ਼ ਤੰਬੂਰੇ ਦੀ ਸੁਰ ਪ੍ਰਤੀਤ ਹੁੰਦੀ ਹੈ।।੬੧੧।।

**ਖੇਲਤ ਗ੍ਵਾਰਨਿ ਪ੍ਰੇਮ ਛਕੀ ਕਬਿ ਸਿਆਮ ਕਹੈ ਸੰਗ ਕਾਨ੍ਹਰ ਕਾਰੇ।।**

ਛਾਜਤ ਜਾ ਮੁਖ ਚੰਦ ਪ੍ਰਭਾ ਸੰਮ ਰਾਜਤ ਕੰਜਨ ਸੇ ਦ੍ਰਿਗ ਭਾਰੇ॥
ਜਾ ਪਿਖਿ ਕੰਦ੍ਰਪ ਰੀਝ ਰਹੈ ਪਿਖਿ ਏ ਜਿਹ ਕੇ ਮ੍ਰਿਗ ਆਦਿਕ ਹਾਰੇ॥
ਕੇਹਰਿ ਕੋਕਿਲ ਕੇ ਸਭ ਭਾਵ ਕਿਧੋ ਇਨ ਪੈ ਗਨ ਊਪਰ ਵਾਰੇ॥ ੬੧੨॥

ਅਰਥ - ਸਿਆਮ ਕਵੀ ਜੀ ਕਹਿੰਦੇ ਹਨ! ਗੋਪੀਆਂ ਪ੍ਰੀਤੀ ਵਿਚ ਮਸਤ ਹੋਈਆਂ ਹੋਈਆਂ ਕਾਲੇ ਰੰਗ ਵਾਲੇ ਕ੍ਰਿਸ਼ਨ ਦੇ ਨਾਲ ਖੇਡ ਰਹੀਆਂ ਹਨ। ਜਿਸਦਾ ਮੂੰਹ ਚੰਦ੍ਰਮਾਂ ਦੀ ਸੋਭਾ ਜਿਹਾ ਸੋਭਦਾ ਹੈ ਅਤੇ ਕੌਲ ਫੁੱਲਾਂ ਵਰਗੀਆਂ ਮੋਟੀਆਂ ਮੋਟੀਆਂ ਅੱਖਾਂ ਸੋਭ ਰਹੀਆਂ ਹਨ। ਜਿਸਦੇ ਰੂਪ ਨੂੰ ਵੇਖਕੇ ਕਾਮਦੇਵ ਭੀ ਮੋਹਤ ਹੋ ਰਹਿੰਦਾ ਹੈ ਅਤੇ ਜਿਸ ਦੀਆਂ ਅੱਖਾਂ ਵੇਖਕੇ ਹਰਨ ਵਗੈਰਾ ਹਾਰ ਜਾਂਦੇ ਹਨ। ਸ਼ੇਰ ਵਰਗਾ ਪਤਲਾ ਲੱਕ ਹੈ, ਕੋਇਲ ਵਰਗੀ ਸੁਰੀਲੀ ਅਵਾਜ਼ ਹੈ ਇਸ ਤਰ੍ਹਾਂ ਸਭਨਾਂ ਦੇ ਸਾਰੇ ਭਾਵ ਇਸਦੇ ਉਤੋਂ ਕੁਰਬਾਨ ਕੀਤੇ ਜਾ ਸਕਦੇ ਹਨ॥ ੬੧੨॥

ਸਵੈਯਾ॥ ਜਾਹਿ ਭਭੀਛਨ ਰਾਜ ਦੀਯੋ ਜਿਨਹੂੰ ਬਰ ਰਾਵਨ ਸੋ ਰਿਪੁ ਸਾਧੋ॥
ਖੇਲਤ ਹੈ ਸੋਊ ਭੂਮਿ ਬਿਖੈ ਬ੍ਰਿਜ ਲਾਜ ਜਹਾਜਨ ਕੋ ਤਜ ਬਾਧੋ॥
ਜਾਹਿ ਨਿਕਾਸ ਲਯੋ ਮੁਰ ਪ੍ਰਾਨ ਸੁ ਮਾਪ ਲੀਯੋ ਬਲਿ ਕੋ ਤਨ ਆਧੋ॥
ਸਯਾਮ ਕਹੈ ਸੰਗ ਗ੍ਵਾਰਨ ਕੇ ਅਤਿ ਹੀ ਰਸ ਕੈ ਸੋਊ ਖੇਲਤ ਮਾਧੋ॥ ੬੧੩॥

ਅਰਥ - ਜਿਸਨੇ ਭਭੀਛਨ ਨੂੰ ਲੰਕਾ ਦਾ ਰਾਜ ਦਿੱਤਾ ਸੀ ਅਤੇ ਜਿਸਨੇ ਬਲ ਕਰਕੇ ਰਾਵਨ ਵਰਗੇ ਵੈਰੀ ਨੂੰ ਨਾਸ਼ ਕੀਤਾ ਸੀ। ਓਹੋ ਹੀ ਬ੍ਰਿਜ ਭੂਮੀ ਵਿਚ ਖੇਡਾਂ ਕਰ ਰਿਹਾ ਹੈ ਅਤੇ ਸ਼ਰਮ ਰੂਪੀ ਜਹਾਜ ਦਾ ਮਸੂਲ ਛੱਡ ਦਿੱਤਾ ਹੈ। ਜਿਸਨੇ 'ਮੁਰ' ਨਾਮ ਵਾਲੇ ਦੈਂਤ ਦੇ ਪ੍ਰਾਣ ਕੱਢ ਲਏ ਸਨ, ਅਤੇ ਬਾਵਨ ਰੂਪ ਹੋਕੇ ਬਲਿ ਰਾਜਾ ਦਾ ਸਰੀਰ ਅੱਧਾ ਮਿਣ ਲਿਆ ਸੀ। ਸਿਆਮ ਕਵਿ ਜੀ ਕਹਿੰਦੇ ਹਨ, ਓਹੀ ਮਾਯਾ ਦਾ ਪਤੀ ਕ੍ਰਿਸ਼ਨ ਰੂਪ ਹੋਕੇ ਗੋਪੀਆਂ ਦੇ ਸੰਗ ਵਿਚ ਬੜੇ ਹੀ ਪ੍ਰੇਮ ਰਸ ਨੂੰ ਖੇਡ ਰਿਹਾ ਹੈ॥ ੬੧੩॥

ਸਵੈਯਾ॥ ਜੋ ਮੁਰ ਨਾਮ ਮਹਾ ਰਿਪ ਪੈ ਕੁਪ ਕੈ ਅਤ ਹੀ ਡਰਈਯਾ ਫੁਨ ਭੀਰਨਿ॥
ਜੋ ਗਜ ਸੰਕਟ ਕੋ ਕਟੀਯਾ ਹਰਿਤਾ ਜੋਊ ਸਾਧਨ ਕੇ ਦੁਖ ਪੀਰਨਿ॥
ਸੋ ਬ੍ਰਿਜ ਮੈ ਜਮੁਨਾ ਤਟ ਪੈ ਕਬਿ ਸਯਾਮ ਕਹੈ ਹਰੀਯਾ ਤ੍ਰੀਯ ਚੀਰਨਿ॥
ਤਾ ਕਰ ਕੈ ਰਸ ਕੋ ਚਸਕੋ ਇਹ ਭਾਂਤ ਕਹਯੋ ਗਨ ਬੀਚ ਅਹੀਰਨਿ॥ ੬੧੪॥

ਅਰਥ - ਜੋ 'ਮੁਰ' ਨਾਮ ਵਾਲੇ ਬੜੇ ਭਾਰੀ ਵੈਰੀ ਨੂੰ ਮਹਾਂ ਰਣਭੂਮੀ ਵਿਚ ਡਰਾਉਣ ਵਾਲਾ ਹੈ। ਜੋ ਤੰਦੂਏ ਦੇ ਜਾਲ ਵਿਚ ਬੱਧੇ ਹੋਏ ਹਾਥੀ ਦੇ ਦੁਖ ਨੂੰ ਕੱਟਣ ਵਾਲਾ ਹੈ ਅਤੇ ਜੋ ਸਾਧਨਾ ਕਰਨ ਵਾਲੇ ਪੁਰਸਾਂ ਦੀਆਂ ਤਕਲੀਫਾਂ ਨੂੰ ਨਿਵਿਰਤ ਕਰਨ ਵਾਲਾ ਹੈ। ਸਿਆਮ ਕਵਿ ਜੀ ਕਹਿੰਦੇ

**************************************************************

ਹਨ, ਜੋ ਬ੍ਰਿਜ ਭੂਮੀ ਵਿਚ ਇਸਤ੍ਰੀਆਂ ਦੇ ਕਪੜੇ ਚੁਰਾਣ ਵਾਲਾ ਹੈ। ਉਸਨੇ ਰਸ ਦਾ ਸਵਾਦ ਪਾ ਕੇ ਗੁੱਜਰਾਂ ਦੀਆਂ ਇਸਤ੍ਰੀਆਂ ਵਿਚ ਇਸ ਤਰ੍ਹਾਂ ਨਾਲ ਆਖਿਆ ਹੈ।। ੬੧੪।।

## ਕਾਨ੍ਹ ਜੂ ਬਾਚ ਗ੍ਵਾਰਨ ਸੋ।।

**ਸਵੈਯਾ।। ਕੇਲ ਕਰੋ ਹਮ ਸੰਗ ਕਹਯੋ ਅਪਨੇ ਮਨ ਮੈ ਕਛੁ ਸੰਕ ਨ ਆਨੋ।।**
**ਝੂਠ ਕਹਯੋ ਨਹਿ ਮਾਨਹੁ ਰੀ ਕਹਯੋ ਹਮਰੋ ਤੁਮ ਸਾਚ ਪਛਾਨੋ।।**
**ਗ੍ਵਾਰਨੀਯਾ ਹਰਿ ਕੀ ਸੁਨ ਬਾਤ ਗਈ ਤਜ ਲਾਜ ਕਬੈ ਜਸ ਠਾਨੋ।।**
**ਰਾਤਿ ਬਿਖੈ ਤਜਿ ਝੀਲਹਿ ਕੌ ਨਭ ਬੀਚ ਚਲਯੋ ਜਿਮ ਜਾਤ ਟਨਾਨੋ।। ੬੧੫।।**

ਅਰਥ - ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਕਿਹਾ - ਮੇਰੇ ਨਾਲ ਕ੍ਰੀੜਾ ਕਰੋ ਅਤੇ ਆਪਣੇ ਮਨ ਵਿਚ ਕੋਈ ਸ਼ੰਕਾ ਨਾ ਲਿਆਓ। ਹੇ ਗੋਪੀਓ! ਤੁਸੀਂ ਮੇਰੇ ਆਖੇ ਨੂੰ ਝੂਠ ਕਰਕੇ ਨਾ ਜਾਣੋਂ, ਕਹੇ ਨੂੰ ਤੁਸੀਂ ਹਰ ਤਰ੍ਹਾਂ ਕਰਕੇ ਸੱਚਾ ਪਛਾਣੋ। ਗੋਪੀਆਂ ਕ੍ਰਿਸ਼ਨ ਦੀ ਗੱਲ ਨੂੰ ਸੁਣ ਕੇ, ਲੱਜਾ ਨੂੰ ਛੱਡ ਤੁਰੀਆਂ, ਜਿਸਦੀ ਉਪਮਾ ਕਵੀ ਜਨਾਂ ਨੇ ਇਸ ਤਰ੍ਹਾਂ ਆਖੀ ਹੈ। ਜਿਸ ਤਰ੍ਹਾਂ ਰਾਤ ਦੇ ਸਮੇਂ ਵਿਚ ਟਿਟਾਣਾ ਝੀਲ ਨੂੰ ਤਿਆਗਕੇ ਅਕਾਸ਼ ਵਿਚ ਉੱਡਕੇ ਚਲਾ ਜਾਂਦਾ ਹੈ।। ੬੧੫।।

**ਸਵੈਯਾ।। ਬ੍ਰਿਖਭਾਨ ਸੁਤਾ ਹਰਿ ਕੇ ਹਿਤ ਗਾਵਤ ਗ੍ਵਾਰਨ ਕੇ ਸੁ ਕਿਧੌਂ ਗਨ ਮੈਂ।।**
**ਇਮ ਨਾਚਤ ਹੈ ਅਤਿ ਪ੍ਰੇਮ ਭਰੀ ਬਿਜੁਲੀ ਜਿਹ ਭਾਂਤ ਘਨੇ ਘਨ ਮੈਂ।।**
**ਕਬਿ ਨੇ ਉਪਮਾ ਤਿਹ ਗਾਇਬ ਕੀ ਸੁ ਬਿਚਾਰ ਕਹੀ ਅਪਨੇ ਮਨ ਮੈਂ।।**
**ਰੁਤ ਚੇਤ ਕੀ ਮੈ ਮਨ ਆਨੰਦ ਕੈ ਕੁਹਕੈ ਮਨੋ ਕੋਕਿਲਕਾ ਬਨ ਮੈਂ।। ੬੧੬।।**

ਅਰਥ - ਗੋਪੀਆਂ ਦੇ ਝੁੰਡ ਦੇ ਵਿਚ ਰਾਧਕਾਂ ਕੇਵਲ ਕ੍ਰਿਸ਼ਨ ਨੂੰ ਖੁਸ਼ ਕਰਨ ਦੇ ਵਾਸਤੇ ਗਾਉਂਦੀ ਹੈ। ਘਣੇ ਬੱਦਲਾਂ ਵਿਚ ਬਿਜਲੀ ਦੇ ਲਿਸ਼ਕਣ ਵਾਂਗ ਪ੍ਰੇਮ-ਰੱਤੀ ਰਾਧਕਾਂ ਨਾਚ ਕਰਦੀ ਹੈ। ਗ੍ਰੰਥ ਕਰਤਾ ਨੇ ਉਸਦੀ ਉਪਮਾ ਆਪਣੇ ਮਨ ਵਿਚ ਵਿਚਾਰ ਕਰਕੇ ਇਸ ਤਰ੍ਹਾਂ ਨਾਲ ਕਥਨ ਕੀਤੀ ਹੈ। ਮਾਨੋਂ ਚੇਤ ਦੀ ਰੁੱਤ ਵਿਚ ਕੋਇਲ ਆਪਣੇ ਮਨ ਵਿਚ ਅਨੰਦ ਪ੍ਰਾਪਤ ਕਰਕੇ ਬਨ ਵਿਚ ਕੂਕ ਰਹੀ ਹੈ।। ੬੧੬।।

**ਸਵੈਯਾ।। ਹਰਿ ਕੇ ਸੰਗਿ ਖੇਲਤ ਰੰਗ ਭਰੀ ਸੁ ਤ੍ਰੀਯਾ ਸਜ ਸਾਜ ਸਭੈ ਤਨ ਮੈਂ।।**
**ਅਤਿ ਹੀ ਕਰਿ ਕੈ ਹਿਤ ਕਾਨ੍ਹਰ ਸੌ ਕਰ ਕੈ ਨਹੀ ਬੰਧਨ ਅਉ ਧਨ ਮੈਂ।।**
**ਫੁਨ ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਸਯਾਮ ਕੇ ਯੌ ਮਨ ਮੈਂ।।**
**ਮਨੋ ਸਾਵਨ ਮਾਸ ਕੇ ਮੱਧਿ ਬਿਖੈ ਚਮਕੈ ਜਿਮ ਬਿੱਜੁਲਤਾ ਘਨ ਮੈਂ।। ੬੧੭।।**

ਅਰਥ - ਉਹ ਇਸਤ੍ਰੀਆਂ ਸਰੀਰ ਉਤੇ ਸਾਰੇ ਸਿੰਗਾਰ ਸਜਾ ਕੇ, ਪ੍ਰੇਮ ਭਰੀਆਂ ਕ੍ਰਿਸ਼ਨ ਦੇ ਨਾਲ ਖੇਡਦੀਆਂ ਹਨ। ਕ੍ਰਿਸ਼ਨ ਦੇ ਨਾਲ ਬਹੁਤਾ ਹੀ ਪ੍ਰੇਮ ਕਰਦੀਆਂ ਹਨ। ਇਸ ਤਰ੍ਹਾਂ ਦਾ ਪ੍ਰੇਮ ਸਬੰਧੀਆਂ ਅਤੇ ਧਨ ਵਿਚ ਉਨ੍ਹਾਂ ਦਾ ਨਹੀਂ ਹੈ। ਫਿਰ ਉਨ੍ਹਾਂ ਦੀ ਸੋਭਾ ਦੀ ਬੜੀ ਹੀ ਚੰਗੀ ਉਪਮਾਂ 'ਸਿਆਮ' ਕਵਿ ਜੀ ਦੇ ਮਨ ਵਿਚ ਇਸ ਤਰ੍ਹਾਂ ਦੀ ਪੈਦਾ ਹੋਈ ਹੈ। ਮਾਨੋ ਸਾਵਣ ਮਹੀਨੇ ਦੇ ਵਿਚ ਜਿਸ ਤਰ੍ਹਾਂ ਕਾਲੇ ਬੱਦਲ ਵਿਚ ਬਿਜਲੀ ਲਿਸ਼ਕਦੀ ਹੈ, ਇਸੇ ਤਰ੍ਹਾਂ ਗੋਪੀਆਂ ਚਮਕਾਂ ਮਾਰ ਰਹੀਆਂ ਹਨ।। ੬੧੭।।

**ਸਯਾਮ ਸੋ ਸੁੰਦਰ ਖੇਲਤ ਹੈ ਕਬਿ ਸਯਾਮ ਕਹੈ ਅਤਿ ਹੀ ਰੰਗ ਰਾਚੀ।।**
**ਰੂਪ ਸਚੀ ਅਰੁ ਪੈ ਰਤਿ ਕੀ ਮਨ ਮੈ ਕਰਿ ਪ੍ਰੀਤਿ ਸੋ ਖੇਲਤ ਸਾਚੀ।।**
**ਰਾਸ ਕੀ ਖੇਲ ਤਟੈ ਜਮੁਨਾ ਰਜਨੀ ਅਰੁ ਦਯੋਸ ਬਿੱਧਰਕ ਮਾਚੀ।।**
**ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨ ਸੁਤਾ ਤਜਿ ਲਾਜਹਿ ਨਾਚੀ।। ੬੧੮।।**

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਸੁੰਦਰ ਗੋਪੀਆਂ ਬੜੇ ਹੀ ਪ੍ਰੇਮ ਵਿਚ ਰਚੀਆਂ ਹੋਈਆਂ ਕ੍ਰਿਸ਼ਨ ਦੇ ਨਾਲ ਖੇਡਦੀਆਂ ਹਨ। ਜਿਨ੍ਹਾਂ ਦਾ ਰੂਪ 'ਸਚੀ' ਅਤੇ 'ਰਤੀ' ਨਾਲੋਂ ਭੀ ਸੁੰਦਰ ਹੈ ਉਹ ਮਨ ਵਿਚ ਸੱਚੀ ਪ੍ਰੀਤੀ ਕਰਕੇ ਖੇਡਦੀਆਂ ਹਨ। ਜਮਨਾ ਦੇ ਕੰਢੇ ਸੋਹਣੇ ਤ੍ਰੀਕੇ ਨਾਲ ਦਿਨੇ ਤੇ ਰਾਤ ਰਾਸ ਦੀ ਖੇਡ ਮੱਚੀ ਰਹਿੰਦੀ ਹੈ। ਚੰਦ੍ਰਭਗਾ, ਚੰਦ੍ਰਮੁਖੀ ਤੇ ਰਾਧਕਾਂ ਇਹ ਤਿੰਨੇ ਗੋਪੀਆਂ ਲੱਜਾ ਦਾ ਤਿਆਗ ਕਰ ਕੇ ਨੱਚਦੀਆਂ ਹਨ।। ੬੧੮।।

**ਰਾਸ ਕੀ ਖੇਲ ਸੁ ਗ੍ਵਾਰਨੀਯਾ ਅਤਿ ਹੀ ਤਹ ਸੁੰਦਰ ਭਾਂਤਿ ਰਚੀ ਹੈ।।**
**ਲੋਚਨ ਹੈ ਜਿਨ ਕੇ ਮ੍ਰਿਗ ਸੇ ਜਿਨ ਕੇ ਸਮ ਤੁੱਲ ਨ ਰੂਪ ਸਚੀ ਹੈ।।**
**ਕੰਚਨ ਸੋ ਤਿਨ ਕੋ ਤਨ ਹੈ ਮੁਖ ਹੈ ਸਸਿ ਸੋ ਤਹ ਰਾਧਿ ਗਚੀ ਹੈ।।**
**ਮਾਨੋ ਕਰੀ ਕਰ ਲੈ ਕਰਤਾ ਸੁਧ ਸੁੰਦਰ ਤੇ ਜੋਊ ਬਾਕੀ ਬਚੀ ਹੈ।। ੬੧੯।।**

ਪਦ ਅਰਥ - ਰਾਧਿ ਗਚੀ = ਸਮਗ੍ਰੀ ਗੁੰਨ੍ਹੀ ਹੈ, ਜਿਵੇਂ ਕੁੰਭਾਰ ਮਿੱਟੀ ਗੁੰਨ੍ਹਦਾ ਹੈ।।

ਅਰਥ - ਗੋਪੀਆਂ ਨੇ ਰਾਸ ਦੀ ਖੇਡ ਬਹੁਤ ਹੀ ਸੋਹਣੇ ਤ੍ਰੀਕੇ ਨਾਲ ਰਚਾਈ ਹੋਈ ਹੈ। ਜਿਨ੍ਹਾਂ ਦੀਆਂ ਅੱਖਾਂ ਹਰਨ ਵਰਗੀਆਂ ਹਨ ਅਤੇ ਜਿਨ੍ਹਾਂ ਦੇ ਰੂਪ ਸਮਾਨ 'ਸਚੀ' ਅਥਵਾ ਇੰਦ੍ਰਾਣੀ ਭੀ ਸੋਹਣੀ ਨਹੀਂ ਹੈ। ਉਨ੍ਹਾਂ ਦੇ ਸਰੀਰ ਸੋਨੇ ਵਰਗੇ ਚਮਕਦੇ ਹਨ, ਅਤੇ ਮੂੰਹ ਚੰਦ੍ਰਮਾਂ ਮਨਿੰਦ ਹਨ, ਪਰ ਅਸਲ ਗੱਲ ਏਹ ਹੈ ਕਿ ਸੁੰਦਰਤਾ ਬਣਾਉਣ ਵਾਸਤੇ ਜੇਹੜੀ ਸਮੱਗ੍ਰੀ ਗੁੰਨ੍ਹੀ ਸੀ, ਕਰਤਾਰ ਨੇ ਉਸਨੂੰ ਆਪਣੇ ਹੱਥ ਵਿਚ ਲੈਕੇ, ਸਭ ਤੋਂ ਪਹਿਲੇ ਨਿਰੋਲ ਸੁੰਦਰਤਾ ਤੋਂ ਇੰਨ੍ਹਾਂ ਗੋਪੀਆਂ ਦਾ ਸਰੀਰ ਬਣਾਇਆ ਹੈ, ਅਤੇ ਜੋ ਕੁਝ ਬਾਕੀ ਬਚੀ ਰਹੀ ਸੀ, ਉਸ ਤੋਂ ਚੰਦ੍ਰਮਾਂ ਆਦਿਕ ਸੁੰਦਰ ਚੀਜਾਂ ਬਣਾਈਆਂ ਹਨ।। ੬੧੯।।

********************************************************************

ਆਈ ਹੈ ਖੇਲਨ ਰਾਸ ਬਿਖੈ ਸਜ ਕੈ ਸੁ ਤ੍ਰੀਯਾ ਤਨ ਸੁੰਦਰ ਬਾਨੇ।।
ਪੀਤ ਰੰਗੇ ਇਕ ਰੰਗ ਕਸੁੰਭ ਕੇ ਏਕ ਹਰੇ ਇਕ ਕੇਸਰ ਸਾਨੇ।।
ਤਾ ਛਬਿ ਕੇ ਜਸ ਊਚ ਮਹਾ ਕਬਿ ਨੈ ਅਪਨੇ ਮਨ ਮੈ ਪਹਿਚਾਨੇ।।
ਨਾਚਤ ਭੂਮ ਗਿਰੀ ਧਰਨੀ ਹਰਿ ਦੇਖ ਰਹੀ ਨਹੀ ਨੈਨ ਅਘਾਨੇ।। ੬੨੦।।

ਪਦ ਅਰਥ - ਬਾਨੇ = ਪੁਸ਼ਾਕੇ।। ਸਾਨੇ = ਭਿੱਜੇ ਹੋਏ।।

ਅਰਥ - ਜੋ ਭੀ ਇਸਤ੍ਰੀ ਰਾਸ ਵਿਚ ਖੇਡਨ ਲਈ ਆਈ ਹੈ, ਉਸਨੇ ਸਰੀਰ ਉਤੇ ਸੁੰਦਰ ਪੁਸ਼ਾਕੇ ਸਜਾਏ ਹੋਏ ਹਨ। ਕਿਸੇ ਇਕ ਨੇ ਪੀਲੇ ਰੰਗ ਨਾਲ ਰੰਗੇ ਹੋਏ ਹਨ, ਕਿਸੇ ਇਕ ਦੇ ਕੁਸੰਭ ਦੇ ਰੰਗ ਵਾਲੇ ਹਨ, ਕਿਸੇ ਇਕ ਨੇ ਹਰੇ ਕੀਤੇ ਹੋਏ ਹਨ, ਅਤੇ ਕਿਸੇ ਦੇ ਕੇਸਰ ਭਿੰਨੇ ਹਨ। ਉਸਦੀ ਛਬਿ ਦੇ ਉੱਤਮ ਜਸ ਨੂੰ ਮਹਾਂ ਕਵੀ ਜਨਾਂ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਦਾ ਪਛਾਣਿਆ ਹੈ ਕਿ ਧਰਤੀ ਰੂਪ ਗੋਪੀ ਨੱਚਦੀ ਨੱਚਦੀ ਧਰਤੀ ਉਤੇ ਡਿੱਗ ਪਈ ਹੈ ਅਤੇ ਕ੍ਰਿਸ਼ਨ ਦੇ ਦਰਸ਼ਨ ਨੂੰ ਦੇਖ ਰਹੀ ਹੈ, ਕਿਉਂਕਿ ਦਰਸ਼ਨ ਵਲੋਂ ਨੈਣ ਰੱਜੇ ਨਹੀਂ ਹਨ ਅਰਥਾਤ ਧਰਤੀ ਹੀ ਗੋਪੀ ਹੈ, ਜੋ ਥੱਕ ਕੇ ਡਿੱਗੀ ਪਈ ਹੈ, ਰੰਗਾਂ ਰੰਗਾਂ ਦੀ ਬਨਾਸਪਤੀ ਦੇ ਫੁੱਲ ਹੀ ਉਸਦੇ ਰੰਗ ਬਰੰਗੇ ਕਪੜੇ ਹਨ ਅਤੇ ਸੂਰਜ ਤੇ ਚੰਦ ਰੂਪ ਅੱਖਾਂ ਨਾਲ ਧਰਤੀ ਰੂਪ ਗੋਪੀ ਹਰੀ ਦੇ ਦਰਸ਼ਨ ਕਰ ਰਹੀ ਹੈ।। ੬੨੦।।

ਸਵੈਯਾ।। ਤਿਨ ਕੋ ਇਤਨੋ ਹਿਤ ਦੇਖਤ ਹੀ ਅਤਿ ਆਨੰਦ ਸੋ ਭਗਵਾਨ ਹਸੇ ਹੈ।।
ਪ੍ਰੀਤਿ ਬਢੀ ਅਤਿ ਗ੍ਵਾਰਨ ਸੋ ਅਤਿ ਹੀ ਰਸ ਕੇ ਫੁਨ ਬੀਚ ਫਸੇ ਹੈ।।
ਜਾਤ ਨ ਦੇਖਤ ਪੁੰਨਿ ਬਢੈ ਜਿਹ ਦੇਖਤ ਹੀ ਸਭ ਪਾਪ ਨਸੇ ਹੈ।।
ਜਿਉ ਸਸਿ ਅਗ੍ਰ ਲਸੈ ਚਪਲਾ ਹਰਿ ਦਾਰਮ ਸੇ ਤਿਮ ਦਾਂਤ ਲਸੇ ਹੈ।। ੬੨੧।।

ਅਰਥ - ਉਨ੍ਹਾਂ ਦਾ ਏਨਾ ਪਿਆਰ ਵੇਖਦਿਆਂ ਹੀ ਵੱਡੇ ਅਨੰਦਤ ਹੋਕੇ ਕ੍ਰਿਸ਼ਨ ਜੀ ਹੱਸ ਰਹੇ ਹਨ। ਗੋਪੀਆਂ ਨਾਲ ਪ੍ਰੇਮ ਬਹੁਤ ਵਧ ਗਿਆ ਹੈ ਅਤੇ ਵੱਡੇ ਭਾਰੇ ਰਸ-ਰੰਗ ਵਿਚ ਫਸ ਗਏ ਹਨ। ਪੁੰਨਾਂ ਦਾ ਵਧਦੇ ਜਾਣਾ, ਵੇਖਿਆ ਨਹੀਂ ਜਾਂਦਾ, ਜਿੰਨ੍ਹਾਂ ਦੇ ਵੇਖਦਿਆਂ ਹੀ ਸਾਰੇ ਪਾਪ ਨੱਸ ਗਏ ਹਨ। ਜਿਵੇਂ ਚੰਦ੍ਰਮਾਂ ਦੇ ਸਾਹਮਣੇ ਚਮਕੀ ਹੋਈ ਬਿਜਲੀ ਮਲੂਮ ਨਹੀਂ ਹੁੰਦੀ ਹੈ ਅਤੇ ਜਿਸ ਤਰ੍ਹਾਂ ਅਨਾਰ ਵਿਚ ਦਾਣੇ ਇਕਸਾਰ ਜੁੜੇ ਹੋਏ ਚਮਕਦੇ ਹਨ, ਉਸੇ ਅਨਾਰ ਦੇ ਦਾਣਿਆਂ ਵਾਂਗੂੰ ਕ੍ਰਿਸ਼ਨ ਦੇ ਦੰਦ ਚਮਕਦੇ ਹਨ।। ੬੨੧।।

ਸੰਗ ਗੋਪਿਨ ਬਾਤ ਕਹੀ ਰਸ ਕੀ ਜੋਊ ਕਾਨ੍ਹਰ ਹੈ ਸਭ ਦੈਤ ਮਰੱਈਯਾ।।
ਸਾਧਨ ਕੋ ਜੋਊ ਹੈ ਬਰਤਾ ਅਉ ਅਸਾਧਨ ਕੋ ਜੋਊ ਨਾਸ ਕਰੱਈਯਾ।।

ਰਾਸ ਬਿਖੈ ਸੋਊ ਖੇਲਤ ਹੈ ਜਸੁਧਾ ਸੁਤ ਜੋ ਮੁਸਲੀਧਰ ਭੱਈਯਾ॥
ਨੈਨਨ ਕੇ ਕਰ ਕੈ ਸੁ ਕਟਾਛ ਚੁਰਾਇ ਮਨੋ ਮਤਿ ਗੋਪਿਨ ਲੱਈਯਾ॥੬੨੨॥

**ਅਰਥ** – ਜੇਹੜਾ ਕਾਨ੍ਹ ਸਾਰੇ ਦੈਂਤਾਂ ਨੂੰ ਮਾਰਨ ਵਾਲਾ ਹੈ, ਉਸਨੇ ਗੋਪੀਆਂ ਦੇ ਨਾਲ ਰਸ ਦੀ ਗੱਲ ਕਹੀ ਹੈ, ਜੋ ਸਾਧਾਂ ਸੰਤਾਂ ਦਾ ਵਰ-ਦਾਤਾ ਹੈ ਅਤੇ ਦੋਖੀਆਂ ਦਾ ਨਾਸ ਕਰਨ ਵਾਲਾ ਹੈ। ਰਾਸ ਦੇ ਵਿਚ ਉਹ ਖੇਡਦਾ ਹੈ, ਜੋ ਜਸੋਦਾਂ ਦਾ ਪੁਤ੍ਰ ਅਤੇ ਬਲਿਰਾਮ ਜੀ ਦਾ ਭਰਾ ਹੈ। ਉਸਨੇ ਅੱਖਾਂ ਦੇ ਇਸ਼ਾਰੇ ਕਰ ਕਰ ਕੇ ਮਾਨੋਂ ਗੋਪੀਆਂ ਦੀ ਬੁੱਧੀ ਨੂੰ ਚੁਰਾ ਲਿਆ ਹੈ॥ ੬੨੨॥

ਦੇਵਗੰਧਾਰ ਬਿਲਾਵਲ ਸੁੱਧ ਮਲ੍ਹਾਰ ਕਹੈ ਕਬਿ ਸਯਾਮ ਸੁਨਾਈ॥
ਜੈਤਸਿਰੀ ਗੁਜਰੀ ਕੀ ਭਲੀ ਧੁਨ ਰਾਮਕਲੀ ਹੂੰ ਕੀ ਤਾਨ ਬਸਾਈ॥
ਸਥਾਵਰ ਤੇ ਸੁਨ ਕੈ ਸੁਰਜੀ ਜੜ ਜੰਗਮ ਤੇ ਸੁਰ ਜਾ ਸੁਨ ਪਾਈ॥
ਰਾਸ ਬਿਖੈ ਸੰਗ ਗ੍ਵਾਰਨਿ ਕੇ ਇਹ ਭਾਂਤ ਸੋ ਬੰਸਰੀ ਕਾਨ੍ਹ ਬਜਾਈ॥੬੨੩॥

**ਅਰਥ** – ਸਿਆਮ ਕਵਿ ਜੀ ਕਹਿੰਦੇ ਹਨ – ਦੇਵਗੰਧਾਰ, ਬਿਲਾਵਲ, ਸੁਧ ਮਲ੍ਹਾਰ, ਜੈਤਸਿਰੀ, ਗੁਜਰੀ ਦੀ ਧੁਨ ਦੇ ਨਾਲ ਹੀ ਬੜੀ ਚੰਗੀ ਰੀਤੀ ਨਾਲ 'ਰਾਮਕਲੀ' ਦੀ ਤਾਨ ਭੀ ਵਸਾ ਦਿੱਤੀ ਹੈ। ਜਿੰਨ੍ਹਾਂ ਜਿੰਨ੍ਹਾਂ ਨੇ ਉਹ ਸੁਰ ਸੁਣ ਲਈ ਹੈ, ਉਹ ਸੁਣ ਕੇ ਸਥਾਵਰ ਤੋਂ ਜੰਗਮ ਅਤੇ ਜੜ੍ਹ ਤੋਂ ਚੇਤਨ ਹੋ ਗਏ ਹਨ। ਰਾਸ ਦੇ ਵਿਚ ਗੋਪੀਆਂ ਦੇ ਨਾਲ ਮਿਲ ਕੇ ਕ੍ਰਿਸ਼ਨ ਨੇ ਇਸ ਤਰ੍ਹਾਂ ਨਾਲ ਬੰਸਰੀ ਵਜਾਈ ਹੈ ਜਿਸਨੂੰ ਸੁਣ ਕੇ ਉਪਰੋਕਤ ਦਸ਼ਾ ਹੋਈ ਹੈ॥ ੬੨੩॥

ਦੀਪਕ ਅਉ ਨਟ ਨਾਇਕ ਰਾਗ ਭਲੀ ਬਿਧਿ ਗਉਰੀ ਕੀ ਤਾਨ ਬਸਾਈ॥
ਸੋਰਠ ਸਾਰੰਗ ਰਾਮਕਲੀ ਸੁਰ ਜੈਤਸਿਰੀ ਸੁਭ ਭਾਂਤ ਸੁਨਾਈ॥
ਰੀਝ ਰਹੈ ਪ੍ਰਿਥਮੀ ਕੇ ਸਭੈ ਜਨ ਰੀਝ ਰਹਯੋ ਸੁਨ ਕੈ ਸੁਰਰਾਈ॥
ਤੀਰ ਨਦੀ ਸੰਗ ਗ੍ਵਾਰਨਿ ਕੇ ਮੁਰਲੀ ਕਰਿ ਆਨੰਦ ਸਯਾਮ ਬਜਾਈ॥੬੨੪॥

**ਅਰਥ** – ਦੀਪਕ ਤੇ ਨਟ ਨਾਰਾਇਣ ਰਾਗ ਅਤੇ ਗੌੜੀ ਰਾਗ ਦੀ ਤਾਨ ਭੀ ਬੜੇ ਹੀ ਚੰਗੇ ਤਰੀਕੇ ਨਾਲ ਵਜਾਈ ਹੈ। ਸੋਰਠ, ਸਾਰੰਗ, ਰਾਮਕਲੀ ਦੀ ਸੁਰ ਦੇ ਵਿਚ ਹੀ ਜੈਤਸਿਰੀ ਦੀ ਸੁਰ ਭੀ ਸੋਹਣੇ ਤ੍ਰੀਕੇ ਨਾਲ ਸੁਣਾਈ ਹੈ। ਧਰਤੀ ਦੇ ਵੱਸਣ ਵਾਲੇ ਸਾਰੇ ਲੋਕ ਪ੍ਰਸੰਨ ਹੋ ਰਹੇ ਹਨ, ਅਤੇ ਦੇਵਤਿਆਂ ਦਾ ਰਾਜਾ ਭੀ ਸੁਣ ਕੇ ਮਸਤ ਹੋ ਰਿਹਾ ਹੈ। ਜਮਨਾ ਨਦੀ ਦੇ ਕਿਨਾਰੇ ਗੋਪੀਆਂ ਦੇ ਝੁੰਡ ਵਿਚ ਪ੍ਰਸੰਨ ਹੋ ਕ੍ਰਿਸ਼ਨ ਬੰਸਰੀ ਵਜਾਉਂਦਾ ਹੈ॥ ੬੨੪॥

ਸਵੈਯਾ॥ ਜਿਹ ਕੇ ਮੁਖ ਕੀ ਸਮ ਚੰਦ੍ਰ ਪ੍ਰਭਾ ਤਨ ਕੀ ਤਿਹ ਭਾ ਮਨੋ ਕੰਚਨ ਸੀ ਹੈ॥

ਮਾਨਹੁ ਲੈ ਕਰ ਮੈ ਕਰਤਾ ਸੁ ਅਨੂਪ ਸੀ ਮੂਰਤ ਯਾ ਕੀ ਕਸੀ ਹੈ।।
ਚਾਂਦਨੀ ਮੈ ਗਨ ਗ੍ਵਾਰਨਿ ਕੇ ਇਹ ਗ੍ਵਾਰਨਿ ਗੋਪਿਨ ਤੇ ਸੁ ਹਛੀ ਹੈ।।
ਬਾਤ ਜੁ ਥੀ ਮਨ ਕਾਨ੍ਹ ਕੇ ਬ੍ਰਿਖਭਾਨ ਸੁਤਾ ਸੋਊ ਪੈ ਲਖ ਲੀ ਹੈ।।੬੨੫।।

ਅਰਥ - ਜਿਸਦੇ ਮੂੰਹ ਦੀ ਸੁੰਦਰਤਾ ਚੰਦ੍ਰਮਾਂ ਦੇ ਸਮਾਨ ਹੈ ਅਤੇ ਉਸਦੇ ਸਰੀਰ ਦੀ ਚਮਕ-ਦਮਕ ਮਾਨੋ ਸੋਨੇ ਵਰਗੀ ਹੈ। ਇਉਂ ਮਲੂਮ ਹੁੰਦਾ ਹੈ ਮਾਨੋ, ਬ੍ਰਹਮਾਂ ਨੇ ਆਪਣੇ ਹੱਥ ਵਿਚ 'ਅਨੂਪਤਾ' ਨੂੰ ਲੈਕੇ, ਉਸ ਤੋਂ ਹੀ ਇਸ ਦੀ ਦੇਹ ਕੱਢ ਲਈ ਹੈ। ਚਾਂਦਨੀ ਰਾਤ ਸਮੇਂ ਗੋਪੀਆਂ ਦੇ ਝੁੰਡ ਵਿਚ ਇਹ ਗੋਪੀ ਹੋਰਨਾਂ ਗੋਪੀਆਂ ਨਾਲੋਂ ਬਹੁਤ ਚੰਗੀ ਹੈ। ਜੋ ਗੱਲ ਕ੍ਰਿਸ਼ਨ ਦੇ ਮਨ ਵਿਚ ਸੀ, ਉਸ ਰਾਧਕਾਂ ਗੋਪੀ ਨੇ ਉਹ ਗੱਲ ਆਪਣੇ ਆਪ ਜਾਣ ਲਈ ਹੈ।। ੬੨੫।।

### ਕਾਨ੍ਹ ਜੂ ਬਾਚ ਰਾਧੇ ਸੋ।।

ਦੋਹਰਾ।। ਕ੍ਰਿਸਨ ਰਾਧਕਾ ਤਨ ਨਿਰਖ ਕਹੀ ਬਿਹਸਿ ਕੈ ਬਾਤ।।
ਮ੍ਰਿਗ ਕੇ ਅਰੁ ਫੁਨ ਮੈਨ ਕੇ ਤੋ ਮੈ ਸਭ ਹੈ ਗਾਤ।। ੬੨੬।।

ਪਦ ਅਰਥ - ਤਨ=ਸਾਥ, ਵੱਲ।। ਨਿਰਖ=ਵੇਖ ਕੇ।। ਬਿਹਸਿ=ਹੱਸ ਕੇ।।

ਅਰਥ - ਕ੍ਰਿਸ਼ਨ ਦਾ ਰਾਧਕਾਂ ਨੂੰ ਆਖਣਾ-ਕ੍ਰਿਸ਼ਨ ਨੇ ਰਾਧਕਾਂ ਵੱਲ ਵੇਖ ਕੇ ਅਤੇ ਹੱਸ ਕੇ ਇਹ ਗੱਲ ਆਖੀ। ਹਰਨ ਦੇ ਨੇਤ੍ਰ ਅਤੇ ਕਾਮਦੇਵ ਦੇ ਸਰੀਰ ਦੀ ਸੁੰਦਰਤਾ ਆਦਿਕ ਸਭ ਕੁਝ ਤੇਰੇ ਸਰੀਰ ਦੇ ਵਿਚ ਹੈ।। ੬੨੬।।

ਸਵੈਯਾ।। ਭਾਗ ਕੋ ਭਾਲ ਹਰਯੋ ਸੁਨ ਗ੍ਵਾਰਨਿ ਛੀਨ ਲਈ ਮੁਖ ਜੋਤ ਸਸੀ ਹੈ।।
ਨੈਨ ਮਨੋ ਸਰ ਤੀਛਨ ਹੈ ਭ੍ਰਿਕੁਟੀ ਮਨੋ ਜਾਨ ਕਮਾਨ ਕਸੀ ਹੈ।।
ਕੋਕਿਲ ਬੈਨ ਕਪੋਤ ਸੋ ਕੰਠ ਕਹੀ ਹਮਰੇ ਮਨ ਜੋਊ ਬਸੀ ਹੈ।।
ਏਤੇ ਪੈ ਚੋਰ ਲਯੋ ਹਮਰੋ ਚਿਤ ਭਾਮਨ ਦਾਮਨ ਭਾਂਤ ਲਸੀ ਹੈ।।੬੨੭।।

ਅਰਥ - ਹੇ ਗੋਪੀ! ਸੁਣ, ਤੂੰ ਕਿਸਮਤ ਦਾ ਮੱਥਾ ਚੁਰਾ ਲਿਆ ਹੈ, ਅਤੇ ਤੇਰੇ ਮੂੰਹ ਨੇ ਚੰਦ੍ਰਮਾਂ ਦੀ ਪ੍ਰਕਾਸ਼-ਸ਼ਕਤੀ ਖੋਹ ਲਈ ਹੈ। ਤੇਰੇ ਨੈਣ ਤਾਂ ਮਾਨੋ ਤਿੱਖੇ ਤੀਰ ਹਨ, ਅਤੇ ਭਵਾਂ ਮਾਨੋ ਖਿੱਚੀ ਹੋਈ ਕਮਾਨ ਜਾਣੀਦੀਆਂ ਹਨ। ਜੋ ਵਿਚਾਰ ਮੇਰੇ ਮਨ ਵਿਚ ਆਈ ਹੈ ਉਹ ਹੀ ਮੈਂ ਆਖੀ ਹੈ ਕਿ ਤੇਰੀ ਕੋਇਲ ਵਰਗੀ ਆਵਾਜ ਤੇ ਕਬੂਤਰ ਵਰਗੀ ਗਰਦਨ ਮੇਰੇ ਮਨ ਵਿਚ ਵਸੀ ਹੋਈ ਹੈ। ਏਨਾਂ ਕੁਝ ਹੋਣ ਕਰ ਕੇ, ਮੇਰਾ ਚਿਤ ਚੁਰਾ ਲਿਆ ਹੈ, ਤੂੰ ਇਸਤ੍ਰੀ ਕੀ ਹੈਂ? ਮਾਨੋ ਬਿਜਲੀ ਦੀ ਤਰ੍ਹਾਂ ਹੀ ਲਿਸ਼ਕ ਰਹੀ ਹੈਂ।। ੬੨੭।।

ਕਾਨ੍ਹਰ ਲੈ ਬ੍ਰਿਖਭਾਨ ਸੁਤਾ ਸੰਗ ਗੀਤ ਭਲੀ ਬਿਧਿ ਸੁੰਦਰ ਗਾਵੈ।।
ਸਾਰੰਗ ਦੇਵਗੰਧਾਰ ਬਿਭਾਸ ਬਿਲਾਵਲ ਭੀਤਰ ਤਾਨ ਬਸਾਵੈ।।
ਜੋ ਜੜ ਸ੍ਰਉਨਨ ਮੈ ਸੁਨ ਕੈ ਧੁਨ ਤਿਆਗ ਕੈ ਧਾਮ ਤਹਾ ਕਹੁ ਧਾਵੈ।।
ਜੋ ਖਗ ਜਾਤ ਉਡੇ ਨਭਿ ਮੈ ਸੁਨ ਠਾਢ ਰਹੈ ਧੁਨ ਜੋ ਸੁਨ ਪਾਵੈ।। ੬੨੮।।

ਅਰਥ – ਕ੍ਰਿਸ਼ਨ ਰਾਧਕਾਂ ਨੂੰ ਨਾਲ ਲੈਕੇ ਬਹੁਤ ਸੋਹਣੇ ਤ੍ਰੀਕੇ ਨਾਲ ਸੁੰਦਰ ਗੀਤ ਗਾਉਂਦਾ ਹੈ। ਸਾਰੰਗ, ਦੇਵਗੰਧਾਰ, ਬਿਭਾਸ ਤੇ ਬਿਲਾਵਲ ਵਿਚ 'ਤਾਨ' ਮਾਰਦਾ ਹੈ। ਜੋ ਕੋਈ ਜੜ੍ਹ ਭੀ ਉਸਦੀ ਅਵਾਜ਼ ਨੂੰ ਕੰਨਾਂ ਵਿਚ ਸੁਣਦਾ ਹੈ, ਉਹ ਚੇਤਨ ਹੋਕੇ ਆਪਣੇ ਘਰ ਟਿਕਾਣੇ ਨੂੰ ਛੱਡਕੇ ਉਥੇ ਨੂੰ ਚਲਿਆ ਆਉਂਦਾ ਹੈ। ਜੋ ਪੰਛੀ ਅਕਾਸ਼ ਦੇ ਵਿਚ ਉਡਿਆ ਜਾਂਦਾ ਹੋਵੇ, ਜੇਕਰ ਬੰਸਰੀ ਦੀ ਅਵਾਜ ਨੂੰ ਉਹ ਸੁਣ ਲਵੇ, ਤਾਂ ਸੁਣ ਕੇ ਉਥੇ ਹੀ ਖਲੋਤਾ ਰਹਿੰਦਾ ਹੈ।। ੬੨੮।।

ਗ੍ਵਾਰਨਿ ਸੰਗ ਭਲੇ ਭਗਵਾਨ ਸੁ ਖੇਲਤ ਹੈ ਅਰੁ ਨਾਚਤ ਐਸੇ।।
ਖੇਲਤ ਹੈ ਮਨ ਆਨੰਦ ਕੈ ਨ ਕਛੂ ਜਰਰਾ ਮਨ ਧਾਰ ਕੈ ਭੈ ਸੇ।।
ਗਾਵਤ ਸਾਰੰਗ ਤਾਲ ਬਜਾਵਤ ਸਯਾਮ ਕਹੈ ਅਤਿ ਹੀ ਸੁ ਰੁਚੈ ਸੇ।।
ਸਾਵਨ ਕੀ ਰੁਤ ਮੈ ਮਨੋ ਨਾਚਤ ਮੋਰਨਿ ਮੈ ਮੁਰਵਾਨਰ ਜੈਸੇ।। ੬੨੯।।

ਪਦ ਅਰਥ – ਮੁਰਵਾਨਰ=ਨਰ-ਮੋਰ।। ਮੋਰਨਿ=ਮੋਰਨੀਆਂ।।

ਅਰਥ – ਗੋਪੀਆਂ ਦੇ ਝੁੰਡ ਵਿਚ ਕ੍ਰਿਸ਼ਨ ਬਹੁਤ ਸੋਹਣੀ ਤਰ੍ਹਾਂ ਖੇਡਦੇ ਹਨ ਇਸ ਤਰ੍ਹਾਂ ਨੱਚਦੇ ਤੇ ਖੇਡਦੇ ਹਨ ਕਿ ਕਿਸੇ ਪ੍ਰਕਾਰ ਦਾ ਡਰ ਨਹੀਂ ਕਰਦੇ। ਸਿਆਮ ਕਵਿ ਜੀ ਕਹਿੰਦੇ ਹਨ। ਸਾਰੰਗ ਰਾਗ ਨੂੰ ਗਾਉਂਦੇ ਅਤੇ ਮਨ ਦੀ ਮੌਜ ਨਾਲ ਤੌੜੀਆਂ ਮਾਰਦੇ ਹਨ। ਇਉਂ ਪ੍ਰਤੀਤ ਹੁੰਦਾ ਹੈ ਮਾਨੋ, ਸਾਵਣ ਦੀ ਰੁੱਤ ਵਿਚ ਜਿਸ ਤਰ੍ਹਾਂ ਮੋਰਨੀਆਂ ਵਿਚ ਮਿਲ ਕੇ 'ਨਰ-ਮੋਰ' ਨੱਚਦਾ ਹੋਇਆ ਖੁਸ਼ ਹੁੰਦਾ ਹੈ।। ੬੨੯।।

ਸਵੈਯਾ।। ਨਾਚਤ ਹੈ ਸੋਊ ਗ੍ਵਾਰਨਿ ਮੈ ਜਿਹ ਕੋ ਸਸਿ ਸੋ ਅਤਿ ਸੁੰਦਰ ਆਨਨ।।
ਖੇਲਤ ਹੈ ਰਜਨੀ ਸਿਤ ਮੈ ਜਹ ਰਾਜਤ ਥੋ ਜਮੁਨਾ ਜੁਤ ਕਾਨਨ।।
ਭਾਨ ਸੁਤਾ ਬ੍ਰਿਖ ਕੀ ਜਹ ਥੀ ਸੁ ਹੁਤੀ ਜਹ ਚੰਦ੍ਰਭਗਾ ਅਭਿਮਾਨਨ।।
ਛਾਜਤ ਤਾ ਮਹਿ ਯੌ ਹਰਿ ਜੂ ਜਿਉ ਬਿਰਾਜਤ ਬੀਚ ਪੰਨਾ ਨਗ ਖਾਨਨ।। ੬੩੦।।

ਅਰਥ – ਚੰਦ੍ਰਮਾ ਨਾਲੋਂ ਭੀ ਸੁੰਦਰ ਮੁੱਖ ਵਾਲਾ ਕਾਨ੍ਹ ਗੋਪੀਆਂ ਨਾਲ ਨੱਚਦਾ ਹੈ। ਉਥੇ ਚਾਂਦਨੀ ਰਾਤ ਵਿਚ ਖੇਡਦਾ ਹੈ, ਜਿਥੇ ਜਮਨਾ ਸਮੇਤ ਬਨ ਸੋਭਾ ਪਾ ਰਿਹਾ ਹੈ। ਜਿਥੇ ਰਾਧਕਾਂ ਹੈ ਅਤੇ ਅਭਿਮਾਨ

ਦੀ ਭਰੀ ਹੋਈ ਚੰਦ੍ਰਭਗਾ ਹੈ। ਉਨ੍ਹਾਂ ਦੇ ਵਿਚ ਕ੍ਰਿਸ਼ਨ ਜੀ ਇਸ ਤਰ੍ਹਾਂ ਸੋਭਾ ਪਾ ਰਹੇ ਹਨ, ਜਿਸ ਤਰ੍ਹਾਂ ਖਾਨਾਂ ਦੇ ਵਿਚ 'ਪੰਨੇ' ਸੋਭਾ ਪਾਉਂਦੇ ਹਨ।। ੬੩੦।।

ਸੁ ਸੰਗੀਤ ਨਚੈ ਹਰਿ ਜੂ ਤਿਹ ਠਉਰ ਸੁ ਸਯਾਮ ਕਹੈ ਰਸ ਕੇ ਸੰਗ ਭੀਨੋ।।
ਖੋਰ ਦਏ ਫੁਨ ਕੇਸਰ ਕੀ ਧੁਤੀਯਾ ਕਸਿ ਕੈ ਪਟ ਓਢ ਨਵੀਨੋ।।
ਰਾਧਕਾ ਚੰਦ੍ਰਭਗਾ ਮੁਖ ਚੰਦ ਲਏ ਜਹ ਗ੍ਵਾਰਨ ਥੀ ਸੰਗ ਤੀਨੋ।।
ਕਾਨ੍ਹ ਨਚਾਇ ਕੈ ਨੈਨਨ ਕੋ ਸਭ ਗੋਪਿਨ ਕੋ ਮਨੂਆ ਹਰਿ ਲੀਨੋ।। ੬੩੧।।

ਪਦ ਅਰਥ – ਭੀਨੋ=ਭਿੱਜੇ।। ਖੋਰ=ਲਕੀਰ, ਤਿਲਕ।। ਧੁਤੀਆ=ਧੋਤੀ।। ਨਚਾਇ ਕੈ=ਮਟਕਾ ਮਟਕਾ ਕੇ।।

ਅਰਥ – ਸਿਆਮ ਕਵੀ ਜੀ ਕਹਿੰਦੇ ਹਨ ਕਿ ਸੰਗੀਤ ਦੀ ਰੀਤੀ ਅਨੁਸਾਰ ਰਸ-ਰੰਗ ਵਿਚ ਭਿੱਜੇ ਕ੍ਰਿਸ਼ਨ ਜੀ ਨੱਚ ਰਹੇ ਹਨ। ਜਿਨ੍ਹਾਂ ਦੇ ਮੱਥੇ ਉਤੇ ਕੇਸਰ ਦਾ ਟਿੱਕਾ ਲੱਗਾ ਹੋਯਾ ਹੈ ਲੱਕ ਵਿਚ ਪੀਲੀ ਧੋਤੀ ਕੱਸੀ ਹੋਈ ਹੈ ਅਤੇ ਮੋਢੇ ਉਤੇ ਨਵਾਂ ਦੁਪੱਟਾ ਲਿਆ ਹੋਇਆ ਹੈ। ਕ੍ਰਿਸ਼ਨ ਨੇ ਅੱਖਾਂ ਨੂੰ ਮਟਕਾ ਮਟਕਾ ਕੇ, ਸਾਰੀਆਂ ਹੀ ਗੋਪੀਆਂ ਦੇ ਮਨ ਨੂੰ ਚੁਰਾ ਲਿਆ ਹੈ।। ੬੩੧।।

ਬ੍ਰਿਖਭਾਨ ਸੁਤਾ ਕੀ ਬਰਾਬਰ ਮੂਰਤਿ ਸਯਾਮ ਕਹੈ ਸੁ ਨਹੀ ਘ੍ਰਿਤਚੀ ਹੈ।।
ਜਾ ਸਮ ਹੈ ਨਹੀ ਕਾਮ ਕੀ ਤ੍ਰੀਯਾ ਨਹੀ ਜਿਸ ਕੀ ਸਮ ਤੁੱਲਿ ਸਚੀ ਹੈ।।
ਮਾਨਹੁ ਲੈ ਸਸਿ ਕੋ ਸਭ ਸਾਰ ਪ੍ਰਭਾ ਕਰਤਾਰ ਇਹੀ ਮੈ ਗਚੀ ਹੈ।।
ਨੰਦ ਕੇ ਲਾਲ ਬਿਲਾਸਨ ਕੋ ਇਹ ਮੂਰਤ ਚ੍ਰਿਤ ਬਚ੍ਰਿਤ ਰਚੀ ਹੈ।। ੬੩੨।।

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਰਾਧਕਾਂ ਦੀ ਸੁੰਦਰਤਾ ਦੇ ਬਰਾਬਰ ਘ੍ਰਿਤਾਚੀ ਅਪੱਛਰਾਂ ਭੀ ਨਹੀਂ ਹੈ। ਜਿਸ ਦੇ ਸਮਾਨ ਕਾਮ ਦੀ ਇਸਤ੍ਰੀ ਰਤੀ ਭੀ ਸੋਹਣੀ ਨਹੀਂ ਹੈ ਅਤੇ ਜਿਸ ਦੀ ਸਮਾਨਤਾ ਵਿਚ ਇੰਦ੍ਰ ਦੀ ਵਹੁਟੀ 'ਸਚੀ' ਭੀ ਬਰਾਬਰ ਨਹੀਂ ਹੈ। ਇਉਂ ਮਲੂਮ ਹੁੰਦਾ ਹੈ ਮਾਨੋ, ਬ੍ਰਾਹਮਾ ਨੇ ਚੰਦ੍ਰਮਾਂ ਦਾ ਸਾਰ ਭਾਗ ਲੈਕੇ ਉਹ ਸਾਰੀ ਸੁੰਦਰਤਾ ਇਸ ਦੇ ਵਿਚ ਭਰ ਦਿਤੀ ਹੈ। ਨੰਦ ਦੇ ਪੁਤ੍ਰ ਦੇ ਬਿਲਾਸਾਂ ਦੇ ਕਰਨ ਵਾਸਤੇ ਹੀ ਇਹ ਇਕ ਬੜੀ ਬਚਿਤ੍ਰ ਚਿਤ੍ਰਕਾਰੀ ਵਾਲੀ ਮੂਰਤੀ ਬਣਾ ਦਿਤੀ ਹੈ।। ੬੩੨।।

ਰਾਧਕਾ ਚੰਦ੍ਰਭਗਾ ਮੁਖ ਚੰਦ ਸੁ ਖੇਲਤ ਹੈ ਮਿਲਿ ਖੇਲ ਸਬੈ।।
ਮਿਲਿ ਸੁੰਦਰਿ ਗਾਵਤ ਗੀਤ ਸਭੈ ਸੁ ਬਜਾਵਤ ਹੈ ਕਰ ਤਾਲ ਤਬੈ।।
ਪਿਖਵੈ ਇਹ ਕੋ ਸੋਊ ਮੋਹ ਰਹੈ ਸਭ ਦੇਖਤ ਹੈ ਸੁਰ ਯਾਹਿ ਛਬੈ।।
ਕਬਿ ਸਯਾਮ ਕਹੈ ਮੁਰਲੀਧਰ ਮੈਨ ਕੀ ਮੂਰਤਿ ਗੋਪਿਨ ਮਧਿ ਫਬੈ।। ੬੩੩।।

ਅਰਥ – ਰਾਧਕਾਂ, ਚੰਦ੍ਰਭਗਾ ਤੇ ਚੰਦ੍ਰਮੁਖੀ ਉਸਦੇ ਨਾਲ ਮਿਲ ਕੇ ਸਾਰੀਆਂ ਹੀ ਖੇਡਾਂ ਨੂੰ ਖੇਡਦੀਆਂ ਹਨ। ਸਾਰੀਆਂ ਸੁੰਦਰ ਗੋਪੀਆਂ ਕੱਠੀਆਂ ਹੋਕੇ ਗੀਤ ਗਾਉਂਦੀਆਂ ਹਨ, ਅਤੇ ਉਹ ਹੱਥਾਂ ਦੇ ਨਾਲ ਤਾੜੀਆਂ ਵਜਾਂਦੀਆਂ ਹਨ। ਜਿਹੜਾ ਵੀ ਇਨ੍ਹਾਂ ਨੂੰ ਵੇਖਦਾ ਹੈ, ਉਹ ਮੋਹਤ ਹੋ ਜਾਂਦਾ ਹੈ ਅਤੇ ਸਾਰੇ ਦੇਵਤੇ ਇਸਦੀ ਸੁੰਦਰਤਾ ਨੂੰ ਵੇਖਦੇ ਹਨ। ਸਿਆਮ ਕਵਿ ਜੀ ਕਹਿੰਦੇ ਹਨ, ਇਸ ਕ੍ਰਿਸ਼ਨ ਨੂੰ ਕਾਮਦੇਵ ਦੀ ਮੂਰਤੀ ਹੀ ਜਾਣਨਾ ਚਾਹੀਦਾ ਹੈ, ਜੋ ਗੋਪੀਆਂ ਦੇ ਵਿਚ ਸੋਭਾ ਪਾ ਰਿਹਾ ਹੈ।। ੬੩੩।।

**ਸਵੈਯਾ।। ਜਿਹ ਕੀ ਸਮ ਤੁੱਲਿ ਨ ਹੈ ਕਮਲਾ ਦੁੱਤਿ ਜਾ ਪਿਖਿ ਕੈ ਕਟ ਕੇਹਰਿ ਲਾਜੈ।।**
**ਕੰਚਨ ਦੇਖਿ ਲਜੈ ਤਨ ਕੋ ਤਿਹ ਦੇਖਤ ਹੀ ਮਨ ਕੋ ਦੁਖੁ ਭਾਜੈ।।**
**ਜਾ ਸਮ ਰੂਪ ਨ ਕੋਊ ਤ੍ਰੀਯਾ ਕਬਿ ਸਯਾਮ ਕਹੈ ਰਤਿ ਕੀ ਸਮ ਰਾਜੈ।।**
**ਜਿਉ ਘਨ ਬੀਚ ਲਸੈ ਚਪਲਾ ਇਹ ਤਿਉ ਘਨ ਗ੍ਵਾਰਨ ਬੀਚ ਬਿਰਾਜੈ।। ੬੩੪।।**

ਅਰਥ – ਜਿਸਦੇ ਸਮਾਨ ਲਛਮੀ ਦੀ ਸੁੰਦਰਤਾ ਨਹੀਂ ਹੈ ਅਤੇ ਜਿਸਦੇ ਲੱਕ ਨੂੰ ਵੇਖ ਕੇ ਸ਼ੇਰ ਦਾ ਲੱਕ ਭੀ ਸ਼ਰਮਿੰਦਾ ਹੁੰਦਾ ਹੈ। ਜਿਸਦੇ ਸਰੀਰ ਦੀ ਚਮਕ ਦਮਕ ਨੂੰ ਵੇਖ ਕੇ ਸੋਨਾ ਸ਼ਰਮਸਾਰ ਹੁੰਦਾ ਹੈ, ਅਤੇ ਉਸਨੂੰ ਵੇਖਦਿਆਂ ਮਨ ਦੇ ਦੁਖ ਨੂੰ ਭਾਜੜ ਪੈ ਜਾਂਦੀ ਹੈ। ਜਿਸਦੇ ਰੂਪ ਸਮਾਨ ਕੋਈ ਭੀ ਇਸਤ੍ਰੀ ਨਹੀਂ ਹੈ, ਉਹ ਰਤੀ ਦੇ ਸਮਾਨ ਹੀ ਸੋਭਾ ਪਾ ਰਹੀ ਹੈ। ਜਿਵੇਂ ਬੱਦਲਾਂ ਵਿਚ ਬਿਜਲੀ ਲਿਸ਼ਕਦੀ ਹੈ, ਇਸੇ ਤਰ੍ਹਾਂ ਹੀ ਗੋਪੀਆਂ ਰੂਪ ਕਾਲੇ ਬੱਦਲਾਂ ਵਿਚ ਇਹ ਰਾਧਕਾਂ ਬਿਜਲੀ ਰੂਪ ਹੋਕੇ ਬਿਰਾਜ ਰਹੀ ਹੈ।। ੬੩੪।।

**ਖੇਲਤ ਹੈ ਸੰਗ ਤ੍ਰੀਯਨ ਕੇ ਸਜਿ ਸਾਜ ਸਭੈ ਅਰੁ ਮੋਤਿਨ ਮਾਲਾ।।**
**ਪ੍ਰੀਤਿ ਕੈ ਖੇਲਤ ਹੈ ਤਿਹ ਸੋ ਹਰਿ ਜੂ ਜੋਊ ਹੈ ਅਤਿ ਹੀ ਹਿਤ ਵਾਲਾ।।**
**ਚੰਦ੍ਰਮੁਖੀ ਜਹ ਠਾਢੀ ਹੁਤੀ ਜਹ ਠਾਢੀ ਹੁਤੀ ਬ੍ਰਿਖ਼ਭਾਨ ਕੀ ਬਾਲਾ।।**
**ਚੰਦ੍ਰਭਗਾ ਕੋ ਮਹਾ ਮੁਖ ਸੁੰਦਰ ਗ੍ਵਾਰਨਿ ਬੀਚ ਕਰਯੋ ਉਜਿਆਲਾ ।। ੬੩੫।।**

ਅਰਥ – ਸਾਰੇ ਸਾਜ ਸਜਾਕੇ ਅਤੇ ਮੋਤੀਆਂ ਦੀ ਮਾਲਾ ਪਾ ਕੇ ਇਸਤ੍ਰੀਆਂ ਦੇ ਝੁੰਡ ਵਿਚ ਖੇਡਦੀ ਹੈ। ਜੋ ਕ੍ਰਿਸ਼ਨ ਸਭ ਨਾਲ ਮੋਹ ਕਰਨ ਵਾਲਾ ਹੈ ਪ੍ਰੀਤ ਕਰ ਕੇ ਉਸ ਦੇ ਨਾਲ ਖੇਡਦੀਆਂ ਹਨ। ਜਿਥੇ ਚੰਦ੍ਰਮੁਖੀ ਖੜ੍ਹੀ ਹੋਈ ਸੀ ਅਤੇ ਜਿਥੇ ਰਾਧਕਾਂ ਖੜ੍ਹੀ ਹੋਈ ਸੀ। ਚੰਦ੍ਰਭਗਾ ਦਾ ਮੂੰਹ ਬੜਾ ਹੀ ਸੁੰਦਰ ਸੀ, ਜਿਸਨੇ ਗੋਪੀਆਂ ਦੇ ਵਿਚ ਚਾਨਣ ਕੀਤਾ ਹੋਇਆ ਹੈ।। ੬੩੫।।

**ਕਾਨ੍ਹ ਕੋ ਰੂਪ ਨਿਹਾਰ ਕੈ ਸੁੰਦਰ ਮੋਹਿ ਰਹੀ ਤ੍ਰੀਯਾ ਚੰਦ੍ਰਮੁਖੀ।।**
**ਤਬ ਗਾਇ ਉਠੀ ਕਰ ਤਾਲ ਬਜਾਇ ਹੁਤੀ ਜਿ ਕਿਧੋ ਅਤ ਹੀ ਸੁ ਸੁਖੀ।।**
**ਕਰ ਕੈ ਅਤਿ ਹੀ ਹਿਤ ਨਾਚਤ ਭੀ ਕਰਿ ਆਨੰਦ ਨਾ ਮਨ ਬੀਚ ਝੁਖੀ।।**

ਸਭ ਲਾਲਚ ਤਿਆਗ ਦਏ ਗ੍ਰਿਹ ਕੇ ਇਕ ਸਯਾਮ ਕੇ ਪਿਯਾਰ ਕੀ ਹੈ ਸੁ ਭੁਖੀ।। ੬੩੬।।

ਪਦ ਅਰਥ - ਭੁਖੀ=ਕਰਿੱਛੀ ਹੋਈ, ਕਲਪੀ ਹੋਈ।।

ਅਰਥ - ਕ੍ਰਿਸ਼ਨ ਦੇ ਸੁੰਦਰ ਰੂਪ ਨੂੰ ਵੇਖ ਕੇ 'ਚੰਦ੍ਰਮੁਖੀ' ਨਾਮ ਵਾਲੀ ਇਸਤ੍ਰੀ ਮੋਹਤ ਹੋ ਰਹੀ ਹੈ। ਉਸ ਵੇਲੇ ਗਾਉਣ ਲੱਗ ਪਈ ਤੇ ਹੱਥ ਨਾਲ ਤਾਲੀਆਂ ਵਜਾਉਣ ਲੱਗ ਪਈ, ਇਉਂ ਮਲੂਮ ਹੁੰਦਾ ਹੈ ਕਿਤੇ ਇਹ ਬੜੀ ਹੀ ਸੁਖੀ ਹੈ। ਬੜਾ ਹੀ ਹਿਤ ਕੇ ਨੱਚਣ ਲੱਗ ਪਈ, ਮਨ ਵਿਚ ਅਨੰਦਤ ਹੋ ਰਹੀ ਹੈ, ਕਿਉਂਕਿ ਮਨ ਵਿਚ ਕਲਪੀ ਹੋਈ ਹੈ ਹੀ ਨਹੀਂ। ਉਸਨੇ ਘਰ ਦੇ ਸਾਰੇ ਪਦਾਰਥਾਂ ਦਾ ਲਾਲਚ ਤਿਆਗ ਦਿੱਤਾ ਹੈ, ਕੇਵਲ ਇਕ ਕ੍ਰਿਸ਼ਨ ਦੇ ਪਿਆਰ ਦੀ ਭੁੱਖੀ ਹੈ।। ੬੩੬।।

ਦੋਹਰਾ।। ਕ੍ਰਿਸਨ ਮਨੈ ਅਤਿ ਰੀਝ ਕੈ ਮੁਰਲੀ ਉਠਯੋ ਬਜਾਇ।।
ਰੀਝ ਰਹੀ ਸਭ ਗੋਪੀਯਾ ਮਹਾ ਪ੍ਰਮੁਦ ਮਨ ਪਾਇ।। ੬੩੭।।

ਅਰਥ - ਕ੍ਰਿਸ਼ਨ ਮਨ ਵਿਚ ਬੜਾ ਹੀ ਪ੍ਰਸੰਨ ਹੋਕੇ ਬੰਸਰੀ ਵਜਾਉਣ ਲੱਗ ਪਿਆ। ਉਸ ਦੀ ਅਵਾਜ ਸੁਣਕੇ ਸਾਰੀਆਂ ਗੋਪੀਆਂ ਮਨ ਵਿਚ ਬੜੀਆਂ ਪ੍ਰਸੰਨ ਹੋ ਰਹੀਆਂ ਹਨ।। ੬੩੭।।

ਸਵੈਯਾ।। ਰੀਝ ਰਹੀ ਬ੍ਰਿਜ ਕੀ ਸਭ ਭਾਮਨ ਜਉ ਮੁਰਲੀ ਨੰਦ ਲਾਲ ਬਜਾਈ।।
ਰੀਝ ਰਹੇ ਬਨ ਕੇ ਖਗ ਅਉ ਮ੍ਰਿਗ ਰੀਝ ਰਹੇ ਧੁਨਿ ਜਾ ਸੁਨ ਪਾਈ।।
ਚਿਤ੍ਰ ਕੀ ਹੋਇ ਗਈ ਪ੍ਰਤਮਾ ਸਭ ਸਯਾਮ ਕੀ ਓਰ ਰਹੀ ਲਿਵ ਲਾਈ।।
ਨੀਰ ਬਹੈ ਨਹੀ ਕਾਨ੍ਹ ਤ੍ਰੀਯਾ ਸੁਨ ਕੈ ਤਹਿ ਪਉਨ ਰਹਯੋ ਉਰਝਾਈ।। ੬੩੮।।

ਪਦ ਅਰਥ - ਭਾਮਨ= ਇਸਤ੍ਰੀਆਂ।। ਚਿਤ੍ਰ=ਪੱਥਰ।। ਪ੍ਰਤਮਾ=ਮੂਰਤ।। ਉਰਝਾਈ=ਰੁਕ ਗਈ।।

ਅਰਥ - ਜਦ ਕ੍ਰਿਸ਼ਨ ਨੇ ਬੰਸਰੀ ਵਜਾਈ ਤਾਂ ਬ੍ਰਿਜ ਦੀਆਂ ਸਾਰੀਆਂ ਇਸਤ੍ਰੀਆਂ ਮੋਹਤ ਹੋ ਗਈਆਂ। ਜੰਗਲ ਦੇ ਪੰਛੀ ਅਤੇ ਹਰਨ ਭੀ ਮੋਹਤ ਹੋ ਗਏ, ਹੋਰ ਭੀ ਜਿਨ੍ਹਾਂ ਨੇ ਅਵਾਜ ਸੁਣ ਲਈ ਉਹ ਸਾਰੇ ਹੀ ਮੋਹਤ ਹੋ ਗਏ। ਸਾਰੇ ਹੀ ਪੱਥਰ ਦੀ ਮੂਰਤ ਵਾਂਗੂ ਹੋ ਗਏ ਅਤੇ ਕ੍ਰਿਸ਼ਨ ਦੇ ਵੱਲ ਹੀ ਸਭਨਾਂ ਦੀ ਲਿਵ ਲੱਗ ਗਈ। ਜਮੁਨਾ ਦਾ ਪਾਣੀ ਵਗਦਾ ਨਹੀਂ ਅਤੇ ਹਵਾ ਭੀ ਇਕ ਜਗ੍ਹਾ ਤੇ ਰੁਕ ਗਈ ਹੈ, ਕ੍ਰਿਸ਼ਨ ਦੀ ਵਜਾਈ ਹੋਈ ਬੰਸਰੀ ਨੂੰ ਸੁਣ ਕੇ ਇਸਤ੍ਰੀਆਂ ਉਥੇ ਦੀਆਂ ਉਥੇ ਹੀ ਮਸਤ ਹੋਕੇ ਖਲੋ ਗਈਆਂ ਹਨ।। ੬੩੮।।

ਪਉਨ ਰਹਯੋ ਉਰਝਾਇ ਘਰੀ ਇਕ ਨੀਰ ਨਦੀ ਕੋ ਚਲੈ ਸੁ ਕਛੂ ਨਾ।।
ਜੋ ਬ੍ਰਿਜ ਭਾਮਨ ਆਈ ਹੁਤੀ ਧਰਖਾਸਨ ਅੰਗ ਬਿਖੈ ਅਰੁ ਝੂਨਾ।।
ਸੋ ਸੁਨ ਕੈ ਧੁਨ ਬਾਸੁਰੀ ਕੀ ਤਨ ਬੀਚ ਰਹੀ ਤਿਨ ਕੇ ਸੁਧ ਹੂ ਨਾ।।

ਤਾ ਸੁਧ ਗੀ ਸੁਰ ਕੇ ਸੁਨ ਹੀ ਰਹ ਗੀ ਇਹ ਮਾਨਹੁ ਚਿਤ੍ਰ ਨਮੂਨਾ।। ੬੩੯।।

ਪਦ ਅਰਥ - ਧਰਖਾਸਨ=ਧੜਕਿਆ।। ਅੰਗ=ਸਰੀਰ।। ਝੂਨਾ=ਝੁਨਝੁਨੀ, ਕੰਬਨੀ।।

ਅਰਥ - ਹਵਾ ਭੀ ਇਕ ਘੜੀ ਭਰ ਚਲਣਾ ਭੁੱਲਕੇ ਉਲਝ ਰਹੀ ਅਤੇ ਨਦੀ ਦਾ ਪਾਣੀ ਭੀ ਕੁਝ ਚਲਦਾ ਨਹੀਂ ਹੈ ਅਰਥਾਤ ਪਾਣੀ ਭੀ ਖਲੋ ਗਿਆ । ਜੇਹੜੀ ਕੋਈ ਉਥੇ ਬ੍ਰਿਜ ਦੀ ਇਸਤ੍ਰੀ ਆਈ ਹੋਈ ਸੀ, ਬੰਸਰੀ ਦੀ ਅਵਾਜ ਸੁਣਦਿਆਂ ਉਸਦਾ ਕਲੇਜਾ ਧੜਕਿਆ ਅਤੇ ਸਰੀਰ ਵਿਚ ਝੁਨਝੁਨੀ ਆ ਗਈ। ਬੰਸਰੀ ਦੀ ਅਵਾਜ ਸੁਣਦਿਆਂ ਹੀ ਉਸਦੇ ਸਰੀਰ ਵਿਚ ਕਿਸੇ ਤਰ੍ਹਾਂ ਦੀ ਕੋਈ ਭੀ ਸੁੱਧ ਨਾ ਰਹੀ। ਸੁਰ ਦੇ ਸੁਣਦਿਆਂ ਹੀ ਉਸਦੀ ਸੁੱਧ ਬੁੱਧ ਦੂਰ ਹੋ ਗਈ, ਮਾਨੋ ਪਿਛੇ ਉਸਦੀ ਤਸਵੀਰ ਦਾ ਨਮੂਨਾ ਮਾਤ੍ਰ ਹੀ ਰਹਿ ਗਿਆ ਹੈ।। ੬੩੯।।

ਰੀਝ ਬਜਾਵਤ ਹੈ ਮੁਰਲੀ ਹਰਿ ਪੈ ਮਨ ਮੈ ਕਰਿ ਸੰਕ ਕਛੂ ਨਾ।।
ਜਾ ਕੀ ਸੁਨੇ ਧੁਨ ਸ੍ਰਉਨਨ ਮੈ ਕਰ ਕੈ ਖਗ ਆਵਤ ਹੈ ਬਨ ਸੂਨਾ।।
ਸੋ ਸੁਨ ਗ੍ਵਾਰਨਿ ਰੀਝ ਰਹੀ ਮਨ ਭੀਤਰ ਸੰਕ ਕਰੀ ਕਛੂ ਨਾ।।
ਨੈਨ ਪਸਾਰ ਰਹੀ ਪਿਖ ਕੈ ਜਿਮ ਘੰਟਕਹੇਰ ਬਜੇ ਮਿਲਿ ਮੂਨਾ।। ੬੪੦।।

ਪਦ ਅਰਥ - ਸੂਨਾ=ਸੁੰਞਾ, ਖਾਲੀ।। ਮੂਨਾ=ਚੁੱਪ ਕੀਤੇ ਹੀ।।

ਅਰਥ - ਕ੍ਰਿਸ਼ਨ ਖੁਸ਼ ਹੋਕੇ ਬੰਸਰੀ ਵਜਾਉਂਦਾ ਹੈ ਅਤੇ ਉਸਨੇ ਮਨ ਵਿਚ ਕੁਝ ਸੰਸਾ ਨਹੀਂ ਕੀਤਾ। ਜਿਸ ਦੀ ਅਵਾਜ ਨੂੰ ਕੰਨੀਂ ਸੁਣ ਕੇ ਜੰਗਲ ਦੇ ਪੰਛੀ ਜੰਗਲ ਨੂੰ ਸੁੰਞਾ ਕਰ ਕੇ ਉਸਦੇ ਕੋਲ ਚਲੇ ਆਉਂਦੇ ਹਨ। ਉਸ ਬੰਸਰੀ ਦੀ ਅਵਾਜ ਨੂੰ ਸੁਣਕੇ ਗੋਪੀਆਂ ਪ੍ਰਸੰਨ ਹੋ ਰਹੀਆਂ ਹਨ, ਅਤੇ ਮਨ ਵਿਚ ਉਨ੍ਹਾਂ ਨੇ ਕਿਸੇ ਤਰ੍ਹਾਂ ਦੀ ਕੁਝ ਸ਼ੰਕਾ ਨਹੀਂ ਕੀਤੀ। ਅੱਖਾਂ ਟੱਡਕੇ ਉਸਦੇ ਵੱਲ ਹੀ ਵੇਖ ਰਹੀਆਂ ਹਨ, ਜਿਸ ਤਰ੍ਹਾਂ ਘੰਡੇਹੇੜੇ ਦੇ ਵਜਦਿਆਂ ਹੀ ਹਰਨ ਚੁੱਪ ਕੀਤੇ ਹੀ ਕੱਠੇ ਹੋ ਜਾਂਦੇ ਹਨ।। ੬੪੦।।

ਸਵੈਯਾ।। ਸੁਰ ਬਾਸੁਰੀ ਕੀ ਕਬਿ ਸਯਾਮ ਕਹੈ ਮੁਖ ਕਾਨ੍ਹਰ ਕੇ ਅਤਿ ਹੀ ਸੁ ਰਸੀ ਹੈ।।
ਸੋਰਠ ਦੇਵਗੰਧਾਰ ਬਿਭਾਸ ਬਿਲਾਵਲ ਹੂ ਕੀ ਸੁ ਤਾਨ ਬਸੀ ਹੈ।।
ਕੰਚਨ ਸੋ ਜਿਹ ਕੋ ਤਨ ਹੈ ਜਿਹ ਕੇ ਮੁਖ ਕੀ ਸਮ ਸੋਭ ਸਸੀ ਹੈ।।
ਤਾ ਕੇ ਬਜਾਇਬੇ ਕੌ ਸੁਨ ਕੈ ਮਤਿ ਗ੍ਵਾਰਨਿ ਕੀ ਤਿਹ ਬੀਚ ਫਸੀ ਹੈ।। ੬੪੧।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਬੰਸਰੀ ਦੀ ਸੁਰ ਕ੍ਰਿਸ਼ਨ ਦੇ ਮੂੰਹ ਤੋਂ ਬਹੁਤ ਹੀ ਰਸਦਾਈ ਹੋ ਰਹੀ ਹੈ। ਸੋਰਠ, ਦੇਵਗੰਧਾਰ, ਬਿਭਾਸ ਤੇ ਬਿਲਾਵਲ ਦੀ ਤਾਨ ਭੀ ਉਸਦੇ ਵਿਚ ਵੱਸ ਗਈ ਹੈ। ਜਿਸ ਦੇ ਸਰੀਰ ਦੀ ਚਮਕ ਸੋਨੇ ਸਮਾਨ ਹੈ ਅਤੇ ਜਿਸਦੇ ਮੂੰਹ ਦੀ ਸੋਭਾ ਚੰਦ੍ਰਮਾ ਤੁੱਲ ਹੈ । ਉਸਦੀ ਵਜਾਈ ਬੰਸਰੀ ਦੀ ਧੁਨ ਸੁਣ ਕੇ ਗੋਪੀਆਂ ਦੀ ਅਕਲ ਉਸਦੇ ਹੀ ਵਿਚ ਫਸ ਗਈ ਹੈ।। ੬੪੧।।

**********************************************************

ਦੇਵਗੰਧਾਰ ਬਿਭਾਸ ਬਿਲਾਵਲ ਸਾਰੰਗ ਕੀ ਧੁਨ ਤਾ ਮੈ ਬਸਾਈ।।
ਸੋਰਠ ਸੁੱਧ ਮਲ੍ਹਾਰ ਕਿਧੌ ਸੁਰ ਮਾਲਸਿਰੀ ਕੀ ਮਹਾ ਸੁਖਦਾਈ।।
ਮੋਹਿ ਰਹੇ ਸਭ ਹੀ ਸੁਰ ਅਉ ਨਰ ਗ੍ਵਾਰਨਿ ਰੀਝ ਰਹੀ ਸੁਨ ਧਾਈ।।
ਯੌ ਉਪਜੀ ਸੁਰ ਚੇਟਕ ਕੀ ਭਗਵਾਨ ਮਨੋ ਧਰ ਫਾਸ ਚਲਾਈ।। ੬੪੨।।

ਅਰਥ – ਦੇਵਗੰਧਾਰ, ਬਿਭਾਸ, ਬਿਲਾਵਲ ਤੇ ਸਾਰੰਗ ਦੀ ਸੁਰ ਉਸ ਦੇ ਵਿਚ ਮਿਲਾ ਦਿੱਤੀ ਹੈ। ਸੋਰਠ, ਸੁੱਧ ਮਲ੍ਹਾਰ ਅਥਵਾ ਮਾਲਸਿਰੀ ਦੀ ਸੁਰ ਜੋ ਵੱਡਾ ਭਾਰੀ ਅਨੰਦ ਬਖਸ਼ਣ ਵਾਲੀ ਹੈ। ਸੁਣਨ ਵਾਲੇ ਸਾਰੇ ਹੀ ਦੇਵਤੇ ਅਤੇ ਮਨੁੱਖ ਮੰਤ੍ਰ-ਮੁਗਧ ਹੋ ਰਹੇ ਹਨ ਤੇ ਗੋਪੀਆਂ ਸੁਣ ਕੇ ਪ੍ਰਸੰਨ ਹੋਕੇ ਭੱਜੀਆਂ ਆਉਂਦੀਆਂ ਹਨ। ਉਹ ਜਾਦੂ-ਭਰੀ ਸੁਰ ਇਸ ਤਰ੍ਹਾਂ ਪੈਦਾ ਹੋਈ ਹੈ, ਮਾਨੋ ਭਗਵਾਨ ਨੇ ਇਸਦੇ ਵਿਚ 'ਫਾਸ' ਧਰਕੇ ਚਲਾਈ ਹੈ। ਅਰਥਾਤ ਜਿਵੇਂ ਪੁਰਾਣੇ ਸਮਿਆਂ ਵਿਚ 'ਫਾਸ' ਧਰਕੇ ਤੀਰ ਨੂੰ ਚਲਾਉਂਦੇ ਸਨ, ਕ੍ਰਿਸ਼ਨ ਜੀ ਨੇ 'ਸੁਰ' ਵਿਚ ਫਾਸ ਰੱਖ ਕੇ ਵਜਾਉਣਾ ਕੀਤੀ, ਜਿਹੜਾ ਜਿਹੜਾ ਵੀ ਉਸ ਨੂੰ ਸੁਣਦਾ ਉਹ ਉਹ ਹੀ ਫਸਦਾ ਜਾਂਦਾ।। ੬੪੨।।

ਆਨਨ ਹੈ ਜਿਹ ਕੋ ਅਤਿ ਸੁੰਦਰ ਕੰਧ ਧਰੇ ਜੋਊ ਹੈ ਪਟ ਪੀਲੋ।।
ਜਾਹਿ ਮਰਯੋ ਅਘ ਨਾਮ ਬਡੋ ਰਿਪੁ ਤਾਤ ਰਖਯੋ ਅਹਿ ਤੇ ਜਿਨਿ ਲੀਲੋ।।
ਅਸਾਧਨ ਕੌ ਸਿਰ ਜੋ ਕਟੀਯਾ ਅਰੁ ਸਾਧਨ ਕੋ ਹਰਤਾ ਜੋਊ ਹੀਲੋ।।
ਚੋਰ ਲਯੋ ਸੁਰ ਸੋ ਮਨ ਤਾਸ ਬਜਾਇ ਭਲੀ ਬਿਧਿ ਸਾਥ ਰਸੀਲੋ।। ੬੪੩।।

ਪਦ ਅਰਥ – ਅਹਿ=ਸਪ।। ਲੀਲੋ=ਨਿਗਲੇ ਹੋਏ, ਸਾਬਤ ਦੇ ਸਾਬਤ ਖਾਧੇ ਹੋਏ।। ਹੀਲੋ=ਕਸ਼ਟ, ਦੁਖ।।

ਅਰਥ – ਜਿਸ ਦਾ ਮੁੱਖ ਬੜਾ ਸੋਹਣਾ ਹੈ ਤੇ ਜਿਸ ਨੇ ਪੀਲੇ ਰੰਗ ਦੇ ਕਪੜੇ ਪਹਿਨੇ ਹੋਏ ਹਨ। ਜਿਸਨੇ 'ਅਘ' ਨਾਮ ਵਾਲੇ ਬੜੇ ਭਾਰੇ ਵੈਰੀ ਨੂੰ ਮਾਰ ਦਿੱਤਾ ਹੈ, ਅਤੇ ਜਿਸਨੇ ਵਡੇ ਭਾਰੇ ਸੱਪ ਦੇ ਨਿਗਲ ਲਏ ਹੋਏ ਪਿਤਾ ਦੀ ਰਖਿਆ ਕੀਤੀ ਹੈ। ਜੋ ਬੁਰੇ ਆਦਮੀਆਂ ਦੇ ਸਿਰ ਨੂੰ ਕੱਟਣ ਵਾਲਾ ਹੈ, ਜੋ ਸੰਤ ਜਨਾਂ ਦੇ ਕਸ਼ਟਾਂ ਨੂੰ ਨਾਸ ਕਰਨ ਵਾਲਾ ਹੈ। ਉਸਨੇ ਬੜੀ ਹੀ ਚੰਗੀ ਤਰ੍ਹਾਂ ਨਾਲ ਰਸ ਭਰੀ ਬੰਸਰੀ ਨੂੰ ਵਜਾ ਕੇ ਅਵਾਜ ਦੇ ਨਾਲ ਹੀ ਸਾਡੇ ਮਨ ਨੂੰ ਚੁਰਾ ਲਿਆ ਹੈ।। ੬੪੩।।

ਜਾਹਿ ਭਭੀਛਨ ਰਾਜ ਦਯੋ ਅਰੁ ਰਾਵਨ ਜਾਹਿ ਮਰਯੋ ਕਰਿ ਕ੍ਰੋਹੈ।।
ਚਕ੍ਰ ਕੇ ਸਾਥ ਕਿਧੋ ਜਿਨਹੂ ਸਿਸਪਾਲ ਕੋ ਸੀਸ ਕਟਯੋ ਕਰਿ ਛੋਹੈ।।
ਮੈਨ ਸੁ ਅਉ ਸੀਯ ਕੋ ਭਰਤਾ ਜਿਹ ਮੂਰਤ ਕੀ ਸਮ ਤੁੱਲਿ ਨ ਕੋ ਹੈ।।
ਸੋ ਕਰ ਲੈ ਅਪੁਨੇ ਮੁਰਲੀ ਅਬ ਸੁੰਦਰ ਗੋਪਿਨ ਕੇ ਮਨ ਮੋਹੈ।। ੬੪੪।।

**********************************************************************

ਅਰਥ - ਜਿਸਨੇ ਭਬੀਸ਼ਨ ਨੂੰ ਲੰਕਾ ਦਾ ਰਾਜ ਦਿੱਤਾ ਸੀ ਤੇ ਜਿਸ ਨੇ ਕਰੋਧ ਕਰ ਕੇ ਰਾਵਣ ਨੂੰ ਮਾਰਿਆ ਸੀ। ਜਿਸ ਨੇ ਗੁੱਸਾ ਖਾ ਕੇ ਚੱਕਰ ਦੇ ਨਾਲ ਸਿਸਪਾਲ ਦਾ ਸਿਰ ਵੱਢ ਦਿੱਤਾ ਸੀ। ਕਾਮਦੇਵ ਅਤੇ ਸੀਤਾ ਦੇ ਪਤੀ ਰਾਮ ਦੀ ਮੂਰਤ ਭੀ ਜਿਸ ਦੇ ਤੁੱਲ ਨਹੀਂ ਹੈ। ਉਹ ਹੁਣ ਆਪਣੇ ਹੱਥ ਵਿਚ ਬੰਸਰੀ ਲੈ ਕੇ ਸੋਹਣੀਆਂ ਗੋਪੀਆਂ ਦੇ ਮਨ ਨੂੰ ਮੋਹ ਰਿਹਾ ਹੈ।। ੬੪੪।।

**ਸਵੈਯਾ।। ਰਾਧਿਕਾ ਚੰਦ੍ਰਭਗਾ ਮੁਖਚੰਦ ਸੁ ਖੇਲਤ ਹੈ ਮਿਲਿ ਖੇਲ ਸਬੈ।।**
**ਮਿਲਿ ਸੁੰਦਰ ਗਾਵਤ ਗੀਤ ਭਲੇ ਸੁ ਬਜਾਵਤ ਹੈ ਕਰ ਤਾਲ ਤਬੈ।।**
**ਫੁਨ ਤਿਆਗ ਸਭੈ ਸੁਰ ਮੰਡਲ ਕੋ ਸਭ ਕਉਤਕ ਦੇਖਤ ਦੇਵ ਸਬੈ।।**
**ਅਬ ਰਾਕਸ ਮਾਰਨ ਕੀ ਸੁ ਕਥਾ ਕਛੁ ਥੋਰੀ ਅਹੈ ਸੁਨ ਲੇਹੁ ਅਬੈ।। ੬੪੫।।**

ਅਰਥ - ਰਾਧਿਕਾਂ, ਚੰਦ੍ਰਭਗਾ ਤੇ ਚੰਦ੍ਰਮੁਖੀ ਇਹ ਸਾਰੀਆਂ ਮਿਲ ਕੇ ਖੇਡਾਂ ਨੂੰ ਖੇਡਦੀਆਂ ਹਨ। ਕੱਠੀਆਂ ਮਿਲਕੇ ਸੁੰਦਰ ਗੀਤ ਗਾਉਂਦੀਆਂ ਹਨ ਅਤੇ ਨਾਲ ੨ ਹੱਥ ਦੀਆਂ ਤੌੜੀਆਂ ਵਜਾਉਂਦੀਆਂ ਹਨ। 'ਸੁਰ ਮੰਡਲ' ਨੂੰ ਤਿਆਗ ਕੇ ਸਾਰੇ ਹੀ ਦੇਵਤੇ ਇਸ ਕੌਤਕ ਨੂੰ ਵੇਖਣ ਦੇ ਵਾਸਤੇ ਉਸ ਜਗ੍ਹਾ ਤੇ ਆ ਗਏ ਹਨ। ਹੁਣ ਇਕ ਰਾਖਸ਼ ਦਾ ਸੰਘਾਰ ਕਰਨ ਦੀ ਕੁਝ ਥੋੜ੍ਹੀ ਜਿੰਨ੍ਹੀ ਕਥਾ ਹੈ, ਓਹ ਭੀ ਧਿਆਨ ਨਾਲ ਸੁਣ ਲਵੋ।। ੬੪੫।।

**ਨਾਚਤ ਥੀ ਜਿਹ ਗ੍ਵਾਰਨੀਯਾ ਜਹ ਫੂਲ ਖਿਰੇ ਅਰੁ ਭਉਰ ਗੁੰਜਾਰੈਂ।।**
**ਤੀਰ ਬਹੈ ਜਮੁਨਾ ਜਹਿ ਸੁੰਦਰ ਕਾਨ੍ਹ ਹਲੀ ਮਿਲਿ ਗੀਤ ਉਚਾਰੈਂ।।**
**ਖੇਲ ਕਰੈ ਅਤ ਹੀ ਹਿਤ ਸੋ ਨ ਕਛੂ ਮਨ ਭੀਤਰ ਸੰਕਹਿ ਧਾਰੈਂ।।**
**ਰੀਝ ਕਬਿਤ ਪੜੈ ਰਸ ਕੇ ਬਹਸੈ ਦੋਊ ਆਪਸ ਮੈ ਨਹੀ ਹਾਰੈਂ।। ੬੪੬।।**

ਅਰਥ - ਜਿਥੇ ਖਿੜੇ ਹੋਏ ਫੁੱਲਾਂ ਉਤੇ ਭੌਰੇ ਗੂੰਜਦੇ ਹਨ ਤੇ ਜਿੱਥੇ ਗੋਪੀਆਂ ਨਾਚ ਕਰਦੀਆਂ ਹਨ, ਜਿਥੇ ਨਾਲ ਸੁੰਦਰ ਜਮਨਾ ਨਦੀ ਵਹਿੰਦੀ ਹੈ, ਉਥੇ ਕ੍ਰਿਸ਼ਨ ਤੇ ਬਲਰਾਮ ਦੋਵੇਂ ਹੀ ਮਿਲ ਕੇ ਗੀਤ ਗਾਉਂਦੇ ਹਨ। ਬੜੇ ਪਿਆਰ ਦੇ ਨਾਲ ਖੇਡ ਕਰਦੇ ਹਨ, ਅਤੇ ਮਨ ਵਿਚ ਕੁਝ ਭੀ ਸ਼ੰਕਾ ਨਹੀਂ ਧਾਰੀ ਹੈ। ਖੁਸ਼ ਹੋਕੇ ਰਸ ਦੇ ਕਬਿੱਤ ਪੜ੍ਹਦੇ ਹਨ, ਦੋਵੇਂ ਆਪੋ ਵਿਚ ਕਵਿਤਾ ਦੀ ਬਹਿਸ ਕਰਦੇ ਹਨ, ਅਰਥਾਤ ਜਿਦੋ-ਜਿਦੀ ਬੈਂਤ-ਬਾਜ਼ੀ ਕਰਦੇ ਹਨ ਹਾਰਦੇ ਨਹੀਂ ਹਨ।। ੬੪੬।।

## ਅਥ ਜੱਖਛ ਗੋਪਿਨ ਕੌ ਨਭ ਕੋ ਲੇ ਉਡਾ।।

**ਸਵੈਯਾ।। ਆਵਤ ਥੋ ਇਕ ਜੱਖਛ ਬਡੋ ਇਹ ਰਾਸ ਕੋ ਕਉਤਕ ਤਾਹਿ ਬਿਲੋਕਯੋ।।**
**ਗ੍ਵਾਰਨਿ ਦੇਖਿ ਕੇ ਮੈਨ ਬਢਯੋ ਤਿਹ ਤੇ ਤਨ ਮੈ ਨਹੀ ਰੰਚਕ ਰੋਕਯੋ।।**
**ਗ੍ਵਾਰਨਿ ਲੈ ਸੁ ਚਲਿਯੋ ਨਭਿ ਕੋ ਕਿਨਹੂ ਤਿਹ ਭੀਤਰ ਤੇ ਨਹੀ ਟੋਕਯੋ।।**

**ਜਿਉ ਮਧਿ ਭੀਤਰਿ ਲੈ ਮੁਸਲੀ ਹਰਿ ਕੇਹਰੁ ਹੈ ਮ੍ਰਿਗ ਸੋ ਰਿਪੁ ਰੋਕਯੋ।। ੬੪੭।।**

ਪਦ ਅਰਥ - ਮਧਿ=ਮੰਡਲ ਵਿਚੋਂ।। ਮੁਸਲੀ=ਬਲਿਰਾਮ।। ਹਰਿ=ਕ੍ਰਿਸ਼ਨ।।

ਅਰਥ - ਇਕ ਜੱਖ਼ਜ ਗੋਪੀਆਂ ਨੂੰ ਲੈਕੇ ਅਸਮਾਨ ਵੱਲ ਨੂੰ ਉੱਡ ਚਲਿਆ, ਉਸ ਕਥਾ ਦਾ ਵਰਨਣ ਕਰਦੇ ਹਨ:— ਇਕ ਵੱਡਾ ਸਾਰਾ ਜੱਖ਼ਜ ਕਿਤੋਂ ਆਉਂਦਾ ਸੀ , ਉਸਨੇ ਇਹ ਰਾਸ-ਮੰਡਲ ਨਜ਼ਾਰਾ ਵੇਖਿਆ। ਗੋਪੀਆਂ ਦੇ ਰੂਪ ਨੂੰ ਵੇਖਦਿਆਂ ਹੀ ਉਸਦੇ ਮਨ ਵਿਚ ਕਾਮ ਪੈਦਾ ਹੋ ਗਿਆ, ਜੋ ਉਸ ਪਾਸੋਂ ਰੰਚਕ ਭਰ ਭੀ ਰੋਕਿਆ ਨਹੀਂ ਸੀ ਜਾ ਸਕਦਾ। ਇਸ ਲਈ ਉਸਨੇ ਗੋਪੀਆਂ ਨੂੰ ਚੁੱਕ ਲਿਆ ਤੇ ਅਕਾਸ਼ ਵੱਲ ਨੂੰ ਲੈ ਚਲਿਆ, ਉਨ੍ਹਾਂ ਖੇਡਣ ਵਾਲੇ ਸਾਰਿਆਂ ਵਿਚੋਂ ਕਿਸੇ ਨੇ ਭੀ ਉਸ ਜੱਖ਼ਜ ਨੂੰ ਮਨ੍ਹਾਂ ਨਹੀਂ ਕੀਤਾ। ਜਿਉਂ ਹੀ ਉਹ ਰਾਸ ਮੰਡਲ ਵਿਚੋਂ ਗੋਪੀਆਂ ਨੂੰ ਲੈਕੇ ਉੱਡਿਆ, ਤਿਉਂ ਹੀ ਬਲਿਰਾਮ ਨੂੰ ਨਾਲ ਲੈਕੇ, ਕ੍ਰਿਸ਼ਨ ਨੇ ਸ਼ੇਰ ਵਾਂਗੂੰ ਹੋਕੇ, ਹਰਨ ਵਰਗੇ ਵੈਰੀ ਨੂੰ ਅੱਗੋਂ ਦੀ ਹੋਕੇ ਰੋਕ ਲਿਆ।। ੬੪੭।।

**ਸਵੈਯਾ।। ਜੱਖਛ ਕੇ ਸੰਗ ਕਿਧੌ ਮੁਸਲੀ ਹਰਿ ਜੁਧੁ ਕਰਯੋ ਅਤਿ ਕੋਪੁ ਸੰਭਾਰਯੋ।।**
**ਲੈ ਤਰ ਬੀਰ ਦੋਊ ਕਰ ਭੀਤਰ ਭੀਮ ਭਏ ਅਤਿ ਹੀ ਬਲ ਧਾਰਯੋ।।**
**ਦੈਤ ਪਛਾਰ ਲਯੋ ਇਹ ਭਾਂਤ ਕਬੈ ਜਸੁ ਤਾ ਛਬਿ ਐਸ ਉਚਾਰਯੋ।।**
**ਢੋਕੇ ਛੁਟੇ ਤੇ ਮਹਾ ਛੁਧਵਾਨ ਕਿਧੌ ਚਕਵਾ ਉਠਿ ਬਾਜਹਿ ਮਾਰਯੋ।। ੬੪੮।।**

ਪਦ ਅਰਥ - ਢੋਕੇ=ਤਾਮਾ, ਬਾਜ ਦੀ ਖੁਰਾਕ ਰੂਪ ਮਾਸ।।

ਅਰਥ - ਜੱਖ਼ਜ ਦੇ ਨਾਲ ਬਲਿਰਾਮ ਤੇ ਕ੍ਰਿਸ਼ਨ ਨੇ ਜੁੱਧ ਨੂੰ ਅਰੰਭਿਆ ਤੇ ਬੜਾ ਭਾਰੀ ਗੁੱਸਾ ਧਾਰਨ ਕੀਤਾ, ਦੋਹਾਂ ਬੀਰਾਂ ਨੇ ਦਰਖਤ ਪੁੱਟ ਕੇ ਹੱਥਾਂ ਵਿਚ ਫੜ ਲਏ ਤੇ ਡਰਾਉਣਾ ਰੂਪ ਧਾਰ ਕੇ ਆਪਣੀ ਤਾਕਤ ਨੂੰ ਸੰਭਾਲਣਾ ਕੀਤਾ। ਇਸ ਤਰ੍ਹਾਂ ਨਾਲ ਦੈਂਤ ਨੂੰ ਧਰਤੀ ਉਤੇ ਡੇਗ ਲਿਆ, ਕਵੀ ਜਨਾਂ ਨੇ ਉਸ ਵੇਲੇ ਦੀ ਛੱਬ ਨੂੰ ਇਸ ਤਰ੍ਹਾਂ ਨਾਲ ਆਖਿਆ ਹੈ। ਮਾਨੋ, ਤਾਮੇ ਦੇ ਵਾਸਤੇ ਛੁੱਟੇ ਹੋਏ, ਮਹਾਂ ਭੁੱਖੇ ਬਾਜ ਨੇ ਝਪਟ ਦੇਕੇ ਇਕ ਨਿੱਕੇ ਜਿੰਨੇ ਚੱਕਵੇ ਨੂੰ ਮਾਰਕੇ ਖਾ ਲਿਆ ਹੈ।। ੬੪੮।।

## ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪਿ ਛੁਰਾਇਬੋ ਜੱਖਛ ਬਧਹ।।

- - - -

**ਸਵੈਯਾ।। ਮਾਰਿ ਕੈ ਤਾਹਿ ਕਿਧੌ ਮੁਸਲੀ ਹਰਿ ਬੰਸੀ ਬਜਾਈ ਨ ਕੈ ਕਛੁ ਸੰਕਾ।।**
**ਰਾਵਨ ਖੇਤ ਮਰਯੋ ਕੁਪ ਕੈ ਜਿਨ ਰੀਝ ਭਭੀਛਨ ਦੀਨ ਸੁ ਲੰਕਾ।।**
**ਜਾ ਕੋ ਲਖਯੋ ਕੁਬਜਾ ਬਲ ਬਾਹਨ ਜਾ ਕੋ ਲਖਯੋ ਮੁਰ ਦੈਤ ਅਤੰਕਾ।।**

ਰੀਝ ਬਜਾਇ ਉਠਯੋ ਮੁਰਲੀ ਸੋਈ ਜੀਤ ਦੀਯੋ ਜਸ ਕੋ ਮਨੋ ਡੰਕਾ।। ੬੪੯।।

ਪਦ ਅਰਥ - ਅਤੰਕਾ=ਦੁਖ ਦੇਣ ਵਾਲਾ।। ਬਾਹਨ=ਬਾਹੀਆਂ।।

ਅਰਥ - ਬਲਿਰਾਮ ਅਤੇ ਕ੍ਰਿਸ਼ਨ ਨੇ ਉਸਨੂੰ ਮਾਰ ਕੇ ਬੰਸਰੀ ਵਜਾਈ ਅਤੇ ਕਿਸੇ ਤਰ੍ਹਾਂ ਦੀ ਕਿਸੇ ਪਾਸੋਂ ਕੁਝ ਸ਼ੰਕਾ ਨਾ ਕੀਤੀ। ਜਿਸਨੇ ਕ੍ਰੋਧ ਕਰ ਕੇ ਰਾਵਣ ਨੂੰ ਰਣਭੂਮੀ ਵਿਚ ਮਾਰ ਸੁੱਟਿਆ ਸੀ ਅਤੇ ਜਿਸਨੇ ਪ੍ਰਸੰਨ ਹੋਕੇ ਭਬੀਛਨ ਨੂੰ ਲੰਕਾ ਬਖਸ਼ ਦਿੱਤੀ ਸੀ। ਜਿਸ ਦੀਆਂ ਬਾਹਾਂ ਦੇ ਬਲ ਨੂੰ ਕੁਬਜਾਂ ਨੇ ਜਾਣਿਆ ਸੀ, ਅਤੇ ਜਿਸਦੇ ਬਲ ਨੂੰ ਦੁਖ ਦੇਣ ਵਾਲੇ 'ਮੁਰ' ਦੈਂਤ ਨੇ ਜਾਣਿਆਂ ਸੀ। ਓਹੋ ਹੀ ਪ੍ਰਸੰਨ ਹੋਕੇ ਬੰਸਰੀ ਬਜਾ ਉੱਠਿਆ ਹੈ, ਮਾਨੋਂ ਇਹ ਉਸਨੇ ਰਣਭੂਮੀ ਵਿਚ ਰਾਖਸ ਨੂੰ ਜਿੱਤਣ ਦਾ ਡੰਕਾ ਵਜਾਇਆ ਹੈ।। ੬੪੯।।

ਰੂਖਨ ਤੇ ਰਸ ਚੂਵਨ ਲਾਗ ਝਰੈ ਝਰਨਾ ਗਿਰ ਤੇ ਸੁਖਦਾਈ।।
ਘਾਸ ਚੁਗੈ ਨ ਮ੍ਰਿਗਾ ਬਨ ਕੇ ਖਗ ਰੀਝ ਰਹੇ ਧੁਨ ਜਾ ਸੁਨ ਪਾਈ।।
ਦੇਵਗੰਧਾਰ ਬਿਲਾਵਲ ਸਾਰੰਗ ਕੀ ਰਿਝ ਕੈ ਜਿਹ ਤਾਨ ਬਸਾਈ।।
ਦੇਵ ਸਭੈ ਮਿਲਿ ਦੇਖਤ ਕਉਤਕ ਜਉ ਮੁਰਲੀ ਨੰਦ ਲਾਲ ਬਜਾਈ।। ੬੫੦।।

ਅਰਥ - ਬੰਸਰੀ ਦੀ ਅਵਾਜ ਦੇ ਅਸਰ ਨਾਲ ਰੁੱਖਾਂ ਤੋਂ ਰਸ ਚੋਣ ਲੱਗ ਪਿਆ ਅਤੇ ਪਹਾੜਾਂ ਵਿਚੋਂ ਸੁਖਦਾਈ ਝਰਨੇ ਝਰਨ ਲੱਗ ਪਏ। ਜਿਨ੍ਹਾਂ ਨੇ ਬੰਸਰੀ ਦੀ ਅਵਾਜ਼ ਸੁਣ ਲਈ ਉਹ ਬਨ ਦੇ ਪੰਛੀ ਤੇ ਹਰਨ ਮਸਤ ਹੋਕੇ ਖੜੇ ਹੋ ਰਹੇ ਹਨ ਅਤੇ ਘਾਹ ਨੂੰ ਖਾਂਦੇ ਨਹੀਂ ਹਨ। ਦੇਵਗੰਧਾਰ, ਬਿਲਾਵਲ ਤੇ ਸਾਰੰਗ ਦੀ ਤਾਨ ਭੀ ਜਿਸਨੇ ਪ੍ਰਸੰਨ ਹੋਕੇ ਉਸਦੇ ਵਿਚ ਹੀ ਮਿਲਾ ਦਿੱਤੀ ਹੈ। ਜਦ ਨੰਦ ਦੇ ਪੁੱਤ੍ਰ ਕ੍ਰਿਸ਼ਨ ਨੇ ਬੰਸਰੀ ਵਜਾਈ, ਤਦ ਸਾਰੇ ਹੀ ਦੇਵਤੇ ਇਕੱਠੇ ਹੋਕੇ ਇਸ ਲੀਲ੍ਹਾ ਨੂੰ ਵੇਖਣ ਲਈ ਓਥੇ ਪਹੁੰਚ ਗਏ।। ੬੫੦।।

ਸਵੈਯਾ।। ਠਾਢ ਰਹੀ ਜਮੁਨਾ ਸੁਨਿ ਕੈ ਧੁਨ ਰਾਗ ਭਲੇ ਸੁਨਬੇ ਕੋ ਚਹੇ ਹੈ।।
ਮੋਹਿ ਰਹੇ ਬਨ ਕੇ ਗਜ ਅਉ ਇਕਠੇ ਮਿਲਿ ਆਵਤ ਸਿੰਘ ਸਹੇ ਹੈ।।
ਆਵਤ ਹੈ ਸੁਰ ਮੰਡਲ ਕੇ ਸੁਰ ਤਯਾਗ ਸਭੈ ਸੁਰ ਧਯਾਨ ਫਹੇ ਹੈ।।
ਸੋ ਸੁਨਿ ਕੈ ਬਨ ਕੇ ਖਗਵਾ ਤਰ ਊਪਰ ਪੰਖ ਪਸਾਰ ਰਹੇ ਹੈ।। ੬੫੧।।

ਅਰਥ - ਬੰਸਰੀ ਦੀ ਅਵਾਜ਼ ਨੂੰ ਸੁਣ ਕੇ ਜਮੁਨਾ ਖੜੇ ਰਹੀ ਹੈ, ਅਤੇ ਉਸ ਵਿਚੋਂ ਨਿਕਲ ਰਹੇ ਚੰਗੇ ੨ ਰਾਗ ਨੂੰ ਸੁਣਨਾ ਚਾਹੁੰਦੀ ਹੈ। ਬਨ ਦੇ ਹਾਥੀ ਅਵਾਜ਼ ਸੁਣਕੇ ਮੋਹਤ ਹੋ ਰਹੇ ਹਨ, ਅਤੇ ਸ਼ੇਰ ਤੇ ਸਹੇ ਵੈਰ-ਭਾਵ ਨੂੰ ਤਿਆਗ ਕੇ ਇਕੱਠੇ ਮਿਲਕੇ ਬੰਸਰੀ ਸੁਣਨ ਲਈ ਚਲੇ ਆਉਂਦੇ ਹਨ। ਦੇਵ ਲੋਕ ਦੇ ਵਾਸੀ ਆਪਣੀ ਪੁਰੀ ਨੂੰ ਛੱਡਕੇ ਸਾਰੇ ਸੁਰ ਦੇ ਧਿਆਨ ਵਿਚ ਫਸੇ ਹੋਏ ਚਲੇ

++++++++++++++++++++++++++++++++++++++++++++++++++++++++++++++
ਆਉਂਦੇ ਹਨ। ਉਸਨੂੰ ਸੁਣ ਕੇ, ਬਨ ਦੇ ਪੰਛੀ ਸਰੀਰ ਦੀ ਸੁੱਧ-ਬੁੱਧ ਭੁਲਾਕੇ ਦਰਖਤਾਂ ਦੇ ਉਤੇ ਹੀ ਖੰਭ ਖਿਲਾਰ ਰਹੇ ਹਨ।। ੬੫੧।।

**ਜੋਊ ਗ੍ਵਾਰਨਿ ਖੇਲਤ ਹੈ ਹਰਿ ਸੋ ਅਤਿ ਹੀ ਹਿਤ ਕੈ ਨ ਕਛੂ ਧਨ ਮੈ।।**
**ਅਤਿ ਸੁੰਦਰ ਪੈ ਜਿਹ ਬੀਚ ਲਸੈ ਫੁਨ ਕੰਚਨ ਕੀ ਸੁ ਪ੍ਰਭਾ ਤਨ ਮੈ।।**
**ਜੋਊ ਚੰਦ੍ਰਮੁਖੀ ਕਟ ਕੇਹਰਿ ਸੀ ਸੁ ਬਿਰਾਜਤ ਗ੍ਵਾਰਨਿ ਕੇ ਗਨਿ ਮੈ।।**
**ਸੁਨ ਕੈ ਮੁਰਲੀ ਧੁਨ ਸ੍ਰਉਨਨ ਮੈ ਅਤਿ ਰੀਝ ਗਿਰੀ ਸੁ ਮਨੋ ਬਨ ਮੈ।।੬੫੨।।**

*ਅਰਥ* – ਜੋ ਭੀ ਗੋਪੀ ਕ੍ਰਿਸ਼ਨ ਨਾਲ ਖੇਡਦੀ ਹੈ, ਉਸ ਨਾਲ ਉਹ ਬਹੁਤ ਹੀ ਹਿਤ ਕਰਦੀ ਹੈ, ਧਨ ਵਿਚ ਕੁਝ ਭੀ ਹਿਤ ਨਹੀਂ ਕਰਦੀ। ਜੋ ਬਹੁਤ ਸਾਰਿਆਂ ਦੇ ਵਿਚ ਚਮਕਦੀ ਹੈ, ਅਤੇ ਸੋਨੇ ਵਰਗੀ ਆਭਾ ਉਸਦੇ ਤਨ ਦੀ ਡਲ੍ਹਕਾਂ ਮਾਰਦੀ ਹੈ। ਜੋ ਚੰਦ੍ਰਮੁਖੀ ਨਾਮ ਵਾਲੀ ਗੋਪੀ ਹੈ, ਜਿਸ ਦਾ ਲੱਕ ਕੇਹਰੀ ਸ਼ੇਰ ਵਰਗਾ ਪਤਲਾ ਹੈ, ਉਹ ਗੋਪੀਆਂ ਦੇ ਝੁੰਡ ਵਿਚ ਸੋਭਾ ਪਾ ਰਹੀ ਹੈ। ਉਹ ਹੀ ਬੰਸਰੀ ਦੀ ਧੁਨ ਕੰਨੀਂ ਸੁਣ ਕੇ, ਬਿਲਕੁਲ ਹੀ ਮੋਹਤ ਹੋ ਰਹੀ ਇਉਂ ਪ੍ਰਤੀਤ ਹੁੰਦੀ ਹੈ, ਮਾਨੋ ਘੰਡੇਹੇੜੇ ਦੇ ਸਬਦ ਨੂੰ ਸੁਣਕੇ ਹਰਨੀ ਬਨ ਵਿਚ ਡਿੱਗੀ ਪਈ ਹੈ।। ੬੫੨।।

**ਇਹ ਕਉਤਕ ਕੈ ਸੁ ਚਲੇ ਗ੍ਰਿਹ ਕੋ ਫੁਨ ਗਾਵਤ ਗੀਤ ਹਲੀ ਹਰਿ ਆਛੇ।।**
**ਸੁੰਦਰ ਬੀਚ ਅਖਾਰੇ ਕਿਧੌ ਕਬਿ ਸਯਾਮ ਕਹੈ ਨਟੂਆ ਜਨ ਕਾਛੇ।।**
**ਰਾਜਤ ਹੈ ਬਲਭੱਦ੍ਰ ਕੇ ਨੈਨ ਯੌਂ ਮਾਨੋਂ ਢਰੇ ਇਹ ਮੈਨ ਕੇ ਸਾਛੇ।।**
**ਸੁੰਦਰ ਹੈ ਰਤਿ ਕੇ ਪਤਿ ਤੈ ਅਤਿ ਮਾਨਹੁ ਡਾਰਤ ਮੈਨਹਿ ਪਾਛੇ।। ੬੫੩।।**

*ਪਦ ਅਰਥ* – ਹਲੀ=ਹਲ ਨੂੰ ਧਾਰਨ ਵਾਲਾ, ਬਲਭੱਦ੍ਰ।। ਕਾਛੇ=ਸ੍ਵਾਂਗ ਧਾਰਨਾ।। ਸਾਛੇ=ਸੰਚੇ ਵਿਚ।।

*ਅਰਥ* – ਇਹ ਕੌਤਕ ਕਰ ਕੇ ਘਰ ਨੂੰ ਚਲੇ ਹਨ ਅਤੇ ਬਲਭੱਦ੍ਰ ਤੇ ਕ੍ਰਿਸ਼ਨ ਮਿਲਕੇ ਸੋਹਣੇ ੨ ਗੀਤ ਗਾਉਂਦੇ ਹਨ। ਸਿਆਮ ਕਵਿ ਜੀ ਕਹਿੰਦੇ ਹਨ ਦੋਵੇਂ ਭਰਾ ਇਸ ਤਰ੍ਹਾਂ ਦੇ ਸੁੰਦਰ ਲੱਗਦੇ ਹਨ ਮਾਨੋ ਅਖਾੜੇ ਦੇ ਨਟ ਸ੍ਵਾਂਗ ਧਾਰਕੇ ਆਏ ਹੋਏ ਹਨ। ਬਲਭੱਦ੍ਰ ਦੀਆਂ ਅੱਖਾਂ ਇਸ ਤਰ੍ਹਾਂ ਦੀ ਸੋਭਾ ਪਾ ਰਹੀਆਂ ਹਨ, ਮਾਨੋਂ ਇਹ ਕਾਮਦੇਵ ਦੇ ਸੰਚੇ ਵਿਚ ਢਲੀਆਂ ਹੋਈਆਂ ਹਨ। ਬਲਿਰਾਮ ਜੀ ਰਤੀ ਦੇ ਪਤੀ ਕਾਮਦੇਵ ਨਾਲੋਂ ਬੜੇ ਹੀ ਸੁੰਦਰ ਹਨ, ਇਉਂ ਲੱਗਦਾ ਹੈ ਮਾਨੋਂ ਕਾਮਦੇਵ ਨੂੰ ਪਿਛਾੜ ਰਹੇ ਹਨ। ਅਰਥਾਤ ਇਨ੍ਹਾਂ ਦੀ ਸੁੰਦਰਤਾਈ ਵੇਖਕੇ ਕਾਮ ਵੀ ਲੱਜਤ ਹੁੰਦਾ ਹੈ।। ੬੫੩।।

**ਬੀਚ ਮਨੈ ਸੁਖ ਪਾਇ ਤਬੈ ਗ੍ਰਿਹ ਕੌ ਸੁ ਚਲੇ ਰਿਪੁ ਕੌ ਹਨਿ ਦੋਊ।।**
**ਚੰਦ੍ਰ ਪ੍ਰਭਾ ਸਮ ਜਾ ਮੁਖ ਉੱਪਮ ਜਾ ਸਮ ਉੱਪਮ ਹੈ ਨਹਿ ਕੋਊ।।**
**ਦੇਖਤ ਰੀਝ ਰਹੈ ਜਿਹ ਕੋ ਰਿਪ ਰੀਝਤਿ ਸੋ ਇਨ ਦੇਖਤ ਸੋਊ।।**

ਮਾਨਹੁ ਲਛਮਨ ਰਾਮ ਬਡੇ ਭਟ ਮਾਰ ਚਲੇ ਰਿਪ ਕੋ ਘਰ ਓਊ ।। ੬੫੪ ।।

ਅਰਥ - ਤਦ ਫਿਰ ਮਨ ਦੇ ਵਿਚ ਸੁਖ ਪਾ ਕੇ, ਵੈਰੀ ਨੂੰ ਮਾਰ ਕੇ, ਦੋਵੇਂ ਭਰਾ ਘਰ ਨੂੰ ਚਲੇ ਹਨ। ਚੰਦ੍ਰਮਾਂ ਦੀ ਚਮਕ ਸਮਾਨ ਜਿਨ੍ਹਾਂ ਦੇ ਮੂੰਹ ਦੀ ਚਮਕ ਹੈ, ਅਤੇ ਜਿਨ੍ਹਾਂ ਦੇ ਸਮਾਨ ਹੋਰ ਕੋਈ ਭੀ ਸੁੰਦਰ ਨਹੀਂ ਹੈ। ਜਿਸਨੂੰ ਵੇਖ ਕੇ ਵੈਰੀ ਭੀ ਮੋਹਤ ਹੋ ਜਾਂਦਾ ਹੈ, ਜੋ ਭੀ ਇਨ੍ਹਾਂ ਨੂੰ ਵੇਖਦਾ ਹੈ, ਓਹੀ ਮੋਹਤ ਹੋ ਜਾਂਦਾ ਹੈ। ਘਰ ਨੂੰ ਜਾਂਦੇ ਹੋਏ ਇਉਂ ਪ੍ਰਤੀਤ ਹੁੰਦੇ ਹਨ ਮਾਨੋ ਰਾਮ ਲਛਮਣ ਵੱਡੇ ਭਾਰੇ ਜੋਧੇ ਵੈਰੀ ਨੂੰ ਮਾਰ ਕੇ ਹੁਣ ਉਹ ਘਰ ਨੂੰ ਤੁਰੇ ਜਾਂਦੇ ਹਨ।। ੬੫੪ ।।

## ਅਥ ਕੁੰਜ ਗਲੀਨ ਕੋ ਖੇਲਬੋ ।।

ਸਵੈਯਾ ।। ਹਰਿ ਸੰਗ ਕਹਯੋ ਇਮ ਗ੍ਵਾਰਨ ਕੇ ਅਬ ਕੁੰਜ ਗਲੀਨ ਮੈ ਖੇਲ ਮਚੱਈਯੈ ।।
ਨਾਚਤ ਖੇਲਤ ਭਾਂਤ ਭਲੀ ਸੁ ਕਹਯੋ ਯੌਂ ਸੁੰਦਰ ਗੀਤ ਬਸੱਈਯੈ ।।
ਜਾ ਕੇ ਕੀਏ ਮਨੁ ਹੋਤ ਖੁਸੀ ਸੁਨੀਯੈ ਉਠਿ ਕੈ ਸੋਊ ਕਾਰਜ ਕੱਈਯੈ ।।
ਤੀਰ ਨਦੀ ਹਮਰੀ ਸਿਖ ਲੈ ਸੁਖ ਆਪਨ ਦੈ ਹਮਹੂੰ ਸੁਖ ਦੱਈਯੈ ।। ੬੫੫ ।।

ਅਰਥ - ਕੁੰਜ ਗਲੀਆਂ ਵਿਚ ਖੇਡਣ ਦੀ ਕਥਾ ਦਾ ਵਰਣਨ - ਕ੍ਰਿਸ਼ਨ ਨੇ ਗੋਪੀਆਂ ਦੇ ਸੰਗ ਵਿਚ ਕਿਹਾ, "ਹੁਣ ਬ੍ਰਿਜ ਦੀਆਂ ਕੁੰਜ ਗਲੀਆਂ ਵਿਚ ਖੇਡ ਮਚਾਉਣੀ ਚਾਹੀਦੀ ਹੈ।" ਉਸਨੇ ਫਿਰ ਕਿਹਾ, "ਨੱਚਦਿਆਂ ਤੇ ਖੇਡਦਿਆਂ ਹੋਇਆਂ ਬੜੇ ਸੋਹਣੇ ਢੰਗ ਨਾਲ ਸੋਹਣੇ ਜੇਹੇ ਗੀਤ ਦਾ ਰਸ ਬੰਨ੍ਹਣਾ ਚਾਹੀਦਾ ਹੈ"। ਜਿਸ ਕੰਮ ਦੇ ਕਰਨ ਨਾਲ ਮਨ ਨੂੰ ਖੁਸ਼ੀ ਮਿਲਦੀ ਹੋਵੇ, ਉਹ ਛੇਤੀ ਹੀ ਉਠ ਕੇ ਕਰ ਲੈਣਾ ਚਾਹੀਦਾ ਹੈ। ਮੇਰੀ ਸਿਖਯਾ ਲੈਕੇ ਤੁਹਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਨਦੀ ਦੇ ਕੰਢੇ ਉਤੇ ਆਪਣੇ ਆਪ ਨੂੰ ਸੁਖ ਦੇਕੇ ਮੈਨੂੰ ਸੁਖ ਦੇਣਾ ਚਾਹੀਦਾ ਹੈ।। ੬੫੫ ।।

ਕਾਨ੍ਹ ਕੋ ਆਇਸ ਮਾਨ ਤ੍ਰੀਯਾ ਬ੍ਰਿਜ ਕੁੰਜ ਗਲੀਨ ਮੈ ਖੇਲ ਮਚਾਯੋ ।।
ਗਾਇ ਉਠੀ ਸੋਈ ਗੀਤ ਭਲੀ ਬਿਧਿ ਜੋ ਹਰਿ ਕੇ ਮਨ ਭੀਤਰਿ ਭਾਯੋ ।।
ਦੇਵਗੰਧਾਰ ਅਉ ਸੁੱਧ ਮਲ੍ਹਾਰ ਬਿਖੈ ਸੋਊ ਭਾਖਿ ਖਿਆਲ ਬਸਾਯੋ ।।
ਰੀਝ ਰਹਯੋ ਪੁਰ ਮੰਡਲ ਅਉ ਸੁਰ ਮੰਡਲ ਪੈ ਜਿਨਹੂੰ ਸੁਨ ਪਾਯੋ ।। ੬੫੬ ।।

ਅਰਥ - ਕ੍ਰਿਸ਼ਨ ਦੀ ਆਗਿਆ ਨੂੰ ਮੰਨ ਕੇ ਇਸਤ੍ਰੀਆਂ ਨੇ ਬ੍ਰਿਜ ਦੀਆਂ ਕੁੰਜ ਗਲੀਆਂ ਵਿਚ ਖੇਡ ਮਚਾ ਦਿੱਤੀ। ਅਤੇ ਉਹ ਗੀਤ ਬੜੇ ਸੋਹਣੇ ਢੰਗ ਨਾਲ ਗਾਉਣਾ ਸ਼ੁਰੂ ਕਰ ਦਿੱਤਾ, ਜੋ ਕ੍ਰਿਸ਼ਨ ਦੇ ਮਨ ਵਿਚ ਭਾਉਂਦਾ ਸੀ। ਦੇਵਗੰਧਾਰ ਅਤੇ ਸੁੱਧ ਮਲ੍ਹਾਰ ਓਹੋ ਹੀ ਖਿਆਲ ਕਹਿ ਕੇ ਵਸਾ ਦਿੱਤਾ। ਜਿਸ ਜਿਸ ਨੇ ਵੀ ਸੁਣਿਆ ਉਹ ਭਾਵੇਂ ਸ਼ਹਿਰ ਦਾ ਵਸੰਦਾ ਸੀ ਤੇ ਭਾਵੇਂ ਦੇਵ ਲੋਕ ਦਾ ਰਹਿਣ ਵਾਲਾ ਸੀ, ਉਹੋ ਹੀ ਮੋਹਤ ਹੋ ਰਿਹਾ ਸੀ।। ੬੫੬ ।।

**********************************************************

ਕਾਨ੍ਹ ਕਹਿਯੋ ਸਿਰ ਪੈ ਧਰ ਕੈ ਮਿਲਿ ਕੁੰਜਨ ਮੈ ਸੁਭ ਭਾਂਤ ਗਈ ਹੈ।।
ਕੰਜ ਮੁਖੀ ਤਨ ਕੰਚਨ ਸੇ ਸਭ ਰੂਪ ਬਿਖੈ ਮਨੋ ਮੈਨ ਮਈ ਹੈ।।
ਖੇਲ ਬਿਖੈ ਰਸ ਕੀ ਸੋ ਤ੍ਰੀਯਾ ਸਭ ਸਯਾਮ ਕੇ ਆਗੇ ਹ੍ਵੈ ਐਸੇ ਧਈ ਹੈ।।
ਯੌ ਕਬਿ ਸਯਾਮ ਕਹੈ ਉਪਮਾ ਗਜਗਾਮਨ ਕਾਮਨ ਰੂਪ ਭਈ ਹੈ।। ੬੫੭।।

ਅਰਥ - ਕ੍ਰਿਸ਼ਨ ਦਾ ਕਹਿਣਾ ਸਿਰ ਉਤੇ ਧਰ ਕੇ ਕੱਠੀਆਂ ਹੋਕੇ ਕੁੰਜ ਗਲੀਆਂ ਵਿਚ ਸੋਹਣੇ ਢੰਗ ਨਾਲ ਗਈਆਂ ਹਨ। ਕਮਲ ਵਰਗੇ ਮੂੰਹ ਵਾਲੀਆਂ, ਜਿਨ੍ਹਾਂ ਦੇ ਸਰੀਰ ਸੋਨੇ ਵਾਂਗੂੰ ਚਮਕਦੇ ਹਨ, ਉਹ ਸਾਰੀਆਂ ਹੀ ਰੂਪ ਵਿਚ ਮਾਨੋ ਕਾਮਦੇਵ ਦਾ ਰੂਪ ਹੋ ਰਹੀਆਂ ਹਨ। ਉਹ ਇਸਤ੍ਰੀਆਂ ਖੇਡ ਦੇ ਰਸ ਵਿਚ ਮਤਵਾਲੀਆਂ ਹੋਕੇ ਸਾਰੀਆਂ ਹੀ ਕ੍ਰਿਸ਼ਨ ਦੇ ਅੱਗੇ ੨ ਭੱਜੀਆਂ ਫਿਰਦੀਆਂ ਹਨ। ਸਿਆਮ ਕਵਿ ਜੀ ਉਸਦੀ ਉਪਮਾ ਇਸ ਤਰ੍ਹਾਂ ਕਹਿੰਦੇ ਹਨ, ਕਿ ਮਾਨੋ ਹਥਨੀਆਂ 'ਕਾਮਨਾ' ਰੂਪ ਹੋ ਰਹੀਆਂ ਹਨ।। ੬੫੭।।

ਸਵੈਯਾ ।। ਕਾਨ੍ਹ ਛੁਹਯੋ ਚਹ ਗ੍ਵਾਰਨਿ ਕੋ ਸੋਊ ਭਾਗ ਚਲੈ ਨਹਿ ਦੇਤ ਛੁਹਾਈ।।
ਜਿਉ ਮ੍ਰਿਗਨੀ ਅਪਨੇ ਪਤਿ ਕੋ ਰਿਤਿ ਕੇਲ ਸਮੈ ਨਹੀ ਦੇਤ ਮਿਲਾਈ।।
ਕੁੰਜਨ ਭੀਤਰ ਤੀਰ ਨਦੀ ਬ੍ਰਿਖਭਾਨ ਸੁਤਾ ਸੁ ਫਿਰੈ ਤਹ ਧਾਈ।।
ਠਉਰ ਤਹਾ ਕਬਿ ਸਯਾਮ ਕਹੈ ਇਹ ਭਾਂਤ ਸੋ ਸਯਾਮ ਜੂ ਖੇਲ ਮਚਾਈ।।੬੫੮।।

ਅਰਥ - ਕ੍ਰਿਸ਼ਨ ਗੋਪੀਆਂ ਨੂੰ ਛੂਹਣਾ ਚਾਹੁੰਦਾ ਹੈ, ਉਹ ਅਗੇ ੨ ਭੱਜ ਤੁਰਦੀਆਂ ਹਨ, ਛੂਹਣ ਦਾ ਮੌਕਾ ਹੀ ਨਹੀਂ ਦੇਂਦੀਆਂ। ਜਿਵੇਂ ਹਰਨੀ ਆਪਣੇ ਪਤੀ ਨੂੰ ਕਾਮ-ਕੇਲ ਦੇ ਸਮੇਂ ਵਿਚ ਆਪਣੇ ਨਾਲ ਨਹੀਂ ਲੱਗਣ ਦੇਂਦੀ। ਕੁੰਜ ਗਲੀਆਂ ਵਿਚ ਨਦੀ ਦੇ ਕੰਢੇ ਉਤੇ ਰਾਧਕਾਂ ਭੱਜੀ ਫਿਰਦੀ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਉਸ ਜਗ੍ਹਾ ਉਤੇ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੀ ਖੇਡ ਮਚਾਈ ਹੋਈ ਹੈ ।। ੬੫੮।।

ਰਾਤ ਕਰੀ ਛਠ ਮਾਸਨ ਕੀ ਅਤਿ ਉੱਜਲ ਪੈ ਸੋਊ ਅਰਧ ਅੰਧੇਰੀ।।
ਤਾਹੀ ਸਮੈ ਤਿਹ ਠਉਰ ਬਿਖੈ ਕਬਿ ਸਯਾਮ ਸਭੈ ਹਰਿ ਗ੍ਵਾਰਨਿ ਘੇਰੀ।।
ਨੈਨ ਕੀ ਕੋਰ ਕਟਾਛਨ ਪੇਖਤ ਝੂਮ ਗਿਰੀ ਇਕ ਹ੍ਵੈ ਗਈ ਚੇਰੀ।।
ਯੌ ਉਪਜੀ ਉਪਮਾ ਜੀਯ ਮੈ ਸਰ ਸੋ ਮ੍ਰਿਗਨੀ ਜਿਮ ਘਾਵਤ ਹੇਰੀ।। ੬੫੯।।

ਅਰਥ - ਕ੍ਰਿਸ਼ਨ ਨੇ ਉਹ ਰਾਤ ਛੇ ਮਹੀਨਿਆਂ ਦੀ ਕਰ ਲਈ, ਜੋ ਬਹੁਤ ਹੀ ਚਾਂਦਨੀ ਸੀ, ਪਰ ਉਹ ਅੱਧੀ ਕੁ ਹਨੇਰੀ ਸੀ। ਸਿਆਮ ਕਵਿ ਜੀ ਕਹਿੰਦੇ ਹਨ, ਉਸ ਹਨੇਰੇ ਸਮੇਂ ਵਿਚ ਹੀ ਉਸ

++++++++++++++++++++++++++++++++++++++++++++++++++++++++++++

ਹਨੇਰੇ ਥਾਂ ਵਿਚ ਕ੍ਰਿਸ਼ਨ ਨੇ ਗੋਪੀਆਂ ਨੂੰ ਘੇਰ ਲਿਆ। ਅੱਖਾਂ ਦੀਆਂ ਪਲਕਾਂ ਦੇ ਇਸ਼ਾਰਿਆਂ ਨਾਲ ਵੇਖਦਿਆਂ ਹੀ ਉਹ ਫਟਕ ਕੇ ਧਰਤੀ ਉਤੇ ਡਿੱਗ ਪਈਆਂ ਅਤੇ ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਜਿਵੇਂ ਤੀਰ ਨਾਲ ਜ਼ਖਮੀ ਹੋਈ ੨ ਹਰਨੀ ਨਜ਼ਰ ਪੈਂਦੀ ਹੈ, ਇਸ ਤਰ੍ਹਾਂ ਉਹ ਨੈਣਾਂ ਦੇ ਤੀਰਾਂ ਨਾਲ ਜਖਮੀ ਹੋ ਗਈਆਂ ਹਨ।। ੬੫੯।।

**ਫੇਰ ਉਠੈ ਉਠਤੇ ਹੀ ਭਗੈ ਜਦੁਰਾ ਕੌਂ ਨ ਗ੍ਵਾਰਨ ਦੇਤ ਮਿਲਾਈ।।**
**ਪਾਛੈ ਪਰੈ ਤਿਨ ਕੇ ਹਰਿ ਜੂ ਚੜ ਕੈ ਰਸ ਕੇ ਹਯ ਊਪਰ ਧਾਈ।।**
**ਰਾਧੇ ਕੋ ਨੈਨਨ ਕੇ ਸਰ ਸੰਗ ਬਧੈ ਮਨੋ ਭਉਹ ਕਮਾਨ ਚੜਾਈ।।**
**ਝੂਮ ਗਿਰੈਂ ਧਰਨੀ ਪਰ ਸੋ ਮ੍ਰਿਗਨੀ ਮ੍ਰਿਗਹਾ ਮਨੋ ਮਾਰ ਗਿਰਾਈ।। ੬੬੦।।**

ਪਦ ਅਰਥ - ਹਯ=ਘੋੜਾ।। ਮ੍ਰਿਗਹਾ=ਸ਼ਿਕਾਰੀ।।

*ਅਰਥ* - ਗੋਪੀ ਫੇਰ ਉੱਠਦੀ ਹੈ ਅਤੇ ਉਠਦਿਆਂ ਹੀ ਭੱਜ ਤੁਰਦੀ ਹੈ, ਕ੍ਰਿਸ਼ਨ ਨੂੰ ਮਿਲਣ ਦਾ ਸਮਾਂ ਹੀ ਨਹੀਂ ਦੇਂਦੀ। ਉਨ੍ਹਾਂ ਦੇ ਪਿਛੇ ਕ੍ਰਿਸ਼ਨ ਦੌੜਦਾ ਹੈ, ਜੋ ਰਸ ਦੇ ਘੋੜੇ ਉਤੇ ਸਵਾਰ ਹੋਕੇ ਭੱਜਾ ਫਿਰਦਾ ਹੈ। ਰਾਧਕਾਂ ਨੂੰ ਨੈਣਾਂ ਦੇ ਤੀਰਾਂ ਨਾਲ ਵਿੰਨ੍ਹ ਲਿਆ ਹੈ, ਮਾਨੋਂ ਭੌਂਹਾਂ ਦੀ ਕਮਾਨ ਚੜ੍ਹਾ ਕੇ ਸ਼ਿਕਾਰ ਮਾਰਿਆ ਹੈ। ਧਰਤੀ ਉਤੇ ਇਸ ਤਰ੍ਹਾਂ ਝੂਮਕੇ ਡਿੱਗ ਪਈ ਹੈ, ਮਾਨੋਂ ਸ਼ਿਕਾਰੀ ਨੇ ਹਰਨੀ ਨੂੰ ਤੀਰ ਮਾਰਕੇ ਸੁੱਟ ਲਿਆ ਹੈ।। ੬੬੦।।

**ਸੁਧ ਲੈ ਬ੍ਰਿਖਭਾਨ ਸੁਤਾ ਤਬ ਹੀ ਹਰਿ ਅਗ੍ਰਜ ਕੁੰਜਨ ਮੈ ਉਠ ਭਾਗੈ।।**
**ਰਸ ਸੋ ਜਦੁਰਾਇ ਮਹਾ ਰਸੀਆ ਤਬ ਹੀ ਤਿਹ ਕੋ ਪਿਛੁਆਨ ਸੋ ਲਾਗੈ।।**
**ਮੋਛ ਲਹੈ ਨਰ ਸੋ ਛਿਨ ਮੈ ਹਰਿ ਕੇ ਇਹ ਕਉਤਕ ਜੋ ਅਨੁਰਾਗੈ।।**
**ਯੌ ਉਪਜੀ ਉਪਮਾ ਮਨ ਮੈ ਮ੍ਰਿਗਨੀ ਜਿਮ ਘਾਇਲ ਸ੍ਵਾਰ ਕੇ ਆਗੈ।। ੬੬੧।।**

*ਅਰਥ* - ਜਦ ਰਾਧਕਾਂ ਡਿੱਗ ਪਈ ਤਦ ਰਾਧਕਾਂ ਦੀ ਸੁਧ ਲੈਕੇ, ਕ੍ਰਿਸ਼ਨ ਜੀ ਅੱਗੇ ਵੱਲ ਨੂੰ ਕੁੰਜ ਗਲੀਆਂ ਵਿਚ ਉੱਠਕੇ ਭੱਜ ਗਏ। ਜੋ ਕ੍ਰਿਸ਼ਨ ਰਸ ਵਿਚ ਮਹਾਂ ਰਸੀਆ ਹੈ, ਉਹ ਉਸੇ ਵੇਲੇ ਹੀ ਉਸਦੇ ਪਿਛੇ ਹੋਕੇ ਲੱਗ ਤੁਰਿਆ। ਉਹ ਪੁਰਖ ਖਿਨ ਕਾਲ ਵਿਚ ਹੀ ਮੋਖ ਪਦਵੀ ਨੂੰ ਪ੍ਰਾਪਤ ਕਰ ਲਵੇਗਾ, ਜਿਹੜਾ ਭਗਵਾਨ ਦੇ ਇਨ੍ਹਾਂ ਕੌਤਕਾਂ ਨਾਲ ਸਨੇਹ ਕਰੇਗਾ। ਰਾਧਕਾਂ ਨੂੰ ਕ੍ਰਿਸ਼ਨ ਦੇ ਅਗੇ ੨ ਜਾਂਦਿਆਂ ਵੇਖਕੇ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ। ਜਿਸ ਤਰ੍ਹਾਂ ਜ਼ਖਮੀ ਹੋ ਚੁੱਕੀ ਹਰਨੀ ਸਵਾਰ ਦੇ ਅੱਗੇ ੨ ਭੱਜੀ ਜਾਂਦੀ ਹੋਈ ਕਦੇ ੨ ਪਿਛਾਂਹ ਭੀ ਪਰਤ ਕੇ ਵੇਖ ਲੈਂਦੀ ਹੈ, ਇਵੇਂ ਹੀ ਰਾਧਕਾਂ ਕਰਦੀ ਹੈ।। ੬੬੧।।

**ਸਵੈਯਾ।। ਅਤਿ ਭਾਗਤ ਕੁੰਜ ਗਲੀਨ ਬਿਖੈ ਬ੍ਰਿਖਭਾਨ ਸੁਤਾ ਕੋ ਗਹੇ ਹਰਿ ਐਸੇ।।**

ਕੈਧੌ ਧਵਾਇ ਧਵਾਇ ਮਹਾ ਜਮਨਾ ਤਟ ਹਾਰਤ ਮਾਨਕ ਜੈਸੇ।।
ਪੈ ਚੜਿ ਕੈ ਰਸ ਹੈ ਮਨ ਨੈਨਨ ਭਉਹ ਤਨਾਇ ਕੈ ਮਾਰਤ ਲੈਸੇ।।
ਯੌ ਉਪਜੀ ਉਪਮਾ ਜਿਮ ਸ੍ਵਾਰ ਮਨੋ ਜਿਤ ਲੇਤ ਮ੍ਰਿਗੀ ਕਹੁ ਜੈਸੇ।।੬੬੨।।

ਅਰਥ - ਕੁੰਜ ਗਲੀਆਂ ਵਿਚ ਬਹੁਤ ਭੱਜਦੀਆਂ ਹਨ. ਕ੍ਰਿਸ਼ਨ ਰਾਧਕਾਂ ਨੂੰ ਇਸ ਤਰ੍ਹਾਂ ਫੜਨਾ ਚਾਹੁੰਦਾ ਹੈ। ਜਾਂ ਇਉਂ ਆਖੋ ਕਿ ਜਮਨਾ ਨਦੀ ਦੇ ਬੜੇ ਲੰਮੇ ਕੰਢੇ ਦੇ ਉਤੇ ਭਜਾ ਕੇ ਜਿਸ ਤਰ੍ਹਾਂ ਕੋਈ ਹਾਰ ਮੰਨਵਾਂਦਾ ਹੈ ਤਿਵੇਂ ਕ੍ਰਿਸ਼ਨ ਕਰਦਾ ਹੈ। ਕ੍ਰਿਸ਼ਨ ਰਸ ਦੇ ਘੋੜੇ ਉਤੇ ਚੜ੍ਹ ਕੇ ਭੌਂਹਾਂ ਰੂਪ ਕਮਾਨ ਨੂੰ ਖਿੱਚ ਕੇ ਨੈਣਾਂ ਦੇ ਤੀਰਾਂ ਨਾਲ ਮਾਰ ਹੀ ਲਵੇਗਾ। ਇਸ ਤਰਾਂ ਦੀ ਉਪਮਾਂ ਪੈਦਾ ਹੋਈ ਹੈ, ਜਿਵੇਂ ਘੋੜ ਅਸਵਾਰ ਹਰਨੀ ਨੂੰ ਭਜਾ ਭਜਾ ਕੇ ਅਖੀਰ ਵਿਚ ਜਿੱਤ ਪ੍ਰਾਪਤ ਕਰ ਲੈਂਦਾ ਹੈ. ਇਵੇਂ ਹੀ ਕ੍ਰਿਸ਼ਨ ਇਸਨੂੰ ਜਿੱਤ ਲਵੇਗਾ।। ੬੬੨।।

ਗਹਿ ਕੈ ਬ੍ਰਿਖਭਾਨ ਸੁਤਾ ਜਦੁਰਾਇ ਜੂ ਬੋਲਤ ਤਾ ਸੰਗ ਅੰਮ੍ਰਿਤ ਬਾਨੀ।।
ਭਾਗਤ ਕਾਹੇ ਕੇ ਹੇਤ ਸੁਨੋ ਹਮਹੂੰ ਤੇ ਤੂੰ ਕਿਉਂ ਸੁਨ ਗ੍ਵਾਰਨਿ ਰਾਨੀ।।
ਕੰਜ ਮੁਖੀ ਤਨ ਕੰਚਨ ਸੇ ਹਮ ਤ੍ਵੈ ਮਨ ਕੀ ਸਭ ਬਾਤ ਪਛਾਨੀ।।
ਸਯਾਮ ਕੇ ਪ੍ਰੇਮ ਛਕੀ ਮਨ ਸੁੰਦਰ ਹ੍ਵੈ ਬਨ ਖੋਜਤ ਸਯਾਮ ਦਿਵਾਨੀ।।੬੬੩।।

ਅਰਥ - ਰਾਧਕਾਂ ਨੂੰ ਫੜ ਕੇ, ਕਿਸ਼ਨ ਨੇ ਮਿੱਠੀ ਬਾਣੀ ਬੋਲ ਕੇ ਉਸਦੇ ਨਾਲ ਬਚਨ ਕੀਤਾ- ਹੇ ਗੋਪੀਆਂ ਦੀ ਰਾਣੀ! ਸੁਣ ਤੂੰ ਮੇਰੇ ਪਾਸੋਂ ਕਿਸ ਵਾਸਤੇ ਦੂਰ ਭੱਜਦੀ ਹੈਂ? ਹੇ ਕਮਲ ਵਰਗੇ ਮੂੰਹ ਵਾਲੀਏ! ਹੇ ਸੋਨੇ ਵਰਗੇ ਸਰੀਰ ਵਾਲੀਏ! ਤੇਰੇ ਮਨ ਦੀ ਸਾਰੀ ਗੱਲ ਮੈਂ ਪਛਾਣ ਲਈ ਹੈ। ਸੁੰਦਰ ਮਨ ਵਾਲੀ ਰਾਧਕਾਂ ਕ੍ਰਿਸ਼ਨ ਦੇ ਪ੍ਰੇਮ ਨਾਲ ਮਸਤ ਹੋ ਰਹੀ ਹੈ ਅਤੇ ਦਿਵਾਨੀ ਜੇਹੀ ਹੋ ਕੇ ਕ੍ਰਿਸ਼ਨ ਨੂੰ ਬਨ ਵਿਚ ਢੂੰਢ ਰਹੀ ਹੈ।। ੬੬੩।।

ਬ੍ਰਿਖਭਾਨ ਸੁਤਾ ਪਿਖਿ ਗ੍ਵਾਰਨਿ ਕੌ ਨਿਹੁਰਾਇ ਕੈ ਨੀਚੇ ਰਹੀ ਅਖੀਆਂ ।।
ਮਨੋ ਯਾ ਮ੍ਰਿਗ ਭਾ ਸਭ ਛੀਨ ਲਈ ਕਿ ਮਨੋ ਇਹ ਕੰਜਨ ਕੀ ਪਖੀਆਂ।।
ਸਮ ਅੰਮ੍ਰਿਤ ਕੀ ਹਸਿ ਕੈ ਤ੍ਰੀਯਾ ਯੌ ਬਤੀਯਾ ਹਰਿ ਕੇ ਸੰਗ ਹੈ ਅਖੀਆਂ।।
ਹਰਿ ਛਾਡਿ ਦੈ ਮੋਹਿ ਕਹਯੋ ਹਮ ਕੌ ਸੁ ਨਿਹਾਰਤ ਹੈ ਸਭ ਹੀ ਸਖੀਆਂ।। ੬੬੪।।

ਅਰਥ - ਰਾਧਕਾਂ ਹੋਰਨਾਂ ਗੋਪੀਆਂ ਨੂੰ ਕੋਲ ਆਈਆਂ ਵੇਖ ਕੇ ਧੌਣ ਨੀਵੀਂ ਕਰ ਕੇ ਅੱਖੀਆਂ ਨੀਵੀਆਂ ਕਰ ਰਹੀ ਹੈ। ਇਸ ਵੇਲੇ ਅੱਖਾਂ ਇਉਂ ਉਦਾਸ ਦਿੱਸਦੀਆਂ ਹਨ ਮਾਨੋਂ ਇਨ੍ਹਾਂ ਦੀ ਆਭਾ ਹਰਨ ਨੇ ਖੋਹ ਲਈ ਹੈ, ਜਾਂ ਇਹ ਕਮਲ ਨਾਲੋਂ ਟੁੱਟੀਆਂ ਹੋਈਆਂ ਪੰਖੜੀਆਂ ਹਨ। ਰਾਧਕਾਂ ਇਸਤ੍ਰੀ ਨੇ ਅੰਮ੍ਰਿਤ ਵਾਂਗੂੰ ਮਿੱਠਾ ਹੱਸ ਕੇ ਕਿਸ਼ਨ ਦੇ ਕੋਲ ਇਸ ਤਰ੍ਹਾਂ ਦੀ ਗੱਲ ਆਖੀ। ਰਾਧਕਾਂ ਨੇ ਕਿਹਾ-

++++++++++++++++++++++++++++++++++++++++++++++++++++++++
ਹੇ ਹਰੀ! ਮੈਨੂੰ ਛੱਡ ਦੇਹ, ਹੁਣ ਤੇ ਵੇਖ! ਸਾਰੀਆਂ ਸਖੀਆਂ ਸਾਨੂੰ ਵੇਖ ਰਹੀਆਂ ਹਨ।। ੬੬੪।।

**ਸੁਨ ਕੈ ਹਰਿ ਗ੍ਵਾਰਨਿ ਕੀ ਬਤੀਯਾਂ ਇਹ ਭਾਂਤ ਕਹਯੋ ਨਹੀ ਛੋਰਤ ਤੋ ਕੌਂ।।**
**ਦੇਖਤ ਹੈ ਤੋ ਕਹਾ ਭਯੋ ਗ੍ਵਾਰਨਿ ਪੈ ਇਨ ਤੇ ਕਛੁ ਸੰਕ ਨ ਮੋ ਕੌਂ।।**
**ਅਉ ਹਮਰੀ ਰਸ ਖੇਲਨ ਕੀ ਇਹ ਠਉਰ ਬਿਖੈ ਕੀ ਨਹੀ ਸੁਧ ਲੋਕੌਂ।।**
**ਕਾਹੇ ਕਉ ਮੋ ਸੋ ਬਿਬਾਦ ਕਰੈ ਸੁ ਡਰੈ ਇਨ ਤੇ ਬਿਨ ਹੀ ਸੁ ਤੂ ਕੋ ਕੌਂ।। ੬੬੫।।**

ਅਰਥ - ਗੋਪੀ ਦੀ ਇਹ ਗੱਲ ਸੁਣ ਕੇ ਕ੍ਰਿਸ਼ਨ ਨੇ ਕਿਹਾ ਕਿ ਹੁਣ ਮੈਂ ਤੈਨੂੰ ਨਹੀ ਛੱਡਾਂਗਾ, ਜੇਕਰ ਦੂਸਰੀਆਂ ਗੋਪੀਆਂ ਵੇਖ ਰਹੀਆਂ ਹਨ ਤਾਂ ਕੀ ਹੋਇਆ ਮੈਨੂੰ ਇਨ੍ਹਾਂ ਗੋਪੀਆਂ ਦਾ ਭੋਰਾ ਜਿੰਨਾ ਵੀ ਡਰ ਨਹੀਂ ਹੈ। ਹੋਰ ਸਾਡੀ ਜੇਹੜੀ ਇਹ ਰਸ-ਕੇਲ ਕਰਨ ਕੀ ਜਗ੍ਹਾ ਹੈ, ਇਸਦੀ ਤਾਂ ਲੋਕਾਂ ਨੂੰ ਕੁਝ ਭੀ ਖਬਰ ਨਹੀਂ ਹੈ । ਕਿਉਂ ਮੇਰੇ ਨਾਲ ਝਗੜਾ ਕਰਦੀ ਹੈਂ? ਤੈਥੋਂ ਬਿਨਾਂ ਉਹ ਹੋਰ ਕੌਣ ਹੈ ਜੋ ਇਨ੍ਹਾਂ ਗੋਪੀਆਂ ਤੋਂ ਇਸ ਤਰ੍ਹਾਂ ਡਰ ਰਹੀ ਹੈ? ਅਰਥਾਤ ਇਕ ਤੂੰਹੀਂ ਇਨ੍ਹਾਂ ਤੋ ਡਰ ਰਹੀ ਹੈਂ, ਹੋਰ ਕੋਈ ਭੀ ਇਨ੍ਹਾਂ ਤੋਂ ਡਰਦੀ ਨਹੀਂ ਹੈ।। ੬੬੫।।

**ਸ੍ਵੈਯਾ।। ਸੁਨਿ ਕੈ ਜਦੁਰਾਇ ਕੀ ਬਾਤ ਤ੍ਰੀਯਾ ਬਤੀਯਾਂ ਹਰਿ ਕੇ ਇਮ ਸੰਗ ਉਚਾਰੀ।।**
**ਚਾਂਦਨੀ ਰਾਤਿ ਰਹੀ ਛਕਿ ਕੈ ਦਿਜੀਯੈ ਹਰਿ ਹੋਵਨ ਰੈਨ ਅੰਧਯਾਰੀ।।**
**ਸੁਨ ਕੈ ਹਮਹੂੰ ਤੁਮਰੀ ਬਤੀਯਾਂ ਅਪਨੇ ਮਨ ਮੈ ਇਹ ਭਾਂਤ ਬਿਚਾਰੀ।।**
**ਸੰਕ ਕਰੋ ਨਹੀ ਗ੍ਵਾਰਨ ਕੀ ਸੁ ਮਨੋ ਤੁਮ ਲਾਜ ਬਿਦਾ ਕਰਿ ਡਾਰੀ।। ੬੬੬ ।।**

ਅਰਥ - ਕ੍ਰਿਸ਼ਨ ਦੀ ਗੱਲ ਸੁਣ ਕੇ, ਗੋਪੀ ਨੇ ਕ੍ਰਿਸ਼ਨ ਦੇ ਨਾਲ ਇਸ ਤਰ੍ਹਾਂ ਦੀ ਗੱਲ ਆਖੀ। ਹੇ ਕ੍ਰਿਸ਼ਨ! ਵੇਖ, ਪੂਰੀ ਚਾਂਦਨੀ ਰਾਤ ਹੈ, ਇਸ ਰਾਤ ਨੂੰ ਹਨੇਰੀ ਹੋ ਲੈਣ ਦੇਹ। ਤੇਰੀਆਂ ਗੱਲਾਂ ਸੁਣ ਕੇ ਮੈਂ ਆਪਣੇ ਮਨ ਵਿਚ ਇਸ ਤਰ੍ਹਾਂ ਦੀ ਵੀਚਾਰ ਕੀਤੀ ਹੈ। ਤੂੰ ਗੋਪੀਆਂ ਪਾਸੋਂ ਰਤਾ ਭੀ ਸੰਗਾ ਨਹੀਂ ਕਰਦਾ ਹੈਂ, ਮਲੂਮ ਹੁੰਦਾ ਹੈ ਤੁਸਾਂ ਮਨ ਵਿੱਚੋਂ ਲੱਜਾ ਨੂੰ ਵਿਦਾ ਕਰ ਦਿੱਤਾ ਹੈ, ਅਰਥਾਤ ਤੂੰ ਇਸ ਨੂੰ ਤਲਾਂਜਲੀ ਦੇ ਦਿੱਤੀ ਹੈ, ਇਸ ਲਈ ਤੈਨੂੰ ਕਿਸੇ ਦੀ ਸ਼ਰਮ ਹੱਯਾ ਨਹੀਂ ਹੈ।। ੬੬੬।।

**ਭਾਖਤ ਹੋ ਬਤੀਯਾਂ ਹਮ ਸੋ ਹਸਿ ਕੈ ਹਰਿ ਕੈ ਅਤਿ ਹੀ ਹਿਤ ਧਾਰੋ।।**
**ਮੁਸਕਾਤ ਹੈ ਗ੍ਵਾਰਨਿ ਹੇਰ ਉਤੈ ਪਿਖਿ ਕੈ ਹਮਰੋ ਇਹ ਕਉਤਕ ਸਾਰੋ।।**
**ਛੋਰ ਦੈ ਕਾਨ੍ਹ ਕਹਯੋ ਹਮ ਕੌਂ ਅਪਨੇ ਮਨ ਬੁੱਧਿ ਅਕਾਮ ਕੀ ਧਾਰੋ।।**
**ਤਾਹੀ ਤੇ ਤੋ ਸੰਗ ਮੈ ਸੋ ਕਹੋ ਜਦੁਰਾਇ ਘਨੀ ਤੁਮ ਸੰਕ ਬਿਚਾਰੋ।।੬੬੭।।**

ਪਦ ਅਰਥ - ਅਕਾਮ=ਕਾਮ ਭਾਵ ਤੋਂ ਹੀਣ, ਭਾਵ ਸਾਂਤਿ ਬੁੱਧਿ।।

**********************************************************
ਅਰਥ - ਹੇ ਕ੍ਰਿਸ਼ਨ! ਮੈਨੂੰ ਐਵੇਂ ਗੱਲਾਂ ਹੀ ਆਖਦਾ ਹੈਂ, ਜਾਂ ਸੱਚ ਮੁੱਚ ਹੀ ਬਹੁਤ ਪ੍ਰੇਮ ਰੱਖਦਾ ਹੈਂ? ਓਧਰ ਖੜੀਆਂ ਹੋਈਆਂ ਗੋਪੀਆਂ ਸਾਡੇ ਇਸ ਸਾਰੇ ਕੌਤਕ ਨੂੰ ਵੇਖ ਕੇ ਸਾਰੀਆਂ ਹੀ ਹੱਸ ਰਹੀਆਂ ਹਨ। ਮੈਂ ਆਖਦੀ ਹਾਂ, ਹੇ ਕਾਨ੍ਹ! ਮੈਨੂੰ ਛੱਡ ਦੇਹ, ਅਤੇ ਮਨ ਵਿਚ ਕਾਮ ਵਾਸ਼ਨਾ ਤੋਂ ਰਹਿਤ ਬੁੱਧੀ ਨੂੰ ਧਾਰ ਲੈ ਭਾਵ ਸ਼ਾਂਤਿ ਸੁਭਾਵ ਧਾਰਨ ਕਰ। ਇਸੇ ਵਾਸਤੇ ਹੀ ਮੈਂ ਤੈਨੂੰ ਕਹਿੰਦੀ ਹਾਂ ਕਿ ਹੇ ਜਾਦਵ ਪਤੀ! ਤੁਸੀਂ ਆਪਣੇ ਮਨ ਵਿਚ ਬਹੁਤ ਸ਼ਰਮ ਹੱਯਾ ਦੀ ਵੀਚਾਰ ਕੀਤਾ ਕਰੋ।।੬੬੭।।

**ਭੂਖ ਲਗੇ ਸੁਨੀਯੈ ਸਜਨੀ ਲਗਰਾ ਕਹੂੰ ਛੋਰਤ ਜਾਤ ਬਗੀ ਕੌਂ।।**
**ਤਾਤ ਕੀ ਸਯਾਮ ਸੁਨੀ ਤੈ ਕਥਾ ਬਿਰਹੀ ਨਹਿ ਛੋਰਤ ਪ੍ਰੀਤ ਲਗੀ ਕੌਂ।।**
**ਛੋਰਤ ਹੈ ਸੁ ਨਹੀ ਕੁਟਵਾਰ ਕਿਧੌ ਗਹਿ ਕੈ ਪੁਰ ਹੂ ਕੀ ਠਗੀ ਕੌਂ।।**
**ਤਾ ਤੇ ਨ ਛੋਰਤ ਹਉ ਤੁਮ ਕੌ ਕਿ ਸੁਨਯੋ ਕਹੂੰ ਛੋਰਤ ਸਿੰਘ ਮ੍ਰਿਗੀ ਕੌਂ।।੬੬੮।।**

ਪਦ ਅਰਥ - ਲਗਰਾ=ਇਕ ਸ਼ਿਕਾਰੀ ਜਾਨਵਰ ਦਾ ਨਾਮ।। ਬਗੀ=ਘੁੱਗੀ।। ੨ ਬਗਲੀ ।। ਬਿਰਹੀ=ਪ੍ਰੇਮੀ।।

ਅਰਥ - ਕ੍ਰਿਸ਼ਨ ਨੇ ਉੱਤਰ ਦਿੱਤਾ —ਹੇ ਸਜਨੀ! ਕਦੇ ਕਿਸੇ ਸੁਣਿਆ ਹੈ, ਕਿ ਭੁੱਖ ਲੱਗੀ ਵੇਲੇ 'ਲਗਰੇ' ਨੇ ਫੜੀ ਹੋਈ ਘੁੱਗੀ ਜਾਂ ਬਗਲੀ ਛੱਡ ਦਿੱਤੀ ਹੋਵੇ। ਕ੍ਰਿਸ਼ਨ ਦੇ ਪਿਆਰ ਦੀ ਕਥਾ ਤੂੰ ਸੁਣੀ ਹੋਣੀ ਹੈ ਕਿ ਪ੍ਰੇਮੀ ਪੁਰਸ਼ ਲੱਗੀ ਹੋਈ ਪ੍ਰੀਤੀ ਨੂੰ ਛੱਡਦਾ ਨਹੀਂ ਹੈ। ਜੋ ਪੁਰਸ਼ ਸ਼ਹਿਰ ਨਾਲ ਠੱਗੀ ਕਰਨ ਵਾਲਾ ਹੈ, ਕੋਤਵਾਲ ਉਸਨੂੰ ਫੜ ਕੇ ਕਦੇ ਭੀ ਨਹੀਂ ਛੱਡਦਾ। ਇਸੇ ਕਰ ਕੇ ਮੈਂ ਤੈਨੂੰ ਕਦੇ ਭੀ ਨਹੀਂ ਛੱਡਾਂਗਾ, ਕਿਸੇ ਨੇ ਨਹੀਂ ਸੁਣਿਆ ਕਿ ਸ਼ੇਰ ਨੇ ਹਰਨੀ ਨੂੰ ਛੱਡ ਦਿਤਾ ਹੋਵੇ।।੬੬੮।।

**ਕਹੀ ਬਤੀਯਾ ਇਹ ਬਾਲ ਕੇ ਸੰਗ ਜੁ ਥੀ ਅਤ ਜੋਬਨ ਕੇ ਰਸ ਭੀਨੀ।।**
**ਚੰਦ੍ਰਭਗਾ ਅਰੁ ਗ੍ਵਾਰਨ ਤੇ ਅਤਿ ਰੂਪ ਕੇ ਬੀਚ ਹੁਤੀ ਜੁ ਨਵੀਨੀ।।**
**ਜਿਉ ਮ੍ਰਿਗਰਾਜ ਮ੍ਰਿਗੀ ਕੋ ਗਹੈ ਕਬਿ ਨੈ ਉਪਮਾ ਬਿਧਿ ਯਾ ਲਖਿ ਲੀਨੀ।।**
**ਕਾਨ੍ਹ ਤਬੈ ਕਰਵਾ ਗਹਿ ਕੈ ਅਪਨੇ ਬਲ ਸੰਗ ਸੋਊ ਬਸਿ ਕੀਨੀ।।੬੬੯।।**

ਪਦ ਅਰਥ - ਕਰਵਾ=ਬਾਹਾਂ, ਕਲਾਈ।। ੨ਕੌਰ ਵਿਚ, ਜੱਫੀ ਵਿਚ।।

ਅਰਥ - ਕ੍ਰਿਸ਼ਨ ਨੇ ਇਹ ਗੱਲਾਂ ਉਸ ਇਸਤਰੀ ਦੇ ਨਾਲ ਕਹੀਆਂ ਜੋ ਜੋਬਨ ਦੇ ਰਸ ਵਿਚ ਬਿਲਕੁਲ ਹੀ ਭਿੱਜੀ ਹੋਈ ਸੀ। ਜੋ 'ਚੰਦ੍ਰਭਗਾ' ਅਤੇ ਹੋਰਨਾਂ ਸਾਰੀਆਂ ਗੋਪੀਆਂ ਨਾਲੋਂ ਭੀ ਰੂਪ ਦੇ ਵਿਚ ਬਿਲਕੁਲ ਨਵੀਂ ਨਕੋਰ ਸੀ। ਗ੍ਰੰਥ ਕਰਤਾ ਨੇ ਉਸ ਵੇਲੇ ਦੀ ਇਸ ਤਰ੍ਹਾਂ ਦੀ ਉਪਮਾ ਜਾਣ ਲਈ ਹੈ ਕਿ ਜਿਵੇਂ ਕੇਸਰੀ ਸ਼ੇਰ ਹਰਨੀ ਨੂੰ ਕਾਬੂ ਕਰ ਲੈਂਦਾ ਹੈ ਇਵੇਂ ਹੀ ਬਾਹਵਾਂ ਤੋਂ ਫੜਕੇ ਜੱਫੀ ਵਿਚ ਲੈ ਕੇ ਕ੍ਰਿਸ਼ਨ ਨੇ ਉਸ ਨੂੰ ਕਾਬੂ ਕਰ ਲਿਆ ਹੈ।।੬੬੯।।

++++++++++++++++++++++++++++++++++++++++++++++++++++++++

ਸਵੈਯਾ।। ਕਰਿ ਕੈ ਬਸਿ ਵਾ ਸੰਗਿ ਐਸੇ ਕਹੀ ਕਬਿ ਸਯਾਮ ਕਹੈ ਜਦੁਰਾਇ ਕਹਾਨੀ।।
ਪੈ ਰਸ ਰੀਤਹਿ ਕੀ ਅਤ ਹੀ ਜੁ ਹੁਤੀ ਸਮ ਮਾਨਹੁ ਅੰਮ੍ਰਿਤ ਬਾਨੀ।।
ਤੇਰੋ ਕਹਾ ਬਿਗਰੈ ਬ੍ਰਿਜ ਨਾਰਿ ਕਹਯੋ ਇਹ ਭਾਂਤਿ ਸਯਾਮ ਗੁਮਾਨੀ।।
ਅਉਰ ਸਭੈ ਤ੍ਰੀਯ ਚੇਰਨ ਹੈ ਬ੍ਰਿਖਭਾਨ ਸੁਤਾ ਤਿਨ ਮੈ ਹੈਂ ਤੂ ਰਾਨੀ।।੬੭੦।।

ਅਰਥ - ਸਿਆਮ ਕਵਿ ਜੀ ਕ੍ਰਿਸ਼ਨ ਦੀ ਵਾਰਤਾ ਕਹਿੰਦਾ ਹੈ, ਉਸਨੂੰ ਵੱਸ ਵਿਚ ਕਰ ਕੇ, ਉਸ ਨੂੰ ਇਹ ਗੱਲ ਆਖੀ। ਪਰ ਜੋ ਬਿਲਕੁਲ ਹੀ 'ਰਸ-ਰੰਗ' ਦੀ ਰੀਤੀ ਦੇ ਅਨੁਸਾਰ ਤੇ ਮਾਨੋ ਅੰਮ੍ਰਿਤ ਦੇ ਸਮਾਨ ਬੜੀ ਮਿੱਠੀ ਬੋਲੀ ਸੀ। ਬ੍ਰਿਜ ਦੀ ਇਸਤ੍ਰੀ! ਇਸ ਵਿਚ ਤੇਰਾ ਕੀ ਵਿਗਾੜ ਹੋਣਾ ਹੈ? ਗੁਮਾਨ ਦੇ ਭਰੇ ਹੋਏ ਕ੍ਰਿਸ਼ਨ ਨੇ ਇਸ ਤਰ੍ਹਾਂ ਨਾਲ ਆਖਿਆ। ਹੋਰ ਸਾਰੀਆਂ ਇਸਤ੍ਰੀਆਂ ਤੇਰੀਆਂ ਦਾਸੀਆਂ ਹਨ, ਅਤੇ ਹੇ ਰਾਧਕਾਂ! ਤੂੰ ਉਨ੍ਹਾਂ ਸਭਨਾਂ ਵਿਚ 'ਰਾਣੀ' ਰੂਪ ਹੈਂ।।੬੭੦।।

ਜਹਾਂ ਚੰਦ ਕੀ ਚਾਂਦਨੀ ਛਾਜਤ ਹੈ ਜਹ ਪਾਤ ਚੰਬੇਲੀ ਕੇ ਸੇਜ ਡਹੀ ਹੈ।।
ਸੇਤ ਜਹਾ ਗੁਲ ਰਾਜਤ ਹੈ ਜਿਹ ਕੇ ਜਮੁਨਾ ਢਿਗ ਆਇ ਬਹੀ ਹੈ।।
ਤਾਹੀ ਸਮੈ ਹਰਿ ਰਾਧੇ ਗ੍ਰਸੀ ਉਪਮਾ ਤਿਹ ਕੀ ਕਬਿ ਸਯਾਮ ਕਹੀ ਹੈ।।
ਸੇਤ ਤ੍ਰੀਯਾ ਤਨ ਸਯਾਮ ਹਰੀ ਮਨੋ ਸੋਮ ਕਲਾ ਇਹ ਰਾਹ ਗਹੀ ਹੈ।।੬੭੧।।

ਅਰਥ - ਜਿਥੇ ਚੰਦ੍ਰਮਾਂ ਦੀ ਚਾਂਦਨੀ ਫੈਲ ਰਹੀ ਹੈ ਅਤੇ ਜਿਥੇ ਚੰਬੇਲੀ ਦੇ ਫੁੱਲਾਂ ਪੱਤ੍ਰਾਂ ਦੀ ਸੇਜਾ ਵਿਛੀ ਹੋਈ ਹੈ। ਜਿਥੇ ਚਿੱਟੇ ੨ ਫੁੱਲ ਸੋਭਾ ਦੇ ਰਹੇ ਹਨ ਅਤੇ ਜਿਥੇ ਕੋਲ ਹੀ ਜਮੁਨਾ ਨਦੀ ਹੰਸ ਵਰਗੀ ਚਾਲ ਵਾਂਗੂੰ ਵਗ ਰਹੀ ਹੈ। ਉਸ ਸਮੇਂ ਵਿਚ ਕ੍ਰਿਸ਼ਨ ਨੇ ਰਾਧਕਾਂ ਨੂੰ ਫੜ ਲਿਆ ਹੈ, ਸਿਆਮ ਕਵਿ ਜੀ ਨੇ ਉਸ ਦੀ ਉਪਮਾ ਇਸ ਤਰ੍ਹਾਂ ਦੀ ਆਖੀ ਹੈ। ਇਸਤ੍ਰੀ ਗੋਰੀ ਹੈ ਤੇ ਕ੍ਰਿਸ਼ਨ ਕਾਲਾ ਹੈ ਮਾਨੋ ਇਹ ਚੰਦ੍ਰਮਾਂ ਦੀ ਕਲਾ ਨੂੰ ਰਾਹੂ ਨੇ ਗ੍ਰਸ ਲਿਆ ਹੈ। ਅਰਥਾਤ ਚੰਦ੍ਰਮਾਂ ਦੀ ਕਲਾ ਵਾਂਗੂੰ ਰਾਧਕਾਂ ਗੋਰੀ ਹੈ ਅਤੇ ਰਾਹੂ ਸਮਾਨ ਕ੍ਰਿਸ਼ਨ ਕਾਲਾ ਹੈ।।੬੭੧।।

ਤਿਹ ਕੌਂ ਹਰਿ ਜੂ ਫਿਰ ਛੋਰ ਦਯੋ ਸੋਊ ਕੁੰਜ ਗਲੀ ਕੇ ਬਿਖੈ ਬਨ ਮੈ।।
ਫਿਰ ਗ੍ਵਾਰਨਿ ਮੈ ਸੋਊ ਜਾਇ ਮਿਲੀ ਅਤਿ ਆਨੰਦ ਕੈ ਅਪਨੇ ਤਨ ਮੈ।।
ਅਤਿ ਤਾ ਛਬਿ ਕੀ ਉਪਮਾ ਹੈ ਕਹੀ ਉਪਜੀ ਜੁ ਕੋਊ ਕਬਿ ਕੈ ਮਨ ਮੈ।।
ਮਨੋ ਕੇਹਰਿ ਤੇ ਛੁਟਵਾਇ ਮਿਲੀ ਮ੍ਰਿਗਨੀ ਕੋ ਮਨੋ ਮ੍ਰਿਗੀਯਾ ਬਨ ਮੈ।।੬੭੨।।

ਪਦ ਅਰਥ - ਮ੍ਰਿਗੀਯਾ ਬਨ = ਸ਼ਿਕਾਰ ਵਾਲਾ ਬਨ, ਜਿਥੇ ਹੋਰ ਕੋਈ ਹਰਨ ਨੂੰ ਮਾਰ ਨਹੀਂ ਸਕਦਾ।।

************************************************************

ਅਰਥ - ਉਸਨੂੰ ਕ੍ਰਿਸ਼ਨ ਜੀ ਨੇ ਫਿਰ ਬਨ ਦੀ ਕੁੰਜ ਗਲੀ ਦੇ ਵਿਚ ਹੀ ਛੱਡ ਦਿੱਤਾ। ਉਹ ਆਪਣੇ ਸਰੀਰ ਵਿਚ ਮਹਾਂ ਅਨੰਦ ਪ੍ਰਾਪਤ ਕੇ ਫਿਰ ਜਾਕੇ ਗੋਪੀਆਂ ਦੇ ਵਿਚ ਹੀ ਮਿਲ ਗਈ। ਉਸ ਵੇਲੇ ਵਿਚ ਉਸ ਦੀ ਉਪਮਾ ਜੋ ਕੁਝ ਗ੍ਰੰਥ ਕਰਤਾ ਦੇ ਮਨ ਵਿਚ ਪੈਦਾ ਹੋਈ ਹੈ, ਉਹ ਮਾਨੋਂ ਸ਼ੇਰ ਪਾਸੋਂ ਆਪਣਾ ਆਪ ਛੁੜਵਾ ਕੇ ਹਰਨੀ ਸ਼ਿਕਾਰ ਵਾਲੇ ਜੰਗਲ ਵਿਚ ਹਰਨੀਆਂ ਦੀ ਡਾਰ ਵਿਚ ਮਿਲ ਗਈ ਹੋਵੇ।।੬੭੨।।

ਫਿਰਿ ਜਾਇ ਕੈ ਗ੍ਵਾਰਨਿ ਮੈ ਹਰਿ ਜੂ ਅਤਿ ਹੀ ਇਕ ਸੁੰਦਰ ਖੇਲ ਮਚਾਯੋ।।
ਚੰਦ੍ਰਭਗਾ ਹੂ ਕੇ ਹਾਥ ਪੈ ਹਾਥ ਧਰਯੋ ਅਤਿ ਹੀ ਮਨ ਮੈ ਸੁਖੁ ਪਾਯੋ।।
ਗਾਵਤ ਗ੍ਵਾਰਨ ਹੈ ਸਭ ਗੀਤ ਜੋਊ ਉਨ ਕੇ ਮਨ ਭੀਤਰ ਭਾਯੋ।।
ਸਯਾਮ ਕਹੈ ਮਨ ਆਨੰਦ ਕੈ ਮਨ ਕੋ ਫੁਨ ਸੋਕ ਸਭੈ ਬਿਸਰਾਯੋ।।੬੭੩।।

ਅਰਥ - ਫਿਰ ਜਾ ਕੇ ਗੋਪੀਆਂ ਦੇ ਵਿਚ ਕ੍ਰਿਸ਼ਨ ਜੀ ਨੇ ਇਕ ਬਹੁਤ ਹੀ ਸੋਹਣੀ ਖੇਡ ਮਚਾ ਦਿੱਤੀ। ਚੰਦ੍ਰਭਗਾ ਗੋਪੀ ਦੇ ਹੱਥ ਉੱਤੇ ਉਨ੍ਹਾਂ ਨੇ ਆਪਣਾ ਹੱਥ ਧਰ ਦਿੱਤਾ ਅਤੇ ਮਨ ਦੇ ਵਿਚ ਬਹੁਤਾ ਹੀ ਸੁਖ ਪਾਇਆ। ਸਭ ਗੋਪੀਆਂ ਮਨ-ਭਾਵਨ ਗੀਤ ਗਾਉਂਦੀਆਂ ਹਨ। 'ਸਿਆਮ' ਕਵਿ ਜੀ ਕਹਿੰਦੇ ਹਨ ਮਨ ਵਿਚ ਅਨੰਦ ਹੋਕੇ, ਮਨ ਦੇ ਸਾਰੇ ਹੀ ਸ਼ੋਕ ਨੂੰ ਸਭਨਾਂ ਨੇ ਮਨ ਤੋਂ ਭੁਲਾ ਦਿੱਤਾ ਹੋਇਆ ਹੈ।।੬੭੩।।

ਸ੍ਵੈਯਾ।। ਹਰਿ ਨਾਚਤ ਨਾਚਤ ਗ੍ਵਾਰਨ ਮੈ ਹਸਿ ਚੰਦ੍ਰਭਗਾ ਹੂ ਕੀ ਓਰ ਨਿਹਾਰਯੋ।।
ਸੋਊ ਹਸੀ ਇਤ ਤੇ ਏ ਹਸੇ ਜਦਰਾ ਤਿਹ ਸੋ ਬਚਨਾ ਹੈ ਉਚਾਰਯੋ।।
ਮੇਰੋ ਮਹਾ ਹਿਤ ਹੈ ਤੁਮ ਸੋ ਬ੍ਰਿਖਭਾਨ ਸੁਤਾ ਇਹ ਹੇਰ ਬਿਚਾਰਯੋ।।
ਆਨ ਤ੍ਰੀਯਾ ਸੰਗ ਹੇਤ ਕਰਯੋ ਹਮ ਊਪਰਿ ਤੇ ਹਰਿ ਹੇਤ ਬਿਸਾਰਯੋ।।੬੭੪।।

ਅਰਥ - ਕ੍ਰਿਸ਼ਨ ਨੇ ਗੋਪੀਆਂ ਨਾਲ ਨੱਚਦਿਆਂ ਚੰਦ੍ਰਭਗਾ ਵੱਲ ਵੇਖਿਆ। ਉਹ ਹੱਸ ਪਈ, ਇਧਰੋਂ ਇਹ ਭੀ ਹੱਸ ਪਏ, ਫਿਰ ਕ੍ਰਿਸ਼ਨ ਜੀ ਨੇ ਉਸਨੂੰ ਆਖਿਆ "ਮੇਰਾ ਤੇਰੇ ਨਾਲ ਬਹੁਤ ਹੀ ਪ੍ਰੇਮ ਹੈ," ਰਾਧਕਾਂ ਨੇ ਇਹ ਸਭ ਕੁਝ ਵੇਖਕੇ ਆਪਣੇ ਮਨ ਵਿਚ ਇਹ ਵਿਚਾਰ ਕਰ ਲਿਆ, "ਕ੍ਰਿਸ਼ਨ ਨੇ ਦੂਜੀ ਇਸਤ੍ਰੀ ਨਾਲ ਪਿਆਰ ਪਾ ਲਿਆ ਹੈ, ਅਤੇ ਮੇਰੇ ਨਾਲ ਪਿਆਰ ਕਰਨ ਵਾਲੀ ਗੱਲ ਨੂੰ ਉਸਨੇ ਮਨ ਤੋਂ ਹੀ ਭੁਲਾ ਦਿੱਤਾ ਹੈ"।।੬੭੪।।

ਹਰਿ ਰਾਧਕਾ ਆਨਨ ਦੇਖਤ ਹੀ ਅਪਨੇ ਮਨ ਮੈ ਇਹ ਭਾਂਤ ਉਚਾਰਯੋ।।
ਸਯਾਮ ਭਏ ਬਸਿ ਅਉਰ ਤ੍ਰੀਯਾ ਤਿਹ ਤੇ ਅਤਿ ਪੈ ਮਨਸਾ ਨਹੀ ਧਾਰਯੋ।।
ਆਨੰਦ ਥੋ ਜਿਤਨੋ ਮਨ ਮੈ ਤਿਤਨੋ ਇਹ ਭਾਖ ਬਿਦਾ ਕਰਿ ਡਾਰਯੋ।।
ਚੰਦ੍ਰਭਗਾ ਮੁਖ ਚੰਦੁ ਦੁਤੈ ਸਭ ਗ੍ਵਾਰਨਿ ਤੇ ਘਟ ਮੋਹਿ ਬਿਚਾਰਯੋ।।੬੭੫।।

ਅਰਥ – ਕ੍ਰਿਸ਼ਨ ਦਾ ਮੂੰਹ ਵੇਖਦਿਆਂ ਹੀ ਰਾਧਕਾਂ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਨਾਲ ਆਖਿਆ– "ਕ੍ਰਿਸ਼ਨ ਹੁਣ ਹੋਰ ਕਿਸੇ ਇਸਤ੍ਰੀ ਦੇ ਵੱਸ ਵਿਚ ਹੋ ਗਏ ਹਨ, ਇਸ ਲਈ ਉਸ ਦੇ ਉਤੇ ਬਿਲਕੁਲ ਭਰੋਸਾ ਨਹੀਂ ਰੱਖਣਾ ਚਾਹੀਦਾ"। ਇਹ ਗੱਲ ਆਖਦਿਆਂ ਹੀ ਮਨ ਵਿਚ ਜਿੰਨੀ ਭੀ ਖੁਸ਼ੀ ਪੈਦਾ ਹੋਈ ਸੀ, ਉਹ ਸਾਰੀ ਦੀ ਸਾਰੀ ਹੀ ਮਨ ਤੋਂ ਦੂਰ ਕਰ ਦਿੱਤੀ। 'ਚੰਦ੍ਰਭਗਾ' ਦਾ ਮੂੰਹ ਚੰਦ੍ਰਮਾਂ ਵਾਂਗੂੰ ਪ੍ਰਕਾਸ਼ਦਾ ਹੈ, ਇਹ ਗੱਲ ਕ੍ਰਿਸ਼ਨ ਨੇ ਆਖੀ ਹੈ, ਇਥੋਂ ਨਿਸਚੇ ਹੁੰਦਾ ਹੈ, ਕਿ ਮੈਨੂੰ ਸਾਰੀਆਂ ਹੀ ਗੋਪੀਆਂ ਨਾਲੋਂ ਘਟ ਸਮਝਿਆ ਹੈ। ਅਰਥਾਤ ਹੋਰ ਸਭਨਾਂ ਨੂੰ ਮੈਥੋਂ ਸੋਹਣੀ ਜਾਣਿਆ ਹੈ ਅਤੇ ਮੈਨੂੰ ਸਭਨਾਂ ਤੋਂ ਘੱਟ ਸਮਝਿਆ ਹੈ।।੬੭੫।।

**ਕਹਿ ਕੈ ਇਹ ਭਾਂਤ ਸੋਊ ਤਬ ਹੀ ਅਪਨੇ ਮਨ ਮੈ ਇਹ ਬਾਤ ਬਿਚਾਰੀ।।**
**ਪ੍ਰੀਤਿ ਕਰੀ ਹਰਿ ਆਨਹਿ ਸੋ ਤਜਿ ਖੇਲ ਸਭੈ ਉਠਿ ਧਾਮ ਸਿਧਾਰੀ।।**
**ਐਸ ਕਰੀ ਗਨਤੀ ਮਨ ਮੈ ਉਪਮਾ ਤਿਹ ਕੀ ਕਬਿ ਸਯਾਮ ਉਚਾਰੀ।।**
**ਤ੍ਰੀਯਨ ਬੀਚ ਚਲੈ ਗੀ ਕਥਾ ਬ੍ਰਿਖਭਾਨ ਸੁਤਾ ਬ੍ਰਿਜ ਨਾਥ ਬਿਸਾਰੀ।।੬੭੬।।**

ਅਰਥ – "ਇਸ ਤਰ੍ਹਾਂ ਨਾਲ ਇਹ ਗੱਲ ਆਪਣੇ ਮਨ ਵਿਚ ਕਹਿ ਕੇ" ਉਸਨੇ ਉਸੇ ਵੇਲੇ ਆਪਣੇ ਮਨ ਵਿਚ ਫਿਰ ਇਹ ਗੱਲ ਵਿਚਾਰੀ ਕਿ "ਕ੍ਰਿਸ਼ਨ ਨੇ ਹੋਰ ਦੇ ਨਾਲ ਪ੍ਰੀਤੀ ਕਰ ਲਈ ਹੈ" ਇਹ ਸੋਚ ਕਰਦਿਆਂ ਹੀ ਸਾਰੀ ਖੇਡ ਨੂੰ ਛੱਡਕੇ, ਉੱਠਕੇ ਆਪਣੇ ਘਰ ਨੂੰ ਨੱਸ ਗਈ। ਸਿਆਮ ਕਵੀ ਕਹਿੰਦੇ ਹਨ ਉਸ ਨੇ ਮਨ ਵਿਚ ਵਿਚਾਰ ਕੀਤੀ, "ਇਹ ਗੱਲ ਚੱਲ ਪਵੇਗੀ ਕਿ ਕ੍ਰਿਸ਼ਨ ਨੇ ਰਾਧਕਾਂ ਨੂੰ ਵਿਸਾਰ ਦਿਤਾ ਹੈ। ਬੱਸ! ਇਹ ਵਾਰਤਾ ਬਦਨਾਮੀ ਦਾ ਕਾਰਨ ਹੋਵੇਗੀ, ਇਸਨੂੰ ਸੁਣਕੇ ਦੁੱਖ ਹੋਵੇਗਾ, ਤਾਂ ਤੇ ਮੈਂ ਹੀ ਕ੍ਰਿਸ਼ਨ ਨੂੰ ਤਿਆਗ ਕੇ ਚਲੀ ਜਾਵਾਂ ਤਾਂ ਚੰਗਾ ਹੈ"।।੬੭੬।।

## ਅਥ ਰਾਧਕਾ ਕੋ ਮਾਨ ਕਥਨੰ ।।

**ਸ੍ਵੈਯਾ।। ਇਹ ਭਾਂਤ ਚਲੀ ਕਹਿ ਕੈ ਸੁ ਤ੍ਰੀਯਾ ਕਬਿ ਸਯਾਮ ਕਹੈ ਸੋਊ ਕੁੰਜ ਗਲੀ ਹੈ।।**
**ਚੰਦਮੁਖੀ ਤਨ ਕੰਚਨ ਸੇ ਸਭ ਗ੍ਵਾਰਨ ਤੇ ਜੋਊ ਖੂਬ ਭਲੀ ਹੈ।।**
**ਮਾਨ ਕੀਯੋ ਨਿਖਰੀ ਤਿਨ ਤੇ ਮ੍ਰਿਗਨੀ ਸੀ ਮਨੋ ਸੁ ਬਿਨਾ ਹੀ ਅਲੀ ਹੈ।।**
**ਯੌ ਉਪਜੀ ਉਪਮਾ ਮਨ ਮੈ ਪਤਿ ਸੋ ਰਤਿ ਮਾਨਹੁ ਰੂਠ ਚਲੀ ਹੈ।।੬੭੭।।**

ਅਰਥ – ਰਾਧਕਾਂ ਦੇ ਮਾਣ ਦਾ ਵਰਣਨ ਕਰਦੇ ਹਨ-ਇਸ ਤਰ੍ਹਾਂ ਨਾਲ ਕਹਿ ਕੇ, ਸਿਆਮ ਕਵਿ ਜੀ ਕਹਿੰਦੇ ਹਨ, ਉਹ ਕੁੰਜ ਗਲੀ ਦੇ ਵਿਚੋਂ ਤੁਰ ਚਲੀ ਹੈ। ਚੰਦ੍ਰਮਾਂ ਵਰਗੇ ਮੂੰਹ ਵਾਲੀ ਤੇ ਸੋਨੇ ਵਰਗੇ ਸਰੀਰ ਵਾਲੀ, ਜੋ ਗੋਪੀ ਸਾਰੀਆਂ ਗੋਪੀਆਂ ਨਾਲੋਂ ਬਹੁਤ ਹੀ ਸੁੰਦਰ ਹੈ। ਉਸਨੇ ਆਪਣੇ ਮਨ ਵਿਚ ਮਾਣ ਕਰ ਲਿਆ ਹੈ, ਇਸ ਲਈ ਉਨ੍ਹਾਂ ਨਾਲੋਂ ਵਿਛੜ ਗਈ ਹੈ ਉਹ ਇਸ ਤਰ੍ਹਾਂ ਜਾਣੀਦੀ ਹੈ ਮਾਨੋਂ ਹਰਨੀ ਵਾਂਗੂੰ ਡਾਰ ਤੋਂ ਵਿਛੜੀ ਹੋਈ ਹੈ, ਇਸ ਲਈ ਉਹ ਸਖੀ-ਸਹੇਲੀ ਤੋਂ ਬਿਨਾਂ ਹੀ

*************************************************************
ਤੁਰੀ ਜਾ ਰਹੀ ਹੈ। ਇਸ ਤਰ੍ਹਾਂ ਦੀ ਉਪਮਾਂ ਗ੍ਰੰਥ ਕਰਤਾ ਦੇ ਮਨ ਵਿਚ ਪੈਦਾ ਹੋਈ ਹੈ, ਮਾਨੋ ਪਤੀ ਕਾਮਦੇਵ ਨਾਲ ਰੁੱਸ ਕੇ 'ਰਤੀ' ਇਕੱਲੀ ਹੀ ਤੁਰੀ ਜਾਂਦੀ ਹੈ।। ੬੭੭।।

ਸਵੈਯਾ।। ਇਤ ਤੇ ਹਰਿ ਖੇਲਤ ਰਾਸ ਬਿਖੈ ਬ੍ਰਿਖਭਾਨ ਸੁਤਾ ਕਰਿ ਪ੍ਰੀਤਿ ਨਿਹਾਰੀ।।
ਪੇਖਿ ਰਹਯੋ ਨ ਪਿਖੀ ਤਿਨ ਮੈ ਕਬਿ ਸਯਾਮ ਕਹੈ ਜੁ ਹੁਤੀ ਸੋਊ ਪਿਆਰੀ।।
ਚੰਦ੍ਰਪ੍ਰਭਾ ਸਮ ਜਾ ਮੁਖ ਹੈ ਤਨ ਕੰਚਨ ਸੋ ਅਤਿ ਸੁੰਦਰ ਨਾਰੀ।।
ਕੈ ਗ੍ਰਿਹ ਮਾਨ ਕੈ ਨੀਦ ਗਈ ਕਿ ਕੋਊ ਉਨ ਮਾਨ ਕੀ ਬਾਤ ਬਿਚਾਰੀ।। ੬੭੮।।

ਅਰਥ - ਇਧਰ ਕ੍ਰਿਸ਼ਨ ਜੀ ਨੇ ਰਾਸ ਵਿਚ ਖੇਡਦਿਆਂ ਹੋਇਆਂ ਮੋਹ ਕਰ ਕੇ ਰਾਧਕਾਂ ਵੱਲ ਵੇਖਿਆ। ਸਭ ਪਾਸੇ ਵੇਖਦੇ ਰਹੇ ਪਰ ਉਨ੍ਹਾਂ ਵਿਚ ਉਹ ਕਿਤੇ ਭੀ ਨਾ ਦਿੱਸੀ ਸਿਆਮ ਕਵੀ ਕਹਿੰਦੇ ਹਨ ਜੋ ਉਨ੍ਹਾਂ ਨੂੰ ਸਭ ਤੋਂ ਪਿਆਰੀ ਸੀ। ਜਿਸ ਦਾ ਮੂੰਹ ਚੰਦ੍ਰਮਾਂ ਦੀ ਚਮਕ ਜੇਹਾ ਤੇ ਸਰੀਰ ਸੋਨੇ ਵਰਗੀ ਦਮਕ ਵਰਗਾ ਹੈ, ਉਹ ਬਹੁਤ ਹੀ ਸੁੰਦਰ ਇਸਤ੍ਰੀ ਜਦ ਕਿਤੇ ਭੀ ਨਾ ਦਿਸੀ, ਤਾਂ ਕ੍ਰਿਸ਼ਨ ਜੀ ਨੇ ਮਨ ਵਿਚ ਸੋਚਿਆ ਕਿ ਜਾਂ ਤਾਂ ਨੀਂਦ ਦਾ ਜੋਰ ਪੈਣ ਕਰ ਕੇ ਘਰ ਨੂੰ ਚਲੀ ਗਈ ਹੈ, ਅਤੇ ਜਾਂ ਉਸਨੇ ਮਾਣ ਕਰ ਲਿਆ ਹੈ ਬਸ! ਅੰਤ ਨੂੰ ਇਹੋ ਗੱਲ ਵਿਚਾਰੀ ਕਿ ਉਸਨੇ ਮਾਣ ਕਰ ਲਿਆ ਹੈ।। ੬੭੮।।

ਕਾਨ੍ਹ ਬਾਚ।। ਸੈਯਾ।।

ਬਿੱਜਛਟਾ ਜਿਹ ਨਾਮ ਸਖੀ ਕੋ ਹੈ ਸੋਊ ਸਖੀ ਜਦੁਰਾਇ ਬੁਲਾਈ।।
ਅੰਗ ਪ੍ਰਭਾ ਜਿਹ ਕੰਚਨ ਸੀ ਜਿਹ ਤੇ ਮੁਖ ਚੰਦ ਛਟਾ ਛਬਿ ਪਾਈ।।
ਤਾ ਸੰਗ ਐਸੇ ਕਹਯੋ ਹਰਿ ਜੂ ਸੁਨ ਤੂੰ ਬ੍ਰਿਖਭਾਨ ਸੁਤਾ ਪਹਿ ਜਾਈ।।
ਪਾਇਨ ਪੈ ਬਿਨਤੀਅਨ ਕੈ ਅਤਿ ਹੇਤ ਕੇ ਭਾਵ ਸੋ ਲਿਆਊ ਮਨਾਈ।।੬੭੯।।

ਪਦ ਅਰਥ - ਅੰਗ=ਸਰੀਰ।। ਪ੍ਰਭਾ=ਚਮਕ-ਦਮਕ।। ਛਟਾ=ਚਮਕ।। ਪਾਇਨ=ਪੈਰਾਂ ਉਤੇ।। ਭਾਵ=ਤਰੀਕੇ।।

ਅਰਥ - ਜਿਸ ਸਖੀ ਦਾ ਨਾਮ 'ਬਿੱਜਛਟਾ' ਹੈ, ਉਹ ਸਖੀ ਕ੍ਰਿਸ਼ਨ ਜੀ ਨੇ ਬੁਲਾ ਲਈ। ਜਿਸ ਦਾ ਸਰੀਰ ਸੋਨੇ ਦੀ ਚਮਕ ਵਰਗਾ ਹੈ ਅਤੇ ਜਿਸ ਦੇ ਮੂੰਹ ਤੋਂ ਹੀ ਚੰਦ੍ਰਮਾਂ ਦੀ ਚਾਂਦਨੀ ਨੇ ਸੋਭਾ ਪਾਈ ਹੈ ਅਰਥਾਤ ਉਸਦੇ ਮੂੰਹ ਦਾ ਤੇਜ ਚੰਦ੍ਰਮਾਂ ਦੀ ਚਾਂਦਨੀ ਨਾਲੋਂ ਭੀ ਜਿਆਦਾ ਹੈ। ਉਸ ਦੇ ਨਾਲ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦਾ ਬਚਨ ਆਖਿਆ—ਹੇ ਸਖੀ! ਸੁਣ ਅਤੇ ਤੂੰ ਰਾਧਕਾਂ ਦੇ ਕੋਲ ਜਾਹ। ਪੈਰਾਂ ਉਤੇ ਪੈ ਕੇ ਮੇਰੇ ਵੱਲੋਂ ਬਿਨਤੀਆਂ ਕੇ ਵੱਡੇ ਹੀ ਪ੍ਰੇਮ ਦੇ ਤਰੀਕੇ ਨਾਲ ਜਿਸ ਤਰ੍ਹਾਂ ਭੀ ਹੋ ਸਕੇ ਉਸਨੂੰ ਮਨਾਕੇ ਲੈ ਆਓ।। ੬੭੯।।

ਜਦੁਰਾਇ ਕੀ ਸੋ ਸੁਨ ਕੈ ਬਤੀਯਾ ਬ੍ਰਿਖਭਾਨ ਸੁਤਾ ਜੋਊ ਬਾਲ ਭਲੀ ਹੈ।।
ਰੂਪ ਮਨੋ ਸਮ ਸੁੰਦਰ ਮੈਨ ਕੇ ਮਾਨਹੁ ਸੁੰਦਰ ਕੰਜ ਕਲੀ ਹੈ।।
ਤਾ ਕੇ ਮਨਾਇਬੇ ਕਾਜ ਚਲੀ ਹਰਿ ਕੋ ਫੁਨ ਆਇਸ ਪਾਇ ਅਲੀ ਹੈ।।
ਯੌਂ ਉਪਜੀ ਜੀਯ ਮੈ ਉਪਮਾ ਕਰ ਤੇ ਚਕਈ ਮਨੋ ਛੂਟ ਚਲੀ ਹੈ।।੬੮੦।।

ਪਦ ਅਰਥ - ਬਾਲ=ਇਸਤ੍ਰੀ।। ਮੈਨ=ਕਾਮਦੇਵ।। ਕੰਜ=ਕੌਂਲ ਫੁੱਲ।। ਅਲੀ=ਸਖੀ।।

ਅਰਥ - ਉਹ ਕ੍ਰਿਸ਼ਨ ਦੀਆਂ ਗੱਲਾਂ ਨੂੰ ਸੁਣ ਕੇ, ਜੋ ਬੜੀ ਚੰਗੀ ਇਸਤ੍ਰੀ ਰਾਧਕਾਂ ਹੈ। ਜਿਸਦਾ ਰੂਪ ਮਾਨੋਂ ਕਾਮ ਦੇ ਬਰਾਬਰ ਸੁੰਦਰ ਹੈ, ਅੱਖਾਂ ਉਸਦੀਆਂ ਮਾਨੋਂ ਕੌਂਲ ਫੁੱਲ ਦੀ ਕਲੀ ਵਾਂਗੂ ਸੁੰਦਰ ਹਨ। ਉਸਨੂੰ ਮਨਾਉਣ ਦੇ ਵਾਸਤੇ ਇਹ ਸਖੀ ਕ੍ਰਿਸ਼ਨ ਦੀ ਆਗਿਆ ਨੂੰ ਲੈਕੇ ਚਲੀ ਹੈ। ਇਸ ਤਰ੍ਹਾਂ ਦੀ ਉਪਮਾਂ ਮਨ ਵਿਚ ਪੈਦਾ ਹੋਈ ਹੈ, ਮਾਨੋ ਚਕਵੀ ਹੱਥ ਵਿਚੋਂ ਛੁੱਟ ਕੇ ਉੱਡ ਚਲੀ ਹੈ ਅਰਥਾਤ ਬਹੁਤ ਛੇਤੀ ਨਾਲ ਜਾ ਰਹੀ ਹੈ।।੬੮੦।।

## ਸਖੀ ਬਾਚ।।

ਬਿੱਜਛਟਾ ਜਿਹ ਨਾਮ ਸਖੀ ਕੋ ਸੋਊ ਬ੍ਰਿਖਭਾਨ ਸੁਤਾ ਪਹਿ ਆਈ।।
ਆਇ ਕੈ ਸੁੰਦਰ ਐਸੇ ਕਹਯੋ ਸੁਨ ਤੂੰ ਰੀ ਤ੍ਰੀਯਾ ਬ੍ਰਿਜਨਾਥ ਬੁਲਾਈ।।
ਕੋ ਬ੍ਰਿਜਨਾਥ ਕਹਯੋ ਬ੍ਰਿਜ ਨਾਰ ਸੁ ਕੋ ਕਨ੍ਹਈਯਾ ਕਹਯੋ ਕਉਨ ਕਨ੍ਹਾਈ।।
ਖੇਲਹੁ ਤਾਹੀ ਤ੍ਰੀਯਾ ਸੰਗ ਲਾਲ ਰੀ ਕੋ ਜਿਹ ਕੇ ਸੰਗ ਪ੍ਰੀਤਿ ਲਗਾਈ।।੬੮੧।।

ਅਰਥ - ਜਿਸ ਸਖੀ ਦਾ ਨਾਮ 'ਬਿੱਜਛਟਾ' ਹੈ, ਓਹ ਰਾਧਕਾਂ ਦੇ ਕੋਲ ਆ ਗਈ । ਆ ਕੇ ਉਸਨੇ ਇਸ ਤਰ੍ਹਾਂ ਦਾ ਸੁੰਦਰ ਬਚਨ ਆਖਿਆ -ਹੇ ਸਖੀ! ਸੁਣ, ਤੈਨੂੰ ਬ੍ਰਿਜ ਦੇ ਮਾਲਕ ਨੇ ਬੁਲਾਇਆ ਹੈ। ਅਗੋਂ ਬ੍ਰਿਜ ਦੀ ਇਸਤ੍ਰੀ ਰਾਧਕਾਂ ਨੇ ਕਿਹਾ, 'ਕੇਹੜਾ ਬ੍ਰਿਜ ਦਾ ਮਾਲਕ? ਅਗੋਂ ਫਿਰ ਬ੍ਰਿਜ ਬਾਲਾ ਨੇ ਉੱਤਰ ਦਿੱਤਾ, ਓਹੋ ਹੀ ਜਿਸ ਦਾ ਨਾਮ ਘਨ੍ਹੱਯਾ ਕਹੀਦਾ ਹੈ। ਰਾਧਕਾਂ ਨੇ ਫਿਰ ਪੁਛਿਆ, ਕੇਹੜਾ ਘਨ੍ਹੱਯਾ? ਦੂਤੀ ਨੇ ਉੱਤਰ ਦਿੱਤਾ —ਹੇ ਇਸਤ੍ਰੀ! ਜਿਸਦੇ ਨਾਲ ਖੇਡਦੀ ਆਈ ਹੈਂ, ਓਹੋ ਹੀ 'ਲਾਲ' ਹੈ, ਜਿਸਦੇ ਨਾਲ ਤੂੰ ਪਿਆਰ ਪਾਇਆ ਹੈ।। ੬੮੧।।

ਸਜਨੀ ਨੰਦ ਲਾਲ ਬੁਲਾਵਤ ਹੈ ਅਪਨੇ ਮਨ ਮੈ ਹਠ ਰੰਚ ਨ ਕੀਜੈ।।
ਆਈ ਹੋ ਹਉ ਚਲਿ ਕੈ ਤੁਮ ਪੈ ਤਿਹ ਤੇ ਸੁ ਕਹਯੋ ਅਬ ਮਾਨ ਹੀ ਲੀਜੈ।।
ਬੇਗ ਚਲੋ ਜਦੁਰਾਇ ਕੇ ਪਾਸ ਕਛੂ ਤੁਮਰੋ ਇਹ ਤੇ ਨਹੀ ਛੀਜੈ।।
ਤਾਹੀ ਤੇ ਬਾਤ ਕਹੁ ਤੁਮ ਸੋ ਸੁਖ ਆਪਨ ਲੈ ਸੁਖ ਅਉਰਨ ਦੀਜੈ।।੬੮੨।।

************************************************************
ਪਦ ਅਰਥ - ਰੰਚ=ਰੱਤੀ ਜਿੰਨੀ।। ਬੇਗ=ਛੇਤੀ ਨਾਲ।।

ਅਰਥ - ਹੇ ਸਖੀ! ਤੈਨੂੰ 'ਨੰਦ' ਦਾ ਪੁੱਤ੍ਰ ਬੁਲਾਉਂਦਾ ਹੈ, ਆਪਣੇ ਮਨ ਵਿਚ ਰੱਤੀ ਜਿੰਨਾਂ ਭੀ ਹਠ ਨਾ ਕਰ। ਵੇਖ ਮੈਂ ਤੇਰੇ ਕੋਲ ਚੱਲ ਕੇ ਆਈ ਹਾਂ, ਇਸ ਲਈ ਹੁਣ ਤੂੰ ਮੇਰਾ ਹੀ ਕਿਹਾ ਮੰਨ ਲੈ। ਕ੍ਰਿਸ਼ਨ ਦੇ ਕੋਲ ਛੇਤੀ ਨਾਲ ਚਲੀ ਚੱਲ, ਇਸ ਵਿਚ ਤੇਰਾ ਕੁਝ ਨੁਕਸਾਨ ਨਹੀਂ ਹੋਵੇਗਾ। ਇਸ ਵਾਸਤੇ ਹੀ ਤੈਨੂੰ ਕਹਿੰਦੀ ਹਾਂ, ਕਿ ਆਪ ਭੀ ਸੁਖ ਲੈ ਅਤੇ ਹੋਰਨਾਂ ਨੂੰ ਭੀ ਸੁਖ ਦੇਹ।। ੬੮੨।।

**ਤਾ ਤੇ ਕਰੋ ਨਹੀ ਮਾਨ ਸਖੀ ਉਠ ਬੇਗ ਚਲੋ ਸਿਖ ਮਾਨ ਹਮਾਰੀ।।**
**ਮੁਰਲੀ ਜਹ ਕਾਨ੍ਹ ਬਜਾਵਤ ਹੈ ਬਹਸੈ ਤਹ ਗ੍ਵਾਰਨ ਸੁੰਦਰ ਗਾਰੀ।।**
**ਤਾਹੀ ਤੇ ਤੋਸੋ ਕਹੋ ਚਲੀਯੈ ਕਛੁ ਸੰਕ ਕਰੋ ਨ ਮਨੈ ਬ੍ਰਿਜ ਨਾਰੀ।।**
**ਪਾਇਨ ਤੋਰੇ ਪਰੋ ਤਜਿ ਸੰਕ ਨਿਸੰਕ ਚਲੋ ਹਰਿ ਪਾਸ ਹਹਾ ਰੀ।। ੬੮੩।।**

ਅਰਥ - ਹੇ ਸਖੀ! ਇਸ ਕਰ ਕੇ ਕਹਿੰਦੀ ਹਾਂ ਮੇਰੀ ਸਿਖਯਾ ਮੰਨਕੇ, ਛੇਤੀ ਉੱਠਕੇ ਤੁਰ ਪਉ, ਮਾਣ ਨਾ ਕਰ। ਜਿਥੇ ਬੈਠਕੇ ਕ੍ਰਿਸ਼ਨ ਬੰਸਰੀ ਵਜਾਉਂਦਾ ਹੈ, ਉਥੇ ਸੁੰਦਰ ੨ ਗੋਪੀਆਂ ਕੱਠੀਆਂ ਹੋਕੇ ਗਾਉਂਦੀਆਂ ਹਨ, ਆਪੋ ਵਿਚ ਹਾਸਾ ਠੱਠਾ ਕਰਦੀਆਂ ਗਾਲੀਆਂ ਭੀ ਦੇਂਦੀਆਂ ਲੈਂਦੀਆਂ ਹਨ, ਉਨ੍ਹਾਂ ਗਾਲ੍ਹੀਆਂ ਦਾ ਗੁੱਸਾ ਨਹੀਂ ਕਰੀਦਾ। ਇਸ ਵਾਸਤੇ ਹੀ ਤੈਨੂੰ ਮੁੜ ੨ ਕੇ ਆਖਦੀ ਹਾਂ, ਹੇ ਬ੍ਰਿਜ ਦੀ ਇਸਤ੍ਰੀਏ! ਮਨ ਵਿਚ ਕਿਸੇ ਤਰ੍ਹਾਂ ਦਾ ਸ਼ੰਕਾ ਨਾ ਕਰ ਅਤੇ ਛੇਤੀ ਨਾਲ ਚਲੀ ਚੱਲ, ਮੈਂ ਤੇਰੇ ਪੈਰੀਂ ਪੈਂਦੀ ਹਾਂ, ਤੂੰ ਸ਼ਰਮ ਨੂੰ ਛੱਡ ਦੇਹ, ਨਿਸ਼ੰਕ ਹੋਕੇ ਕ੍ਰਿਸ਼ਨ ਦੇ ਕੋਲ ਚੱਲ, ਹਾਇ! ਹਾਇ! ਨੀ ਤੂੰ ਕਿਸ ਤਰ੍ਹਾਂ ਦੀ ਅੜੀਅਲ ਕੁੜੀ ਹੈਂ ਜੋ ਕਿ ਜ਼ਰਾ ਜਿੰਨੀ ਗੱਲ ਭੀ ਮੰਨਦੀ ਨਹੀਂ ਹੈਂ, ਅਤੇ ਆਪਣੀ ਹੀ ਜ਼ਿੱਦ ਕਰੀ ਜਾਂਦੀ ਹੈਂ।।੬੮੩।।

**ਸੰਕ ਕਛੂ ਨ ਕਰੋ ਮਨ ਮੈ ਤਜਿ ਸੰਕ ਨਿਸੰਕ ਚਲੋ ਸੁਨਿ ਮਾਨਨਿ।।**
**ਤੇਰੇ ਮੈ ਪ੍ਰੀਤ ਮਹਾ ਹਰਿ ਕੀ ਤਿਹ ਤੇ ਹਉ ਕਹੋ ਤੁਹਿ ਸੰਗ ਗੁਮਾਨਨਿ।।**
**ਨੈਨ ਬਨੇ ਤੁਮਰੇ ਸਰ ਸੇ ਸੁ ਧਰੇ ਮਨੋ ਤੀਛਨ ਮੈਨ ਕੀ ਸਾਨਨਿ।।**
**ਤੋਹੀ ਸੋ ਪ੍ਰੇਮ ਮਹਾ ਹਰਿ ਕੋ ਇਹ ਬਾਤ ਹੀ ਤੇ ਕਛੂ ਹਉ ਹੂੰ ਅਜਾਨਨਿ।।੬੮੪।।**

ਅਰਥ - ਹੇ ਹੰਕਾਰਨੇ! ਸੁਣ, ਕੁਝ ਸੰਗਾ ਨਾ ਕਰ, ਮਨ ਵਿਚੋਂ ਸੰਗਾ ਨੂੰ ਛੱਡ ਦੇਹ ਅਤੇ ਨਿਸੰਗ ਹੋ ਕੇ ਮੇਰੇ ਨਾਲ ਲਗੀ ਚੱਲ। ਹੇ ਮਾਣ ਦੀ ਭਰੀ ਹੋਈਏ! ਤੇਰੇ ਵਿਚ ਕ੍ਰਿਸ਼ਨ ਦੀ ਬਹੁਤ ਹੀ ਪ੍ਰੀਤਿ ਹੈ, ਇਸੇ ਵਾਸਤੇ ਹੀ ਮੈਂ ਤੇਰੇ ਕੋਲ ਇਸ ਤਰ੍ਹਾਂ ਬੇਨਤੀ ਕਰ ਕੇ ਆਖਦੀ ਹਾਂ ਤੇਰੇ ਕਾਮ ਦੀ ਸਾਨ ਚੜ੍ਹੇ ਤੀਰਾਂ ਵਾਂਗ ਤਿੱਖੇ ਨੈਣਾਂ ਨੇ ਕ੍ਰਿਸ਼ਨ ਨੂੰ ਜਖਮੀ ਕਰ ਦਿਤਾ ਹੈ ਇਸੇ ਲਈ ਉਸ ਦਾ ਤੇਰੇ ਨਾਲ ਬਹੁਤ ਪਿਆਰ ਹੈ ਪਰ ਤੂੰ ਇਸ ਗੱਲ ਤੋਂ ਅਣਜਾਣ ਲਗਦੀ ਹੈਂ।। ੬੮੪।।

**ਸਵੈਯਾ ।। ਮੁਰਲੀ ਜਦੁਬੀਰ ਬਜਾਵਤ ਹੈ ਕਬਿ ਸਯਾਮ ਕਹੈ ਅਤਿ ਸੁੰਦਰ ਠਉਰੈਂ।।**
**ਤਾਹੀ ਤੇ ਤੇਰੇ ਹਉ ਪਾਸ ਪਠੀ ਸੁ ਕਹਯੋ ਤਿਹ ਲਿਆਵ ਸੁ ਜਾਇ ਕੈ ਦਉਰੈਂ।।**
**ਨਾਚਤ ਹੈ ਜਹ ਚੰਦ੍ਰਭਗਾ ਅਰੁ ਗਾਇ ਕੈ ਗ੍ਵਾਰਨਿ ਲੇਤ ਹੈ ਭਉਰੈਂ।।**
**ਤਾਹੀ ਤੇ ਬੇਗ ਚਲੋ ਸਜਨੀ ਤੁਮਰੇ ਬਿਨ ਹੀ ਰਸ ਲੂਟਤ ਅਉਰੈਂ।।੬੮੫।।**

ਅਰਥ – ਸਿਆਮ ਕਵਿ ਜੀ ਕਹਿੰਦੇ ਹਨ ਬਿੱਜਛਟਾ ਨੇ ਕਿਹਾ, ਕ੍ਰਿਸ਼ਨ ਜੀ ਬੜੀ ਹੀ ਸੁੰਦਰ ਜਗ੍ਹਾ ਵਿਚ ਬੰਸਰੀ ਵਜਾਉਂਦੇ ਹਨ। ਉਸੇ ਵਾਸਤੇ ਹੀ ਉਨ੍ਹਾਂ ਨੇ ਮੈਨੂੰ ਤੇਰੇ ਕੋਲ ਭੇਜਿਆ ਹੈ ਅਤੇ ਉਨ੍ਹਾਂ ਨੇ ਮੈਨੂੰ ਕਿਹਾ ਹੈ ਦੌੜ ਕੇ ਜਾਹ, ਅਤੇ ਉਸਨੂੰ ਲੈ ਆ। ਜਿਥੇ ਚੰਦ੍ਰਭਗਾ ਨੱਚਦੀ ਹੈ ਅਤੇ ਗਾਉਂਦੀ ਹੋਈ ਭੁਆਟਲੀਆਂ ਲੈਂਦੀ ਹੈ ਅਰਥਾਤ ਘੁੰਮਰ ਪਾਕੇ ਨੱਚਦੀ ਤੇ ਗਾਉਂਦੀ ਹੈ ਉਸੇ ਵਾਸਤੇ ਹੀ, ਹੇ ਸਖੀ! ਛੇਤੀ ਨਾਲ ਚੱਲ, ਕਿਉਂਕਿ ਇਕ ਤੇਰੇ ਤੋਂ ਬਿਨਾਂ ਹੋਰ ਸਾਰੀਆਂ ਹੀ ਰਸ ਲੁੱਟ ਰਹੀਆਂ ਹਨ ਤੂੰ ਆਪ ਹੀ ਗੁੱਸਾ ਕਰ ਕੇ ਰਸ ਤੋਂ ਵਾਂਝੀ ਰਹਿ ਗਈ ਹੈਂ।।੬੮੫।।

**ਤਾਹੀ ਤੇ ਬਾਲ ਬਲਾਇ ਲਿਉ ਤੇਰੀ ਮੈ ਬੇਗ ਚਲੋ ਨੰਦ ਲਾਲ ਬੁਲਾਵੈ।।**
**ਸਯਾਮ ਬਜਾਵਤ ਹੈ ਮੁਰਲੀ ਜਹ ਗ੍ਵਾਰਨੀਯਾ ਮਿਲਿ ਮੰਗਲ ਗਾਵੈ।।**
**ਸੋਰਠ ਸੁੱਧ ਮਲ੍ਹਾਰ ਬਿਲਾਵਲ ਸਯਾਮ ਕਹੈ ਨੰਦ ਲਾਲ ਰਿਝਾਵੈ।।**
**ਅਉਰ ਕੀ ਬਾਤ ਕਹਾ ਕਹੀਯੇ ਸੁਰ ਤਯਾਗ ਸਭੈ ਸੁਰ ਮੰਡਲ ਆਵੈ।।੬੮੬।।**

ਪਦ ਅਰਥ – ਬਲਾਇ ਲਿਉ ਤੇਰੀ=ਸਦਕੇ ਹੋਣਾ, ਕੁਰਬਾਨ ਹੋਣਾ, ਇਸ ਮੁਹਾਵਰੇ ਦਾ ਅਰਥ ਹੈ- "ਸਦਕੇ ਜਾਵਾਂ"।।

ਅਰਥ – ਮੈਂ ਤੇਰੇ ਤੋਂ ਬਲਿਹਾਰ ਜਾਵਾਂ, ਇਸੇ ਵਾਸਤੇ ਹੀ, ਸਖੀ! ਛੇਤੀ ਚੱਲ, ਤੈਨੂੰ ਨੰਦ ਲਾਲ ਬੁਲਾਉਂਦਾ ਹੈ। ਜਿਥੇ ਕ੍ਰਿਸ਼ਨ ਮੁਰਲੀ ਵਜਾਂਦਾ ਹੈ, ਅਤੇ ਸਾਰੀਆਂ ਗੋਪੀਆਂ ਮਿਲਕੇ ਖੁਸ਼ੀ ਦੇ ਗੀਤ ਗਾਉਂਦੀਆਂ ਹਨ। ਸੋਰਠ, ਸੁੱਧ ਮਲ੍ਹਾਰ ਤੇ ਬਿਲਾਵਲ ਦੀ ਸੁਰ ਕਹਿ ਕੇ ਕ੍ਰਿਸ਼ਨ ਸਭ ਨੂੰ ਖੁਸ਼ ਕਰਦਾ ਹੈ। ਹੋਰ ਕਿਸੇ ਦੀ ਗੱਲ ਕੀ ਕਹਿਣੀ ਹੈ, ਦੇਵਪੁਰੀ ਨੂੰ ਛੱਡ ਕੇ ਸਾਰੇ ਦੇਵਤੇ ਬੰਸਰੀ ਸੁਣਨ ਵਾਸਤੇ ਬ੍ਰਿਜ ਭੂਮੀ ਦੇ ਬਨ-ਮੰਡਲ ਵਿਚ ਆ ਜਾਂਦੇ ਹਨ।।੬੮੬।।

## ਰਾਧੇ ਬਾਚ ਪ੍ਰਤਿ ਉੱਤਰ।।

**ਸਵੈਯਾ।। ਮੈ ਨ ਚਲੋ ਸਜਨੀ ਹਰਿ ਪੈ ਜੁ ਚਲੋ ਤਬ ਮੋਹਿ ਬ੍ਰਿਜਨਾਥ ਦੁਹਾਈ।।**
**ਮੋ ਸੰਗ ਪ੍ਰੀਤਿ ਤਜੀ ਜਦਨੰਦਨ ਚੰਦ੍ਰਭਗਾ ਸੰਗ ਪ੍ਰੀਤ ਲਗਾਈ।।**
**ਸਯਾਮ ਕੀ ਪ੍ਰੀਤ ਮਹਾ ਤੁਮ ਸੋ ਤਜ ਮਾਨ ਹਹਾ ਰੀ ਚਲੋ ਦੁਚਿਤਾਈ।।**

**********************************************************

ਤੋਰੇ ਬਿਨਾ ਨਹੀ ਖੇਲਤ ਹੈ ਕਹਯੋ ਖੇਲਹੁ ਜਾਹੂ ਸੋ ਪ੍ਰੀਤਿ ਲਗਾਈ॥੬੮੭॥

ਪਦ ਅਰਥ - ਦੁਹਾਈ=ਇਥੇ ਸੌਂਹ , ਲੱਗੇ ਦੀ ਥਾਂ ਤੇ ਵਰਤਿਆ ਹੈ॥

ਅਰਥ - ਰਾਧਕਾਂ ਦਾ ਕਥਨ ਤੇ ਆਪੋ ਵਿਚ ਪ੍ਰਸ਼ਨ ਉੱਤਰ॥ ਰਾਧਕਾਂ ਨੇ ਕਿਹਾ—ਮੈਂ ਕ੍ਰਿਸ਼ਨ ਦੇ ਕੋਲ ਨਹੀਂ ਜਾਵਾਂ ਗੀ, ਜੇ ਜਾਵਾਂ ਤਾਂ ਮੈਨੂੰ ਬ੍ਰਿਜਨਾਥ ਦੀ ਸੌਂਹ ਲੱਗੇ। ਕਿਉਂਕਿ ਕ੍ਰਿਸ਼ਨ ਨੇ ਮੇਰੇ ਨਾਲੋਂ ਪ੍ਰੀਤੀ ਤੋੜ ਲਈ ਹੈ ਅਤੇ ਚੰਦ੍ਰਭਗਾ ਨਾਲ ਪ੍ਰੀਤੀ ਲਾ ਲਈ ਹੈ। ਅਗੋਂ ਬਿੱਜੁਛਟਾ ਨੇ ਕਿਹਾ— ਕ੍ਰਿਸ਼ਨ ਦੀ ਤੇਰੇ ਨਾਲ ਬਹੁਤ ਪ੍ਰੀਤੀ ਹੈ, ਹਾਇ! ਹਾਇ! ਨੀ! ਤੂੰ ਝੂਠੇ ਭਰਮ ਵਿਚ ਫਸ ਗਈ ਹੈਂ, ਇਸ ਦੋ-ਚਿਤੀ ਨੂੰ ਛੱਡ ਦੇਹ ਤੇ ਮੇਰੇ ਨਾਲ ਚੱਲ ਵੇਖ, ਉਹ ਤੇਰੇ ਤੋਂ ਬਿਨਾਂ ਤਾਂ ਖੇਡਦੇ ਹੀ ਨਹੀਂ ਹਨ, ਅੱਗੋਂ ਰਾਧਕਾਂ ਨੇ ਕਿਹਾ — ਉਸ ਦੇ ਨਾਲ ਰਲਕੇ ਖੇਡੋ, ਜਿਸ ਨਾਲ ਉਸਨੇ ਪ੍ਰੀਤੀ ਲਾਈ ਹੈ।੬੮੭॥

## ਦੂਤੀ ਬਾਚ॥

ਸ੍ਵੈਯਾ॥ ਪਾਇ ਪਰੋ ਤੁਮਰੇ ਸਜਨੀ ਅਤ ਹੀ ਮਨ ਭੀਤਰ ਮਾਨ ਨ ਕੱਈਯੈ॥
ਸਯਾਮ ਬੁਲਾਵਤ ਹੈ ਸੁ ਜਹਾ ਉਠ ਕੈ ਤਿਹ ਠਉਰ ਬਿਖੈ ਚਲਿ ਜੱਈਯੈ॥
ਨਾਚਤ ਹੈ ਜਿਮ ਗ੍ਵਾਰਨੀਯਾਂ ਨਚੀਯੈ ਤਿਮ ਅਉ ਤਿਹ ਭਾਂਤ ਹੀ ਗੱਈਯੈ॥
ਅਉਰ ਅਨੇਕਿਕ ਬਾਤ ਕਰੋ ਪਰੁ ਰਾਧੇ ਬਲਾਇ ਲਿਉ ਸਉਹ ਨ ਖੱਈਯੈ।੬੮੮॥

ਅਰਥ - ਦੂਤੀ ਨੇ ਕਿਹਾ—ਹੇ ਸਖੀ! ਮੈਂ ਤੇਰੇ ਪੈਰੀਂ ਪੈਂਦੀ ਹਾਂ, ਪਰ ਮਨ ਵਿਚ ਇਸ ਤਰ੍ਹਾਂ ਦਾ ਬਹੁਤ ਮਾਣ ਨਹੀਂ ਕਰਨਾ ਚਾਹੀਦਾ। ਜਿਥੇ ਕ੍ਰਿਸ਼ਨ ਬੁਲਉਂਦਾ ਹੈ ਉੱਠਕੇ ਉਸ ਜਗ੍ਹਾ ਤੇ ਤੈਨੂੰ ਚਲੇ ਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਹੋਰ ਗੋਪੀਆਂ ਨੱਚਦੀਆਂ ਹਨ ਉਸੇ ਤਰ੍ਹਾਂ ਹੀ ਤੈਨੂੰ ਨੱਚਣਾ ਚਾਹੀਦਾ ਹੈ ਅਤੇ ਉਸੇ ਤਰ੍ਹਾਂ ਹੀ ਗਾਉਣਾ ਚਾਹੀਦਾ ਹੈ। ਰਾਧਕਾਂ! ਮੈਂ ਤੇਰੇ ਤੋਂ ਕੁਰਬਾਨ ਜਾਵਾਂ, ਹੋਰ ਭਾਵੇਂ ਅਨੇਕਾਂ ਗੱਲਾਂ ਕਰੀਏ, ਪਰ ਇਕ ਸੌਂਹ ਕਦੇ ਭੀ ਨਹੀਂ ਖਾਣੀ ਚਾਹੀਦੀ।੬੮੮॥

## ਰਾਧੇ ਬਾਚ॥

ਸ੍ਵੈਯਾ॥ ਜੈ ਹਉ ਨ ਹਉ ਸੁਨ ਰੀ ਸਜਨੀ ਤੁਹਿ ਸੀ ਹਰਿ ਗ੍ਵਾਰਨਿ ਕੋਟ ਪਠਾਵੈ॥
ਬੰਸ ਬਜਾਵੈ ਤਹਾ ਤੁ ਕਹਾ ਅਰੁ ਆਪ ਕਹਾ ਭਯੋ ਮੰਗਲ ਗਾਵੈ॥
ਮੈ ਨ ਚਲੋ ਤਿਹ ਠਉਰ ਬਿਖੈ ਬ੍ਰਹਮਾ ਹਮ ਕੋ ਕਹਯੋ ਆਨ ਸੁਨਾਵੈ॥
ਅਉਰ ਸਖੀ ਕੀ ਕਹਾ ਗਨਤੀ ਨਹੀ ਜਾਉ ਰੀ ਜਉ ਹਰਿ ਆਪਨ ਆਵੈ॥੬੮੯॥

ਅਰਥ - ਰਾਧਕਾਂ ਨੇ ਕਿਹਾ—ਹੇ ਸਖੀ! ਸੁਣ, ਮੈਂ ਨਹੀਂ ਜਾਵਾਂਗੀ ਭਾਵੇਂ ਕ੍ਰਿਸ਼ਨ ਤੇਰੇ ਵਰਗੀਆਂ ਕ੍ਰੋੜਾਂ ਗੋਪੀਆਂ ਨੂੰ ਭੇਜ ਦੇਵੇ। ਜੇ ਬੰਸਰੀ ਵਜਾਉਂਦਾ ਹੈ ਤਾਂ ਕੀ ਹੋ ਗਿਆ? ਅਤੇ ਜੇ ਆਪ ਮੰਗਲਮਈ ਗੀਤ ਗਾਉਂਦਾ ਹੈ, ਤਦ ਭੀ ਕੀ ਹੋ ਗਿਆ? ਭਾਵੇਂ ਬ੍ਰਹਮਾ ਭੀ ਆਕੇ ਕ੍ਰਿਸ਼ਨ ਦਾ ਸੁਨੇਹਾ ਸੁਣਾਵੇ

ਮੈਂ ਉਸ ਥਾਂ ਨਹੀਂ ਜਾਵਾਂਗੀ। ਹੋਰ ਕਿਸੇ ਦੀ ਗਿਣਤੀ ਕੀ ਕਰਨੀ ਹੈ, ਜੇਕਰ ਕ੍ਰਿਸ਼ਨ ਆਪ ਭੀ ਮੈਨੂੰ ਸੱਦਣ ਲਈ ਆ ਜਾਵੇ, ਤਾਂ ਭੀ ਮੈਂ ਨਹੀਂ ਜਾਵਾਂ ਗੀ।।੬੮੯।।

## ਦੂਤੀ ਬਾਚ ਰਾਧੇ ਸੋ।।

**ਸਵੈਯਾ।। ਕਾਹੇ ਕੋ ਮਾਨ ਕਰੈ ਸੁਨ ਗ੍ਵਾਰਨਿ ਸਯਾਮ ਕਹੈ ਉਠ ਕੈ ਕਰ ਸੋਊ।।**
**ਜਾ ਕੇ ਕੀਏ ਹਰਿ ਹੋਇ ਖੁਸੀ ਸੁਨਯੈ ਬਲਿ ਕਾਜ ਕਰੋ ਅਬ ਜੋਊ।।**
**ਤਉ ਤੁਹਿ ਬੋਲਿ ਪਠਾਵਤ ਹੈ ਜਬ ਪ੍ਰੀਤਿ ਲਗੀ ਤੁਮ ਸੋ ਤਬ ਓਊ।।**
**ਨਾਤਰ ਰਾਸਿ ਬਿਖੈ ਸੁਨ ਰੀ ਤੁਹਿ ਸੀ ਨਹਿ ਗ੍ਵਾਰਨਿ ਸੁੰਦਰ ਕੋਊ।। ੬੯੦।।**

ਅਰਥ - ਦੂਤੀ ਨੇ ਕਿਹਾ—ਹੇ ਰਾਧਕਾਂ! ਸੁਣ, ਕਾਹਦੇ ਲਈ ਮਾਣ ਕਰਦੀ ਹੈਂ? ਜੋ ਕੁਝ ਕ੍ਰਿਸ਼ਨ ਕਹਿੰਦਾ ਹੈ, ਓਹੋ ਹੀ ਕੰਮ ਕਰ। ਹੇ ਸਖੀ! ਸੁਣ ਲੈ, ਬਲ ਕਰ ਕੇ ਹੁਣ ਜੋ ਭੀ ਕੰਮ ਕਰਨਾ ਹੋਵੇ ਓਹੀ ਕਰਨਾ ਚਾਹੀਦਾ ਹੈ ਜਿਸ ਦੇ ਕੀਤਿਆਂ ਪ੍ਰਭੂ ਨੂੰ ਖੁਸ਼ੀ ਹੁੰਦੀ ਹੋਵੇ। ਤਦੇ ਹੀ ਤੈਨੂੰ ਉਹ ਸੱਦ ਭੇਜਦਾ ਹੈ, ਜਦ ਤੇਰੇ ਨਾਲ ਉਸਦੀ ਪ੍ਰੀਤੀ ਲੱਗੀ ਹੋਈ ਹੈ, ਤਦ ਹੀ ਅਜੇਹਾ ਕਰਦਾ ਹੈ। ਨਹੀਂ ਤਾਂ, ਹੇ ਸਖੀ! ਸੁਣ, ਰਾਸ ਮੰਡਲ ਵਿਚ ਤੇਰੇ ਵਰਗੀ ਹੋਰ ਕੋਈ ਸੁੰਦਰ ਗੋਪੀ ਨਹੀਂ ਹੈ? ।।੬੯੦।।

**ਸੰਗ ਤੇਰੇ ਹੀ ਪ੍ਰੀਤਿ ਘਨੀ ਹਰਿ ਕੀ ਸਭ ਜਾਨਤ ਹੈ ਕਛੁ ਨਾਹਿ ਨਈ।।**
**ਜਿਹ ਕੀ ਮੁਖ ਉੱਪਮ ਚੰਦ ਪ੍ਰਭਾ ਜਿਹ ਕੀ ਤਨ ਭਾ ਮਨੋ ਰੂਪ ਮਈ।।**
**ਤਿਹ ਸੰਗ ਕੋਂ ਤਯਾਗ ਸੁਨੋ ਸਜਨੀ ਗ੍ਰਿਹ ਕੀ ਉਠ ਕੈ ਤੁਹਿ ਬਾਟ ਲਈ।।**
**ਬ੍ਰਿਜਨਾਥ ਕੇ ਸੰਗ ਸਖੀ ਬਹੁਤੇਰੀ ਰੀ ਤੋ ਸੀ ਗੁਵਾਰ ਭਈ ਨ ਭਈ।। ੬੯੧।।**

ਅਰਥ - ਤੇਰੇ ਹੀ ਨਾਲ ਕ੍ਰਿਸ਼ਨ ਦੀ ਬਹੁਤੀ ਪ੍ਰੀਤੀ ਹੈ, ਇਸ ਗੱਲ ਨੂੰ ਸਾਰੇ ਹੀ ਜਾਣਦੇ ਹਨ, ਇਹ ਗੱਲ ਕੁਝ ਨਵੀਂ ਨਹੀਂ ਹੈ। ਜਿਸ ਦੇ ਸਰੀਰ ਦੀ ਦਮਕ ਮਾਨੋਂ 'ਮਈ' ਰੂਪ ਹੈ। ਹੇ ਸਖੀ! ਸੁਣ ਤੂੰ ਉਹਦੇ ਸਾਥ ਨੂੰ ਛੱਡਕੇ, ਤੂੰ ਉੱਠ ਕੇ ਘਰ ਆ ਗਈ ਹੈਂ, ਇਹ ਚੰਗਾ ਨਹੀਂ ਕੀਤਾ। ਕਿਉਂਕਿ ਹੇ ਸਖੀ! ਕ੍ਰਿਸ਼ਨ ਦੇ ਨਾਲ ਬਹੁਤੇਰੀਆਂ ਸਖੀਆਂ ਹਨ, ਜੇਕਰ ਤੇਰੇ ਵਰਗੀ ਇਕ ਮੂਰਖ, ਹੋਰ ਹੋ ਗਈ ਤਾਂ ਕੀ ਵਧਣਾ ਹੈ, ਅਤੇ ਜੇ ਨਾ ਹੋਈ ਤਾਂ ਉਸਦਾ ਕੀ ਘਟਣਾ ਹੈ?।। ੬੯੧।।

## ਕਬਿਯੋ ਬਾਚ।।

**ਸਵੈਯਾ।। ਸੁਨ ਕੈ ਇਹ ਗ੍ਵਾਰਨ ਕੀ ਬਤੀਯਾ ਬ੍ਰਿਖਭਾਨ ਸੁਤਾ ਮਨ ਕੋਪ ਭਈ ਹੈ।।**
**ਕਾਨ੍ਹ ਬਿਨਾ ਪਠਏ ਰੀ ਤ੍ਰੀਯਾ ਹਮਰੇ ਉਨ ਕੇ ਉਠ ਬੀਚ ਪਈ ਹੈ।।**
**ਆਈ ਮਨਾਵਨ ਹੈ ਹਮ ਕੋ ਸੁ ਕਹੀ ਬਤੀਯਾ ਜੁ ਨਹੀ ਰੁਚਈ ਹੈ।।**

ਕੋਪ ਕੈ ਉੱਤਰ ਦੇਤ ਭਈ ਚਲ ਰੀ ਚਲ ਤੂੰ ਕਿਨ ਬੀਚ ਦਈ ਹੈ।। ੬੯੨।।

ਅਰਥ - ਗ੍ਰੰਥ ਕਰਤਾ ਜੀ ਕਹਿੰਦੇ ਹਨ, ਜਦ ਬਿੱਜਛਟਾ ਨੇ ਇਸ ਤਰ੍ਹਾਂ ਦੇ ਕਰਤੇ ਬਚਨ ਆਖੇ ਤਾਂ ਗੋਪੀ ਦੀ ਇਹ ਗੱਲ ਸੁਣ ਕੇ, ਰਾਧਕਾਂ ਮਨ ਵਿਚ ਨਰਾਜ ਹੋ ਗਈ। ਅਤੇ ਫਿਰ ਉਸਨੂੰ ਪੁਛਿਆ-ਕਿਉਂ ਨੀ ਔਰਤੇ! ਕ੍ਰਿਸ਼ਨ ਦੇ ਭੇਜੇ ਤੋਂ ਬਿਨਾਂ ਹੀ ਤੂੰ ਮੇਰੇ ਕੋਲ ਆਈ ਹੈਂ? ਅਤੇ ਆਪੇ ਹੀ ਮੇਰੇ ਤੇ ਉਨ੍ਹਾਂ ਦੇ ਵਿਚਾਲੇ ਵਕੀਲਨੀ ਪੈ ਗਈ ਹੈਂ? ਤੂੰ ਮੈਨੂੰ ਮਨਾਉਣ ਦੇ ਵਾਸਤੇ ਆਈ ਹੈਂ ਅਤੇ ਉਹ ਗੱਲਾਂ ਆਖ ਰਹੀ ਹੈਂ, ਜੋ ਮੈਨੂੰ ਚੰਗੀਆਂ ਨਹੀਂ ਲਗਦੀਆਂ। ਇਹ ਕਹਿਣ ਮਗਰੋਂ ਗੁੱਸੇ ਨਾਲ ਭੜਕੇ, ਜਵਾਬ ਦਿੱਤਾ—ਜਾਹ! ਨੀ ਜਾਹ! ਤੈਨੂੰ ਵਿਚੋਲਗੀ ਕਿਸਨੇ ਦਿੱਤੀ ਹੈ? ਜੋ ਤੂੰ ਸਾਡੀ ਸੁਲਾਹ ਕਰਾਉਣ ਆ ਗਈ ਹੈਂ? ।।੬੯੨।।

## ਦੂਤੀ ਬਾਚ ਕਾਨ੍ਹ ਸੋ।।

ਸ੍ਵੈਯਾ।। ਕੋਪ ਕੈ ਉੱਤਰ ਦੇਤ ਭਈ ਇਨ ਆਇ ਕਹਯੋ ਫਿਰਿ ਸੰਗ ਸੁ ਜਾਨੈ।।
ਬੈਠ ਰਹੀ ਹਠ ਮਾਨ ਤ੍ਰੀਯਾ ਹਉ ਮਨਾਇ ਰਹੀ ਜੜ ਕਿਉ ਹੂ ਨ ਮਾਨੈ।।
ਸਾਮ ਦੀਏ ਨ ਮਨੈ ਨਹੀ ਦੰਡ ਮਨੈ ਨਹੀ ਭੇਦ ਦੀਏ ਅਰੁ ਦਾਨੈ।।
ਐਸੀ ਗੁਵਾਰ ਸੋ ਹੇਤ ਕਹਾ ਤੁਮਰੀ ਜੋਊ ਪ੍ਰੀਤ ਕੋ ਰੰਗ ਨ ਜਾਨੈ।। ੬੯੩।।

ਪਦ ਅਰਥ - ਦਾਨੈ=ਦਾਮ ਦੇ।। ਰਾਜ ਨੀਤੀ ਦੇ ਚਾਰ ਅੰਗ-ਸਾਮ, ਦਾਮ, ਭੇਦ ਤੇ ਦੰਡ।।

ਅਰਥ - ਦੂਤੀ ਬਿਜਛਟਾ ਨੇ ਆ ਕੇ ਕ੍ਰਿਸ਼ਨ ਨੂੰ ਆਖਣਾ- ਜਦ ਰਾਧਕਾਂ ਨੇ ਕ੍ਰੋਧ ਕਰ ਕੇ ਉੱਤਰ ਦਿੱਤਾ। ਤਦ ਇਸਨੇ ਵਾਪਸ ਆ ਕੇ ਕ੍ਰਿਸ਼ਨ ਨੂੰ ਆਖਿਆ ਜੋ ਕੁਝ ਉਸਨੇ ਉਸਦਾ ਸਾਥ ਕਰ ਕੇ ਜਾਣਿਆ ਸੀ। ਉਹ ਇਸਤ੍ਰੀ ਆਕੜ ਕੇ ਘਰ ਵਿਚ ਬੈਠ ਰਹੀ ਹੈ, ਮੈਂ ਮਨਾ ਥੱਕੀ ਹਾਂ, ਪਰ ਉਹ ਮੂਰਖ ਕਿਸੇ ਤਰ੍ਹਾਂ ਭੀ ਮੰਨਦੀ ਨਹੀਂ ਹੈ। ਸਾਮ ਦਿਤਿਆਂ ਨਹੀਂ ਮੰਨਦੀ ਹੈ, ਦੰਡ ਦਿਤਿਆਂ ਨਹੀਂ ਮੰਨੇਗੀ, ਭੇਦ ਅਤੇ ਦੰਮ ਦੇ ਦਿਤਿਆਂ ਭੀ ਮੰਨਣ ਦੀ ਕੁਝ ਆਸ ਨਹੀਂ ਹੋ ਸਕਦੀ। ਇਸ ਤਰ੍ਹਾਂ ਦੀ ਮੂਰਖ ਨਾਲ ਪ੍ਰੇਮ ਕਰਨਾ ਹੀ ਕਿਸ ਅਰਥ ਹੈ, ਜੋ ਤੇਰੀ ਪ੍ਰੀਤੀ ਦੇ ਰੰਗ ਨੂੰ ਜਾਣਦੀ ਹੀ ਨਹੀਂ ਹੈ।। ੬੯੩।।

## ਮੈਨਪ੍ਰਭਾ ਬਾਚ ਕਾਨ੍ਹ ਜੂ ਸੋ।।

ਸ੍ਵੈਯਾ।। ਮੈਨਪ੍ਰਭਾ ਹਰਿ ਪਾਸ ਹੁਤੀ ਸੁਨ ਕੈ ਬਤੀਯਾ ਤਬ ਬੋਲ ਉਠੀ ਹੈ।।
ਲਿਆਇਹੋ ਹਉ ਇਹ ਭਾਂਤ ਕਹਯੋ ਤੁਮ ਤੇ ਹਰਿ ਜੂ ਜੋਊ ਗ੍ਵਾਰ ਰੁਠੀ ਹੈ।।
ਕਾਨ੍ਹ ਕੈ ਪਾਇਨ ਪੈ ਤਬ ਹੀ ਸੁ ਲਿਯਾਵਨ ਤਾਹੀ ਕੇ ਕਾਜ ਉਠੀ ਹੈ।।
ਸੁੰਦਰਤਾ ਮੁਖ ਊਪਰ ਤੇ ਮਨੋ ਕੰਜ ਪ੍ਰਭਾ ਸਭ ਵਾਰ ਸੁਟੀ ਹੈ।। ੬੯੪।।

ਅਰਥ - 'ਮੈਨਪ੍ਰਭਾ' ਨਾਮ ਵਾਲੀ ਸਖੀ ਦਾ ਕ੍ਰਿਸ਼ਨ ਜੀ ਨੂੰ ਕਹਿਣਾ - ਮੈਨਪ੍ਰਭਾ ਨਾਮ ਵਾਲੀ ਗੋਪੀ ਕ੍ਰਿਸ਼ਨ ਦੇ ਕੋਲ ਬੈਠੀ ਹੋਈ ਸੀ, ਜਦ ਉਸਨੇ ਬਿੱਜਛਟਾ ਦੀਆਂ ਗੱਲਾਂ ਸੁਣ ਲਈਆਂ ਤਦ ਉਹ ਬੋਲ ਪਈ। ਇਸ ਤਰ੍ਹਾਂ ਕਹਿਣ ਲੱਗੀ-ਹੇ ਕ੍ਰਿਸ਼ਨ ਜੀ! ਜੇਹੜੀ ਗੋਪੀ ਤੁਹਾਡੇ ਨਾਲ ਨਰਾਜ ਹੋ ਗਈ ਹੈ, ਮੈਂ ਜਾ ਕੇ ਉਸਨੂੰ ਤੁਹਾਡੇ ਕੋਲ ਲੈ ਆਉਂਦੀ ਹਾਂ। ਫਿਰ ਕ੍ਰਿਸ਼ਨ ਦੇ ਪੈਰਾਂ ਤੇ ਨਮਸਕਾਰ ਕਰ ਕੇ, ਉਸੇ ਵੇਲੇ ਹੀ ਉਸਦੇ ਮਨਾ ਕੇ ਲਿਆਉਣ ਦੇ ਕੰਮ ਵਾਸਤੇ ਉਠ ਖੜੋਤੀ ਹੈ। ਜਿਸਦੇ ਮੂੰਹ ਦੀ ਸੁੰਦਰਤਾ ਉਤੋਂ ਮਾਨੋਂ ਕਮਲ ਦੀ ਸਾਰੀ ਸੁੰਦਰਤਾ ਵਾਰ ਕੇ ਸੁੱਟ ਦਿੱਤੀ ਹੈ ਅਰਥਾਤ ਕਮਲ ਨਾਲੋਂ ਭੀ ਉਸਦਾ ਮੂੰਹ ਸੁੰਦਰ ਹੈ।। ੬੯੪।।

**ਹਰਿ ਪਾਇਨ ਪੈ ਇਹ ਭਾਂਤ ਕਹਯੋ ਹਰਿ ਜੂ ਉਹ ਕੇ ਢਿਗ ਹਉ ਚਲਿ ਜੈ ਹੋ।।**
**ਜਾਹੀ ਉਪਾਵ ਤੇ ਆਇ ਹੈ ਸੁੰਦਰ ਤਾਹੀ ਉਪਾਇ ਮਨਾਇ ਲਿਯੈ ਹੋ।।**
**ਪਾਇਨ ਪੈ ਬਿਨਤੀਅਨ ਕੈ ਰਿਝਵਾਇ ਕੈ ਸੁੰਦਰ ਗ੍ਵਾਰ ਮਨੈ ਹੋ।।**
**ਆਜ ਹੀ ਤੋ ਢਿਗ ਆਨ ਮਿਲੈ ਹੋ ਜੂ ਲਯਾਏ ਬਿਨਾ ਤੁਮਰੀ ਨ ਕਹੈ ਹੋ।।੬੯੫।।**

ਅਰਥ - ਕ੍ਰਿਸ਼ਨ ਦੇ ਚਰਨਾਂ ਉਤੇ ਡਿੱਗ ਕੇ ਉਸਨੇ ਇਸਤਰ੍ਹਾਂ ਕਿਹਾ-ਹੇ ਹਰੀ! ਮੈਂ ਉਸਦੇ ਕੋਲ ਹੁਣੇ ਹੀ ਚਲੀ ਜਾਂਦੀ ਹਾਂ। ਹਰ ਯਤਨ ਕਰ ਕੇ ਮੈਂ ਉਸਨੂੰ ਤੁਹਾਡੇ ਕੋਲ ਲੈ ਆਵਾਂ ਗੀ। ਪੈਰੀਂ ਪਵਾਂਗੀ, ਬੇਨਤੀਆਂ ਕਰਾਂਗੀ, ਉਸ ਸੁੰਦਰ ਗੋਪੀ ਨੂੰ ਪ੍ਰਸੰਨ ਕਰ ਕੇ ਮਨਾ ਲਵਾਂ ਗੀ। ਅੱਜ ਹੀ ਤੁਹਾਡੇ ਕੋਲ ਲਿਆ ਕੇ ਮਿਲਾ ਦੇਵਾਂਗੀ, ਉਸਨੂੰ ਤੁਹਾਡੇ ਕੋਲ ਲਿਆਂਦੇ ਬਿਨਾਂ ਮੈ ਵੀ ਤੁਹਾਡੀ ਨਹੀਂ ਕਹਾਵਾਂ ਗੀ। ਅਰਥਾਤ ਮੈਂ ਤੁਹਾਡੀ ਦਾਸੀ ਤਦ ਹੀ ਕਹਾਉਣ ਦੀ ਹੱਕਦਾਰ ਹੋਵਾਂਗੀ, ਜਦ ਉਸਨੂੰ ਤੁਹਾਡੇ ਕੋਲ ਲੈ ਆਵਾਂਗੀ।। ੬੯੫।।

**ਸ੍ਵੈਯਾ।। ਹਰਿ ਪਾਇਨ ਪੈ ਤਿਹ ਠਉਰ ਚਲੀ ਕਬਿ ਸਯਾਮ ਕਹੈ ਫੁਨ ਮੈਨਪ੍ਰਭਾ।।**
**ਜਿਹ ਕੇ ਨਹੀ ਤੁੱਲਿ ਮਦੋਦਰਿ ਹੈ ਜਿਹ ਤੁੱਲਿ ਤ੍ਰੀਯਾ ਨਹਿ ਇੰਦ੍ਰ ਸਭਾ।।**
**ਜਿਹ ਕੋ ਮੁਖ ਸੁੰਦਰ ਰਾਜਤ ਹੈ ਇਹ ਭਾਂਤ ਲਸੈ ਤ੍ਰੀਯਾ ਵਾ ਕੀ ਅਭਾ।।**
**ਮਨੋ ਚੰਦ ਕੁਰੰਗਨ ਕੇਹਰ ਕੀਰ ਪ੍ਰਭਾ ਕੋ ਸਭੋ ਧਨ ਯਾਹਿ ਲਭਾ।। ੬੯੬।।**

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਕ੍ਰਿਸ਼ਨ ਦੇ ਚਰਨਾਂ ਉਤੇ ਪ੍ਰਨਾਮ ਕਰ ਕੇ ਉਹ 'ਮੈਨਪ੍ਰਭਾ' ਨਾਮ ਵਾਲੀ ਗੋਪੀ ਉਥੋਂ ਤੁਰ ਪਈ। ਜਿਸ ਦੇ ਬਰਾਬਰ ਮੰਦੋਦਰੀ ਭੀ ਸੋਹਣੀ ਨਹੀਂ ਹੈ, ਅਤੇ ਜਿਸ ਦੇ ਬਰਾਬਰ ਦੀ ਸੋਹਣੀ ਇਸਤ੍ਰੀ ਕੋਈ ਇੰਦਰ ਦੀ ਸਭਾ ਵਿਚ ਭੀ ਨਹੀਂ ਹੈ। ਜਿਸਦਾ ਮੂੰਹ ਬਹੁਤ ਹੀ ਸੁੰਦਰ ਸੋਭ ਰਿਹਾ ਹੈ। ਅਤੇ ਉਸ ਇਸਤ੍ਰੀ ਦੀ ਆਭਾ ਇਸ ਤਰ੍ਹਾਂ ਨਾਲ ਦਮਕ ਰਹੀ ਹੈ। ਮਾਨੋ, ਚੰਦਰਮਾ, ਹਰਨ, ਸ਼ੇਰ ਤੇ ਤੋਤੇ ਆਦਿਕਾਂ ਵਿਚ ਜੋ ਭੀ ਸੁੰਦਰਤਾ ਹੈ, ਉਹ ਇਸ ਪਾਸੋਂ ਲਈ ਗਈ ਹੈ, ਇਸਨੇ ਸੁੰਦਰਤਾ ਨੂੰ ਕਿਸੇ ਦੂਜੇ ਪਾਸੋਂ ਨਹੀਂ ਲਿਆ ਹੈ।। ੬੯੬।।

**************************************************************

ਪ੍ਰਤਿ ਉੱਤਰ ਬਾਚ॥

ਸ੍ਵੈਯਾ॥ ਚਲਿ ਚੰਦਮੁਖੀ ਹਰਿ ਕੇ ਢਿਗ ਤੇ ਬ੍ਰਿਖਭਾਨ ਸੁਤਾ ਪਹਿ ਪੈ ਚਲਿ ਆਈ॥
ਆਇ ਕੈ ਐਸੇ ਕਹਯੋ ਤਿਹ ਸੋ ਬਲ ਬੇਗ ਚਲੋ ਨੰਦ ਲਾਲ ਬੁਲਾਈ॥
ਮੈ ਨ ਚਲੋਂ ਹਰਿ ਪਾਸ ਹਹਾ ਚਲੁ ਐਸੇ ਕਹਯੋ ਨ ਕਰੋ ਦੁਚਿਤਾਈ॥
ਕਾਹੇ ਕੋ ਬੈਠ ਰਹੀ ਇਹ ਠਉਰ ਮੈ ਮੋਹਨ ਕੋ ਮਨੋ ਚਿੱਤੁ ਚੁਰਾਈ॥ ੬੯੭॥

ਅਰਥ - ਜਦ ਮੈਨਪ੍ਰਭਾ ਚਲਦੀ ਚਲਦੀ ਰਾਧਕਾਂ ਕੋਲ ਆ ਗਈ ਤਾਂ ਉਸਨੂੰ ਜਾ ਕੇ ਕਿਹਾ- ਹੇ ਚੰਦ੍ਰ ਮੁਖੀ! ਕ੍ਰਿਸ਼ਨ ਦੇ ਕੋਲ ਚਲ! ਕੋਲ ਆ ਕੇ, ਉਸਨੂੰ ਇਸ ਤਰ੍ਹਾਂ ਆਖਿਆ - ਝੱਲੀ! ਛੇਤੀ ਚੱਲ, ਕ੍ਰਿਸ਼ਨ ਨੇ ਤੈਨੂੰ ਸੱਦਿਆ ਹੈ। ਰਾਧਕਾਂ ਨੇ ਅਗੋਂ ਕਿਹਾ ਮੈਂ ਕ੍ਰਿਸ਼ਨ ਕੋਲ ਨਹੀਂ ਜਾਵਾਂਗੀ, ਅਗੋਂ ਮੈਨਪ੍ਰਭਾ ਨੇ ਫਿਰ ਕਿਹਾ ਹਾ! ਹਾ! ਇਸ ਤਰ੍ਹਾਂ ਨਾ ਕਹੋ, ਚੱਲ, ਦੁਚਿੱਤੀ ਨਾ ਕਰ। ਹੇ ਸਖੀ! ਤੂੰ ਮੋਹਨ ਦੇ ਚਿਤ ਨੂੰ ਚੁਰਾ ਕੇ, ਇਸ ਜਗ੍ਹਾ ਤੇ ਕਿਸ ਵਾਸਤੇ ਬੈਠ ਰਹੀ ਹੈਂ?॥ ੬੯੭॥

ਜਿਹ ਘੋਰ ਘਟਾ ਘਨ ਆਏ ਘਨੇ ਚਹੂ ਓਰਨ ਮੈ ਜਹ ਮੋਰ ਪੁਕਾਰੈ॥
ਨਾਚਤ ਹੈ ਜਹ ਗ੍ਵਾਰਨੀਯਾ ਤਿਹ ਪੇਖਿ ਘਨੇ ਬਿਰਹੀ ਤਨ ਵਾਰੈ॥
ਤਉਨ ਸਮੈ ਜਦੁਰਾਇ ਸੁਨੋ ਮੁਰਲੀ ਕੋ ਬਜਾਇ ਕੈ ਤੋਹਿ ਚਿਤਾਰੈ॥
ਤਾਹੀ ਤੇ ਬੇਗ ਚਲੋ ਸਜਨੀ ਤਿਹ ਕਉਤਕ ਕੋਂ ਹਮ ਜਾਇ ਨਿਹਾਰੈ॥ ੬੯੮॥

ਪਦ ਅਰਥ - ਘੋਰ=ਕਾਲੀਆਂ॥ ਘਨੇ=ਬਹੁਤੇ॥ ਚਿਤਾਰੈ=ਯਾਦ ਕਰਦਾ ਹੈ॥

ਅਰਥ - ਜਿਥੇ ਕਾਲੀਆਂ ਘਟਾਂ ਬੰਨ੍ਹ ਕੇ ਬਹੁਤੇ ਬੱਦਲ ਆਉਂਦੇ ਹਨ, ਅਤੇ ਜਿਥੇ ਚੌਹਾਂ ਪਾਸਿਆਂ ਤੋਂ ਮੋਰ ਬੋਲਦੇ ਹਨ। ਜਿਥੇ ਗੋਪੀਆਂ ਨਾਚ ਕਰਦੀਆਂ ਹਨ, ਉਨ੍ਹਾਂ ਨੂੰ ਵੇਖ ਕੇ ਬਹੁਤ ਸਾਰੇ ਪ੍ਰੇਮੀ ਪੁਰਸ਼ ਆਪਣੇ ਸਰੀਰ ਨੂੰ ਭੀ ਕੁਰਬਾਨ ਕਰ ਦੇਂਦੇ ਹਨ। ਹੇ ਸਖੀ! ਸੁਣ, ਉਸ ਵੇਲੇ ਤੋਂ ਕ੍ਰਿਸ਼ਨ ਬੰਸਰੀ ਨੂੰ ਵਜਾਉਂਦਾ ਹੋਇਆ ਤੈਨੂੰ ਯਾਦ ਕਰਦਾ ਹੈ। ਇਸੇ ਵਾਸਤੇ ਹੀ ਹੇ ਸਖੀ! ਛੇਤੀ ਚੱਲ, ਤਾਂ ਕਿ ਜਾ ਕੇ ਅਸੀਂ ਉਸ ਕੌਤਕ ਨੂੰ ਵੇਖ ਸਕੀਏ॥ ੬੯੮॥

ਸ੍ਵੈਯਾ॥ ਤਾ ਤੇ ਨ ਮਾਨ ਕਰੋ ਸਜਨੀ ਹਰਿ ਪਾਸ ਚਲੋ ਨਹਿ ਸੰਕ ਬਿਚਾਰੋ॥
ਬਾਤ ਧਰੋ ਰਸ ਹੂੰ ਕੀ ਮਨੈ ਅਪਨੇ ਮਨ ਮੈ ਨ ਕਛੂ ਹਠ ਧਾਰੋ॥
ਕਉਤਕ ਕਾਨ੍ਹ ਕੋ ਦੇਖਨ ਕੋਂ ਤਿਹ ਕੋ ਜਸ ਪੈ ਕਬਿ ਸਯਾਮ ਉਚਾਰੋ॥
ਕਾਹੇ ਕਉ ਬੈਠ ਰਹੀ ਹਠ ਕੈ ਕਹਯੋ ਦੇਖਨ ਕਉ ਉਮਗਯੋ ਮਨ ਸਾਰੋ॥ ੬੯੯॥

ਅਰਥ – ਹੇ ਸਜਨੀ! ਇਸ ਕਰਕੇ ਮਾਣ ਨਾ ਕਰ, ਕ੍ਰਿਸ਼ਨ ਦੇ ਕੋਲ ਚੱਲ, ਵਹਿਮ ਨਾ ਕਰ। 'ਰਸ' ਦੀ ਗੱਲ ਮਨ ਵਿਚ ਰੱਖ ਅਤੇ ਆਪਣੇ ਮਨ ਵਿਚ ਕੁਝ ਆਕੜ ਨਾ ਧਾਰਨ ਕਰ। ਸਿਆਮ ਕਵਿ ਕਹਿੰਦਾ ਹੈ, ਕ੍ਰਿਸ਼ਨ ਦੇ ਕੌਤਕ ਨੂੰ ਵੇਖਣ ਦੇ ਵਾਸਤੇ ਉਸ ਦਾ ਜਸ ਉਚਾਰਨ ਕਰ। ਜਦ ਕਿ ਕ੍ਰਿਸ਼ਨ ਦੇ ਕੌਤਕ ਨੂੰ ਵੇਖਣ ਦੇ ਵਾਸਤੇ ਸਾਰਿਆਂ ਦਾ ਮਨ ਉਮਡਿਆ ਹੈ, ਤਾਂ ਤੂੰ ਕਿਸੇ ਵਾਸਤੇ ਆਕੜ ਧਾਰ ਕੇ ਬੈਠ ਰਹੀ ਹੈਂ?।। ੬੯੯।।

**ਹਰਿ ਪਾਸ ਨ ਮੈ ਚਲ ਹੋਂ ਸਜਨੀ ਪਿਖਬੇ ਕਹੁ ਕਉਤਕ ਜੀਯ ਨ ਮੋਰੋ।।**
**ਸਯਾਮ ਰਚੇ ਸੰਗ ਅਉਰ ਤ੍ਰੀਯਾ ਤਜ ਕੈ ਹਮ ਸੋ ਫੁਨ ਨੇਹ ਘਨੇਰੋ।।**
**ਚੰਦ੍ਰਭਗਾ ਹੂੰ ਕੇ ਸੰਗ ਕਹਯੋ ਨਹਿ ਨੋਰੀ ਕਹਾ ਮੁਹਿ ਨੈਨਨ ਹੇਰੋ।।**
**ਤਾਤੇ ਨ ਪਾਸ ਚਲੋ ਹਰਿ ਹਉ ਉਠਿ ਜਾਹਿ ਜੋਊ ਉਮਗਯੋ ਮਨ ਤੇਰੋ।। ੭੦੦।।**

ਅਰਥ – ਰਾਧਕਾਂ ਨੇ ਕਿਹਾ – ਹੇ ਸਖੀ! ਮੈਂ ਕ੍ਰਿਸ਼ਨ ਦੇ ਕੋਲ ਨਹੀਂ ਜਾਵਾਂ ਗੀ, ਅਤੇ ਨਾ ਹੀ ਕੌਤਕ ਵੇਖਣ ਨੂੰ ਮੇਰਾ ਜੀਅ ਚਾਹੁੰਦਾ ਹੈ। ਕਿਉਂਕਿ ਕ੍ਰਿਸ਼ਨ ਹੋਰ ਇਸਤ੍ਰੀ ਨਾਲ ਪ੍ਰੀਤ ਲਾ ਬੈਠਾ ਹੈ, ਅਤੇ ਮੇਰੇ ਨਾਲ ਜੋ ਉਸਦਾ ਬਹੁਤਾ ਪ੍ਰੇਮ ਸੀ, ਉਹ ਸਾਰਾਂ ਹੀ ਉਸਨੇ ਛਡ ਦਿੱਤਾ ਹੈ। ਮੈਨਪ੍ਰਭਾ ਨੇ ਪੁਛਿਆ-ਕਿਸ ਇਸਤ੍ਰੀ ਨਾਲ ਪ੍ਰੇਮ ਲਾਇਆ ਹੈ? ਰਾਧਕਾਂ ਨੇ ਉੱਤਰ ਦਿੱਤਾ ਚੰਦ੍ਰਭਗਾ ਦੇ ਨਾਲ। ਮੈਨਪ੍ਰਭਾ ਨੇ ਕਿਹਾ ਨਹੀਂ, ਨੀ! ਨਹੀਂ, ਕਿਸੇ ਤੈਨੂੰ ਝੂਠਾ ਭੁਲੇਖਾ ਪਾਇਆ ਹੈ, ਅੱਗੋਂ ਫੇਰ ਰਾਧਕਾਂ ਨੇ ਆਖਿਆ ਮੈਨੂੰ ਕਿਸੇ ਨਹੀਂ ਆਖਿਆ ਸਗੋਂ ਮੈਂ ਆਪ ਵੇਖਿਆ ਹੈ, ਇਸ ਵਾਸਤੇ ਮੈਂ ਕ੍ਰਿਸ਼ਨ ਦੇ ਕੋਲ ਨਹੀਂ ਜਾਵਾਂਗੀ, ਪਰ ਹਾਂ! ਜੇ ਤੇਰਾ ਮਨ ਕੌਤਕ ਵੇਖਣ ਨੂੰ ਉਮਡਿਆ ਹੈ, ਤਾਂ ਤੂੰ ਉੱਠ ਕੇ ਚਲੀ ਜਾਹ।।੭੦੦।।

## ਦੂਤੀ ਬਾਚ।।

**ਸ੍ਵੈਯਾ।। ਮੈ ਕਹਾ ਦੇਖਨ ਜਾਉ ਤ੍ਰੀਯਾ ਤੁਹਿ ਲਯਾਵਨ ਕੋ ਜਦੁਰਾਇ ਪਠਾਈ।।**
**ਤਾਹੀ ਤੇ ਹਉ ਸਭ ਗ੍ਵਾਰਨਿ ਤੇ ਉਠ ਕੈ ਤਬ ਹੀ ਤੁਮਰੇ ਪਹਿ ਆਈ।।**
**ਤੂੰ ਅਭਿਮਾਨ ਕੈ ਬੈਠ ਰਹੀ ਨਹੀ ਮਾਨਤ ਹੈ ਕਛੁ ਸੀਖ ਪਰਾਈ।।**
**ਬੇਗ ਚਲੋ ਤੁਹਿ ਸੰਗ ਕਹੋ ਤੁਮਰੋ ਮਗੁ ਹੇਰਤ ਠਾਢ ਕਨ੍ਹਾਈ।। ੭੦੧।।**

ਅਰਥ – ਅਗੋਂ ਦੂਤੀ ਨੇ ਕਿਹਾ – ਹੇ ਭਾਮਨੀ! ਮੈਂ ਕੀਹ ਵੇਖਣ ਜਾਵਾਂ? ਮੈਨੂੰ ਤਾਂ ਕ੍ਰਿਸ਼ਨ ਨੇ ਤੈਨੂੰ ਲਿਆਉਣ ਵਾਸਤੇ ਭੇਜਿਆ ਹੈ। ਉਸੇ ਵਾਸਤੇ ਹੀ ਮੈਂ ਸਾਰੀਆਂ ਗੋਪੀਆਂ ਨੂੰ ਛੱਡ ਕੇ ਓਦੋਂ ਦੀ ਹੀ ਤੇਰੇ ਕੋਲ ਆਈ ਹਾਂ। ਅਗੇ ਤੂੰ ਮਾਣ ਕਰ ਕੇ ਬੈਠ ਰਹੀ ਹੈਂ, ਆਪਣੀ ਮਰਜੀ ਦੇ ਉਲਟ ਕਿਸੇ ਹੋਰ ਦੂਜੇ ਦੀ ਸਿਖਯਾ ਤੂੰ ਕੁਝ ਭੀ ਨਹੀਂ ਮੰਨਦੀ। ਇਸ ਵਾਸਤੇ ਤੈਨੂੰ ਕਹਿੰਦੀ ਹਾਂ, ਛੇਤੀ ਚੱਲ, ਕਿਉਂਕਿ ਕ੍ਰਿਸ਼ਨ ਭਗਵਾਨ ਖੜਾ ਹੋ ਕੇ ਤੇਰਾ ਰਾਹ ਵੇਖ ਰਿਹਾ ਹੈ।। ੭੦੧।।

**************************************************************

## ਰਾਧੇ ਬਾਚ॥

ਸ੍ਵੈਯਾ॥ ਹਰਿ ਪਾਸ ਨ ਮੈ ਚਲ ਹੌਂ ਰੀ ਸਖੀ ਤੂ ਕਹਾ ਭਯੋ ਜੋ ਤੁਹਿ ਬਾਤ ਬਨਾਈ॥
ਸਯਾਮ ਨ ਮੋਰੇ ਤੂੰ ਪਾਸ ਪਠੀ ਇਹ ਬਾਤਨ ਤੇ ਕਪਟੀ ਲਖਿ ਪਾਈ॥
ਭੀ ਕਪਟੀ ਤੁ ਕਹਾ ਭਯੋ ਗ੍ਵਾਰਨਿ ਤੂੰ ਨ ਲਖੈ ਕਛੁ ਪੀਰ ਪਰਾਈ॥
ਯੋਂ ਕਹਿ ਕੈ ਸਿਰ ਨਯਾਇ ਰਹੀ ਕਹਿ ਐਸੋ ਨ ਮਾਨ ਪਿਖਯੋ ਕਹੂੰ ਮਾਈ॥੭੦੨॥

ਅਰਥ – ਰਾਧਕਾਂ ਨੇ ਕਿਹਾ – ਮੈਂ ਕ੍ਰਿਸ਼ਨ ਦੇ ਕੋਲ ਨਹੀਂ ਜਾਵਾਂਗੀ, ਹੇ ਸਖੀ! ਇਹ ਜੋ ਤੂੰ ਝੂਠੀ ਗੱਲ ਜੋੜ ਲਈ ਹੈ, ਇਸ ਦਾ ਫਲ ਤੈਨੂੰ ਕੀ ਹੋਇਆ ਹੈ? ਕਿਉਂਕਿ ਤੈਨੂੰ ਕ੍ਰਿਸ਼ਨ ਨੇ ਮੇਰੇ ਕੋਲ ਨਹੀਂ ਭੇਜਿਆ, ਤੇਰੀਆਂ ਇਨ੍ਹਾਂ ਗੱਲਾਂ ਤੋਂ ਹੀ ਤੂੰ ਫਰੇਬਣ ਜਾਣੀ ਗਈ ਹੈਂ। ਮੈਨਪ੍ਰਭਾ ਨੇ ਉੱਤਰ ਦਿੱਤਾ–ਜੇਕਰ ਮੈਂ ਫਰੇਬਣ ਜਾਣੀ ਗਈ ਹਾਂ, ਤਾਂ ਫਿਰ ਤੇਰਾ ਕੀ ਨੁਕਸਾਨ ਹੋਯਾ ਹੈ, ਪਰ ਏਹ ਜਾਣਿਆ ਗਿਆ ਹੈ ਹੇ ਗੋਪੀ! ਤੂੰ ਪਰਾਈ ਪੀੜ ਨੂੰ ਭੋਰਾ ਭਰ ਵੀ ਨਹੀਂ ਜਾਣਦੀ। ਇਸ ਤਰ੍ਹਾਂ ਨਾਲ ਕਹਿ ਕੇ, ਮੈਨਪ੍ਰਭਾ ਰਾਧਕਾਂ ਅੱਗੇ ਸਿਰ ਨੀਵਾਂ ਕੇ ਖੜੋ ਰਹੀ, ਕੁਝ ਚਿਰ ਮਗਰੋਂ ਉਸਨੇ ਫਿਰ ਕਿਹਾ ਇਸ ਮਾਈ ਵਰਗਾ ਹੰਕਾਰ ਹੋਰ ਕਿਸੇ ਵਿਚ ਵੇਖਿਆ ਸੁਣਿਆ ਨਹੀਂ ਹੈ॥ ੭੦੨॥

## ਦੂਤੀ ਬਾਚ॥

ਸ੍ਵੈਯਾ॥ ਫਿਰ ਐਸੇ ਕਹਯੋ ਚਲੀਯੈ ਰੀ ਹਹਾ ਬਲ ਮੈ ਹਰਿ ਕੇ ਪਹਿ ਯੋਂ ਕਹਿ ਆਈ॥
ਹੋਹੁ ਨ ਆਤਰ ਸ੍ਰੀ ਬ੍ਰਿਜਨਾਥ ਹਉ ਲਯਾਵਤ ਹੌਂ ਉਹ ਜਾਇ ਮਨਾਈ॥
ਇਤ ਤੂੰ ਕਰਿ ਮਾਨ ਰਹੀ ਸਜਨੀ ਹਰਿ ਪੈ ਤੁ ਚਲੋ ਤਜਿ ਕੈ ਦੁਚਿਤਾਈ॥
ਤੋ ਬਿਨ ਮੋ ਪੈ ਨ ਜਾਤ ਗਯੋ ਕਹਯੋ ਜਾਨਤ ਹੈ ਕਛੁ ਬਾਤ ਪਰਾਈ॥੭੦੩॥

ਅਰਥ – ਦੂਤੀ ਦਾ ਕਥਨ–ਮੈਨਪ੍ਰਭਾ ਨੇ ਫਿਰ ਇਸ ਤਰ੍ਹਾਂ ਆਖਿਆ ਨੀਂ! ਹਾ ਹਾ ਬੱਲੀ! ਚਲੋ ਚਲੀਏ, ਮੈਂ ਕ੍ਰਿਸ਼ਨ ਦੇ ਕੋਲ ਇਸ ਤਰ੍ਹਾਂ ਕਹਿ ਆਈ ਹਾਂ। ਹੇ ਬ੍ਰਿਜਨਾਥ! ਤੂੰ ਦੁਖੀ ਨਾ ਹੋ, ਮੈਂ ਜਾ ਕੇ ਉਸਨੂੰ ਮਨਾ ਕੇ ਲੈ ਆਉਂਦੀ ਹਾਂ। ਇਧਰ ਤੂੰ ਹੰਕਾਰ ਕਰ ਕੇ ਬੈਠ ਰਹੀ ਹੈਂ, ਹੇ ਸਖੀ! ਦੁਚਿੱਤੀ ਛੱਡ ਕੇ ਹਰੀ ਦੇ ਕੋਲ ਚੱਲ! ਤੈਥੋਂ ਬਿਨਾਂ ਮੇਰੇ ਪਾਸੋਂ ਭੀ ਜਾਇਆ ਨਹੀਂ ਜਾਂਦਾ, ਕਿਉਂਕਿ ਤੂੰ ਕਿਸੇ ਦੂਜੇ ਦੀ ਗੱਲ ਦਾ ਕੁਝ ਮੁੱਲ ਨਹੀਂ ਜਾਣਦੀ, ਕਿ ਜਿਸਨੇ ਕੋਈ ਗੱਲ ਆਖੀ ਹੋਵੇ, ਜੇ ਉਹ ਉਸ ਤੋਂ ਪੂਰੀ ਨਾ ਹੋ ਸਕੇ ਤਾਂ ਫਿਰ ਉਸਨੂੰ ਕਿੰਨਾ ਕੁ ਦੁਖ ਹੁੰਦਾ ਹੈ? ੭੦੩॥

## ਰਾਧੇ ਬਾਚ॥

ਸ੍ਵੈਯਾ॥ ਉਠ ਆਈ ਹੁਤੀ ਤੁ ਕਹਾ ਭਯੋ ਗ੍ਵਾਰਨ ਆਈ ਨ ਪੂਛ ਕਹਯੋ ਕਛੁ ਸੋਰੀ॥

ਜਾਹਿ ਕਹਯੋ ਫਿਰਿ ਕੈ ਹਰਿ ਪੈ ਇਹ ਤੇ ਕਛੁ ਲਾਜ ਨ ਲਾਗਤ ਤੋਰੀ ।।
ਮੋ ਬਤੀਯਾ ਜਦੁਰਾਇ ਜੂ ਪੈ ਕਬਿ ਸਯਾਮ ਕਹੈ ਕਹੀਯੋ ਸੁ ਅਹੋਰੀ ।।
ਚੰਦ੍ਰਭਗਾ ਸੰਗ ਪ੍ਰੀਤ ਕਰੋ ਤੁਮ ਸੌ ਨਹੀ ਪ੍ਰੀਤ ਕਹਯੋ ਪ੍ਰਭ ਮੋਰੀ ।। ੭੦੪ ।।

ਪਦ ਅਰਥ - ਸੋਰੀ=ਜਾਦੂਗਰ।। ੨ ਨਜੂਮੀ।। ਅਹੋਰੀ- ਹੋੜਦਾ ਨਹੀਂ, ਮਨ੍ਹੇ ਨਹੀਂ ਕਰਦਾ।।

ਅਰਥ - ਹੇ ਗੋਪੀ! ਜੇ ਮੈਂ ਉੱਠ ਕੇ ਘਰ ਆ ਗਈ ਹਾਂ, ਤਾਂ ਕੀ ਹੋ ਗਿਆ? ਮੈਂ ਪੁੱਛ ਕੇ ਨਹੀਂ ਆਈ ਪੁੱਛ ਕੇ ਆਉਣ ਵਾਸਤੇ, ਮੈਨੂੰ ਨਜੂਮੀ ਨੇ ਕੁਝ ਆਖਿਆ ਸੀ? ਜਾਹ ਮੁੜ ਕੇ ਜਾ ਕੇ ਕ੍ਰਿਸ਼ਨ ਨੂੰ ਦੱਸ ਦੇਹ, ਇਸ ਗੱਲ ਦੇ ਕਰਨ ਨਾਲ ਤੈਨੂੰ ਕੁਝ ਸ਼ਰਮ ਨਹੀਂ ਆਉਂਦੀ? ਸਿਆਮ ਕਵਿ ਜੀ ਕਹਿੰਦੇ ਹਨ, ਰਾਧਕਾਂ ਨੇ ਕਿਹਾ ਮੇਰੀਆਂ ਗੱਲਾਂ ਕ੍ਰਿਸ਼ਨ ਨੂੰ ਜਾ ਕੇ ਦੱਸ ਦੇਹ, ਤੈਨੂੰ ਕੋਈ ਰੋਕਦਾ ਨਹੀਂ ਹੈ। ਤੈਨੂੰ ਕਹਿ ਦਿੱਤਾ ਹੈ ਕਿ ਚੰਦ੍ਰਭਗਾ ਨਾਲ ਪ੍ਰੀਤ ਕਰਦਾ ਹੈ, ਪ੍ਰਭੂ ਦੀ ਮੇਰੇ ਨਾਲ ਪ੍ਰੀਤ ਨਹੀਂ ਹੈ, ਜਾਹ, ਜਾ ਕੇ ਮੇਰੀ ਜਬਾਨੀ ਉਸਨੂੰ ਏਹੋ ਹੀ ਕਹਿ ਦੇਹ।। ੭੦੪।।

ਸੁਨ ਕੈ ਇਹ ਰਾਧਕਾ ਕੀ ਬਤੀਯਾ ਤਬ ਸੋ ਉਠ ਗ੍ਵਾਰਨ ਪਾਇਨ ਲਾਗੀ ।।
ਪ੍ਰੀਤਿ ਕਹਯੋ ਹਰਿ ਕੀ ਤੁਮ ਸੌ ਹਰਿ ਚੰਦ੍ਰਭਗਾ ਸੋਂ ਪ੍ਰੀਤ ਤਿਯਾਗੀ ।।
ਉਨ ਕੀ ਕਬਿ ਸਯਾਮ ਸਬੁੱਧ ਕਹੈ ਤੁਹਿ ਦੇਖਨ ਕੇ ਰਸ ਮੈ ਅਨੁਰਾਗੀ ।।
ਤਾਹੀ ਤੇ ਬਾਲ ਬਲਾਇ ਲਿਉ ਤੇਰੀ ਮੈ ਬੇਗ ਚਲੋ ਹਰਿ ਪੈ ਬਡਭਾਗੀ ।। ੭੦੫ ।।

ਅਰਥ - ਰਾਧਕਾਂ ਦੀਆਂ ਇਹ ਗੱਲਾਂ ਸੁਣ ਕੇ ਉਹ ਗੋਪੀ ਉਠ ਕੇ ਉਸਦੇ ਪੈਰਾਂ ਤੇ ਡਿੱਗ ਪਈ। ਕਹਿਣ ਲੱਗੀ, ਕ੍ਰਿਸ਼ਨ ਦਾ ਪਿਆਰ ਤੇਰੇ ਹੀ ਨਾਲ ਹੈ, ਚੰਦ੍ਰਭਗਾ ਨਾਲੋਂ ਕ੍ਰਿਸ਼ਨ ਨੇ ਮੋਹ ਤੋੜ ਲਿਆ ਹੈ। ਉਸਦੇ ਵਿਚ ਤੇਰੇ ਵਰਗੀ ਸਬੁੱਧ ਹੀ ਕਿਥੇ ਹੈ? ਇਸੇ ਲਈ ਤਾਂ ਤੈਨੂੰ ਵੇਖਣ ਦੇ ਰਸ ਵਿਚ ਹੀ ਪ੍ਰੇਮ ਰਖਦੇ ਹਨ। ਇਸੇ ਕਰ ਕੇ, ਹੇ ਸਖੀ! ਮੈਂ ਤੈਥੋਂ ਬਲਿਹਾਰ ਜਾਂਦੀ ਹਾਂ, ਹੇ ਵੱਡੇ ਭਾਗਾਂ ਵਾਲੀਏ! ਤੂੰ ਛੇਤੀ ਨਾਲ ਕ੍ਰਿਸ਼ਨ ਦੇ ਕੋਲ ਚੱਲ।। ੭੦੫।।

ਸ੍ਵੈਯਾ।। ਬ੍ਰਿਜਨਾਥ ਬੁਲਾਵਤ ਹੈ ਚਲੀਯੈ ਕਛੁ ਜਾਨਤ ਹੈ ਰਸ ਬਾਤ ਇਯਾਨੀ ।।
ਤੋਹੀ ਕੋ ਸਯਾਮ ਨਿਹਾਰਤ ਹੈ ਤੁਮਰੇ ਬਿਨ ਰੀ ਨਹਿ ਪੀਵਤ ਪਾਨੀ ।।
ਤੂੰ ਇਹ ਭਾਂਤ ਕਹੈ ਮੁਖ ਤੇ ਨਹੀ ਜਾਉ ਗੀ ਹਉ ਹਰਿ ਪੈ ਇਹ ਬਾਨੀ ।।
ਤਾਹੀ ਤੇ ਜਾਨਤ ਹੋ ਸਜਨੀ ਅਬ ਜੋਬਨ ਪਾਇ ਭਈ ਹੈ ਦਿਵਾਨੀ ।। ੭੦੬ ।।

ਅਰਥ - ਤੈਨੂੰ ਕ੍ਰਿਸ਼ਨ ਬੁਲਾਉਂਦਾ ਹੈ, ਛੇਤੀ ਚੱਲ, ਮਲੂਮ ਹੁੰਦਾ ਹੈ ਤੂੰ ਰਸ ਦੀ ਗੱਲ ਤੋਂ ਕੁਝ ਅਨਜਾਣ ਹੈਂ। ਤੈਨੂੰ ਹੀ ਕ੍ਰਿਸ਼ਨ ਹਰ ਵੇਲੇ ਵੇਖਦਾ ਰਹਿੰਦਾ ਹੈ, ਹੇ ਸਖੀ! ਤੇਰੇ ਤੋਂ ਬਿਨਾਂ ਤਾਂ

ਉਹ ਪਾਣੀ ਭੀ ਨਹੀਂ ਪੀਂਦਾ। ਇਧਰ ਤੂੰ ਮੂੰਹ ਤੋਂ ਇਸ ਤਰ੍ਹਾਂ ਆਖਦੀ ਹੈਂ ਕਿ ਮੈਂ ਕ੍ਰਿਸ਼ਨ ਦੇ ਕੋਲ ਨਹੀਂ ਜਾਵਾਂ ਗੀ ਤੇਰੀ ਇਹ ਬਾਣੀ ਸੁਣ ਕੇ ਤੇ ਉਸਦਾ ਪਿਆਰ ਵੇਖ ਕੇ ਹੈਰਾਨੀ ਹੁੰਦੀ ਹੈ। ਹੇ ਸਖੀ! ਇਸ ਕਰ ਕੇ ਮੈਂ ਜਾਣਦੀ ਹਾਂ, ਕਿ ਤੂੰ ਸੁਹੱਪਣ ਪਾ ਕੇ, ਹੁਣ ਕੁਝ ਪਾਗਲ ਹੋ ਗਈ ਹੈਂ ਅਰਥਾਤ ਜੁਆਨੀ ਦੇ ਜੋਸ਼ ਨਾਲ ਤੇਰੀ ਬੁਧਿ ਕਾਇਮ ਨਹੀਂ ਹੈ।। ੭੦੬।।

**ਸ੍ਵੈਯਾ।। ਮਾਨ ਕਰਯੋ ਮਨ ਬੀਚ ਤ੍ਰੀਯਾ ਤਜ ਬੈਠ ਰਹੀ ਹਿਤ ਸਯਾਮ ਜੂ ਕੇਰੋ।।**
**ਬੈਠ ਰਹੀ ਬਕ ਧਯਾਨ ਧਰੇ ਸਭ ਜਾਨਤ ਪ੍ਰੀਤ ਕੋ ਭਾਵਨ ਨੇਰੋ।।**
**ਤੋ ਸੰਗ ਤਉ ਮੈ ਕਹਯੋ ਸਜਨੀ ਕਹਬੇ ਕਹੁ ਜੋ ਉਮਗਯੋ ਮਨ ਮੋਰੋ।।**
**ਆਵਤ ਹੈ ਇਮ ਮੋ ਮਨ ਮੈ ਦਿਨ ਚਾਰ ਕੋ ਪਾਹੁਨੋ ਜੋਬਨ ਤੇਰੋ।। ੭੦੭।।**

ਪਦ ਅਰਥ - ਭਾਵਨ=ਜਿਸ ਨਾਲ ਪ੍ਰੀਤੀ ਕੀਤੀ ਜਾਵੇ।।

ਅਰਥ - ਹੇ ਸਖੀ! ਤੂੰ ਮਨ ਵਿਚ ਮਾਣ ਕਰ ਲਿਆ ਹੈ ਅਤੇ ਕ੍ਰਿਸ਼ਨ ਜੀ ਦੇ ਪਿਆਰ ਨੂੰ ਛੱਡ ਕੇ ਘਰ ਦੇ ਵਿਚ ਹੀ ਬੈਠ ਰਹੀ ਹੈਂ। ਤੂੰ ਬਗਲੇ ਵਰਗਾ ਧਿਆਨ ਕਰ ਕੇ ਬੈਠ ਰਹੀ ਹੈਂ ਇਸ ਗੱਲ ਨੂੰ ਸਭ ਕੋਈ ਜਾਣਦਾ ਹੈ, ਪ੍ਰੀਤ ਨੂੰ 'ਭਾਵਨ' ਨੇੜੇ ਹੈ ਅਰਥਾਤ ਪ੍ਰੀਤ ਕੀਤਿਆਂ ਪਿਆਰਾ ਛੇਤੀ ਮਿਲ ਪੈਂਦਾ ਹੈ। ਹੇ ਸਖੀ! ਤੈਨੂੰ ਮੈਂ ਕਹਿੰਦੀ ਹਾਂ ਜੋ ਕੁਝ ਆਖਣ ਦੇ ਵਾਸਤੇ ਮੇਰਾ ਮਨ ਚਾਹਿਆ ਹੈ ਅਰਥਾਤ ਮਨ ਵਿਚ ਆਈ ਹੋਈ ਗੱਲ ਜਰੂਰ ਆਖਦੀ ਹਾਂ। ਮੇਰੇ ਮਨ ਵਿਚ ਇਹ ਵਿਚਾਰ ਆਈ ਹੈ ਕਿ ਤੇਰਾ ਇਹ ਹੁਸਨ ਚਾਰ ਦਿਨਾਂ ਦਾ ਹੀ ਪ੍ਰਾਹੁਣਾ ਹੈ।। ੭੦੭।।

**ਤਾ ਕੈ ਨ ਪਾਸ ਚਲੈ ਉਠ ਕੈ ਕਬਿ ਸਯਾਮ ਜੋਊ ਸਭ ਲੋਗਨ ਭੋਗੀ।।**
**ਤਾ ਤੇ ਰਹੀ ਹਠ ਬੈਠ ਤ੍ਰੀਯਾ ਉਨ ਕੋ ਕਛੁ ਜੈ ਗੋ ਨ ਆਪਨ ਖੋਗੀ।।**
**ਜੋਬਨ ਕੋ ਜੁ ਗੁਮਾਨ ਕਰੈ ਤਿਹ ਜੋਬਨ ਕੀ ਸੁ ਦਸਾ ਇਹ ਹੋਗੀ।।**
**ਤੋ ਤਜਿ ਕੈ ਸੋਊ ਯੋਂ ਗਮਿ ਹੈ ਜਿਮ ਕੰਧ ਪੈ ਡਾਰ ਬਘੰਬਰ ਜੋਗੀ।। ੭੦੮।।**

ਪਦ ਅਰਥ - ਗਮਿ ਹੈ=ਚਲਾ ਜਾਏਗਾ।। ਬਘੰਬਰ=ਸ਼ੇਰ ਦੀ ਖੱਲ, ਮ੍ਰਿਗਾਨ।।

ਅਰਥ - ਸਿਆਮ ਕਵਿ ਆਖਦਾ ਹੈ, ਤੂੰ ਉੱਠ ਕੇ ਉਸਦੇ ਕੋਲ ਨਹੀਂ ਜਾਂਦੀ? ਜੋ ਸਾਰੇ ਹੀ ਲੋਗਾਂ ਨੂੰ ਭੋਗਣ ਵਾਲੇ ਹਨ। ਹੇ ਸਖੀ! ਉਸੇ ਹੀ ਜਿਰਤ ਕਰ ਕੇ ਬੈਠ ਰਹੀ ਹੈਂ, ਇਸ ਵਿਚ ਉਸਦਾ ਕੁਝ ਨਹੀਂ ਜਾਏਗਾ, ਤੂੰ ਆਪਣਾ ਹੀ ਨੁਕਸਾਨ ਕਰ ਲਵੇਂਗੀ। ਜਿਸ ਜੋਬਨ ਦਾ ਮਾਣ ਕਰਦੀ ਹੈਂ, ਉਸ ਹੁਸਨ ਦੀ ਇਹ ਹਾਲਤ ਹੋਵੇਗੀ। ਉਹ ਹੁਸਨ ਤੈਨੂੰ ਛੱਡ ਕੇ ਇਸ ਤਰ੍ਹਾਂ ਚਲਾ ਜਾਵੇਗਾ ਜਿਸ ਤਰ੍ਹਾਂ ਮੋਢੇ ਉਤੇ ਮ੍ਰਿਗਾਨ ਪਾ ਕੇ ਜੋਗੀ ਤੁਰਦਾ ਹੁੰਦਾ ਹੈ।। ੭੦੮।।

**ਨੈਨ ਕੁਰੰਗਨ ਸੇ ਤੁਮਰੇ ਸਮ ਕੇਹਰਿ ਕੀ ਕਟਿ ਰੀ ਸੁਨ ਤ੍ਰੈ ਹੈ।।**

ਆਨਨ ਸੁੰਦਰ ਹੈ ਸਸਿ ਸੋ ਜਿਹ ਕੀ ਫੁਨ ਕੰਜ ਬਰਾਬਰ ਕ੍ਵੈ ਹੈ।।
ਬੈਠ ਰਹੀ ਹਠ ਬਾਂਧ ਘਨੋ ਤਿਹ ਤੇ ਕਛੁ ਆਪਨ ਹੀ ਸੁਨ ਖ੍ਵੈ ਹੈ।।
ਏ ਤਨ ਸੋ ਤੁਹਿ ਬੈਰ ਕਰਯੋ ਹਰਿ ਸਿਉ ਹਠਿ ਏ ਤੁਮਰੋ ਕਹੁ ਹ੍ਵੈ ਹੈ।। ੭੦੯।।

**ਅਰਥ** – ਤੇਰੀਆਂ ਅੱਖਾਂ ਹਰਨਾਂ ਵਰਗੀਆਂ ਹਨ, ਹੇ ਸਖੀ! ਸੁਣ ਤੇਰਾ ਲੱਕ ਸ਼ੇਰ ਵਰਗਾ ਪਤਲਾ ਹੈ, ਤੇਰਾ ਮੂੰਹ ਚੰਦ੍ਰਮਾਂ ਵਰਗਾ ਸੁੰਦਰ ਹੈ, ਜਿਸਦੇ ਮੁਕਾਬਲੇ ਉਤੇ ਵਿਚਾਰਾ ਕੌਂਲ ਫੁਲ ਭੀ ਕੀ ਹੈ? ਪਰ ਜਿਹੜੀ ਤੂੰ ਸਿਰੜ ਬੰਨ੍ਹ ਕੇ ਘਰ ਬਹਿ ਰਹੀ ਹੈਂ, ਉਸ ਕਰ ਕੇ ਤੂੰ ਕੁਝ ਆਪਣਾ ਆਪ ਹੀ ਗੁਆਉਣਾ ਹੈ। ਏਹੋ ਜੇਹੇ ਸੁੰਦਰ ਸਰੀਰ ਨਾਲ ਤੂੰ ਵੈਰ ਕੀਤਾ ਹੈ, ਪਰ ਏਹ ਤਾਂ ਦੱਸ, ਹਰੀ ਨਾਲ ਜਿਦ ਕੀਤਿਆਂ ਤੇਰਾ ਭਲਾ ਹੋਵੇਗਾ?।। ੭੦੯।।

ਸ੍ਵੈਯਾ।। ਸੁਨ ਕੈ ਇਹ ਗ੍ਵਾਰਨ ਕੀ ਬਤੀਯਾ ਬ੍ਰਿਖਭਾਨ ਸੁਤਾ ਅਤਿ ਰੋਸ ਭਰੀ।।
ਨੈਨ ਨਚਾਇ ਚੜਾਇ ਕੈ ਭਉਹਨ ਪੈ ਮਨ ਮੈ ਸੰਗ ਕ੍ਰੋਧ ਜਰੀ।।
ਜੋਊ ਆਈ ਮਨਾਵਨ ਗ੍ਵਾਰਨਿ ਥੀ ਤਿਹ ਸੋ ਬਤੀਯਾ ਇਮ ਪੈ ਉਚਰੀ।।
ਸਖੀ ਕਾਹੇ ਕੌ ਹਉ ਹਰਿ ਪਾਸ ਚਲੌਂ ਹਰਿ ਕੀ ਕਛੁ ਮੋ ਪਰਵਾਹ ਪਰੀ।। ੭੧੦।।

**ਅਰਥ** – ਗੋਪੀ ਦੀਆਂ ਇਹ ਗੱਲਾਂ ਸੁਣ ਕੇ, ਰਾਧਕਾਂ ਦੇ ਮਨ ਵਿਚ ਬਹੁਤਾ ਕ੍ਰੋਧ ਭਰ ਗਿਆ। ਅੱਖਾਂ ਨੂੰ ਚੰਚਲ ਕਰ ਕੇ ਤੇ ਭੌਂਹਾਂ ਨੂੰ ਚੜ੍ਹਾ ਕੇ, ਮਨ ਵਿਚ ਕ੍ਰੋਧ ਦੇ ਨਾਲ ਸੜ ਗਈ। ਜੇਹੜੀ ਗੋਪੀ ਉਸਨੂੰ ਮਨਾਵਨ ਦੇ ਵਾਸਤੇ ਆਈ ਹੋਈ ਸੀ, ਉਸਨੂੰ ਇਸ ਤਰ੍ਹਾਂ ਆਖਣ ਲੱਗੀ – ਹੇ ਸਖੀ! ਮੈਂ ਕ੍ਰਿਸ਼ਨ ਦੇ ਕੋਲ ਕਿਸ ਵਾਸਤੇ ਜਾਵਾਂ? ਕ੍ਰਿਸ਼ਨ ਦੀ ਮੈਨੂੰ ਕੁਝ ਫਿਕਰ ਪਈ ਹੈ?।। ੭੧੦।।

ਯੌਂ ਇਹ ਉਤਰ ਦੇਤ ਭਈ ਤਬ ਯਾ ਬਿਧਿ ਸੋ ਉਨ ਬਾਤ ਕਰੀ ਹੈ।।
ਰਾਧੇ ਬੁਲਾਇ ਲਿਉ ਰੋਸ ਕਰੋ ਨਹਿ ਕਿਉ ਕੋਪ ਕੇ ਸੰਗ ਭਰੀ ਹੈ।।
ਤੂ ਇਤ ਮਾਨ ਰਹੀ ਕਰਿ ਕੈ ਉਤ ਹੇਰਤ ਪੈ ਰਿਪੁ ਚੰਦ ਹਰੀ ਹੈ।।
ਤੂੰ ਨ ਕਰੈ ਪਰਵਾਹ ਹਰੀ ਹਰਿ ਕੌ ਤੁਮਰੀ ਪਰਵਾਹ ਪਰੀ ਹੈ।। ੭੧੧।।

**ਅਰਥ** – ਇਸ ਤਰ੍ਹਾਂ ਦਾ ਜਦ ਇਹ ਉੱਤਰ ਦੇ ਦਿੱਤਾ, ਤਦ ਉਸ ਸਖੀ ਨੇ ਇਸ ਤਰ੍ਹਾਂ ਦੀ ਗੱਲ ਕੀਤੀ। ਰਾਧੇ! ਮੈਂ ਬਲਿਹਾਰ ਜਾਵਾਂ, ਗੁੱਸਾ ਨਾ ਕਰ, ਕਿਸ ਕਰ ਕੇ ਕ੍ਰੋਧ ਦੇ ਨਾਲ ਭਰ ਗਈ ਹੈਂ? ਤੂੰ ਇਧਰ ਹੰਕਾਰ ਕਰ ਕੇ ਬੈਠ ਰਹੀ ਹੈਂ, ਪਰ ਉਧਰ ਕ੍ਰਿਸ਼ਨ ਭੀ ਚੰਦ੍ਰਮਾ ਦਾ ਵੈਰੀ ਹੈ ਅਰਥਾਤ ਕ੍ਰਿਸ਼ਨ ਚੰਦ੍ਰਮਾਂ ਨਾਲੋਂ ਭੀ ਸੋਹਣਾ ਹੈ ਜੇਕਰ ਤੂੰ ਕ੍ਰਿਸ਼ਨ ਦੀ ਪਰਵਾਹ ਨਹੀਂ ਕਰਦੀ, ਤਾਂ ਕ੍ਰਿਸ਼ਨ ਨੂੰ ਤੇਰੀ ਕੇਹੜੀ ਪਰਵਾਹ ਪਈ ਹੋਈ ਹੈ?।। ੭੧੧।।

ਸ੍ਵੈਯਾ।। ਯੌਂ ਕਹਿ ਬਾਤ ਕਹੀ ਫਿਰਿ ਯੌ ਉਠ ਬੇਗ ਚਲੋ ਚਲਿ ਹੋਹੁ ਸੰਜੋਗੀ।।
ਤਾਹੀ ਕੇ ਨੈਨ ਲਗੇ ਇਹ ਠਉਰ ਜੋਊ ਸਭ ਲੋਗਨ ਕੋ ਰਸ ਭੋਗੀ।।
ਤਾ ਕੇ ਨ ਪਾਸ ਚਲੈ ਸਜਨੀ ਉਨ ਕੋ ਕਛੁ ਜੈ ਹੈ ਨ ਆਪਨ ਖੋਗੀ।।
ਤ੍ਰੈ ਮੁਖ ਰੀ ਬਲ ਦੇਖਨ ਕੌਂ ਜਦੁਰਾਇ ਕੇ ਨੈਨ ਭਏ ਦੋਊ ਬਿਓਗੀ।। ੭੧੨।।

ਅਰਥ - ਇਹ ਗੱਲ ਕਹਿ ਕੇ, ਫਿਰ ਉਸਨੇ ਇਹ ਗੱਲ ਆਖੀ, ਉੱਠ ਛੇਤੀ ਚਲ, ਚਲ ਕੇ ਉਹਨਾਂ ਦੀ ਸਾਥੀ ਹੋ ਜਾਹ। ਉਸ ਦੀਆਂ ਅੱਖਾਂ ਇਸੇ ਜਗ੍ਹਾ ਤੇ ਲੱਗ ਰਹੀਆਂ ਹਨ, ਜੋ ਸਾਰੇ ਲੋਕਾਂ ਵਿਚ ਰਸ ਭੋਗਣ ਵਾਲਾ ਹੈ। ਹੇ ਸਖੀ! ਉਸਦੇ ਕੋਲ ਨੇਹੀਂ ਜਾਂਦੀ ਹੈਂ, ਇਸ ਵਿਚ ਉਸਦਾ ਕੋਈ ਨੁਕਸਾਨ ਨਹੀਂ ਹੋਵੇਗਾ। ਤੂੰ ਆਪਣਾ ਹੀ ਕੁਝ ਗਵਾਏਂਗੀ, ਹੇ ਬੱਲੀ! ਤੇਰਾ ਮੂੰਹ ਦੇਖਣ ਦੇ ਵਾਸਤੇ, ਕ੍ਰਿਸ਼ਨ ਦੇ ਦੋਵੇਂ ਨੈਣ ਵਿਯੋਗੀ ਹੋ ਗਏ ਹਨ।। ੭੧੨।।

ਪੇਖਤ ਹੈ ਨਹੀ ਅਉਰ ਤ੍ਰੀਯਾ ਤੁਮਰੋ ਈ ਸੁਨੋ ਬਲਿ ਪੰਥਿ ਨਿਹਾਰੈ।।
ਤੇਰੇ ਹੀ ਧਯਾਨ ਬਿਖੈ ਅਟਕੇ ਤੁਮਰੀ ਹੀ ਕਿਧੌ ਬਲਿ ਬਾਤ ਉਚਾਰੈ।।
ਝੂਮ ਗਿਰੈ ਕਬਹੂੰ ਧਰਨੀ ਪਰ ਤ੍ਰੈ ਮਧਿ ਆਪਨ ਆਪ ਸੰਭਾਰੈ।।
ਤਉਨ ਸਮੈ ਸਖੀ ਤੋਹਿ ਚਿਤਾਰਿ ਕੈ ਸਯਾਮ ਜੂ ਮੈਨ ਕੋ ਮਾਨ ਨਿਵਾਰੈ।। ੭੧੩।।

ਅਰਥ - ਹੇ ਬੱਲੀ! ਸੁਣੋ, ਹੋਰ ਕਿਸੇ ਔਰਤ ਵੱਲੇ ਨਹੀਂ ਵੇਖਦੇ ਹਨ, ਹਰ ਵੇਲੇ ਤੇਰਾ ਹੀ ਰਾਹ ਵੇਖਦੇ ਹਨ। ਤੇਰੇ ਹੀ ਧਿਆਨ ਵਿਚ ਅੜੇ ਹੋਏ ਹਨ, ਹੇ ਬੱਲੀ! ਜਾਂ ਕਦੇ ਕਦੇ ਤੇਰੀਆਂ ਗੱਲਾਂ ਕਰਨ ਲੱਗ ਪੈਂਦੇ ਹਨ। ਜਾਂ ਕਦੇ ਬੇਹੋਸ਼ ਹੋ ਕੇ ਧਰਤੀ ਉਤੇ ਡਿੱਗ ਪੈਂਦੇ ਹਨ, ਉਹ ਤਾਂ ਤੇਰੇ ਵਿਚ ਹੀ ਆਪਣਾ ਆਪ ਸੰਭਾਲ ਰਹੇ ਹਨ। ਸਖੀ! ਉਸ ਵੇਲੇ ਤੈਨੂੰ ਯਾਦ ਕਰਦੇ ਹਨ, ਜਿਸ ਵੇਲੇ ਕ੍ਰਿਸ਼ਨ ਜੀ ਕਾਮਦੇਵ ਦੇ ਮਾਣ ਨੂੰ ਦੂਰ ਕਰਦੇ ਹਨ।। ੭੧੩।।

ਸ੍ਵੈਯਾ।। ਤਾ ਤੇ ਨ ਮਾਨ ਕਰੋ ਸਜਨੀ ਉਠਿ ਬੇਗ ਚਲੋ ਕਛੁ ਸੰਕ ਨ ਆਨੋ।।
ਸਯਾਮ ਕੀ ਬਾਤ ਸੁਨੋ ਹਮ ਤੇ ਤੁਮਰੇ ਚਿਤ ਮੈ ਅਪਨੋ ਚਿਤ ਮਾਨੋ।।
ਤੇਰੇ ਹੀ ਧਯਾਨ ਫਸੇ ਹਰਿ ਜੂ ਕਰਿ ਕੈ ਮਨ ਸੋਕ ਅਸੋਕ ਬਹਾਨੋ।।
ਮੂੜ ਰਹੀ ਅਬਲਾ ਕਰਿ ਮਾਨ ਕਛੂ ਹਰਿ ਕੋ ਨਹੀ ਹੇਤ ਪਛਾਨੋ।। ੭੧੪।।

ਪਦ ਅਰਥ - ਸੋਕ=ਦੁਖ।। ਅਸੋਕ=ਸੁਖ।। ਅਬਲਾ=ਤੀਵੀਂ।।

ਅਰਥ - ਹੇ ਸਜਨੀ! ਇਸ ਕਰਕੇ ਮਾਣ ਨਾ ਕਰੋ, ਉੱਠ ਕੇ ਛੇਤੀ ਚਲੋ, ਮਨ ਵਿਚ ਕੁਝ ਸ਼ਰਮ ਨਾ ਲਿਆਓ। ਕ੍ਰਿਸ਼ਨ ਦੀ ਗੱਲ ਮੈਥੋਂ ਸੁਣ, ਤੇਰੇ ਮਨ ਵਿਚ ਉਸਨੇ ਆਪਣਾ ਮਨ ਮੰਨਿਆ

ਹੋਯਾ ਹੈ। ਕ੍ਰਿਸ਼ਨ ਜੀ ਤਾਂ ਤੇਰੇ ਹੀ ਧਿਆਨ ਵਿਚ ਗ੍ਰਸੇ ਹੋਏ ਹਨ, ਪਰ ਮਨ ਦੇ ਦੁਖ ਸੁਖ ਦਾ ਬਹਾਨਾ ਕਰ ਕੇ ਇਸ ਗੱਲ ਨੂੰ ਲੁਕਾਈ ਰਖਦੇ ਹਨ। ਮੂਰਖ ਤੀਵੀਂ ਮਾਣ ਕਰ ਕੇ ਬੈਠ ਰਹੀ ਹੈ ਅਤੇ ਹਰੀ ਦੇ ਪਿਆਰ ਨੂੰ ਰਤਾ ਜਿੰਨਾ ਭੀ ਪਛਾਣਿਆ ਨਹੀਂ ਹੈ।। ੭੧੪।।

**ਗ੍ਵਾਰਨਿ ਕੀ ਸੁਨ ਕੈ ਬਤੀਯਾ ਤਬ ਰਾਧਕਾ ਉੱਤਰ ਦੇਤ ਭਈ।।**
**ਕਿਹ ਹੇਤ ਕਹਯੋ ਤਜਿ ਕੈ ਹਰਿ ਪਾਸਿ ਮਨਾਵਨ ਮੋਹੂ ਕੇ ਕਾਜ ਧਈ।।**
**ਨਹਿ ਹਉ ਚਲਿ ਹੌ ਹਰਿ ਪਾਸਿ ਕਹਯੋ ਤੁਮਰੀ ਧਉ ਕਹਾ ਗਤਿ ਹ੍ਵੈ ਹੈ ਦਈ।।**
**ਸਖੀ ਅਉਰਨ ਨਾਮ ਸੁ ਮੂੜ ਧਰੈ ਨ ਲਖੈ ਇਹ ਹਉ ਹੂੰ ਕਿ ਮੂੜ ਮਈ ।।੭੧੫।।**

ਅਰਥ - ਗੋਪੀ ਦੀਆਂ ਗੱਲਾਂ ਸੁਣ ਕੇ ਰਾਧਕਾ ਕਹਿਣ ਲੱਗੀ ਤੂੰ ਕਾਹਦੇ ਕ੍ਰਿਸ਼ਨ ਨੂੰ ਛੱਡ ਕੇ ਮੈਨੂੰ ਮਨਾਉਣ ਆਈ ਹੈਂ? ਮੈਂ ਕਹਿ ਦਿੱਤਾ ਹੈ, ਜੋ ਮੈਂ ਕ੍ਰਿਸ਼ਨ ਦੇ ਕੋਲ ਨਹੀਂ ਜਾਵਾਂਗੀ, ਅਜੇਹੀ ਹਾਲਤ ਵਿਚ ਫਿਰ ਤੇਰੀ ਕੀ ਦਸ਼ਾ ਹੋਵੇਗੀ? ਹੇ ਸਖੀ! ਤੂੰ ਹੋਰਨਾਂ ਦਾ ਨਾਮ ਮੂਰਖ ਰੱਖਦੀ ਹੈਂ, ਇਹ ਨਹੀਂ ਜਾਣਦੀ ਕਿ ਮੈਂ ਹੀ ਮੂਰਖ ਦਾ ਰੂਪ ਹੋ ਗਈ ਹਾਂ।। ੭੧੫।।

**ਸੁਨ ਕੈ ਬ੍ਰਿਖਭਾਨ ਸੁਤਾ ਕੋ ਕਹਯੋ ਇਹ ਭਾਂਤ ਸੋ ਗ੍ਵਾਰਨ ਉੱਤਰ ਦੀਨੋ।।**
**ਰੀ ਸੁਨ ਗ੍ਵਾਰਨਿ ਮੋ ਬਤੀਯਾ ਤਿਨਹੂੰ ਸੁਨ ਸ੍ਰੌਨ ਸੁਨੈਬੇ ਕਉ ਕੀਨੋ।।**
**ਮੋਹਿ ਕਹੈ ਮੁਖ ਤੇ ਕਿ ਤੂੰ ਮੂੜ ਮੈ ਮੂੜ ਤੁਹੀ ਮਨ ਮੈ ਕਰਿ ਚੀਨੋ।।**
**ਮੈ ਜਦੁਰਾਇ ਕੀ ਭੇਜੀ ਆਈ ਸੁਨਿ ਤੈ ਜਦੁਰਾਇ ਹੂੰ ਸੋ ਹਠ ਕੀਨੋ।।੭੧੬।।**

ਅਰਥ - ਰਾਧਕਾਂ ਦੀਆਂ ਗੱਲਾਂ ਸੁਣ ਕੇ, ਉਸ ਗੋਪੀ ਨੇ ਇਸ ਤਰ੍ਹਾਂ ਦਾ ਉੱਤਰ ਦਿੱਤਾ। ਹੇ ਗੋਪੀ! ਮੇਰੀਆਂ ਗੱਲਾਂ ਸੁਣ, ਉਨ੍ਹਾਂ ਨੂੰ ਧਿਆਨ ਦੇ ਕੇ ਸੁਣ, ਸੁਣਨ ਦੇ ਵਾਸਤੇ ਕੰਨ ਕਰ। ਮੈਨੂੰ ਤੂੰ ਮੂੰਹ ਤੋਂ ਆਖਦੀ ਹੈਂ ਕਿ "ਤੂੰ ਮੂਰਖ ਹੈਂ" ਪਰ ਕੀ 'ਮੈਂ ਮੂਰਖ ਹਾਂ' ਇਸ ਗੱਲ ਦੀ ਤੂੰ ਆਪਣੇ ਮਨ ਵਿਚ ਪਛਾਣ ਕਰ ਕੇ ਵੇਖ! ਮੈਂ ਤਾਂ ਕ੍ਰਿਸ਼ਨ ਦੀ ਭੇਜੀ ਹੋਈ ਤੇਰੇ ਕੋਲ ਆਈ ਹਾਂ ਅਤੇ ਤੂੰ ਕ੍ਰਿਸ਼ਨ ਨਾਲ ਹੱਠ ਕੀਤਾ ਹੋਯਾ ਹੈ, ਬੱਸ ਇਸੇ ਨੂੰ ਵਿਚਾਰ ਕੇ ਵੇਖ ।। ੭੧੬।।

**ਯੌਂ ਕਹਿ ਕੈ ਇਹ ਭਾਂਤ ਕਹਯੋ ਚਲੀਯੈ ਉਠ ਕੈ ਬਲਿ ਸੰਕ ਨ ਆਨੋ।।**
**ਤੋਹੀ ਸੌਂ ਹੇਤ ਘਨੋ ਹਰਿ ਕੋ ਤਿਹ ਤੇ ਤੁਮ ਹੂੰ ਕਹਯੋ ਸਾਚ ਹੀ ਜਾਨੋ।।**
**ਪਾਇਨ ਤੋਰੇ ਪਰੋ ਲਲਨਾ ਹਠ ਦੂਰ ਕਰੋ ਕਬਹੂੰ ਫੁਨ ਮਾਨੋ।।**
**ਤਾ ਤੇ ਨਿਸੰਕ ਚਲੋ ਤਜਿ ਸੰਕ ਕਿਧੌ ਹਰਿ ਕੀ ਵਹ ਪ੍ਰੀਤਿ ਪਛਾਨੋ।।੭੧੭।।**

ਪਦ ਅਰਥ - ਲਲਨਾ=ਪਿਆਰੀ। ੨ ਗੋਪੀ।।

************************************************************

ਅਰਥ - ਇਹ ਕਹਿ ਕੇ, ਫਿਰ ਇਸ ਤਰ੍ਹਾਂ ਆਖਿਆ-'ਬੱਲੀ! ਸ਼ੰਕਾ ਨਾ ਲਿਆਓ ਉਠ ਕੇ ਤੁਰੀ ਹੀ ਚੱਲ। ਤੇਰੇ ਨਾਲ ਹੀ ਕ੍ਰਿਸ਼ਨ ਦਾ ਬਹੁਤ ਪ੍ਰੇਮ ਹੈ, ਉਸੇ ਕਰ ਕੇ ਹੀ ਤੈਨੂੰ ਸੱਦਣ ਵਾਸਤੇ ਮੈਨੂੰ ਭੇਜਿਆ ਹੈ, ਮੇਰੇ ਕਹੇ ਨੂੰ ਸੱਚ ਕਰ ਕੇ ਜਾਣ। ਪਿਆਰੀ! ਮੈਂ ਤੇਰੇ ਚਰਨੀ ਪੈਂਦੀ ਹਾਂ ਜ਼ਿਦ ਨੂੰ ਛੱਡ ਦੇਹ ਕਦੇ ਤਾਂ ਕਿਹਾ ਮੰਨ ਲੈ। ਇਸ ਕਰਕੇ ਨਿਸੰਕ ਹੋ ਕੇ ਚੱਲ, ਵਹਿਮ ਛੱਡ ਦੇਹ, ਕਦੇ ਤਾਂ ਕ੍ਰਿਸ਼ਨ ਦੀ ਉਸ ਪ੍ਰੀਤਿ ਦੀ ਪਛਾਣ ਕਰ ਜਿਸ ਕਰ ਕੇ ਤੈਨੂੰ ਸੱਦ ਰਿਹਾ ਹੈ।। ੭੧੭।।

**ਸ੍ਵੈਯਾ।। ਕੁੰਜਨ ਮੈ ਸਖੀ ਰਾਸ ਸਮੈ ਹਰਿ ਕੇਲ ਕਰੇ ਤੁਮ ਸੋ ਬਨ ਮੈ।।**
**ਜਿਤਨੋ ਉਨ ਕੋ ਹਿਤ ਹੈ ਤੁਹਿ ਸੋ ਤਿਹ ਤੇ ਨਹ੍ਹੀ ਆਧਿ ਕਹੈ ਉਨ ਮੈ।।**
**ਮੁਰਝਾਇ ਗਏ ਬਿਨ ਤ੍ਵੈ ਹਰਿ ਜੂ ਨਹਿ ਖੇਲਤ ਹੈ ਫੁਨ ਗ੍ਵਾਰਨਿ ਮੈ।।**
**ਤਿਹ ਤੇ ਸੁਨ ਬੇਗ ਨਿਸੰਕ ਚਲੋ ਕਰ ਕੈ ਸੁਧ ਪੈ ਬਨ ਕੀ ਮਨ ਮੈ।। ੭੧੮।।**

ਅਰਥ - ਹੇ ਸਖੀ! ਕੁੰਜ ਗਲੀਆਂ ਵਿਚ, ਰਾਸ ਦੇ ਸਮੇਂ ਵਿਚ, ਕ੍ਰਿਸ਼ਨ ਤੇਰੇ ਨਾਲ ਬਨ ਵਿਚ ਕੇਲ ਕਰਦਾ ਸੀ। ਉਨ੍ਹਾਂ ਦਾ ਹਿਤ ਜਿੰਨਾਂ ਕੁ ਤੇਰੇ ਨਾਲ ਹੈ, ਉਸ ਤੋਂ ਅੱਧਾ ਭੀ ਉਨ੍ਹਾਂ ਵਿਚ ਨਹੀਂ ਹੈ। ਤੈਥੋਂ ਬਿਨਾਂ ਹੋਣ ਕਰ ਕੇ ਕ੍ਰਿਸ਼ਨ ਜੀ ਮੁਰਝਾ ਗਏ ਹਨ, ਅਤੇ ਗੋਪੀਆਂ ਵਿਚ ਆ ਕੇ ਖੇਡਦੇ ਹੀ ਨਹੀਂ ਹਨ। ਤਿਸ ਕਰ ਕੇ ਹੇ ਸਖੀ! ਸੁਣ, ਨਿਸੰਗ ਹੋ ਕੇ ਛੇਤੀ ਛੇਤੀ ਚੱਲ, ਮਨ ਵਿਚ ਉਸ ਬਨ ਦੀ ਪ੍ਰੀਤੀ ਨੂੰ ਹੀ ਯਾਦ ਕਰ ਲੈ।। ੭੧੮।।

**ਸਯਾਮ ਬੁਲਾਵਤ ਹੈ ਚਲੀਯੈ ਬਲ ਪੈ ਮਨ ਮੈ ਨ ਕਛੂ ਹਠੁ ਕੀਜੈ।**
**ਬੈਠ ਰਹੀ ਕਰਿ ਮਾਨ ਘਨੋ ਕਛੁ ਅਉਰਨ ਹੂ ਕੋ ਕਹਯੋ ਸੁਨਿ ਲੀਜੈ।।**
**ਤਾ ਤੇ ਹਉ ਬਾਤ ਕਰੋ ਤੁਮ ਸੋ ਇਹ ਤੇ ਨ ਕਛੂ ਤੁਮਰੋ ਕਹਯੋ ਛੀਜੈ।।**
**ਨੈਕੁ ਨਿਹਾਰ ਕਹਯੋ ਹਮ ਓਰ ਸਭੈ ਤਜਿ ਮਾਨ ਅਬੈ ਹਸਿ ਦੀਜੈ।। ੭੧੯।।**

ਅਰਥ - ਬੱਲੀ! ਚੱਲ, ਕ੍ਰਿਸ਼ਨ ਬੁਲਾਉਂਦਾ ਹੈ, ਪਰ ਮਨ ਵਿਚ ਕੁਝ ਜ਼ਿਦ ਨਾ ਕਰ। ਐਵੇਂ ਬਹੁਤਾ ਮਾਣ ਕਰ ਕੇ ਬੈਠ ਰਹੀ ਹੈਂ, ਹੋਰਨਾਂ ਦਾ ਕਿਹਾ ਭੀ ਕੁਝ ਸੁਣ ਲੈਣਾ ਚਾਹੀਦਾ ਹੈ। ਇਸ ਕਰਕੇ ਮੈਂ ਤੇਰੇ ਨਾਲ ਗੱਲ ਕਰਦੀ ਹਾਂ ਅਤੇ ਕਹਿੰਦੀ ਹਾਂ, ਇਸ ਵਿਚ ਤੇਰੀ ਕੁਝ ਹਾਨੀ ਨਹੀਂ ਹੋਵੇਗੀ। ਫਿਰ ਕਿਹਾ, ਬਸ! ਥੋੜ੍ਹਾ ਜੇਹਾ ਮੇਰੇ ਵੱਲ ਵੇਖ ਅਤੇ ਸਾਰਾ ਮਾਣ ਛੱਡ ਕੇ ਹੁਣ ਹੱਸ ਕੇ ਵਿਖਾ ਦੇਹ।। ੭੧੯।।

## ਰਾਧੇ ਬਾਚੁ ਦੂਤੀ ਸੋ।।

**ਸ੍ਵੈਯਾ।। ਮੈ ਨ ਹਸੋਂ ਹਰਿ ਪਾਸ ਚਲੋ ਨਹੀ ਜਉ ਤੁਹਿ ਸੀ ਸਖੀ ਕੋਟਕ ਆਵੈ।।**
**ਆਇ ਉਪਾਵ ਅਨੇਕ ਕਰੈ ਅਰੁ ਪਾਇਨ ਊਪਰ ਸੀਸ ਨਿਵਾਵੈ।।**
**ਮੈ ਕਬਹੂੰ ਨਹੀ ਜਾਉ ਤਹਾਂ ਤੁਹ ਸੀ ਕਹਿ ਕੋਟਕ ਬਾਤ ਬਨਾਵੈ।।**

ਅਉਰ ਕੀ ਕਉਨ ਗਨੈ ਗਨਤੀ ਬਲ ਆਪਨ ਕਾਨ੍ਹ ਜੂ ਸੀਸ ਝੁਕਾਵੈ।। ੭੨੦।।

ਅਰਥ - ਰਾਧਕਾਂ ਨੇ ਮੈਨਪ੍ਰਭਾ ਨੂੰ ਕਿਹਾ - ਮੈਂ ਨਾ ਹੱਸਾਂਗੀ, ਨਾ ਹੀ ਕ੍ਰਿਸ਼ਨ ਕੋਲ ਚੱਲਾਂਗੀ, ਭਾਵੇਂ ਤੇਰੇ ਜੇਹੀਆਂ ਕ੍ਰੋੜਾਂ ਹੀ ਸਖੀਆਂ ਆ ਜਾਣ। ਆ ਕੇ ਮੈਨੂੰ ਲਿਜਾਣ ਲਈ ਅਨੇਕਾਂ ਯਤਨ ਕਰਨ ਅਤੇ ਮੇਰੇ ਪੈਰਾਂ ਉਤੇ ਸਿਰ ਝੁਕਾ ਕੇ ਬਹਿ ਭੀ ਜਾਣ। ਮੈਂ ਕਦੇ ਭੀ ਓਥੇ ਨਹੀਂ ਜਾਵਾਂਗੀ, ਤੇਰੇ ਵਰਗੀਆਂ ਭਾਵੇਂ ਕ੍ਰੋੜਾਂ ਹੀ ਗੱਲਾਂ ਬਣਾਉਣ। ਕਿਸੇ ਹੋਰ ਦੇ ਜੋਰ ਦੀ ਕੀ ਗਿਣਤੀ ਗਿਣਨੀ ਹੈ, ਜੇਕਰ ਕਾਨ੍ਹ ਆਪ ਭੀ ਆ ਕੇ ਮੱਥਾ ਟੇਕੇ, ਤਾਂ ਭੀ ਨਹੀਂ ਜਾਵਾਂਗੀ।। ੭੨੦।।

## ਪ੍ਰਤਿ ਉੱਤਰ ਬਾਚੁ।।

ਸ੍ਵੈਯਾ।। ਜੋ ਇਨ ਐਸੀ ਕਹੀ ਬਤੀਯਾ ਤਬ ਹੀ ਉਹ ਗ੍ਵਾਰਨਿ ਯੌ ਕਹਯੋ ਹੋਰੀ।।
ਜਉ ਹਮ ਬਾਤ ਕਹੀ ਚਲੀਯੈ ਤੁ ਕਹੈ ਹਮ ਸਯਾਮ ਸੋ ਪ੍ਰੀਤ ਹੀ ਛੋਰੀ।।
ਸਯਾਮ ਸੋ ਮਾਈ ਕਹਾ ਕਹੀਯੈ ਇਹ ਸਾਥ ਕਰੈ ਹਿਤਵਾ ਬਰ ਜੋਰੀ।।
ਭੇਜਤ ਹੈ ਹਮ ਕੋ ਇਹ ਪੈ ਇਹ ਸੀ ਤਿਹ ਕੇ ਪਹਿ ਗ੍ਵਾਰਨ ਥੋਰੀ।। ੭੨੧।।

ਅਰਥ - ਦੋਹਾਂ ਗੋਪੀਆਂ ਦੀਆਂ ਆਪੋ ਵਿੱਚ ਗੱਲਾਂ-ਜਦ ਇਸਨੇ ਅਜੇਹੀ ਗੱਲ ਆਖੀ ਤਦ ਉਸ ਗੋਪੀ ਨੇ ਕਿਸੇ ਹੋਰ ਨੂੰ ਇਸ ਤਰ੍ਹਾਂ ਕਿਹਾ - ਜੇਕਰ ਮੈਂ ਇਸਨੂੰ ਚੱਲਣ ਦੀ ਗੱਲ ਕ ੀ ਹੈ, ਤਾਂ ਇਹ ਆਖਦੀ ਹੈ, ਮੈਂ ਕ੍ਰਿਸ਼ਨ ਨਾਲ ਪ੍ਰੀਤ ਕਰਨੀ ਛੱਡ ਦਿੱਤੀ ਹੈ, ਹੇ ਮਾਂ! ਕ੍ਰਿਸ਼ਨ ਨੂੰ ਕੀ ਆਖੀਏ ਜੋ ਇਸਦੇ ਨਾਲ ਮੱਲੋ ਮੱਲੀ ਪ੍ਰੇਮ ਕਰਦਾ ਹੈ। ਸਾਨੂੰ ਇਸਦੇ ਕੋਲ ਮਨਾਉਣ ਲਈ ਭੇਜਦਾ ਹੈ, ਕੀ ਉਸਦੇ ਕੋਲ ਇਹੋ ਜੇਹੀਆਂ ਗੋਪੀਆਂ ਥੋੜ੍ਹੀਆਂ ਹਨ? ।। ੭੨੧।।

ਭੇਜਤ ਹੈ ਜਿਹ ਪੈ ਹਮ ਕੌਂ ਇਹ ਗ੍ਵਾਰਨ ਰੂਪ ਕੋ ਮਾਨ ਕਰੈ।।
ਇਹ ਜਾਨਤ ਵੈ ਘਟ ਹੈ ਹਮ ਤੇ ਤਿਹ ਤੇ ਹਠ ਬਾਂਧ ਰਹੀ ਨ ਟਰੈ।।
ਕਬਿ ਸਯਾਮ ਪਿਖੋ ਇਹ ਗ੍ਵਾਰਨਿ ਕੀ ਮਤਿ ਸਯਾਮ ਕੇ ਕੋਪ ਤੇ ਪੈ ਨ ਡਰੈ।।
ਤਿਹ ਸੋ ਬਲਿ ਜਾਉ ਕਹਾ ਕਹੀਯੈ ਤਿਹ ਲਯਾਵਹੁ ਯੌਂ ਮੁਖ ਤੇ ਉਚਰੈ।। ੭੨੨।।

ਅਰਥ - ਇਸਦੇ ਕੋਲ ਸਾਨੂੰ ਭੇਜਦਾ ਹੈ ਅਤੇ ਇਹ ਗੁਆਲਨੀ ਆਪਣੇ ਰੂਪ ਦਾ ਮਾਣ ਕਰ ਰਹੀ ਹੈ, ਇਹ ਜਾਣਦੀ ਹੈ ਕਿ ਉਹ ਮੇਰੇ ਨਾਲੋਂ ਘਟ ਹੈ, ਇਸੇ ਕਰ ਕੇ ਜ਼ਿਦ ਬੰਨ੍ਹ ਰਹੀ ਹੈ, ਜ਼ਿਦ ਤੋਂ ਮੁੜਦੀ ਨਹੀਂ ਹੈ! ਸਿਆਮ ਕਵਿ ਜੀ! ਇਸ ਗੋਪੀ ਦੀ ਅਕਲ ਵੇਖੋ, ਜੋ ਕ੍ਰਿਸ਼ਨ ਦੇ ਕ੍ਰੋਧ ਤੋਂ ਭੋਰਾ ਜਿੰਨਾਂ ਭੀ ਡਰਦੀ ਨਹੀਂ ਹੈ। ਬਲਿਹਾਰ ਜਾਵਾਂ, ਉਸ ਕ੍ਰਿਸ਼ਨ ਨੂੰ ਕੀ ਆਖੀਏ? 'ਉਸਨੂੰ ਲਿਆਵੋ ਏਹੋ ਗੱਲ ਹੀ ਮੂੰਹ ਤੋਂ ਕਹਿ ਰਿਹਾ ਹੈ।। ੭੨੨।।

ਸ੍ਵੈਯਾ।। ਸਯਾਮ ਕਰੈ ਸਖੀ ਅਉਰ ਸੋ ਪ੍ਰੀਤ ਤਬੈ ਇਹ ਗ੍ਵਾਰਨਿ ਭੂਲ ਪਛਾਨੈ।।

**ਵਾ ਕੇ ਕੀਏ ਬਿਨ ਰੀ ਸਜਨੀ ਸੁ ਰਹੀ ਕਹਿ ਕੈ ਸੁ ਕਹਯੋ ਨਹੀ ਮਾਨੈ।।**
**ਯਾ ਕੋ ਬਿਸਾਰ ਡਰੈ ਮਨ ਤੇ ਤਬ ਹੀ ਇਹ ਮਾਨਹਿ ਕੋ ਫਲ ਜਾਨੈ।।**
**ਅੰਤ ਖਿਸਾਇ ਘਨੀ ਅਕੁਲਾਇ ਕਹਯੋ ਤਬ ਹੀ ਇਹ ਮਾਨੈ ਤੁ ਮਾਨੈ।। ੭੨੩।।**

*ਅਰਥ* – ਕ੍ਰਿਸ਼ਨ ਕਿਸੇ ਹੋਰ ਸਖੀ ਨਾਲ ਪਿਆਰ ਕਰ ਲਵੇ, ਤਦ ਇਹ ਗੋਪੀ ਆਪਣੀ ਭੁੱਲ ਨੂੰ ਪਛਾਣੇਗੀ। ਹੇ ਸਖੀ! ਉਸਦੇ ਦੂਜੀ ਨਾਲ ਪ੍ਰੀਤੀ ਕੀਤੇ ਤੋਂ ਬਿਨਾਂ ਹੀ ਇਹ ਮਾਣ ਕਰ ਰਹੀ ਹੈ, ਅਤੇ ਉਸਦੇ ਕਹੇ ਨੂੰ ਮੰਨਦੀ ਹੀ ਨਹੀਂ ਹੈ। ਇਸ ਨੂੰ ਇਕ ਵੇਰੀਂ ਮਨ ਤੋਂ ਭੁਲਾ ਦੇਵੇ ਤਦ ਹੀ ਇਹ ਮਾਣ ਕਰਨ ਦੇ ਫਲ ਨੂੰ ਜਾਣ ਲਵੇਗੀ। ਅੰਤ ਨੂੰ ਸ਼ਰਮਿੰਦੀ ਹੋ ਕੇ, ਬਹੁਤੀ ਵਿਆਕੁਲ ਹੋਵੇਗੀ, ਤਦ ਹੀ ਇਹ ਉਸਦੇ ਕਹੇ ਨੂੰ ਮੰਨੇ ਤਾਂ ਮੰਨੇ ਨਹੀਂ ਤਾਂ ਹੋਰ ਕੋਈ ਤ੍ਰੀਕਾ ਨਹੀਂ ਹੈ।। ੭੨੩।।

**ਯੌਂ ਸੁਨਿ ਕੈ ਬ੍ਰਿਖਭਾਨ ਸੁਤਾ ਤਿਹ ਗ੍ਵਾਰਨਿ ਕੋ ਇਮ ਉੱਤਰ ਦੀਨੋ।।**
**ਪ੍ਰੀਤ ਕਰੀ ਹਰਿ ਚੰਦ੍ਰਭਗਾ ਸੰਗ ਤਉ ਹਮ ਹੂੰ ਅਸ ਮਾਨ ਸੁ ਕੀਨੋ।।**
**ਤਉ ਸਜਨੀ ਕਹਯੋ ਰੂਠ ਰਹੀ ਅਤਿ ਕ੍ਰੋਧ ਬਢਯੋ ਹਮਰੇ ਜਬ ਜੀਨੋ।।**
**ਤੋਰੇ ਕਹੇ ਬਿਨ ਰੀ ਹਰਿ ਆਗੈ ਹੂੰ ਮੋਹੂ ਸੋ ਨੇਹੁ ਬਿਦਾ ਕਰਿ ਦੀਨੋ।। ੭੨੪।।**

*ਅਰਥ* – ਇਹ ਗੱਲਾਂ ਸੁਣ ਕੇ, ਰਾਧਕਾਂ ਨੇ ਉਸ ਗੋਪੀ ਨੂੰ ਇਸ ਤਰ੍ਹਾਂ ਦਾ ਉੱਤਰ ਦਿੱਤਾ। ਕ੍ਰਿਸ਼ਨ ਨੇ 'ਚੰਦ੍ਰਭਗਾ' ਨਾਲ ਪ੍ਰੀਤੀ ਕਰ ਲਈ ਹੈ, ਤਦੇ ਹੀ ਮੈਂ ਅਜਿਹਾ ਹਠ ਕੀਤਾ ਹੈ। ਹੇ ਸਖੀ! ਮੈਂ ਤਦੇ ਹੀ ਨਰਾਜ ਹੋ ਰਹੀ ਹਾਂ, ਜਦ ਮੇਰੇ ਮਨ ਵਿਚ ਬਹੁਤਾ ਗੁੱਸਾ ਵਧ ਗਿਆ ਹੈ। ਹੇ ਸਖੀ! ਤੇਰੇ ਕਹੇ ਤੋਂ ਬਿਨਾਂ ਹੀ, ਕ੍ਰਿਸ਼ਨ ਨੇ ਪਹਿਲੇ ਹੀ ਮੇਰੇ ਵੱਲੋਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ।। ੭੨੪।।

**ਸ੍ਵੈਯਾ।। ਯੌਂ ਕਹਿ ਗ੍ਵਾਰਨਿ ਸੌਂ ਬਤੀਯਾ ਕਬਿ ਸਯਾਮ ਕਹੈ ਫਿਰ ਐਸੇ ਕਹਯੋ ਹੈ।।**
**ਜਾਹਿ ਰੀ ਕਾਹੇ ਕੋ ਬੈਠੀ ਹੈ ਗ੍ਵਾਰਨਿ ਤੇਰੋ ਕਹਯੋ ਅਤਿ ਹੀ ਮੈ ਸਹਯੋ ਹੈ।।**
**ਬਾਤ ਕਹੀ ਅਤਿ ਹੀ ਰਸ ਕੀ ਤੁਹਿ ਤਾ ਕੋ ਨ ਸੋ ਸਖੀ ਚਿਤ ਚਹਯੋ ਹੈ।।**
**ਤਾਹੀ ਤੇ ਹਉ ਨ ਚਲੋ ਸਜਨੀ ਹਮ ਸੌ ਹਰਿ ਸੈ ਰਸ ਕਉਨ ਰਹਯੋ ਹੈ।। ੭੨੫।।**

*ਅਰਥ* – ਸਿਆਮ ਕਵੀ ਜੀ ਕਹਿੰਦੇ ਹਨ ਗੋਪੀ ਨੂੰ ਇਹੋ ਜਿਹੇ ਬਚਨ ਕਹਿੰਦੀ ਹੈ ਕਿ ਗਵਾਲਨੀਏ! ਮੈਂ ਤੇਰੀਆਂ ਬੜੀਆਂ ਗੱਲਾਂ ਸਹਾਰੀਆਂ ਹਨ ਤੂੰ ਜਾਹ ਕਾਹਦੇ ਲਈ ਬੈਠੀ ਹੈਂ? ਅਗੋਂ ਮੈਨਪ੍ਰਭਾ ਨੇ ਕਿਹਾ – ਹੇ ਸਖੀ! ਮੈਂ ਤਾਂ ਤੈਨੂੰ ਵੱਡੇ ਹੀ ਪ੍ਰੇਮ ਦੀ ਗੱਲ ਕਹੀ ਹੈ, ਪਰ ਉਸ ਨੂੰ ਤੇਰਾ ਮਨ ਚਾਹਿਆ ਹੀ ਨਹੀਂ ਹੈ। ਰਾਧਕਾਂ ਨੇ ਉੱਤਰ ਦਿੱਤਾ ਹੇ ਸਖੀ! ਉਸੇ ਕਰ ਕੇ ਹੀ ਮੈਂ ਨਹੀਂ ਜਾਂਦੀ ਕਿਉਂਕਿ ਮੇਰਾ ਹਰੀ ਨਾਲ ਤੇ ਹਰੀ ਦਾ ਮੇਰੇ ਨਾਲ ਕੇਹੜਾ ਪਿਆਰ ਰਹਿ ਗਿਆ ਹੈ?।। ੭੨੫।।

ਯੌਂ ਸੁਨ ਉਤਰ ਦੇਤ ਭਈ ਕਬਿ ਸਯਾਮ ਕਹੈ ਹਰਿ ਕੈ ਹਿਤ ਕੇਰੋ॥
ਕਾਨ੍ਹ ਕੇ ਭੇਜੇ ਤੇ ਯਾ ਪਹਿ ਆਇ ਕੈ ਕੈ ਕੈ ਮਨਾਵਨ ਕੋ ਅਤਿ ਝੇਰੋ॥
ਸਯਾਮ ਚਕੋਰ ਮਨੈ ਤ੍ਰਨ ਜੋ ਸੁਨ ਰੀ ਇਹ ਭਾਂਤ ਕਹੈ ਮਨ ਮੇਰੋ॥
ਤਾਹੀ ਨਿਹਾਰ ਨਿਹਾਰ ਸੁਨੋ ਸਸਿ ਸੋ ਮੁਖ ਦੇਖਤ ਹ੍ਵੈ ਹੈ ਰੀ ਤੇਰੋ॥ ੭੨੬॥

ਪਦ ਅਰਥ – ਮਨੈ=ਮਨ ਹੈ॥ ਤ੍ਰਨ=ਉਹ ਤਾਂ॥

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਇਹ ਸੁਣ ਕੇ ਕ੍ਰਿਸ਼ਨ ਦੇ ਹਿਤ ਦੇ ਵਾਸਤੇ ਉਤਰ ਦੇਣ ਲੱਗਿਆਂ ਉਸਨੇ ਮਨ ਵਿਚ ਵਿਚਾਰ ਕੀਤਾ, ਕਿ ਕਾਨ੍ਹ ਦੇ ਭੇਜਣ ਉਤੇ ਹੀ ਇਸਦੇ ਕੋਲ ਆਈ ਹਾਂ, ਅਤੇ ਆ ਕੇ ਮਨਾਵਣ ਦੇ ਵਾਸਤੇ ਕਈ ਤਰ੍ਹਾਂ ਨਾਲ ਵੱਡਾ ਭਾਰੀ ਝਗੜਾ ਕੀਤਾ ਹੈ। ਪਰ ਇਹ ਮੰਨੀ ਨਹੀਂ ਹੈ, ਹੁਣ ਕੁਝ ਨਰਮਾਈ ਕਰ ਕੇ ਵੇਖ ਲਵਾਂ, ਇਹ ਸੋਚ ਕੇ ਕਹਿਣ ਲੱਗੀ ਹੇ ਸਖੀ! ਸੁਣ, ਮੇਰਾ ਮਨ ਇਸ ਤਰ੍ਹਾਂ ਕਹਿੰਦਾ ਹੈ ਕਿ ਤੇਰੇ ਚੰਦ੍ਰਮਾਂ ਸਮਾਨ ਮੁੱਖ ਨੂੰ ਵੇਖਦਿਆਂ ਹੀ ਕ੍ਰਿਸ਼ਨ ਦਾ ਚਕੋਰ ਵਰਗਾ ਮਨ ਤੇਰਾ ਹੋ ਜਾਵੇਗਾ॥ ੭੨੬॥

ਰਾਧੇ ਬਾਚ॥

ਸ੍ਵੈਯਾ॥ ਦੇਖਤ ਹੈ ਤੁ ਕਹਾ ਭਯੋ ਗ੍ਵਾਰਨਿ ਮੈ ਨ ਕਹਯੋ ਤਿਹ ਕੇ ਪਹਿ ਜੈਹੋ॥
ਕਾਹੇ ਕੇ ਕਾਜ ਉਰਾਹਨ ਰੀ ਸਹਿ ਹੋ ਅਪਨੋ ਪਤਿ ਦੇਖ ਅਘੈ ਹੋ॥
ਸਯਾਮ ਰਚੈ ਸੰਗ ਅਉਰ ਤ੍ਰੀਯਾ ਤਿਹ ਕੇ ਪਹਿ ਜਾਇ ਕਹਾ ਜਸ ਪੈ ਹੋ॥
ਤਾ ਤੇ ਪਧਾਰਹੁ ਰੀ ਸਜਨੀ ਹਰਿ ਕੌ ਨਹਿ ਜੀਵਤ ਰੂਪ ਦਿਖੈ ਹੋ॥ ੭੨੭॥

ਅਰਥ – ਰਾਧਕਾਂ ਦਾ ਕਹਿਣਾ – ਹੇ ਗੋਪੀ! ਵੇਖਦਾ ਹੈ ਤਾਂ ਕੀ ਹੋਯਾ? ਮੈਂ ਤਾਂ ਕਹਿ ਦਿੱਤਾ ਹੈ ਕਿ ਉਸਦੇ ਕੋਲ ਨਹੀਂ ਜਾਵਾਂ ਗੀ। ਕਿਸ ਵਾਸਤੇ ਜਗਤ ਦੇ ਤਾਅਨੇ ਸਹਾਰਨੇ ਹਨ? ਆਪਣੇ ਪਤੀ ਦੇ ਦਰਸ਼ਨ ਕਰ ਕੇ ਪ੍ਰਸੰਨ ਹੋਵਾਂ ਗੀ, ਕ੍ਰਿਸ਼ਨ ਹੋਰਨਾਂ ਇਸਤ੍ਰੀਆਂ ਨਾਲ ਰਚ ਗਿਆ ਹੈ, ਉਹਦੇ ਕੋਲ ਜਾ ਕੇ ਕੀ ਮਾਣ ਪਾਵਾਂ ਗੀ। ਇਸ ਕਰਕੇ ਹੇ ਸਜਨੀ! ਜਾਓ, ਮੈਂ ਜੀਊਂਦਿਆਂ ਤੱਕ ਆਪਣਾ ਰੂਪ ਕ੍ਰਿਸ਼ਨ ਨੂੰ ਕਦੇ ਭੀ ਨਹੀਂ ਵਿਖਾਵਾਂ ਗੀ॥ ੭੨੭॥

ਅਥ ਮੈਨਪ੍ਰਭਾ ਕ੍ਰਿਸਨ ਜੀ ਪਾਸ ਫਿਰ ਆਈ॥ ਦੂਤੀ ਬਾਚ ਕਾਨ੍ਹ ਜੂ ਸੋ॥

ਦੂਤੀ ਮੈਨਪ੍ਰਭਾ ਕ੍ਰਿਸ਼ਨ ਜੀ ਕੋਲ ਆ ਕੇ ਸਾਰੀ ਵਿਥਿਆ ਦੱਸਣ ਲੱਗੀ –

ਸ੍ਵੈਯਾ॥ ਯੌ ਜਬ ਤਾਹਿ ਸੁਨੀ ਬਤੀਯਾ ਉਠ ਕੈ ਸੋਊ ਨੰਦ ਲਲਾ ਪਹਿ ਆਈ॥
ਆਇ ਕੈ ਐਸੇ ਕਹਯੋ ਹਰਿ ਪੈ ਹਰਿ ਜੂ ਨਹਿ ਮਾਨਤ ਮੂੜ ਮਨਾਈ॥

**************************************************************
ਕੈ ਤਜਿ ਵਾਹਿ ਰਚੋ ਇਨ ਸੋ ਨਹੀ ਆਪਨ ਜਾਇ ਕੈ ਲਿਆਉ ਮਨਾਈ।।
ਯੌ ਸੁਨ ਬਾਤ ਚਲਯੋ ਤਿਹ ਕੋ ਕਬਿ ਸਯਾਮ ਕਹੈ ਹਰਿ ਆਪ ਹੀ ਧਾਈ।। ੭੨੮।।

ਅਰਥ - ਜਦ ਮੈਨਪ੍ਰਭਾ ਨੇ ਰਾਧਕਾਂ ਪਾਸੋਂ ਇਸ ਤਰ੍ਹਾਂ ਦੀਆਂ ਗੱਲਾਂ ਸੁਣੀਆਂ, ਤਾਂ ਉਹ ਉਥੋਂ ਉੱਠ ਕੇ ਕ੍ਰਿਸ਼ਨ ਦੇ ਕੋਲ ਆ ਗਈ। ਅਤੇ ਕ੍ਰਿਸ਼ਨ ਦੇ ਕੋਲ ਇਸ ਤਰ੍ਹਾਂ ਆਖਿਆ-ਹੇ ਹਰੀ ਜੀ! ਮੈਂ ਤਾਂ ਬਹੁਤ ਮਨਾਈ ਸੀ, ਪਰ ਉਹ ਮੂਰਖ ਮੰਨਦੀ ਨਹੀਂ ਹੈ। ਜਾਂ ਤਾਂ ਉਸਦਾ ਖਿਆਲ ਛੱਡ ਕੇ ਇਨ੍ਹਾਂ ਗੋਪੀਆਂ ਨਾਲ ਰਚ-ਮਿਚ ਜਾਓ ਅਤੇ ਜਾਂ ਆਪ ਜਾ ਕੇ ਉਸਨੂੰ ਮਨਾ ਲਿਆਓ। ਸਿਆਮ ਕਵਿ ਜੀ ਕਹਿੰਦੇ ਹਨ, ਇਸ ਤਰ੍ਹਾਂ ਦੀ ਗੱਲ ਸੁਣ ਕੇ ਉਸਨੂੰ ਮਨਾਵਨ ਦੇ ਵਾਸਤੇ ਕ੍ਰਿਸ਼ਨ ਆਪ ਹੀ ਹੱਲਾ ਕਰ ਕੇ ਚਲਿਆ ਹੈ।। ੭੨੮।।

ਸ੍ਵੈਯਾ।। ਅਉਰ ਨਾ ਗ੍ਵਾਰਨਿ ਕੋਊ ਪਠੀ ਚਲਿ ਕੈ ਹਰਿ ਜੂ ਤਬ ਆਪ ਹੀ ਆਯੋ।।
ਤਾਹੀ ਕੋ ਰੂਪੁ ਨਿਹਾਰਤ ਹੀ ਬ੍ਰਿਖਭਾਨ ਸੁਤਾ ਮਨ ਮੈ ਸੁਖ ਪਾਯੋ।।
ਪਾਇ ਘਨੋ ਸੁਖੁ ਪੈ ਮਨ ਮੈ ਅਤਿ ਊਪਰ ਮਾਨ ਸੋ ਬੋਲ ਸੁਨਾਯੋ।।
ਚੰਦ੍ਰ ਭਗਾ ਹੂ ਸੋ ਕੇਲ ਕਰੋ ਇਹ ਠਉਰ ਕਹਾ ਤਜਿ ਲਾਜਹਿ ਆਯੋ।। ੭੨੯।।

ਅਰਥ - ਹੋਰ ਕੋਈ ਗੋਪੀ ਨਹੀਂ ਭੇਜੀ ਹੈ, ਤਦ ਫਿਰ ਕ੍ਰਿਸ਼ਨ ਆਪ ਹੀ ਚਲ ਕੇ ਆਯਾ ਹੈ, ਉਸਦਾ ਰੂਪ ਵੇਖਦਿਆਂ ਹੀ ਬ੍ਰਿਖਭਾਨ ਦੀ ਲੜਕੀ ਰਾਧਕਾਂ ਦੇ ਮਨ ਵਿਚ ਸੁਖ ਪਾਇਆ ਹੈ। ਮਨ ਵਿਚ ਤਾਂ ਬੜਾ ਹੀ ਸੁਖ ਪਾਇਆ ਹੈ, ਪਰ ਉਪਰੋਂ ਗੁੱਸਾ ਜਾਹਰ ਕਰਨ ਲਈ ਹੰਕਾਰ ਦਾ ਬਚਨ ਕਹਿ ਸੁਣਾਇਆ। 'ਚੰਦ੍ਰਭਗਾ' ਨਾਲ ਕਾਮ-ਕਲੋਲ ਕਰੋ, ਸ਼ਰਮ ਨੂੰ ਛੱਡ ਕੇ ਇਸ ਜਗ੍ਹਾ ਤੇ ਕਿਉਂ ਆਏ ਹੋ?।। ੭੨੯।।

## ਰਾਧੇ ਬਾਚ ਕਾਨ੍ਹ ਜੂ ਸੋ।।

ਸ੍ਵੈਯਾ।। ਰਾਸਹਿ ਕਿਉ ਤਜਿ ਚੰਦ੍ਰਭਗਾ ਚਲਿ ਕੈ ਹਮਰੇ ਪਹਿ ਕਿਉ ਕਹਯੋ ਆਯੋ।।
ਕਿਉ ਇਹ ਗ੍ਵਾਰਨਿ ਕੀ ਸਿਖ ਮਾਨ ਕੈ ਆਪਨ ਹੀ ਉਠ ਕੈ ਸਖੀ ਧਾਯੋ।।
ਜਾਨਤ ਥੀ ਕਿ ਬਡੋ ਠਗੁ ਹੈ ਇਹ ਬਾਤਨ ਤੇ ਅਬ ਹੀ ਲਖ ਪਾਯੋ।।
ਕਿਉ ਹਮਰੇ ਪਹਿ ਆਇ ਕਹਯੋ ਹਮ ਤੋ ਤੁਮ ਕੋ ਨਹੀ ਬੋਲ ਪਠਾਯੋ।। ੭੩੦।।

ਅਰਥ - ਰਾਧਕਾਂ ਨੇ ਕ੍ਰਿਸ਼ਨ ਨੂੰ ਕਿਹਾ - ਰਾਸ ਵਿਚ ਚੰਦ੍ਰਭਗਾ ਨੂੰ ਇਕੱਲੀ ਛੱਡ ਕੇ ਕਿਉਂ ਮੇਰੇ ਕੋਲ ਆਏ ਹੋ। ਕਿਉਂ ਇਹ ਸਿਖਿਯਾ ਗੋਪੀਆਂ ਪਾਸੋਂ ਲਈ ਜੇ? ਹੇ ਸਖੀ! ਜਾਂ ਇਹ ਆਪਣੇ ਆਪ ਹੀ ਉਠ ਕੇ ਭੱਜ ਆਏ ਹਨ? ਮੈਂ ਪਹਿਲੇ ਹੀ ਜਾਣਦੀ ਸਾਂ, ਕਿ ਹਰੀ ਬੜਾ ਭਾਰਾ ਠੱਗ ਹੈ, ਇਨ੍ਹਾਂ ਗੱਲਾਂ ਤੋਂ ਹੁਣ ਪੂਰਾ ਪੂਰਾ ਜਾਣ ਲਿਆ ਹੈ। ਦੱਸੋ, ਮੇਰੇ ਕੋਲ ਕਿਉਂ ਆਏ ਹੋ? ਮੈਂ ਤਾਂ ਤੁਹਾਨੂੰ ਸੱਦ ਨਹੀਂ ਭੇਜਿਆ? ।। ੭੩੦।।

## ਕਾਨ੍ਹ ਜੂ ਬਾਚ ਰਾਧੇ ਸੋ॥

ਸ੍ਵੈਯਾ॥ ਯੌਂ ਸੁਨ ਉੱਤਰ ਦੇਤ ਭਯੋ ਨਹਿ ਰੀ ਤੁਹਿ ਗ੍ਵਾਰਨਿ ਬੋਲ ਪਠਾਯੋ॥
ਨੈਨਨ ਕੇ ਕਰਿ ਭਾਵ ਘਨੇ ਸਰ ਸੋ ਹਮਰੋ ਮਨੂਆ ਮ੍ਰਿਗ ਘਾਯੋ॥
ਤਾ ਬਿਰਹਾਗਨਿ ਸੋ ਸੁਨੀਯੈ ਬਲ ਅੰਗ ਜਰਯੋ ਸੁ ਗਯੋ ਨ ਬਚਾਯੋ॥
ਤੇਰੋ ਬੁਲਾਯੋ ਨ ਆਯੋ ਹੋ ਰੀ ਤਿਹ ਠਉਰ ਜਰੇ ਕਹੁ ਸੇਕਿਨਿ ਆਯੋ॥ ੭੩੧॥

ਪਦ ਅਰਥ - ਭਾਵ=ਕਟਾਖ਼ਯ॥ ਸਰ ਸੋ= ਤੀਰ ਨਾਲ॥ ਅੰਗ=ਛਾਤੀ॥

ਅਰਥ - ਰਾਧਕਾਂ ਨੂੰ ਕ੍ਰਿਸ਼ਨ ਦਾ ਕਹਿਣਾ - ਇਹ ਸੁਣ ਕੇ ਉਤਰ ਦਿੱਤਾ, ਨੀ ਗੋਪੀ! ਤੂੰ ਮੈਨੂੰ ਸੱਦ ਨਹੀਂ ਭੇਜਿਆ। ਪਰ ਜੋ ਤੂੰ ਅੱਖਾਂ ਦੇ ਬਹੁਤੇ ਵਾਰ ਕੀਤੇ ਹਨ, ਉਨਾਂ ਨਾਲ ਮੇਰਾ ਮਨ ਰੂਪ ਹਰਨ ਫੱਟੜ ਹੋ ਗਿਆ ਹੈ। ਹੋਰ ਸੁਣੋ, ਉਸ 'ਬਿਰਹਾਗਨੀ' ਦੇ ਬਲ ਵਾਲੇ ਤੀਰਾਂ ਨਾਲ ਛਾਤੀ ਸੜ ਗਈ ਹੈ ਬੜੇ ਯਤਨ ਕਰਦਿਆਂ ਹੋਇਆਂ ਭੀ ਉਸਨੂੰ ਸੜਨ ਤੋਂ ਬਚਾ ਨਹੀਂ ਸਕਿਆ। ਹੇ ਨੀ ਗੋਪੀਏ! ਤੇਰੇ ਸੱਦਿਆਂ ਹੋਇਆਂ ਮੈਂ ਨਹੀਂ ਆਯਾ, ਮੈਂ ਤਾਂ ਉਸ ਸੜੀ ਹੋਈ ਥਾਂ ਨੂੰ ਸੇਕਣ ਦੇ ਵਾਸਤੇ ਆਯਾ ਹਾਂ॥ ੭੩੧॥

## ਰਾਧੇ ਬਾਚ ਕਾਨ੍ਹ ਸੋ॥

ਸ੍ਵੈਯਾ॥ ਸੰਗ ਫਿਰੀ ਤੁਮਰੇ ਹਰਿ ਖੇਲਤ ਸਯਾਮ ਕਹੈ ਕਬਿ ਆਨੰਦ ਭੀਨੀ॥
ਲੋਗਨ ਕੋ ਉਪਹਾਸ ਸਹਯੋ ਤੁਹਿ ਮੂਰਤ ਚੀਨ ਕੈ ਅਉਰ ਨ ਚੀਨੀ॥
ਹੇਤ ਕਰਯੋ ਅਤਿ ਹੀ ਤੁਮ ਸੌਂ ਤੁਮਹੂ ਤਜਿ ਹੇਤ ਦਸਾ ਇਹ ਕੀਨੀ॥
ਪ੍ਰੀਤ ਕਰੀ ਸੰਗ ਅਉਰ ਤ੍ਰੀਯਾ ਕਹਿ ਸ੍ਵਾਸ ਲਯੋ ਅਖੀਯਾਂ ਭਰ ਲੀਨੀ॥ ੭੩੨॥

ਅਰਥ - ਰਾਧਕਾਂ ਦਾ ਕ੍ਰਿਸ਼ਨ ਨੂੰ ਕਹਿਣਾ - ਸਿਆਮ ਕਵਿ ਜੀ ਕਹਿੰਦੇ ਹਨ, ਰਾਧਕਾਂ ਨੇ ਕਿਹਾ ਹੇ ਹਰੀ! ਮੈਂ ਤੁਹਾਡੇ ਨਾਲ ਖੇਡਦਿਆਂ ਹੋਇਆਂ, ਅਨੰਦ ਵਿਚ ਮਗਨ ਹੋ ਕੇ, ਤੁਹਾਡੇ ਨਾਲ ਫਿਰਦੀ ਰਹੀ। ਜਗਤ ਦੇ ਲੋਕਾਂ ਦੇ ਠੱਠੇ -ਮਖੌਲ ਭੀ ਸਹਾਰੇ, ਤੁਹਾਡੇ ਸਰੂਪ ਨੂੰ ਅਜੇਹਾ ਜਾਣਿਆ ਕਿ ਹੋਰ ਕਿਸੇ ਨੂੰ ਜਾਣਿਆ ਹੀ ਨਹੀਂ ਹੈ। ਤੁਹਾਡੇ ਨਾਲ ਬੜਾ ਹੀ ਪਿਆਰ ਕੀਤਾ, ਪਰ ਤੁਸਾਂ ਮੈਨੂੰ ਛੱਡ ਕੇ ਮੇਰੀ ਇਹ ਹਾਲਤ ਕਰ ਦਿੱਤੀ ਹੈ। ਤੁਸਾਂ "ਹੋਰ ਇਸਤ੍ਰੀ ਨਾਲ ਮੁਹੱਬਤ ਕਰ ਲਈ ਹੈ, " ਇਹ ਕਹਿ ਕੇ ਰਾਧਕਾਂ ਨੇ ਠੰਡਾ ਸਾਹ ਲਿਆ ਅਤੇ ਹੰਝੂਆਂ ਨਾਲ ਅੱਖਾਂ ਭਰ ਲਈਆਂ॥ ੭੩੨॥

## ਕਾਨ੍ਹ ਜੂ ਬਾਚ॥

ਸ੍ਵੈਯਾ॥ ਮੇਰੋ ਘਨੋ ਹਿਤੁ ਹੈ ਤੁਮ ਸੌਂ ਸਖੀ ਅਉਰ ਕਿਸੀ ਨਹਿ ਗ੍ਵਾਰਨਿ ਮਾਹੀ॥
ਤੇਰੇ ਖਰੇ ਤੁਹਿ ਦੇਖਤ ਹੌਂ ਬਿਨ ਤ੍ਵੈ ਤੁਹਿ ਮੂਰਤ ਕੀ ਪਰਛਾਹੀ॥

**************************************************************

ਯੌਂ ਕਹਿ ਕਾਨ੍ਹ ਗਹੀ ਬਹੀਯਾਂ ਚਲੀਯੈ ਹਮ ਸੋਂ ਬਨ ਮੈ ਸੁਖ ਪਾਹੀ॥
ਹਹਾ ਚਲੁ ਮੇਰੀ ਸੌ ਮੇਰੀ ਸੌ ਮੇਰੀ ਸੌ ਤੇਰੀ ਸੌ ਤੇਰੀ ਸੌ ਨਾਹੀ ਜੂ ਨਾਹੀ॥ ੭੩੩॥

ਅਰਥ – ਕ੍ਰਿਸ਼ਨ ਨੇ ਕਿਹਾ – ਹੇ ਸਖੀ! ਮੇਰਾ ਤੇਰੇ ਨਾਲ ਬਹੁਤ ਪਿਆਰ ਹੈ, ਹੋਰ ਕਿਸੇ ਭੀ ਗੋਪੀ ਨਾਲ ਨਹੀਂ ਹੈ। ਤੇਰੇ ਸਾਹਮਣੇ ਖਲੋਤਿਆਂ ਤਾਂ ਤੈਨੂੰ ਵੇਖਦਾ ਹਾਂ, ਪਰ ਜਦ ਤੂੰ ਸਾਹਮਣੇ ਨਹੀਂ ਹੁੰਦੀ, ਤਦ ਤੈਥੋਂ ਬਿਨਾਂ ਜੋ ਤੇਰਾ ਪਰਛਾਵਾਂ ਤੇਰੀ ਮੂਰਤ ਹੈ, ਓਹ ਵੇਖਦਾ ਹਾਂ। ਇਸ ਤਰ੍ਹਾਂ ਕਹਿ ਕੇ ਕ੍ਰਿਸ਼ਨ ਨੇ ਰਾਧਕਾਂ ਦੀ ਬਾਂਹ ਫੜ ਲਈ ਅਤੇ ਕਿਹਾ ਚਲੀਏ, ਮੇਰੇ ਨਾਲ ਬਨ ਵਿਚ ਚਲੀਏ, ਉਥੇ ਸੁਖ ਪਾਵਾਂਗੇ। ਅਗੋਂ ਰਾਧਕਾਂ ਨੇ ਬਾਂਹ ਛੁਡਾਂਦਿਆਂ ਹੋਇਆਂ 'ਹਾਂ! ਹਾਂ! ' ਕਿਹਾ, ਤਾਂ ਕ੍ਰਿਸ਼ਨ ਨੇ ਕਿਹਾ – "ਮੇਰੀ ਸੌਂਹ, ਮੇਰੀ ਸੌਂਹ, ਮੇਰੀ ਸੌਂਹ"। ਰਾਧਕਾਂ ਨੇ ਉਤਰ ਦਿੱਤਾ ਤੇਰੀ ਸੌਂਹ ਨਹੀਂ ਜੀ, "ਤੇਰੀ ਸੌਂਹ ਨਹੀਂ ਜੀ, ਅਰਥਾਤ ਕ੍ਰਿਸ਼ਨ ਨੇ ਤਿੰਨ ਵਾਰੀ ਆਪਣੀ ਸੌਂਹ ਪਾ ਕੇ, ਉਸਨੂੰ ਕਿਹਾ ਮੈਥੋਂ ਬਾਂਹ ਨਾ ਛੁੜਾ, ਪਰ ਰਾਧਕਾਂ ਨੇ ਉਸਦੀ ਸੌਂਹ ਨਾ ਮੰਨਣ ਦੀ ਸੂਚਨਾ ਕਰ ਦਿੱਤੀ॥ ੭੩੩॥

ਯੌ ਕਹਿ ਕਾਨ੍ਹ ਗਹੀ ਬਹੀਯਾ ਤਿਹੂ ਲੋਗਨ ਕੋ ਭੁਗੀਯਾ ਰਸ ਜੋ ਹੈ॥
ਕੇਹਰਿ ਸੀ ਜਿਹ ਕੀ ਕਟ ਹੈ ਜਿਹ ਆਨਨ ਪੈ ਸਸਿ ਕੋਟਕ ਕੋ ਹੈ॥
ਐਸੇ ਕਹਯੋ ਚਲੀਯੈ ਹਮਰੇ ਸੰਗ ਜੋ ਸਭ ਗ੍ਵਾਰਨ ਕੋ ਮਨ ਮੋਹੈ॥
ਯੌਂ ਕਹਿ ਕਾਹੇ ਕਰੋ ਬਿਨਤੀ ਸੁਨ ਕੈ ਤੁਹਿ ਲਾਲ ਹੀਐ ਮਧਿ ਜੋ ਹੈ॥ ੭੩੪॥

ਅਰਥ – ਇਸ ਤਰ੍ਹਾਂ ਕਹਿ ਕੇ, ਉਸ ਕ੍ਰਿਸ਼ਨ ਨੇ ਰਾਧਕਾਂ ਦੀ ਬਾਂਹ ਫੜ ਲਈ ਜੋ ਤਿੰਨਾਂ ਲੋਕਾਂ ਦੇ ਪ੍ਰੇਮ ਨੂੰ ਭੋਗਨ ਵਾਲਾ ਹੈ ਜਿਸ ਦਾ ਲੱਕ ਕੇਸਰੀ ਸ਼ੇਰ ਵਰਗਾ ਪਤਲਾ ਹੈ, ਅਤੇ ਜਿਸਦੇ ਮੂੰਹ ਦੀ ਸੁੰਦਰਤਾ ਦੇ ਸਾਹਮਣੇ ਕ੍ਰੋੜਾਂ ਚੰਦ੍ਰਮਾ ਭੀ ਕੌਣ ਵਿਚਾਰੇ ਹਨ। ਫਿਰ ਉਸਨੇ ਇਸ ਤਰ੍ਹਾਂ ਆਖਿਆ "ਉੱਠ ਕੇ, ਮੇਰੇ ਨਾਲ ਚੱਲੀਏ!" ਜੋ ਸਾਰੀਆਂ ਗੋਪੀਆਂ ਦੇ ਮਨ ਨੂੰ ਮੋਹਣ ਵਾਲਾ ਹੈ। ਇਹ ਕਹਿੰਣਾ ਸੁਣ ਕੇ, ਰਾਧਕਾਂ ਨੇ ਬੇਨਤੀ ਕੀਤੀ-"ਇਸ ਤਰ੍ਹਾਂ ਕਿਉਂ ਕਰਦੇ ਹੋ? ਲਾਲ! ਜੋ ਗੱਲ ਤੇਰੇ ਦਿਲ ਵਿੱਚ ਹੈ, ਉਸਨੂੰ ਮੈਂ ਸਮਝ ਗਈ ਹਾਂ॥ ੭੩੪॥

ਕਾਹੇ ਉਰਾਹਨੇ ਦੇਤ ਸਖੀ ਕਹਯੋ ਪ੍ਰੀਤ ਘਨੀ ਹਮਰੀ ਸੰਗ ਤੇਰੇ॥
ਨਾਹਕ ਤੂੰ ਭਰਮੀ ਮਨ ਮੈ ਕਛੁ ਬਾਤ ਨ ਚੰਦ੍ਰਭਗਾ ਮਨ ਮੇਰੇ॥
ਤਾ ਤੇ ਉਠੋ ਤਜਿ ਮਾਨ ਸਭੈ ਚਲ ਖੇਲਹਿ ਪੈ ਜਮੁਨਾ ਤਟ ਕੇਰੇ॥
ਮਾਨਤ ਹੈ ਨਹਿ ਬਾਤ ਹਠੀ ਬਿਰਹਾਤੁਰ ਹੈ ਬਿਰਹੀ ਜਨ ਟੇਰੇ॥ ੭੩੫॥

ਪਦ ਅਰਥ – ਉਰਾਹਨੇ=ਉਲਾਂਭੇ॥ ਟੇਰੇ=ਬੋਲਦਾ ਹੈ, ਅਰਜਾਂ ਕਰਦਾ ਹੈ॥

ਅਰਥ – ਕ੍ਰਿਸ਼ਨ ਨੇ ਆਖਿਆ-ਹੇ ਸਖੀ! ਕਿਉਂ ਤਾਅਨੇ ਦੇਂਦੀ ਹੈਂ? ਤੇਰੇ ਨਾਲ ਹੀ ਮੇਰੀ

ਬਹੁਤੀ ਮੁਹੱਬਤ ਹੈ। ਤੂੰ ਐਵੇਂ ਹੀ ਮਨ ਵਿਚ ਭੁਲੇਖਾ ਖ਼ਾ ਰਹੀ ਹੈਂ, ਮੇਰੇ ਮਨ ਵਿਚ ਤਾਂ ਚੰਦ੍ਰਭਗਾ ਦੀ ਕੁਝ ਗੱਲ ਹੀ ਨਹੀਂ ਫੁਰੀ। ਇਸ ਲਈ ਉਸ ਸਾਰੇ ਮਾਣ ਨੂੰ ਛੱਡ ਦੇਹ ਚੱਲ ਜਮੁਨਾ ਦੇ ਕੰਢੇ ਉਤੇ ਖੇਡੀਏ। ਜ਼ਿਦ ਦੀ ਭਰੀ ਹੋਈ ਰਾਧਕਾਂ ਕੋਈ ਭੀ ਗੱਲ ਮੰਨਦੀ ਨਹੀਂ ਅਤੇ ਕ੍ਰਿਸ਼ਨ ਵਿਯੋਗੀ ਪੁਰਸ਼ ਵਿਛੋੜੇ ਕਰ ਕੇ ਦੁਖੀ ਹੋ ਕੇ ਬੇਨਤੀ ਕਰਦਾ ਹੈ।। ੭੩੫।।

**ਤਯਾਗ ਕਹਯੋ ਅਬ ਮਾਨ ਸਖੀ ਹਮਹੂੰ ਤੁਮਹੂੰ ਬਨ ਬੀਚ ਪਧਾਰੈਂ।।**
**ਨਾਹਕ ਹੀ ਤੂੰ ਰਿਸੀ ਮਨ ਮੈ ਨਹੀ ਆਨ ਤ੍ਰੀਯਾ ਮਨ ਬਾਤ ਹਮਾਰੈਂ।।**
**ਤਾ ਤੇ ਅਸੋਕ ਕੇ ਸਾਥ ਸੁਨੋ ਬਲ ਤੀਰ ਨਦੀ ਸਭ ਸੋ ਕਹਿ ਡਾਰੈਂ।।**
**ਯਾ ਤੇ ਨ ਅਉਰ ਭਲੀ ਕਛੁ ਹੈ ਮਿਲਿ ਕੈ ਹਮ ਮੈਨ ਕੋ ਮਾਨ ਨਿਵਾਰੈਂ।। ੭੩੬।।**

ਪਦ ਅਰਥ - ਬਾਤ=ਫੁਰਨਾ, ਖਿਆਲ।। ਅਸੋਕ=ਖੁਸ਼ੀ, ਹਰਖ।। ਮੈਨ=ਕਾਮਦੇਵ।।

ਅਰਥ - ਫਿਰ ਆਖਿਆ - ਹੇ ਸਖੀ! ਹੁਣ ਮਾਣ ਦਾ ਤਿਆਗ ਕਰ, ਅਤੇ ਮੈਂ ਤੇ ਤੁਸੀਂ ਬਨ ਦੇ ਵਿਚ ਚਲੋ ਚਲੀਏ। ਤੂੰ ਐਵੇਂ ਹੀ ਕ੍ਰੋਧ ਕਰ ਰਹੀ ਹੈਂ, ਮੇਰੇ ਮਨ ਵਿਚ ਤਾਂ ਹੋਰ ਕਿਸੇ ਇਸਤ੍ਰੀ ਦਾ ਖਿਆਲ ਹੀ ਕੋਈ ਨਹੀਂ ਹੈ। ਹੇ ਬੱਲੀ! ਇਸ ਵਾਸਤੇ ਖੁਸ਼ੀ ਦੇ ਨਾਲ ਸੁਣ, ਅਸੀਂ ਚੱਲ ਕੇ ਨਦੀ ਦੇ ਕੰਢੇ ਉਤੇ ਸਾਰੇ ਵਿਯੋਗ ਨੂੰ ਸੁੱਟ ਦੇਈਏ। ਇਸ ਨਾਲੋਂ ਹੋਰ ਕੁਝ ਭੀ ਚੰਗੀ ਨਹੀਂ ਹੈ ਕਿ ਅਸੀਂ ਦੋਵੇਂ ਮਿਲ ਕੇ ਕਾਮਦੇਵ ਦੇ ਮਾਣ ਨੂੰ ਦੂਰ ਕਰ ਦੇਈਏ।। ੭੩੬।।

**ਕਾਨ੍ਹ ਰਸਾਤੁਰ ਹ੍ਵੈ ਅਤਿ ਹੀ ਬ੍ਰਿਖਭਾਨ ਸੁਤਾ ਢਿਗ ਬਾਤ ਉਚਾਰੀ।।**
**ਤਾਹਿ ਮਨੀ ਹਰਿ ਬਾਤ ਸੋਊ ਤਿਨ ਮਾਨ ਕ੍ਰੀ ਬਾਤ ਬਿਦਾ ਕਰਿ ਡਾਰੀ।।**
**ਹਾਥਹਿ ਸੋ ਬਹੀਆ ਗਹਿ ਸਯਾਮ ਸੁ ਐਸੇ ਕਹਯੋ ਅਬ ਖੇਲਹਿ ਯਾਰੀ।।**
**ਕਾਨ੍ਹ ਕਹਯੋ ਤਬ ਰਾਧਕਾ ਸੋ ਹਮਰੇ ਸੰਗ ਕੇਲ ਕਰੋ ਮੇਰੀ ਪਿਯਾਰੀ।। ੭੩੭।।**

ਪਦ ਅਰਥ - ਰਸਾਤੁਰ=ਕਾਮਾਤੁਰ ਕਾਮ ਵਾਸ਼ਨਾਂ ਕਰ ਕੇ ਦੁਖੀਆ।। ਯਾਰੀ=ਯਾਰਾਂ ਦਾ ਕੰਮ, ਭਾਵ ਮੈਥਨ।।

ਅਰਥ - ਜਦ ਕ੍ਰਿਸ਼ਨ ਨੇ ਕਾਮਾਤੁਰ ਹੋ ਕੇ ਇਹ ਗੱਲ ਕਹੀ ਤਾਂ ਰਾਧਾ ਨੇ ਮਾਣ ਛੱਡ ਕੇ ਉਸ ਦੀ ਗੱਲ ਮੰਨ ਲਈ ਅਤੇ ਉਸ ਨੇ ਮਾਣ ਦੀ ਗੱਲ ਮਨ ਵਿਚੋਂ ਕੱਢ ਦਿੱਤੀ। ਹੱਥ ਨਾਲ ਉਸਦੀ ਬਾਂਹ ਫੜ ਕੇ, ਕ੍ਰਿਸ਼ਨ ਨੇ ਉਸਨੂੰ ਕਿਹਾ - ਹੁਣ 'ਯਾਰੀ' ਖੇਡੀਏ! ਕ੍ਰਿਸ਼ਨ ਨੇ ਰਾਧਕਾਂ ਨੂੰ ਫਿਰ ਆਖਿਆ - ਹੇ ਮੇਰੀ ਪਿਆਰੀ! ਹੁਣ ਮੇਰੇ ਨਾਲ 'ਕਾਮ-ਕੇਲ' ਕਰੋ।। ੭੩੭।।

## ਰਾਧੇ ਬਾਚ ਕਾਨ੍ਹ ਸੋ।।

**ਸ੍ਵੈਯਾ।। ਯੋਂ ਸੁਨਿ ਕੈ ਬ੍ਰਿਖਭਾਨ ਸੁਤਾ ਨੰਦ ਲਾਲ ਲਲਾ ਕਹੁ ਉੱਤਰ ਦੀਨੋ।।**

ਤਾਹੀ ਸੋ ਬਾਤ ਕਰੋ ਹਰਿ ਜੂ ਜਿਹ ਕੇ ਸੰਗ ਨੇਹੁ ਘਨੋ ਤੁਮ ਕੀਨੋ।।
ਕਾਹੇ ਕਉ ਮੋਰੀ ਗਹੀ ਬਹੀਆ ਸੁ ਦੁਖਾਵਤ ਕਾਹੇ ਕਉ ਹੋ ਮੁਹਿ ਜੀ ਨੋ।।
ਯੌਂ ਕਹਿ ਬਾਤ ਭਰੀ ਅਖੀਯਾਂ ਕਰਿ ਕੈ ਦੁਖੁ ਸ੍ਵਾਸ ਉਸਾਸ ਸੁ ਲੀਨੋ।।੭੩੮।।

ਅਰਥ - ਰਾਧਕਾਂ ਨੇ ਕ੍ਰਿਸ਼ਨ ਨੂੰ ਕਿਹਾ - ਇਹ ਸੁਣ ਕੇ, ਰਾਧਕਾਂ ਨੇ ਪਿਆਰੇ ਨੰਦ ਲਾਲ ਨੂੰ ਉੱਤਰ ਦਿੱਤਾ। ਹੇ ਹਰੀ ਜੀ! ਉਸੇ ਦੇ ਨਾਲ ਗੱਲ ਕਰੋ, ਜਿਸਦੇ ਨਾਲ ਤੁਸਾਂ ਬਹੁਤਾ ਪਿਆਰ ਕੀਤਾ ਹੋਇਆ ਹੈ। ਕਿਸ ਵਾਸਤੇ ਮੇਰੀ ਬਾਂਹ ਫੜਦੇ ਹੋ ਅਤੇ ਮੇਰੇ ਦਿਲ ਨੂੰ ਕਿਸ ਵਾਸਤੇ ਦੁਖਾਉਂਦੇ ਹੋ? ਇਹ ਗੱਲ ਕਹਿ ਕੇ ਅੱਖਾਂ ਭਰ ਲਈਆਂ ਅਤੇ ਦੁਖ ਦਾ ਸਾਹ ਲੈ ਕੇ ਹਉਕਾ ਲਿਆ।। ੭੩੮।।

ਸ੍ਵੈਯਾ।। ਕੇਲ ਕਰੋ ਉਨ ਗ੍ਵਾਰਨਿ ਸੋ ਜਿਨ ਸੰਗ ਰਚਯੋ ਮਨ ਹੈ ਸੁ ਤੁਮਾਰੋ।।
ਸ੍ਵਾਸਨ ਲੈ ਅਖੀਆਂ ਭਰ ਕੈ ਬ੍ਰਿਖਭਾਨ ਸੁਤਾ ਇਹ ਭਾਂਤ ਉਚਾਰੋ।।
ਸੰਗ ਚਲੋ ਨਹਿ ਹਉ ਤੁਮਰੇ ਕਰ ਆਯੁਧ ਲੈ ਕਹਿਓ ਨਹੀ ਮਾਰੋ।।
ਸਾਚ ਕਹੋ ਤੁਮ ਸੌਂ ਬਤੀਯਾਂ ਤਜਿ ਕੈ ਹਮ ਕੌਂ ਜਦੁਬੀਰ ਪਧਾਰੋ।। ੭੩੯।।

ਅਰਥ - ਫਿਰ ਆਖਿਆ ਉਸ ਗਵਾਲਨੀ ਦੇ ਨਾਲ ਕਾਮ-ਕ੍ਰੀੜਾ ਕਰੋ, ਜਿਸਦੇ ਨਾਲ ਤੁਹਾਡਾ ਮਨ ਲੱਗਾ ਹੋਇਆ ਹੈ, ਰਾਧਕਾਂ ਨੇ ਹਾਹੁਕੇ ਲੈ ਕੇ ਅਤੇ ਅੱਖਾਂ ਵਿਚ ਹੰਝੂ ਭਰ ਕੇ, ਇਸ ਤਰ੍ਹਾਂ ਆਖਿਆ, ਮੈਂ ਤੁਹਾਡੇ ਨਾਲ ਨਹੀਂ ਚੱਲਾਂਗੀ, ਹੱਥ ਵਿਚ ਸ਼ਸਤ੍ਰ ਲੈ ਕੇ ਮੈਨੂੰ ਮਾਰ ਹੀ ਕਿਉਂ ਨਹੀਂ ਸੁੱਟਦੇ? ਮੈਂ ਤੁਹਾਨੂੰ ਆਖਦੀ ਹਾਂ, ਹੇ ਯਾਦਵ ਸੂਰਮੇ! ਮੈਨੂੰ ਛੱਡ ਕੇ ਆਪ ਚਲੇ ਜਾਓ।। ੭੩੯।।

## ਕਾਨ੍ਹ ਜੂ ਬਾਚ ਰਾਧੇ ਸੋ।।

ਸ੍ਵੈਯਾ।। ਸੰਗ ਚਲੋ ਹਮਰੇ ਉਠ ਕੈ ਸਖੀ ਮਾਨ ਕਛੂ ਮਨ ਮੈ ਨਹੀ ਆਨੋ।।
ਆਇ ਹੋ ਹਉ ਤਜਿ ਸੰਕ ਨਿਸੰਕ ਕਛੂ ਤਿਹ ਤੇ ਰਸ ਰੀਤ ਪਛਾਨੋ।।
ਮਿਤ੍ਰ ਕੇ ਬੇਚੇ ਕਿਧੌਂ ਬਿਕੀਯੈ ਇਹ ਸ੍ਰਉਨ ਸੁਨੋ ਸਖੀ ਪ੍ਰੀਤ ਕਹਾਨੋ।।
ਤਾ ਤੇ ਹਉ ਤੇਰੀ ਕਰੋ ਬਿਨਤੀ ਕਹਿਬੋ ਮੁਹਿ ਮਾਨ ਸਖੀ ਅਬ ਮਾਨੋ।।੭੪੦।।

ਅਰਥ - ਕ੍ਰਿਸ਼ਨ ਜੀ ਦਾ ਰਾਧਕਾਂ ਨੂੰ ਆਖਣਾ-ਹੇ ਸਖੀ! ਉੱਠ ਕੇ ਮੇਰੇ ਨਾਲ ਚਲੋ, ਅਤੇ ਮਨ ਵਿਚ ਕੁਝ ਰਤੀ ਜਿੰਨਾਂ ਭੀ ਮਾਣ ਨਾ ਲਿਆਓ। ਮੈਂ ਸੰਗਾ ਨੂੰ ਛੱਡ ਕੇ, ਨਿਸੰਗ ਹੋ ਕੇ ਤੇਰੇ ਕੋਲ ਆਇਆ ਹਾਂ, ਇਸ ਤੋਂ ਹੀ ਕੁਝ ਪ੍ਰੇਮ ਦੀ ਰੀਤੀ ਨੂੰ ਪਛਾਣ ਲੈ। ਹੇ ਸਖੀ! ਪ੍ਰੀਤ ਦੀ ਕਹਾਣੀ ਮੈਂ ਇਹ ਕੰਨੀਂ ਸੁਣੀ ਹੋਈ ਹੈ, ਕਿ ਮਿੱਤ੍ਰ ਦੇ ਵੇਚਿਆਂ ਜੇ ਕਦੇ ਆਪ ਵਿਕ ਜਾਈਏ ਤਾਂ ਹੀ ਪ੍ਰੀਤੀ ਰਹਿ ਸਕਦੀ ਹੈ। ਇਸੇ ਕਰ ਕੇ ਮੈਂ ਤੇਰੀ ਸੇਵਾ ਵਿਚ ਬੇਨਤੀ ਕਰਦਾ ਹਾਂ, ਹੇ ਸਖੀ! ਮੇਰਾ ਕਿਹਾ ਮੰਨ ਲੈ, ਹੁਣ ਜ਼ਰੂਰ ਹੀ ਮੰਨ ਲੈ।। ੭੪੦।।

ਰਾਧੇ ਬਾਚ॥

ਸ੍ਵੈਯਾ॥ ਯੌਂ ਸੁਨਿ ਕੈ ਹਰਿ ਕੀ ਬਤੀਯਾਂ ਹਰਿ ਕੌਂ ਤਿਨ ਯਾ ਬਿਧ ਉੱਤਰ ਦੀਨੋ॥
ਪ੍ਰੀਤ ਰਹੀ ਹਮ ਸੋ ਤੁਮਰੀ ਕਹਾਂ ਯੌ ਕਹਿ ਕੈ ਦ੍ਰਿਗ ਬਾਰ ਭਰੀਨੋ॥
ਪ੍ਰੀਤ ਕਰੀ ਸੰਗ ਚੰਦ੍ਰਭਗਾ ਅਤਿ ਕੋਪੁ ਬਢਯੋ ਤਿਹ ਤੇ ਮੁਹਿ ਜੀ ਨੋ॥
ਯੌ ਕਹਿ ਕੈ ਭਰਿ ਸ੍ਵਾਸ ਲਯੋ ਕਬਿ ਸਯਾਮ ਕਹੈ ਅਤਿ ਹੀ ਕਪਟੀਨੋ॥੭੪੧॥

ਅਰਥ – ਰਾਧਕਾਂ ਦਾ ਕਹਿਣਾ–ਕ੍ਰਿਸ਼ਨ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਰਾਧਕਾਂ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਨਾਲ ਉੱਤਰ ਦਿੱਤਾ। "ਮੇਰੇ ਨਾਲ ਹੁਣ ਤੇਰੀ ਪ੍ਰੀਤਿ ਹੀ ਕਦ ਰਹੀ ਹੈ?" ਇਸ ਤਰ੍ਹਾਂ ਆਖਦਿਆਂ ਹੀ ਅੱਖਾਂ ਵਿਚ ਪਾਣੀ ਭਰ ਗਿਆ ਅਰਥਾਤ ਅੱਖਾਂ ਵਿਚ ਹੰਝੂ ਆ ਗਏ। ਤੁਸਾਂ 'ਚੰਦ੍ਰਭਗਾ' ਨਾਲ ਪ੍ਰੀਤ ਕੀਤੀ ਹੈ, ਇਸ ਕਰਕੇ ਮੇਰੇ ਮਨ ਵਿਚ ਵੱਡਾ ਕ੍ਰੋਧ ਭਰ ਗਿਆ ਹੈ। ਇਸ ਤਰ੍ਹਾਂ ਕਹਿ ਕੇ ਉਸਨੇ ਹਾਹੁਕਾ ਲਿਆ, ਸਿਆਮ ਕਵਿ ਜੀ ਕਹਿੰਦੇ ਹਨ, ਜੋ ਰਾਧਕਾਂ ਬਹੁਤ ਫਰੇਬ ਦੀ ਭਰੀ ਹੋਈ ਹੈ॥ ੭੪੧॥

ਸ੍ਵੈਯਾ॥ ਕ੍ਰੋਧ ਭਰੀ ਫਿਰਿ ਬੋਲ ਉਠੀ ਬ੍ਰਿਖਭਾਨ ਸੁਤਾ ਮੁਖ ਸੁੰਦਰ ਸਿਉ॥
ਤੁਮ ਸੌਂ ਹਮ ਸੌਂ ਰਸ ਕਉਨ ਰਹਯੋ ਕਬਿ ਸਯਾਮ ਕਹੈ ਬਿਧ ਕੇ ਪਹਿ ਜਿਉ॥
ਹਰਿ ਯੌ ਕਹੀ ਮੋ ਹਿਤ ਹੈ ਤੁਹਿ ਸੋ ਉਨ ਕੋਪ ਕਹਯੋ ਹਮ ਸੋ ਕਹੁ ਕਿਉ॥
ਤੁਮਰੇ ਸੰਗ ਕੇਲ ਕਰੇ ਬਨ ਮੈ ਸੁਨੀਯੈ ਬਤੀਯਾ ਹਮਰੀ ਬਲ ਇਉ॥੭੪੨॥

ਅਰਥ – ਕ੍ਰੋਧ ਦੀ ਭਰੀ ਹੋਈ ਰਾਧਕਾਂ ਫਿਰ ਬੋਲ ਪਈ, ਅਤੇ ਸੁੰਦਰ ਮੁੱਖ ਨਾਲ ਕਹਿਣ ਲੱਗੀ, ਤੁਹਾਡਾ ਮੇਰੇ ਨਾਲ ਪ੍ਰੇਮ ਕੇਹੜਾ ਰਿਹਾ ਹੈ? ਸਿਆਮ ਕਵਿ ਜੀ ਕਹਿੰਦੇ ਹਨ, ਜਿਸ ਤ੍ਰੀਕੇ ਨਾਲ ਰਿਹਾ ਹੈ, ਦਸੋ? ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ, ਮੇਰਾ ਪਿਆਰ ਤੇਰੇ ਨਾਲ ਹੈ, ਇਹ ਸੁਣ ਕੇ ਉਸ ਰਾਧਕਾਂ ਨੇ ਕ੍ਰੋਧ ਕੇ ਫਿਰ ਆਖਿਆ, ਮੈਨੂੰ ਦੱਸੋ, ਕਿਵੇਂ ਮੇਰੇ ਨਾਲ ਪਿਆਰ ਹੈ? ਕ੍ਰਿਸ਼ਨ ਨੇ ਕਿਹਾ, ਮੈਂ ਬਨ ਵਿਚ ਤੇਰੇ ਨਾਲ ਕਾਮ ਕੇਲ ਕੀਤੇ ਹਨ, ਮੈਂ ਕੁਰਬਾਨ ਜਾਵਾਂ, ਮੇਰੀ ਗੱਲ ਸੁਣ ਇਸ ਤਰ੍ਹਾਂ ਤੇਰੇ ਨਾਲ ਮੇਰਾ ਪ੍ਰੇਮ ਹੈ॥ ੭੪੨॥

ਕਾਨ੍ਹ ਜੂ ਬਾਚ ਰਾਧੇ ਸੋ॥

ਸ੍ਵੈਯਾ॥ ਮੋਹਯੋ ਹਉ ਤੇਰੋ ਸਖੀ ਚਲਿਬੋ ਪਿਖ ਮੋਹਯੋ ਸੁ ਹਉ ਦ੍ਰਿਗ ਪੇਖਤ ਤੇਰੇ॥
ਮੋਹਿ ਰਹਯੋ ਅੰਲਕੈ ਤੁਮਰੀ ਪਿਖਿ ਜਾਤ ਗਯੋ ਤਜਿਯਾ ਨਹੀ ਡੇਰੇ॥
ਮੋਹਿ ਰਹਯੋ ਤੁਹਿ ਅੰਗ ਨਿਹਾਰਤ ਪ੍ਰੀਤ ਬਢੀ ਤਿਹ ਤੇ ਮਨ ਮੇਰੇ॥

ਮੋਹਿ ਰਹਯੋ ਮੁਖ ਤੇਰੋ ਨਿਹਾਰਤ ਜਿਉ ਗਨ ਚੰਦ ਚਕੋਰਨ ਹੇਰੇ।। ੭੪੩।।

ਅਰਥ - ਕ੍ਰਿਸ਼ਨ ਜੀ ਦਾ ਰਾਧਕਾਂ ਨੂੰ ਕਹਿਣਾ-ਹੇ ਸਖੀ! ਤੇਰੀ ਚਾਲ ਨੂੰ ਵੇਖ ਕੇ ਮੈਂ ਮੋਹਿਆ ਗਿਆ ਹਾਂ, ਅਤੇ ਤੇਰੇ ਨੈਣਾਂ ਨੂੰ ਵੇਖਦਿਆਂ ਹੀ ਮੋਹਿਆ ਗਿਆ ਹਾਂ। ਤੇਰੀਆਂ ਜ਼ੁਲਫਾਂ ਵੇਖ ਕੇ ਮੋਹਿਆ ਗਿਆ ਹਾਂ, ਹੁਣ ਮਨ ਹੋਰਥੇ ਜਾਣੋਂ ਛੁੱਟ ਗਿਆ ਹੈ, ਹੋਰ ਤਾਂ ਕਿਤੇ ਰਿਹਾ ਡੇਰੇ ਭੀ ਨਹੀਂ ਜਾਂਦਾ। ਤੇਰੇ ਸਰੀਰ ਨੂੰ ਵੇਖਦਿਆਂ ਹੀ ਮੋਹਿਆ ਗਿਆ ਹਾਂ, ਉਸੇ ਕਰ ਕੇ ਮੇਰੇ ਮਨ ਵਿਚ ਤੇਰੀ ਪ੍ਰੀਤੀ ਵਧ ਗਈ ਹੈ। ਮੈਂ ਤੈਨੂੰ ਵੇਖ ਕੇ ਮੋਹਿਆ ਗਿਆ ਹਾਂ ਤੇ ਇਸ ਤਰ੍ਹਾਂ ਤੇਰੇ ਮੁਖ ਨੂੰ ਵੇਖਦਾ ਹਾਂ ਜਿਵੇਂ ਚਕੋਰਾਂ ਦਾ ਝੁੰਡ ਚੰਦ੍ਰਮਾ ਨੂੰ ਵੇਖਦਾ ਹੈ।। ੭੪੩।।

ਤਾ ਤੇ ਨ ਮਾਨ ਕਰੋ ਸਜਨੀ ਮੁਹਿ ਸੰਗ ਚਲੋ ਉਠ ਕੇ ਅਬ ਹੀ।।
ਹਮਰੀ ਤੁਮ ਸੋ ਸਖੀ ਪ੍ਰੀਤ ਘਨੀ ਕੁਪਿ ਬਾਤ ਕਹੋ ਤਜਿ ਕੈ ਸਭ ਹੀ।।
ਤਿਹ ਤੇ ਇਹ ਛੂੱਦ੍ਰਨ ਬਾਤ ਕੀ ਰੀਤ ਕਹਯੋ ਨ ਅਰੀ ਤੁਮ ਕੋਂ ਫਬ ਹੀ।।
ਤਿਹ ਤੇ ਸੁਨ ਮੋ ਬਿਨਤੀ ਚਲੀਯੈ ਇਹ ਕਾਜ ਕੀਏ ਨ ਕਛੂ ਲਭ ਹੀ।। ੭੪੪।।

ਅਰਥ - ਇਸ ਕਰਕੇ ਹੇ ਸਜਨੀ! ਮਾਣ ਨਾ ਕਰ, ਹੁਣੇ ਹੀ ਉੱਠ ਕੇ ਮੇਰੇ ਨਾਲ ਚੱਲੋ। ਹੇ ਸਖੀ! ਮੇਰੀ ਤੇਰੇ ਨਾਲ ਬਹੁਤੀ ਪ੍ਰੀਤਿ ਹੈ, ਤੂੰ ਸਾਰੇ ਕ੍ਰੋਧ ਨੂੰ ਛੱਡ ਕੇ ਗੱਲ ਦੱਸ। ਕ੍ਰੋਧ ਕਰਕੇ ਗੱਲ ਕਰਨੀ ਇਹ ਨੀਚਾਂ ਦੀ ਰੀਤੀ ਹੈ, ਹੇ ਸਖੀ! ਇਸ ਕਰਕੇ ਆਖਿਆ ਹੈ ਕਿ ਕ੍ਰੋਧ ਛਡ ਦੇਹ ਕਿਉਂਕਿ ਤੈਨੂੰ ਸੋਭਾ ਨਹੀਂ ਦੇਂਦਾ। ਇਸ ਲਈ ਮੇਰੀ ਬੇਨਤੀ ਸੁਣ ਕੇ, ਚੱਲੀਏ, ਕਿਉਂਕਿ ਇਹ ਕੰਮ ਕੀਤਿਆਂ ਕੁਝ ਲੱਭਣਾ ਨਹੀਂ। ਅਰਥਾਤ ਕ੍ਰੋਧ ਕਰ ਕੇ ਰੁੱਸ ਬੈਠਿਆਂ ਕੁਝ ਹਾਸਲ ਨਹੀਂ ਹੋਣਾ।। ੭੪੪।।

ਸ੍ਵੈਯਾ।। ਅਤਿ ਹੀ ਜਬ ਕਾਨ੍ਹ ਕਰੀ ਬਿਨਤੀ ਤਬ ਹੀ ਮਨ ਰੰਚ ਤ੍ਰੀਯਾ ਸੋਊ ਮਾਨੀ।।
ਦੂਰ ਕਰੀ ਮਨ ਕੀ ਗਨਤੀ ਜਬ ਹੀ ਹਰਿ ਕੀ ਤਿਨ ਪ੍ਰੀਤ ਪਛਾਨੀ।।
ਤਉ ਇਮ ਉੱਤਰ ਦੇਤ ਭਈ ਜੋਊ ਸੁੰਦਰਤਾ ਮਹਿ ਤ੍ਰੀਯਨ ਰਾਨੀ।।
ਤਯਾਗ ਦਈ ਦੁਚਿਤਈ ਮਨ ਕੀ ਹਰਿ ਸੋ ਰਸ ਬਾਤਨ ਸੋਂ ਨਿਜਕਾਨੀ।। ੭੪੫।।

ਅਰਥ - ਜਦ ਕਾਨ੍ਹ ਨੇ ਬਹੁਤ ਹੀ ਬੇਨਤੀ ਕੀਤੀ, ਤਦ ਇਸਤ੍ਰੀ ਨੇ ਉਸਦੀ ਗੱਲ ਮਨ ਵਿਚ ਭੋਰਾ ਜਿੰਨੀ ਮੰਨ ਲਈ। ਜਦੋਂ ਹੀ ਉਸਨੇ ਕ੍ਰਿਸ਼ਨ ਦੀ ਪ੍ਰੀਤੀ ਪਛਾਣ ਲਈ, ਤਦ ਮਨ ਦੀ ਗਿਣਤੀ ਦੂਰ ਕਰ ਦਿੱਤੀ। ਤਦ ਫਿਰ ਉਹ ਇਸ ਤਰ੍ਹਾਂ ਉੱਤਰ ਦੇਣ ਲਗੀ, ਜੋ ਸੁੰਦਰਤਾ ਵਿਚ ਇਸਤ੍ਰੀਆਂ ਦੀ ਰਾਣੀ ਹੈ। ਮਨ ਦੀ ਸਾਰੀ ਦੁਚਿਤੀ ਦੂਰ ਕਰ ਦਿੱਤੀ ਅਤੇ ਪ੍ਰੇਮ ਦੀਆਂ ਗੱਲਾਂ ਨਾਲ ਕ੍ਰਿਸ਼ਨ ਨੂੰ ਆਪਣਾ ਹੀ ਕਰ ਲਿਆ।। ੭੪੫।।

ਮੋਹਿ ਕਹੋ ਚਲੀਯੈ ਹਮਰੇ ਸੰਗ ਜਾਨਤ ਹੋ ਰਸ ਸਾਥ ਛਰੋ ਗੇ।।

ਰਾਸ ਬਿਖੈ ਹਮ ਕੌ ਸੰਗ ਲੈ ਸਖੀ ਜਾਨਤ ਗ੍ਵਾਰਨਿ ਸੰਗ ਅਰੋ ਗੇ॥
ਹਉ ਨਹੀ ਹਾਰ ਹਉ ਪੈ ਤੁਮ ਤੇ ਤੁਮ ਹੀ ਹਮ ਤੇ ਹਰਿ ਹਾਰਿ ਪਰੋ ਗੇ॥
ਏਕ ਨ ਜਾਨਤ ਕੁੰਜ ਗਲੀਨ ਲਵਾਇ ਕਹਜੋ ਕਛੁ ਕਾਜੁ ਕਰੋ ਗੇ॥ ੭੪੬॥

ਅਰਥ – ਮੈਨੂੰ ਆਖਦੇ ਹੋ, "ਮੇਰੇ ਨਾਲ ਚਲੀਏ!" ਪਰ ਮੈਂ ਜਾਣਦੀ ਹਾਂ, ਤੁਸੀਂ ਪ੍ਰੇਮ ਦੇ ਨਾਲ ਮੈਨੂੰ ਛਲ ਜਾਓ ਗੇ, ਪ੍ਰੇਮ ਦੇ ਵਿਚ ਮੈਨੂੰ ਸਖੀ ਬਣਾ ਕੇ ਨਾਲ ਲੈ ਜਾਓਗੇ, ਪਰ ਮੈਂ ਜਾਣਦੀ ਹਾਂ ਉਥੇ ਕਿਸੇ ਹੋਰ ਹੀ ਗੁਆਲਨੀ ਦੇ ਨਾਲ ਫਸ ਜਾਓ ਗੇ। ਮੈਂ ਤੁਹਾਡੇ ਪਾਸੋਂ ਕਿਸੇ ਤਰ੍ਹਾਂ ਭੀ ਨਹੀਂ ਹਾਰਾਂ ਗੀ, ਹੇ ਹਰੀ' ਤੁਸੀਂ ਹੀ ਮੇਰੇ ਅੱਗੇ ਹਾਰ ਜਾਓ ਗੇ। ਜਿੰਨਾਂ ਕੁੰਜ ਗਲੀਆਂ ਵਿਚੋਂ ਮੈਂ ਇੱਕ ਭੀ ਨਹੀਂ ਜਾਣਦੀ ਹਾਂ, ਮੈਂ ਸੱਚ ਆਖਦੀ ਹਾਂ ਉਥੇ ਮੈਨੂੰ ਨਾਲ ਲਿਜਾ ਕੇ ਆਪਣਾ ਹੀ ਕੁਝ ਕੰਮ ਕਰੋ ਗੇ॥ ੭੪੬॥

ਬ੍ਰਿਖਭਾਨ ਸੁਤਾ ਕਬਿ ਸਯਾਮ ਕਹੈ ਅਤਿ ਜੋ ਹਰਿ ਕੇ ਰਸ ਭੀਤਰ ਭੀਨੀ॥
ਰੀ ਬ੍ਰਿਜਨਾਥ ਕਹਯੋ ਹਸਿ ਕੈ ਛਬਿ ਦਾਤਨ ਕੀ ਅਤਿ ਸੁੰਦਰ ਚੀਨੀ॥
ਤਾ ਛਬਿ ਕੀ ਅਤਿ ਹੀ ਉਪਮਾ ਮਨ ਮੈ ਜੁ ਭਈ ਕਬਿ ਕੇ ਸੋਊ ਕੀਨੀ॥
ਜਿਉ ਘਨ ਬੀਚ ਲਸੈ ਚਪਲਾ ਤਿਹ ਕੋ ਠਗ ਗੇ ਠਗਨੀ ਠਗ ਲੀਨੀ॥ ੭੪੭॥

ਅਰਥ – ਸਿਯਾਮ ਕਵਿ ਜੀ ਕਹਿੰਦੇ ਹਨ, ਜੋ ਕ੍ਰਿਸ਼ਨ ਦੇ ਪ੍ਰੇਮ ਵਿਚ ਅਤਯੰਤ ਭਿੱਜੀ ਹੋਈ ਹੈ, ਉਸ ਰਾਧਕਾਂ ਨੇ ਹੱਸ ਕੇ ਕਿਹਾ "ਨੀ! ਬ੍ਰਿਜਨਾਥ!" ਇਹ ਆਖਣ ਵੇਲੇ ਉਸ ਦੇ ਦੰਦਾਂ ਦੀ ਛਬੀ ਬਹੁਤ ਹੀ ਸੁੰਦਰ ਜਾਣੀ ਦੀ ਸੀ, ਉਸ ਸੋਭਾ ਦੀ ਬੜੀ ਸੁੰਦਰ ਉਪਮਾ ਕਵੀ ਦੇ ਮਨ ਵਿਚ ਜੋ ਪ੍ਰਗਟ ਹੋਈ ਹੈ, ਓਹੀ ਉਸਨੇ ਇਸ ਤਰ੍ਹਾਂ ਕੀਤੀ ਹੈ। ਜਿਵੇਂ ਕਾਲੇ ਬੱਦਲਾਂ ਵਿਚ ਚਮਕਣ ਵਾਲੀ ਬਿਜਲੀ ਨੂੰ ਠੱਗਣ ਗਈ ਹੋਈ ਠੱਗਣੀ ਨੂੰ ਉਸਨੇ ਹੀ ਠੱਗ ਲਿਆ ਹੈ॥ ੭੪੭॥

ਬ੍ਰਿਖਭਾਨ ਸੁਤਾ ਕਬਿ ਸਯਾਮ ਕਹੈ ਅਤਿ ਜੋ ਹਰਿ ਕੇ ਰਸ ਭੀਤਰ ਭੀਨੀ॥
ਬੀਚ ਹੁਲਾਸ ਬਢਯੋ ਮਨ ਕੇ ਜਬ ਕਾਨ੍ਹ ਕੀ ਬਾਤ ਸਭੈ ਮਨ ਲੀਨੀ॥
ਕੁੰਜ ਗਲੀਨ ਮਹਿ ਖੇਲਹਿ ਗੇ ਹਰਿ ਕੇ ਤਿਨ ਸੰਗ ਕਹਯੋ ਸੋਊ ਕੀਨੀ॥
ਯੌਂ ਹਸਿ ਬਾਤ ਨਿਸੰਗ ਕਹਯੋ ਮਨ ਕੀ ਦੁਚਿਤਈ ਸਭ ਹੀ ਤਜਿ ਦੀਨੀ॥ ੭੪੮॥

ਅਰਥ – ਸਿਆਮ ਕਵਿ ਜੀ ਵਰਣਨ ਕਰਦੇ ਹਨ ਜੋ ਕ੍ਰਿਸ਼ਨ ਦੇ ਪ੍ਰੇਮ ਵਿਚ ਬਿਲਕੁਲ ਹੀ ਭਿੱਜੀ ਹੋਈ ਹੈ ਉਸ ਰਾਧਕਾਂ ਦੇ ਮਨ ਵਿਚ ਉਸ ਵੇਲੇ ਬੜਾ ਹੀ ਉਤਸ਼ਾਹ ਵੱਧ ਗਿਆ ਹੈ। ਜਦ ਕਿ ਉਸਨੇ ਕ੍ਰਿਸ਼ਨ ਦੀ ਸਾਰੀ ਹੀ ਗੱਲ ਮੰਨ ਲਈ "ਬਨ ਦੀਆਂ ਕੁੰਜ ਗਲੀਆਂ ਵਿਚ ਖੇਡਾਂਗੇ" – ਕ੍ਰਿਸ਼ਨ ਦੇ ਨਾਲ ਉਸ ਨੇ ਗੱਲ ਆਖੀ ਸੀ, ਓਹੋ ਹੀ ਪੂਰੀ ਕਰ ਦਿੱਤੀ ਹੈ। ਇਸ ਤਰ੍ਹਾਂ ਹੱਸ ਕੇ ਤੇ ਨਿਸ਼ੰਗ ਹੋ ਕੇ ਆਖ ਦਿੱਤਾ ਅਤੇ ਮਨ ਦੀ ਸਾਰੀ ਦੁਚਿਤੀ ਦੂਰ ਕਰ ਦਿੱਤੀ ਹੈ॥ ੭੪੮॥

++++++++++++++++++++++++++++++++++++++++++++++++++++++++++++++

ਸ੍ਵੈਯਾ।। ਦੋਊ ਜਉ ਹਸਿ ਬਾਤਨ ਸੰਗ ਢਰੇ ਤੁ ਹੁਲਾਸ ਬਿਲਾਸ ਬਢੇ ਸਗਰੇ।।
ਹਸਿ ਕੰਠ ਲਗਾਇ ਲਈ ਲਲਨਾ ਗਹਿ ਗਾੜੇ ਅਨੰਗ ਤੇ ਅੰਕ ਭਰੇ।।
ਤਰਕੀ ਹੈ ਤਨੀ ਦਰਕੀ ਅੰਗੀਆ ਗਰ ਮਾਲ ਤੇ ਟੂਟ ਕੈ ਲਾਲ ਪਰੇ।।
ਪੀਯ ਕੇ ਮਿਲਦੇ ਤ੍ਰੀਯ ਕੇ ਹੀਯ ਤੇ ਅੰਗਰਾ ਬਿਰਹਾਗਿਨ ਕੇ ਨਿਕਰੇ।। ੭੪੯।।

ਪਦ ਅਰਥ - ਲਲਨਾ=ਪਿਆਰੀ।। ਗਾੜੇ=ਘੁੱਟ ਘੁੱਟ ਕੇ।। ਅਨੰਗ=ਕਾਮ।। ਤਰਕੀ=ਤਿੜਕ ਗਈ।। ਦਰਕੀ=ਢਿਲੀ ਹੋ ਗਈ।। ਅੰਗੀਆ-=ਚੋਲੀ, ਜੋ ਕੇਵਲ ਥਨਾਂ ਉਤੇ ਹੁੰਦੀ ਹੈ।।

ਅਰਥ - ਦੋਵੇਂ ਜਣੇ ਹੱਸ ਹੱਸ ਗੱਲਾਂ ਨਾਲ ਜੁੱਟੇ ਹਨ, ਤਾਂ ਸਾਰੇ ਹੀ ਹੁਲਾਸ ਤੇ ਬਿਲਾਸ ਵੱਧ ਗਏ। ਹੱਸ ਕੇ ਪਿਆਰੀ ਨੂੰ ਗਲ ਨਾਲ ਲਾ ਲਿਆ ਅਤੇ ਕਾਮ ਦੇ ਭਰੇ ਹੋਇਆਂ ਨੇ ਇਕ ਦੂਜੇ ਨੂੰ ਘੁੱਟਕੇ ਗਲਵਕੜੀਆਂ ਪਾਈਆਂ ਹਨ। ਤਨੀ ਤਿੜਕ ਗਈ, ਅੰਗੀ ਢਿਲੀ ਹੋ ਗਈ ਅਤੇ ਗਲ ਦੀ ਮਾਲਾ ਦੇ ਟੁੱਟ ਜਾਣ ਕਰ ਕੇ ਜੋ ਲਾਲ, ਹੇਠਾਂ ਜਮੀਨ ਉਤੇ ਡਿੱਗ ਪਏ ਹਨ। ਉਹ ਇਉਂ ਮਲੂਮ ਹੁੰਦੇ ਹਨ ਮਾਨੋ ਪਿਆਰੇ ਦੇ ਮਿਲਣ ਕਰ ਕੇ ਇਸਤ੍ਰੀ ਦੇ ਹਿਰਦੇ ਵਿਚੋਂ 'ਬਿਰਹਾਗਨੀ' ਦੇ ਅੰਗਾਰੇ ਨਿਕਲੇ ਹਨ।। ੭੪੯।।

ਹਰਿ ਰਾਧਕਾ ਸੰਗ ਚਲੇ ਬਨ ਲੈ ਕਬਿ ਸਯਾਮ ਕਹੈ ਮਨ ਆਨੰਦ ਪਾਯੋ।।
ਕੁੰਜ ਗਲੀਨ ਮੈ ਕੇਲ ਕਰੇ ਮਨ ਕੋ ਸਭ ਸੋਕ ਹੁਤੋ ਬਿਸਰਾਯੋ।।
ਤਾਹੀ ਕਥਾ ਕੌ ਕਿਧੌਂ ਜਗ ਮੈ ਮਨ ਮੈ ਸੁਕ ਆਦਿਕ ਗਾਇ ਸੁਨਾਯੋ।।
ਜੋਊ ਸੁਨੇ ਸੋਊ ਰੀਝ ਰਹੈ ਜਿਹ ਕੋ ਸਭ ਹੀ ਧਰ ਮੈ ਜਸ ਛਾਯੋ।। ੭੫੦।।

ਅਰਥ - ਕ੍ਰਿਸ਼ਨ ਰਾਧਕਾਂ ਨੂੰ ਨਾਲ ਲੈ ਕੇ ਬਨ ਵਿਚ ਚਲੇ ਹਨ, ਸਿਆਮ ਕਵਿ ਜੀ ਕਥਨ ਕਰਦੇ ਹਨ, ਕੁੰਜ ਗਲੀਆਂ ਵਿਚ ਕੇਲਾਂ ਕਰ ਕੇ ਮਨ ਦਾ ਸਾਰਾ ਸ਼ੋਕ ਭੁਲਾ ਦਿੱਤਾ ਹੈ। ਉਸੇ ਹੀ ਕਥਾ ਨੂੰ ਜਗਤ ਵਿਚ ਜਾਂ ਮਨ ਵਿਚ 'ਸੁਕਦੇਵ' ਆਦਿਕ ਕਵੀ ਜਨਾਂ ਨੇ ਸੁਣਾਉਣਾ ਕੀਤਾ ਹੈ, ਜਿਹੜਾ ਵੀ ਸੁਣਦਾ ਹੈ, ਉਹ ਹੀ ਖੁਸ਼ ਹੋ ਜਾਂਦਾ ਹੈ, ਜਿਸ ਦੀ ਸ਼ੋਭਾ ਸਾਰੀ ਪ੍ਰਿਥਵੀ ਤੇ ਫੈਲੀ ਹੋਈ ਹੈ।। ੭੫੦।।

ਕਾਨ੍ਹ ਜੂ ਬਾਚ ਰਾਧੇ ਸੋ।।

ਸ੍ਵੈਯਾ।। ਹਰਿ ਜੂ ਇਮ ਰਾਧਕਾ ਸੰਗ ਕਹੀ ਜਮਨਾ ਮੈ ਤਰੋ ਤੁਮ ਕੋ ਗਹਿ ਹੈ।।
ਜਲ ਮੈ ਹਮ ਕੇਲ ਕਰੈ ਗੇ ਸੁਨੋ ਰਸ ਬਾਤ ਸਭੈ ਸੁ ਤਹਾਂ ਕਹਿ ਹੈ।।
ਜਿਹ ਓਰ ਨਿਹਾਰ ਬਧੂ ਬ੍ਰਿਜ ਕੀ ਲਲਚਾਇ ਮਨੈ ਪਿਖਿਬੋ ਚਹਿ ਹੈ।।
ਪਹੁਚੈ ਗੀ ਨਹੀ ਤਿਹ ਗ੍ਵਾਰਨਿ ਏ ਹਮਹੂੰ ਤੁਮ ਰੀਝ ਤਹਾ ਰਹਿ ਹੈ।। ੭੫੧।।

ਅਰਥ - ਕ੍ਰਿਸ਼ਨ ਜੀ ਦਾ ਰਾਧਕਾਂ ਨੂੰ ਆਖਣਾ - ਕ੍ਰਿਸ਼ਨ ਜੀ ਨੇ ਰਾਧਕਾਂ ਕੋਲ ਇਸ ਤਰ੍ਹਾਂ ਆਖਿਆ ਤੂੰ ਜਮਨਾਂ ਵਿਚ ਤਰ ਮੈਂ ਤਰ ਕੇ ਤੈਨੂੰ ਫੜਾਂ ਗਾ। ਪਾਣੀ ਦੇ ਵਿਚ ਰਸ ਕ੍ਰੀੜਾ ਕਰਾਂ ਗੇ, ਸੁਣ! ਰਸ ਦੀਆਂ ਸਾਰੀਆਂ ਗੱਲਾਂ ਉਥੇ ਹੀ ਤੈਨੂੰ ਦੱਸਾਂ ਗਾ। ਕਿਉਂਕਿ ਜਿਸ ਪਾਸੋਂ ਸਾਨੂੰ ਜਾਂਦਿਆਂ ਵੇਖਦੀਆਂ ਹਨ, ਇਹ ਬ੍ਰਿਜ ਦੀਆਂ ਇਸਤ੍ਰੀਆਂ ਮਨ ਦੇ ਲਾਲਚ ਕਰ ਕੇ ਮੈਨੂੰ ਵੇਖਣਾ ਚਾਹੁੰਦੀਆਂ ਹਨ, ਇਸ ਕਰਕੇ ਇਹ ਸਾਰੀਆਂ ਉਥੇ ਹੀ ਪਹੁੰਚ ਜਾਂਦੀਆਂ ਹਨ। ਪਰ ਏਹ ਗੋਪੀਆਂ ਉਥੇ ਪਾਣੀ ਦੇ ਵਿਚ ਸਾਡੇ ਕੋਲ ਨਹੀਂ ਪਹੁੰਚਣ ਗੀਆਂ, ਬਸ! ਫਿਰ ਮੈਂ ਤੇ ਤੁਸੀਂ ਉਥੇ ਹੀ ਖੁਸ਼ੀ ਮਾਣਦੇ ਰਹਾਂਗੇ।। ੭੫੧।।

**ਸ੍ਵੈਯਾ।। ਬ੍ਰਿਖਭਾਨ ਸੁਤਾ ਹਰਿ ਕੇ ਮੁਖ ਤੇ ਜਲ ਪੈਠਨ ਕੀ ਬਤੀਯਾ ਸੁਨ ਪਾਈ।।**
**ਧਾਇ ਕੈ ਜਾਇ ਪਰੀ ਸਰਿ ਮੈ ਕਰਿ ਕੈ ਅਤਿ ਹੀ ਬ੍ਰਿਜਨਾਥ ਬਡਾਈ।।**
**ਤਾਹੀ ਕੇ ਪਾਛੇ ਤੇ ਸਯਾਮ ਪਰੇ ਕਬਿ ਕੇ ਮਨ ਮੈ ਉਪਮਾ ਇਹ ਆਈ।।**
**ਮਾਨਹੁ ਸਯਾਮ ਜੂ ਬਾਜ ਪਰਯੋ ਪਿਖਿ ਕੈ ਬ੍ਰਿਜਨਾਰਿ ਕੋ ਜਿਉ ਮੁਰਗਾਈ।।੭੫੨।।**

ਪਦ ਅਰਥ - ਪੈਠਨ=ਵੜਨ।। ਸਰਿ=ਨਦੀ।।

ਅਰਥ - ਜਦ ਰਾਧਕਾਂ ਨੇ ਕ੍ਰਿਸ਼ਨ ਦੇ ਮੂੰਹੋਂ ਪਾਣੀ ਵਿਚ ਵੜਨ ਦੀ ਗੱਲ ਸੁਣ ਲਈ। ਤਾਂ ਭੱਜ ਕੇ ਨਦੀ ਵਿਚ ਜਾ ਪਈ, ਪਰ ਪਹਿਲੋਂ ਉਸਨੇ ਕ੍ਰਿਸ਼ਨ ਦੀ ਬਹੁਤ ਹੀ ਵਡਿਆਈ ਕੀਤੀ। ਆਪਣੀ ਵਡਿਆਈ ਸੁਣ ਕੇ ਕ੍ਰਿਸ਼ਨ ਭੀ ਉਸਦੇ ਪਿੱਛੇ ਹੀ ਨਦੀ ਵਿਚ ਕੁੱਦ ਪਿਆ, ਕਵੀ ਦੇ ਮਨ ਵਿਚ ਉਸ ਵੇਲੇ ਦੀ ਇਹ ਉਪਮਾ ਆਈ ਹੈ। ਮਾਨੋ, ਬ੍ਰਿਜ ਦੀ ਇਸਤ੍ਰੀ ਨੂੰ ਮੁਰਗਾਈ ਵਾਂਗੂੰ ਵੇਖ ਕੇ, ਕ੍ਰਿਸ਼ਨ ਰੂਪ ਬਾਜ ਉਸਨੂੰ ਸ਼ਿਕਾਰ ਕਰਨ ਲਈ ਉਤੇ ਜਾ ਪਿਆ ਹੈ।। ੭੫੨।।

**ਬ੍ਰਿਜਨਾਥ ਤਬੈ ਧਸਿ ਕੈ ਜਲਿ ਮੈ ਬ੍ਰਿਜ ਨਾਰਿ ਸੋਊ ਤਬ ਜਾਇ ਗਹੀ।।**
**ਹਰਿ ਕੋ ਤਨ ਭੇਟ ਹੁਲਾਸ ਬਢਯੋ ਗਿਨਤੀ ਮਨ ਕੀ ਜਲ ਭਾਂਤ ਬਹੀ।।**
**ਜੋਊ ਆਨੰਦ ਬੀਚ ਬਢਯੋ ਮਨ ਕੇ ਕਬਿ ਤਉ ਮੁਖ ਤੇ ਕਥਾ ਭਾਖ ਕਹੀ।।**
**ਪਿਖਯੋ ਜਿਨਹੂੰ ਸੋਊ ਰੀਝ ਰਹਯੋ ਪਿਖਿ ਕੈ ਜਮੁਨਾ ਜਿਹ ਰੀਝ ਰਹੀ।।੭੫੩।।**

ਪਦ ਅਰਥ - ਭੇਟ=ਛੋਂਹਦਿਆਂ।। ਗਿਨਤੀ=ਚਿੰਤਾ।।

ਅਰਥ - ਕ੍ਰਿਸ਼ਨ ਉਸੇ ਵੇਲੇ ਹੀ ਪਾਣੀ ਵਿਚ ਧਸ ਗਿਆ ਅਤੇ ਜਾ ਕੇ ਉਸੇ ਵੇਲੇ ਹੀ ਉਸਨੇ ਰਾਧਕਾਂ ਨੂੰ ਫੜ ਲਿਆ। ਕ੍ਰਿਸ਼ਨ ਨੂੰ ਰਾਧਕਾਂ ਦਾ ਸਰੀਰ ਨੂੰ ਸਪਰਸ਼ ਕਰਦਿਆਂ ਹੀ ਉਸਦੇ ਮਨ ਵਿਚ ਉਤਸ਼ਾਹ ਵਧਿਆ, ਅਤੇ ਮਨ ਦਾ ਫਿਕਰ ਪਾਣੀ ਵਾਂਗ ਰੁੜ੍ਹ ਗਿਆ। ਜੋ ਅਨੰਦ ਮਨ ਵਿਚ ਵਧਿਆ ਉਸਦੀ ਕਥਾ ਕਵੀ ਜਨਾਂ ਨੇ ਕਹਿ ਕੇ ਸੁਣਾਈ ਹੈ। ਜਿਨ੍ਹਾਂ ਨੇ ਉਸ ਜੋੜੀ ਨੂੰ ਵੇਖਿਆ ਉਹ ਪ੍ਰਸੰਨ ਹੋ ਰਹੇ ਹਨ, ਅਤੇ ਜਿਸਨੂੰ ਵੇਖ ਕੇ ਜਮੁਨਾ ਨਦੀ ਭੀ ਰੀਝ ਰਹੀ ਹੈ ।। ੭੫੩।।

ਜਲ ਤੇ ਕਢਿ ਕੈ ਫਿਰ ਗ੍ਵਾਰਨ ਸੋ ਕਬਿ ਸਯਾਮ ਕਹੈ ਫਿਰ ਰਾਸ ਮਚਾਯੋ।।
ਗਾਵਤ ਭੀ ਬ੍ਰਿਖਭਾਨ ਸੁਤਾ ਅਤਿ ਹੀ ਮਨ ਭੀਤਰ ਆਨੰਦ ਪਾਯੋ।।
ਬ੍ਰਿਜ ਨਾਰਿਨ ਸੋ ਮਿਲ ਕੈ ਬ੍ਰਿਜਨਾਥ ਜੂ ਸਾਰੰਗ ਮੈ ਇਕ ਤਾਨ ਬਸਾਯੋ।।
ਸੋ ਸੁਨਿ ਕੈ ਮ੍ਰਿਗ ਆਵਤ ਧਾਵਤ ਗ੍ਵਾਰਨੀਯਾ ਸੁਨ ਕੈ ਸੁਖੁ ਪਾਯੋ।। ੭੫੪।।

ਅਰਥ - ਸਿਆਮ ਕਵਿ ਜੀ ਆਖਦੇ ਹਨ, ਪਾਣੀ ਵਿਚੋਂ ਗੋਪੀ ਨੂੰ ਕੱਢ ਕੇ, ਫਿਰ ਰਾਸ ਮਚਾਈ ਹੈ। ਰਾਧਕਾਂ ਨੇ ਮਨ ਵਿਚ ਬੜਾ ਹੀ ਸੁਖ ਪਾਉਣਾ ਕੀਤਾ ਤੇ ਉਹ ਰਾਸ ਵਿਚ ਗਾਉਣ ਲੱਗ ਪਈ। ਬ੍ਰਿਜ ਦੀਆਂ ਇਸਤ੍ਰੀਆਂ ਨਾਲ ਮਿਲ ਕੇ ਕ੍ਰਿਸ਼ਨ ਜੀ ਨੇ ਸਾਰੰਗ ਦੀ ਇਕ ਤਾਨ ਛੇੜ ਦਿੱਤੀ। ਉਸ ਨੂੰ ਸੁਣ ਕੇ ਬਨ ਵਿਚੋਂ ਹਰਨੀਆਂ ਭੱਜੀਆਂ ਆਉਂਦੀਆਂ ਹਨ, ਅਤੇ ਗੋਪੀਆਂ ਨੇ ਸੁਣ ਕੇ ਬਹੁਤ ਭਾਰੀ ਅਨੰਦ ਪਾਉਣਾ ਕੀਤਾ ਹੈ।। ੭੫੪।।

ਦੋਹਰਾ।। ਸੱਤ੍ਰਹ ਸੈ ਪੈਤਾਲ ਮੈ ਕੀਨੀ ਕਥਾ ਸੁਧਾਰ।।
ਚੂਕ ਹੋਇ ਜਹ ਤਹ ਸੁ ਕਬਿ ਲੀਜਹੁ ਸਕਲ ਸੁਧਾਰ।। ੭੫੫।।

ਅਰਥ - ਸੰਮਤ 'ਸਤਾਰਾਂ ਸੌ ਪੰਤਾਲੀ' (੧੭੪੫) ਬਿ: ਵਿਚ ਇਹ ਕਥਾ ਉਲਥਾ ਕੀਤੀ ਹੈ। ਹੇ ਕਵੀ ਜਨੋ! ਇਸ ਵਿਚ ਜਿਥੇ ਕੋਈ ਚੂਕ ਹੋ ਗਈ ਹੋਵੇ, ਓਥੇ ਉਸਨੂੰ ਸਭ ਤਰ੍ਹਾਂ ਕਰ ਕੇ ਸੁਧਾਰ ਲੈਣਾ।। ੭੫੫।।

ਬਿਨਤ ਕਰੋ ਦੋਊ ਜੋਰਿ ਕਰਿ ਸੁਨੋ ਜਗਤ ਕੇ ਰਾਇ।।
ਮੋ. ਮਸਤਕ ਤ੍ਵੈ ਪਗ ਸਦਾ ਰਹੈ ਦਾਸ ਕੇ ਭਾਇ।। ੭੫੬।।

ਅਰਥ - ਹੇ ਜਗਤ ਦੇ ਰਾਜੇ ਵਾਹਿਗੁਰੂ! ਦੋਹਾਂ ਹੱਥਾਂ ਨੂੰ ਜੋੜ ਕੇ ਬੇਨਤੀ ਕਰਦਾ ਹਾਂ। ਕਿ — "ਮੇਰਾ ਸਿਰ ਤੇਰੇ ਚਰਨਾਂ ਉਤੇ ਸਦਾ ਹੀ ਦਾਸ ਦੇ ਵਾਂਗੂ ਟਿਕਿਆ ਰਹੇ" ਇਹੋ ਵਰ ਚਾਹੁੰਦਾ ਹਾਂ।। ੭੫੬।।

ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਸ ਮੰਡਲ ਬਰਨਨੰ ਧਿਆਇ ਸਮਾਪਤ ਮਸਤੁ ਸੁਭ ਮਸਤੁ।।

– – – –

ਸੁਦਰਸਨ ਨਾਮ ਬ੍ਰਹਮਣੁ ਭੁਜੰਗ ਜੋਨ ਤੇ ਉਧਾਰ ਕਰਨ ਕਥਨੰ।।

ਅਰਥ - ਹੁਣ ਸੁਦਰਸਨ ਬ੍ਰਾਹਮਣ ਦਾ ਉਧਾਰ ਕਰਨ ਦੀ ਕਥਾ ਦਾ ਵਰਣਨ ਕੀਤਾ ਜਾ ਰਿਹਾ ਹੈ:-

ਸ੍ਵੈਯਾ।। ਦਿਨ ਪੂਜਾ ਕੋ ਆਇ ਲਗਯੋ ਤਿਹ ਕੋ ਜੋਊ ਗ੍ਵਾਰਨੀਯਾ ਹਿਤ ਕੈ ਅਤਿ ਸੇਵੀ।।
ਜਾ ਰਿਪ ਸੁੰਭ ਨਿਸੁੰਭ ਮਰਯੋ ਕਬਿ ਸਯਾਮ ਕਹੈ ਜਗ ਮਾਤ ਅਭੇਵੀ।।

ਨਾਸ ਭਏ ਜਗ ਮੈ ਜਨ ਸੋ ਜਿਨਹੂ ਮਨ ਮੈ ਕ੍ਰੁਪ ਕੈ ਨਹਿ ਸੇਵੀ।।
ਤਾਹੀ ਕੇ ਹੇਤ ਚਲੇ ਤਜਿ ਕੈ ਪੁਰ ਗ੍ਵਾਰਨ ਗੋਪ ਸੁ ਪੂਜਨ ਦੇਵੀ।। ੭੫੭।।

ਅਰਥ – ਉਸਦੀ ਪੂਜਾ ਦਾ ਦਿਨ ਨੇੜੇ ਆ ਲੱਗਾ, ਜਿਸਨੂੰ ਗੋਪੀਆਂ ਹਿਤ ਕਰ ਕੇ ਸੇਵਦੀਆਂ ਹਨ। ਜਿਸਨੇ ਸੁੰਭ ਤੇ ਨੈਸੁੰਭ ਨਾਮ ਦੇ ਵੈਰੀ ਮਾਰੇ ਹਨ, ਸਿਆਮ ਜੀ ਕਹਿੰਦੇ ਹਨ ਇਸ ਤਰ੍ਹਾਂ ਦੀ ਜੋ 'ਜਗਤ ਮਾਤਾ' ਅਭੇਦ ਰੂਪ ਕਹੀ ਜਾਂਦੀ ਹੈ। ਉਹ ਪੁਰਸ਼ ਜਗਤ ਵਿਚੋਂ ਨਾਸ ਹੋ ਗਏ ਹਨ, ਜਿੰਨਾਂ ਨੇ ਮਾਨ ਵਿਚ ਉਸ ਨਾਲ ਕ੍ਰੋਧ ਕੀਤਾ ਹੈ, ਅਤੇ ਉਸਦੀ ਸੇਵਾ ਨਹੀਂ ਕੀਤੀ ਹੈ। ਉਸ ਦੇਵੀ ਦੇ ਪੂਜਨ ਵਾਸਤੇ ਹੀ ਸਾਰੇ ਗੁਆਲੇ ਤੇ ਗੁਆਲਨਾਂ ਸ਼ੈਹਰ ਨੂੰ ਛੱਡ ਕੇ ਤੁਰ ਪਏ ਹਨ।। ੭੫੭।।

ਆਠ ਭੁਜਾ ਜਿਹ ਕੀ ਜਗ ਮਾਲਮ ਸੁੰਭ ਸੰਘਾਰਨ ਨਾਮ ਜਿਸੀ ਕੋ।।
ਸਾਧਨ ਦੋਖਨ ਕੀ ਹਰਤਾ ਕਬਿ ਸਯਾਮ ਨ ਮਾਨਤ ਤ੍ਰਾਸ ਕਿਸੀ ਕੋ।।
ਸਾਤ ਅਕਾਸ ਪਤਾਲਨ ਸਾਤਨ ਫੈਲ ਰਹਯੋ ਜਸ ਨਾਮ ਇਸੀ ਕੋ।।
ਤਾਹੀ ਕੋ ਪੂਜਨ ਦਯੋਸ ਲਗਯੋ ਸਭ ਗੋਪ ਚਲੇ ਹਿਤ ਮਾਨ ਤਿਸੀ ਕੋ।। ੭੫੮।।

ਅਰਥ – ਜਿਸ ਦੀਆਂ ਅੱਠ ਬਾਹੀਆਂ ਸਾਰੇ ਜਗਤ ਨੂੰ ਮਲੂਮ ਹਨ, ਅਤੇ ਜਿਸ ਦਾ ਨਾਮ 'ਸੁੰਭ ਸੰਘਾਰਨ' ਹੈ। ਜੋ ਸਾਧਾਂ ਦੇ ਦੋਖ ਨਾਸ ਕਰਨ ਵਾਲੀ ਹੈ, ਸਿਆਮ ਕਵਿ ਜੀ ਕਹਿੰਦੇ ਹਨ, ਜੋ ਕਿਸੇ ਦਾ ਡਰ ਨਹੀਂ ਮੰਨਦੀ ਹੈ। ਸੱਤਾਂ ਅਕਾਸਾਂ ਤੇ ਸੱਤਾਂ ਪਤਾਲਾਂ ਵਿਚ ਇਸੇ ਦਾ ਹੀ ਜਸ ਫੈਲ ਰਿਹਾ ਹੈ। ਉਸੇ ਦੀ ਪੂਜਾ ਦਾ ਦਿਨ ਨੇੜੇ ਆ ਗਿਆ ਹੈ, ਉਸੇ ਦਾ ਹਿਤ ਮੰਨ ਕੇ ਸਾਰੇ ਗੁਆਲੇ ਚਲੇ ਹਨ।। ੭੫੮।।

ਦੋਹਰਾ।। ਮਹਾ ਰੁਦ੍ਰ ਅਰੁ ਚੰਡ ਕੇ ਚਲੇ ਪੂਜਬੇ ਕਾਜ।।
ਜਸੁਧਾ ਤ੍ਰੀਯਾ ਬਲਭਦ੍ਰ ਅਉ ਸੰਗ ਲੀਏ ਬ੍ਰਿਜਰਾਜ।। ੭੫੯।।

ਅਰਥ – 'ਮਹਾਂ ਰੁੱਦ੍ਰ' ਅਤੇ 'ਚੰਡਕਾ' ਦੀ ਪੂਜਾ ਕਰਨ ਦੇ ਕੰਮ ਲਈ ਚਲੇ ਜਾਂਦੇ ਹਨ। ਜਸੋਧਾਂ ਇਸਤ੍ਰੀਆਂ, ਬਲਭੱਦ੍ਰ ਤੇ ਕ੍ਰਿਸ਼ਨ ਨੂੰ ਨਾਲ ਲੈ ਕੇ ਤੁਰੀ ਹੈ।। ੭੫੯।।

ਸ੍ਵੈਯਾ।। ਪੂਜਨ ਕਾਜ ਚਲੇ ਤਜ ਕੈ ਪੁਰ ਗੋਪ ਸਭੈ ਮਨ ਮੈ ਹਰਖੇ।।
ਗਹਿ ਅੱਛਤ ਧੂਪ ਪੰਚਾਂਬ੍ਰਿਤ ਦੀਪਕ ਸਾਮੁਹੇ ਚੰਡ ਸਿਵੈ ਸਰਖੇ।।
ਅਤਿ ਆਨੰਦ ਪ੍ਰਾਪਤਿ ਭੇ ਤਿਨ ਕੋ ਦੁਖ ਥੇ ਜੁ ਜਿਤੇ ਸਭ ਹੀ ਘਰਖੇ।।
ਕਬਿ ਸਿਯਾਮ ਅਹੀਰਨ ਕੇ ਜੁ ਹੁਤੇ ਸੁਭ ਭਾਗ ਘਰੀ ਇਹ ਮੈ ਪਰਖੇ।। ੭੬੦।।

ਪਦ ਅਰਥ – ਹਰਖੇ=ਪ੍ਰਸੰਨ ਹੋ ਕੇ।। ਅਛਤ=ਚੌਲ।। ਪੰਚਾਂਬ੍ਰਿਤ=ਘਿਉ।। ਸਿਵੈ=ਸ਼ਿਵਜੀ।।

***********************************************************
ਸਰਖੇ=ਟਿਕਾ ਦਿੱਤੇ॥ ਘਰਖੇ=ਘਟ ਗਏ॥

*ਅਰਥ* - ਸਾਰੇ ਗੁਆਲੇ ਮਨ ਵਿਚ ਖੁਸ਼ ਹੋ ਕੇ ਸ਼ੈਹਰ ਨੂੰ ਛੱਡ ਕੇ ਪੂਜਾ ਕਰਨ ਲਈ ਚੱਲੇ ਹਨ। ਹੱਥ ਵਿਚ ਚੌਲ, ਧੂਪ ਤੇ ਘਿਉ ਦੇ ਦੀਵੇ ਫੜ ਕੇ ਚੰਡੀ ਤੇ ਸ਼ਿਵਜੀ ਦੇ ਸਾਹਮਣੇ ਜਾ ਰਖੇ ਹਨ। ਉਨ੍ਹਾਂ ਨੂੰ ਬੜਾ ਅਨੰਦ ਪ੍ਰਾਪਤ ਹੋਇਆ ਹੈ, ਅਤੇ ਜਿੰਨੇ ਕੁ ਦੁਖ ਸਨ ਉਹ ਸਾਰੇ ਦੇ ਸਾਰੇ ਹੀ ਘਟ ਗਏ ਹਨ। ਕਵੀ ਸ਼ਿਆਮ ਕਥਨ ਕਰਦੇ ਹਨ, ਗੁਆਲਿਆਂ ਦੇ ਜੋ ਉੱਤਮ ਭਾਗ ਹਨ, ਉਹ ਇਸੇ ਘੜੀ ਵਿਚ ਪਰਖੇ ਗਏ ਹਨ॥ ੭੬੦॥

**ਏਕ ਭੁਜੰਗਨ ਕਾਨ੍ਹ ਬਬਾ ਕਹੁ ਲੀਲ ਲਯੋ ਤਨ ਨੈਕ ਨ ਛੋਰੈ॥**
**ਸਯਾਹ ਮਨੋ ਅਬਨੂਸਹਿ ਕੋ ਤਰ ਕੋਪ ਡਸਿਯੋ ਅਤ ਹੀ ਕਰ ਜੋਰੈ॥**
**ਜਿਉ ਪੁਰ ਕੇ ਜਨ ਲਾਤਨ ਮਾਰਤ ਜੋਰ ਕਰੈ ਅਤ ਹੀ ਝਖ ਝੋਰੈ॥**
**ਹਾਰਿ ਪਰੇ ਸਭ ਨੋ ਮਿਲਿ ਕੈ ਤਬ ਕੂਕ ਕਰੀ ਭਗਵਾਨ ਕੀ ਓਰੈ॥ ੭੬੧॥**

*ਪਦ ਅਰਥ* - ਭੁਜੰਗਨ=ਸੱਪ ਨੇ॥ ਕਾਨ੍ਹ ਬਬਾ=ਨੰਦ ਗੋਪ॥

*ਅਰਥ* - ਇਕ ਸੱਪ ਨੇ ਨੰਦ ਬਾਬੇ ਨੂੰ ਨਿਗਲ ਲਿਆ ਤੇ ਰੱਤਾ ਜਿੰਨਾ ਭੀ ਸਰੀਰ ਨਾ ਛੱਡਿਆ। ਕਾਲਾ ਇਸ ਤਰ੍ਹਾਂ ਦਾ ਸੀ ਮਾਨੋ ਆਬਨੂਸ ਦਾ ਬ੍ਰਿਛ ਹੈ, ਉਸ ਨੇ ਬੜੇ ਹੀ ਕ੍ਰੋਧ ਅਤੇ ਜੋਰ ਕਰ ਕੇ ਡੰਗ ਮਾਰਿਆ ਹੈ। ਸ਼ੈਹਰ ਦੇ ਲੋਕ ਜਿਉਂ ਜਿਉਂ ਲੱਤਾਂ ਨਾਲ ਮਾਰਦੇ ਹਨ, ਤਿਉਂ ਤਿਉਂ ਹੀ ਉਹ ਕ੍ਰੋਧ ਨਾਲ ਫੁੰਕਾਰੇ ਮਾਰ ਕੇ ਸ਼ੋਰ-ਸ਼ਰਾਬਾ ਕਰਦਾ ਹੈ। ਜਦ ਨੰਦ ਨੂੰ ਛੁਡਾਉਣ ਵੱਲੋਂ ਹਾਰ ਪਏ, ਤਦ ਸਭਨਾਂ ਨੇ ਕੱਠਿਆਂ ਹੋ ਕੇ ਕ੍ਰਿਸ਼ਨ ਦੇ ਕੋਲ ਜਾ ਕੇ ਪੁਕਾਰ ਕੀਤੀ॥ ੭੬੧॥

**ਸ੍ਵੈਯਾ॥ ਗੋਪ ਪੁਕਾਰਤ ਹੈ ਮਿਲਿ ਕੈ ਸਭ ਸਯਾਮ ਕਹੈ ਮੁਸਲੀਧਰ ਭੱਯੇ॥**
**ਦੋਖਨ ਕੋ ਹਰਤਾ ਕਰਤਾ ਸੁਖ ਆਵਹੁ ਟੇਰਤ ਦੈਤ ਮਰੱਯੇ॥**
**ਮੋਹਿ ਗ੍ਰਿਸਯੋ ਅਹਿ ਸਯਾਮ ਬਡੋ ਹਮ ਰੋਵਹ ਯਾ ਬਧ ਕਾਰਜ ਕੱਯੇ॥**
**ਰੋਗ ਭਏ ਜਿਮ ਬੈਦ ਬੁਲਈਅਤ ਭੀਰ ਪਰੇ ਜਿਮ ਬੀਰ ਬੁਲੱਯੇ॥ ੭੬੨॥**

*ਅਰਥ* - ਨੰਦ ਦੇ ਸਮੇਤ ਸਾਰੇ ਗੁਆਲੇ ਕੱਠੇ ਹੋ ਕੇ ਪੁਕਾਰ ਕਰਦੇ ਤੇ ਕਹਿੰਦੇ ਹਨ - ਹੇ ਸ਼ਿਆਮ! ਹੇ ਬਲਭੱਦ੍ਰ ਦੇ ਭਰਾ! ਹੇ ਦੋਖਾਂ ਦੇ ਨਾਸ ਕਰਨ ਵਾਲੇ! ਹੇ ਸੁਖੀ ਕਰਨ ਵਾਲੇ! ਆ ਕੇ ਦੈਂਤ ਦਾ ਸੰਘਾਰ ਕਰੋ ਇਸ ਤਰ੍ਹਾਂ ਪੁਕਾਰ ਕਰਦੇ ਹਨ। ਮੈਨੂੰ ਵੱਡੇ ਭਾਰੇ ਕਾਲੇ ਨਾਗ ਨੇ ਫੜ ਰਖਿਆ ਹੈ, ਛੱਡਦਾ ਨਹੀਂ ਹੈ, ਅਸੀਂ ਸਾਰੇ ਰੋ ਰਹੇ ਹਾਂ, ਇਸ ਨੂੰ ਮਾਰਣ ਦਾ ਕੰਮ ਕਰੋ। ਜਿਸ ਤਰ੍ਹਾਂ ਰੋਗ ਦੇ ਹੋਇਆਂ ਵੈਦ ਨੂੰ ਬੁਲਾਈਦਾ ਹੈ ਅਤੇ ਜਿਵੇਂ ਬਿਪਤਾ ਦੇ ਪਿਆਂ ਭਰਾ ਨੂੰ ਸਹਾਇਤਾ ਲਈ ਬੁਲਾਈਦਾ ਹੈ ਇਸੇ ਤਰ੍ਹਾਂ ਹੀ ਅਸੀਂ ਸਾਰੇ ਆਤੁਰ ਹੋ ਕੇ ਤੈਨੂੰ ਪੁਕਾਰ ਰਹੇ ਹਾਂ॥ ੭੬੨॥

ਸੁਨ ਸ੍ਰਉਨਨ ਮੈ ਹਰਿ ਬਾਤ ਪਿਤਾ ਉਹਿ ਸਾਪਹਿ ਕੋ ਤਨ ਛੇਦ ਕਰਯੋ ਹੈ॥
ਸਾਪ ਕੀ ਦੇਹ ਤਜੀ ਉਨ ਹੂੰ ਇਕੁ ਸੁੰਦਰ ਮਾਨੁਖ ਦੇਹ ਧਰਯੋ ਹੈ॥
ਤਾ ਛਬਿ ਕੋ ਜਸ ਉਚ ਮਹਾ ਕਬਿ ਨੈ ਬਿਧਿ ਯਾ ਮੁਖ ਤੇ ਉਚਰਯੋ ਹੈ॥
ਮਾਨਹੁ ਪੁੰਨਿ ਪ੍ਰਤਾਪਨ ਤੇ ਸਸਿ ਛੀਨ ਲਯੋ ਰਿਪੁ ਦੂਰ ਕਰਯੋ ਹੈ॥ ੭੯੩॥

ਅਰਥ – ਕ੍ਰਿਸ਼ਨ ਨੇ ਪਿਤਾ ਦੀ ਅਵਾਜ਼ ਕੰਨਾਂ ਵਿਚ ਸੁਣਦਿਆਂ ਹੀ ਉਸ ਸੱਪ ਦੇ ਸਰੀਰ ਨੂੰ ਕੱਟ ਦਿੱਤਾ। ਉਸਨੇ ਸੱਪ ਦੇ ਸਰੀਰ ਨੂੰ ਤਿਆਗ ਕੇ ਇਕ ਸੁੰਦਰ ਮਨੁੱਖ ਦੇ ਤਨ ਨੂੰ ਧਾਰਨ ਕੀਤਾ। ਉਸਦੀ ਸ਼ੋਭਾ ਦੇ ਉੱਤਮ ਮਹਾਂ ਜਸ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਦਾ ਮੂੰਹੋਂ ਉਚਾਰਿਆ ਹੈ। ਮਾਨੋ ਪੁੰਨਾਂ ਦੇ ਪ੍ਰਤਾਪ ਕਰਕੇ ਰਾਹੂ ਪਾਸੋਂ ਚੰਦ੍ਰਮਾਂ ਖੋਹ ਲਿਆ ਹੈ ਅਤੇ ਵੈਰੀ ਨੂੰ ਦੂਰ ਕਰ ਦਿੱਤਾ ਹੈ ਅਰਥਾਤ ਰਾਹੂ ਨੂੰ ਪਰ੍ਹੇ ਹਟਾ ਦਿੱਤਾ ਹੈ, ਭਾਵ ਚੰਦ੍ਰਮਾਂ ਰੂਪ ਸੁੰਦਰ ਦੇਹ ਪਾ ਲਈ ਹੈ ਅਤੇ ਰਾਹੂ ਰੂਪ ਕਾਲੀ ਸਰਪ ਦੇਹ ਛੱਡ ਦਿੱਤੀ ਹੈ॥ ੭੯੩॥

ਸ੍ਵੈਯਾ॥ ਬਾਮਨ ਹੋਇ ਗਯੋ ਸੁ ਵਹੈ ਫੁਨ ਨਾਮ ਸੁਦਰਸਨ ਹੈ ਪੁਨ ਜਾ ਕੋ॥
ਕਾਨ੍ਹ ਕਹੀ ਬਤੀਯਾਂ ਹਸਿ ਕੈ ਤਿਹ ਸੋ ਕਹੁ ਰੇ ਤੈ ਠਉਰ ਕਹਾ ਕੋ॥
ਨੈਨ ਨਿਵਾਇ ਮਨੈ ਸੁਖ ਪਾਇ ਸੁ ਜੋਰ ਪ੍ਰਨਾਮ ਕਰਯੋ ਕਰ ਤਾ ਕੋ॥
ਲੋਗਨ ਕੌ ਬਰਤਾ ਹਰਤਾ ਦੁਖ ਸਯਾਮ ਕਹੈ ਪਤਿ ਜੋ ਚਹੂ ਘਾ ਕੋ॥ ੭੯੪॥

ਅਰਥ – ਉਹ ਫੇਰ ਬ੍ਰਾਹਮਣ ਹੋ ਗਿਆ, ਜਿਸ ਦਾ ਨਾਮ 'ਸੁਦਰਸਨ' ਹੈ। ਕ੍ਰਿਸ਼ਨ ਨੇ ਹੱਸ ਕੇ ਉਸ ਨੂੰ ਆਖਿਆ ਕਿ ਦੱਸ ਤੇਰਾ ਥਾਂ ਟਿਕਾਣਾ ਕਿਹੜਾ ਹੈ? ਉਸ ਨੇ ਅੱਖਾਂ ਨੀਵੀਆਂ ਕਰਕੇ, ਮਨ ਵਿਚ ਬੜਾ ਸੁਖ ਪਾ ਕੇ ਤੇ ਹੱਥ ਜੋੜ ਕੇ ਉਸਨੂੰ ਮੱਥਾ ਟੇਕਿਆ। ਜੋ 'ਸਯਾਮ' ਲੋਕਾਂ ਨੂੰ ਵਰ ਦੇਣ ਵਾਲਾ ਹੈ, ਦੁਖ ਨਾਸ ਕਰਨ ਵਾਲਾ ਹੈ, ਅਤੇ ਚੌਹਾਂ ਦਿਸਾਂ ਦਾ ਜੋ ਪਤੀ ਕਿਹਾ ਜਾਂਦਾ ਹੈ॥ ੭੯੪॥

ਦਿਜ ਬਾਚ॥

ਸ੍ਵੈਯਾ॥ ਅਤ੍ਰ ਰਖੀਸਰ ਕੇ ਸੁਤ ਕੋ ਅਤਿ ਹਾਸਿ ਕਰਯੋ ਤਿਨ ਸ੍ਰਾਪ ਦਯੋ ਹੈ॥
ਜਾਹਿ ਕਹਯੋ ਤੂਅ ਸਾਪ ਸੁ ਹੋ ਬਚਨਾ ਉਨ ਯਾ ਬਿਧਿ ਮੋਹਿ ਕਹਯੋ ਹੈ॥
ਤਾਹੀ ਕੇ ਸ੍ਰਾਪ ਲਗੇ ਹਮਰੋ ਤਨ ਬਾਮਨ ਤੇ ਅਹਿ ਸਯਾਮ ਭਯੋ ਹੈ॥
ਕਾਨ੍ਹ ਤੁਮੈ ਤਨੁ ਛੂਵਤ ਹੀ ਤਨ ਕੋ ਸਭ ਪਾਪ ਪਰਾਇ ਗਯੋ ਹੈ॥ ੭੯੫॥

ਅਰਥ – ਉਸ ਬ੍ਰਾਹਮਣ ਰੂਪਧਾਰੀ ਨੇ ਕਿਹਾ – ਮੈਂ ਪਹਿਲੇ ਜਨਮ ਵਿਚ ਬ੍ਰਾਹਮਣ ਸਾਂ ਇਕ ਸਮੇਂ ਮੈਂ ਮਹਾਂ ਰਿਖੀ ਅਤ੍ਰੀ ਦੇ ਪੁੱਤ੍ਰ ਨੂੰ ਮਖੌਲ ਕੀਤਾ ਸੀ, ਉਸਨੇ ਮੈਨੂੰ ਸ੍ਰਾਪ ਦਿੱਤਾ ਸੀ। ਕਿਹਾ

ਸੀ - "ਜਾਹ, ਤੂੰ ਸੱਪ ਹੋ!", ਉਨ੍ਹਾਂ ਨੇ ਮੈਨੂੰ ਇਸ ਤਰ੍ਹਾਂ ਦਾ ਬਚਨ ਕਿਹਾ ਸੀ। ਓਸੇ ਦਾ ਸਰਾਪ ਹੀ ਮੈਨੂੰ ਲੱਗਾ ਹੈ, ਮੈਂ ਬ੍ਰਾਹਮਣ ਸਰੀਰ ਤੋਂ 'ਕਾਲਾ ਸੱਪ' ਹੋ ਗਿਆ ਸਾਂ। ਹੇ ਕ੍ਰਿਸ਼ਨ! ਹੁਣ ਤੇਰਾ ਸਰੀਰ ਛੋਂਹਦਿਆਂ ਹੀ ਮੇਰਾ ਸਾਰਾ ਪਾਪ ਦੂਰ ਹੋ ਗਿਆ ਹੈ।। ੭੬੫।।

ਪੂਜਤ ਤੇ ਜਗ ਮਾਤ ਸਭੈ ਜਨ ਪੂਜ ਸਭੈ ਤਿਹ ਡੇਰਨ ਆਏ।।
ਕਾਨ੍ਹ ਪਰਾਕ੍ਰਮ ਕੋ ਉਰ ਧਾਰ ਸਭੋ ਮਿਲਿ ਕੈ ਉਪਮਾ ਜਸ ਗਾਏ।।
ਸੋਰਠਿ ਸਾਰੰਗ ਸੁਧ ਮਲ੍ਹਾਰ ਬਿਲਾਵਲ ਭੀਤਰ ਤਾਨ ਬਸਾਏ।।
ਰੀਝ ਰਹੇ ਬ੍ਰਿਜ ਕੇ ਸੁ ਸਭੈ ਜਨ ਰੀਝ ਰਹੇ ਜਿਨ ਹੂੰ ਸੁਨ ਪਾਏ।।੭੬੬।।

ਪਦ ਅਰਥ - ਪਰਾਕ੍ਰਮ = ਬਲ।।

ਅਰਥ - ਸਾਰੇ ਗ੍ਵਾਲੇ ਜਗਤ ਮਾਤਾ ਦੀ ਪੂਜਾ ਕਰਨ ਲੱਗੇ ਅਤੇ ਉਸਦੀ ਪੂਜਾ ਕਰਨ ਮਗਰੋਂ ਉਹ ਆਪਣੇ ਡੇਰਿਆਂ ਨੂੰ ਆ ਗਏ। ਕ੍ਰਿਸ਼ਨ ਦੇ ਬਲ ਨੂੰ ਹਿਰਦੇ ਵਿਚ ਮੰਨ ਕੇ, ਸਾਰੇ ਕੱਠੇ ਹੋਕੇ ਉਸਦੀ ਉਪਮਾ ਤੇ ਜਸ ਗਾਇਣ ਕਰਨ ਲੱਗੇ। ਸੋਰਠਿ, ਸਾਰੰਗ, ਸੁਧ ਮਲ੍ਹਾਰ ਤੇ ਬਿਲਾਵਲ ਵਿਚ ਕ੍ਰਿਸ਼ਨ ਨੇ ਤਾਨ ਛੇੜ ਦਿੱਤੀ। ਜਿਸ ਨੂੰ ਸੁਣ ਕੇ ਬ੍ਰਿਜ ਦੇ ਸਾਰੇ ਹੀ ਇਸਤ੍ਰੀਆਂ ਪੁਰਸ਼ ਅਤੇ ਹੋਰ ਜਿਸ ਕਿਸੇ ਨੇ ਵੀ ਸੁਣਨਾ ਕੀਤੀ ਹੈ, ਉਹ ਖੁਸ਼ ਹੋ ਰਹੇ ਹਨ।। ੭੬੬।।

ਦੋਹਰਾ।। ਪੂਜ ਚੰਡ ਕੋ ਭਟ ਬਡੇ ਘਰ ਆਏ ਮਿਲਿ ਦੋਇ।।
ਅੰਨ ਖਾਇ ਕੈ ਮਾਤ ਤੇ ਰਹੇ ਸਦਨ ਮੈ ਸੋਇ।। ੭੬੭।।

ਪਦ ਅਰਥ - ਸਦਨ = ਘਰ।।

ਅਰਥ - ਦੋਵੇਂ ਬਹਾਦਰ ਜੋਧੇ ਬਲਿਭਦ੍ਰ ਤੇ ਕ੍ਰਿਸ਼ਨ ਚੰਡੀ ਦੀ ਪੂਜਾ ਕਰਨ ਮਗਰੋਂ ਕੱਠੇ ਰਲਕੇ ਘਰ ਆ ਗਏ। ਮਾਂ ਪਾਸੋਂ ਭੋਜਨ ਛਕ ਕੇ ਫਿਰ ਘਰ ਵਿਚ ਸੌਂ ਗਏ।। ੭੬੭।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਅਵਤਾਰੇ
ਦਿਜ ਉਧਾਰ ਚੰਡ ਪੂਜ ਧਿਆਇ ਸਮਾਪਤ।।

- - - - -

ਅਥ ਬ੍ਰਿਖਭਾਸੁਰ ਦੈਤ ਬਧ ਕਥਨੰ।।

ਸ੍ਵੈਯਾ।। ਭੋਜਨ ਕੈ ਜਸੁਧਾ ਪਹਿ ਤੇ ਭਟ ਰਾਤ ਪਰੇ ਸੋਊ ਸੋਇ ਰਹੇ ਹੈ।।
ਪ੍ਰਾਤ ਭਏ ਬਨ ਬੀਚ ਗਏ ਉਠ ਕੈ ਜਾਹ ਡੋਲਤ ਸਿੰਘ ਸਹੇ ਹੈ।।

************************************************************

**ਬ੍ਰਿਖਭਾਸੁਰ ਥੋ ਤਿਹ ਠਉਰ ਖਰੋ ਜਿਹ ਕੇ ਦੋਊ ਸੀਂਗ ਅਕਾਸ ਖਹੇ ਹੈਂ।।**
**ਦੇਖ ਕੈ ਸੋ ਕੁਪ ਕੈ ਹਰਿ ਜੂ ਦੁਹੂੰ ਹਾਥਨ ਸੋ ਕਰਿ ਜੋਰ ਗਹੇ ਹੈਂ।। ੭੬੮।।**

ਪਦ ਅਰਥ - ਬ੍ਰਿਖਭਾਸੁਰ=ਬ੍ਰਿਖਭ=ਅਸੁਰ=ਬਲਦ ਦੀ ਸ਼ਕਲ ਵਾਲਾ ਦੈਂਤ।।

ਅਰਥ - ਮਾਤਾ ਜਸੋਧਾਂ ਤੋਂ ਖਾਣਾ ਖਾ ਕੇ, ਰਾਤ ਪਈ ਤਾਂ ਦੋਵੇਂ ਸੂਰਮੇ ਕਾਨ੍ਹ ਤੇ ਬਲਰਾਮ ਆਪੋ ਆਪਣਿਆਂ ਬਿਸਤਰਿਆਂ ਤੇ ਸੌਂ ਗਏ। ਦਿਨ ਚੜ੍ਹਿਆ ਤਾਂ ਉਠ ਕੇ ਉਸ ਬਨ ਵਿਚ ਚਲੇ ਗਏ ਜਿਥੇ ਸ਼ੇਰ ਤੇ ਖਰਗੋਸ਼ ਫਿਰ ਰਹੇ ਸਨ। ਬ੍ਰਿਖਭਾਸੁਰ ਦੈਂਤ ਓਥੇ ਖਲੋਤਾ ਸੀ ਜਿਸ ਦੇ ਦੋਵੇਂ ਸਿੰਙ ਅਕਾਸ ਨਾਲ ਲੱਗ ਰਹੇ ਸਨ। ਉਸ ਨੂੰ ਵੇਖ ਕੇ ਕ੍ਰਿਸਨ ਜੀ ਨੇ ਗੁੱਸਾ ਧਾਰ ਕੇ ਆਪਣੇ ਦੋਂਹਾਂ ਹੱਥਾਂ ਦੀ ਤਾਕਤ ਨਾਲ ਉਸ ਨੂੰ ਫੜ ਲਿਆ।। ੭੬੮।।

**ਸ੍ਵੈਯਾ।। ਸੀਂਗਨ ਤੇ ਗਹਿ ਡਾਰ ਦਯੋ ਸੁ ਅਠਾਰਹ ਪੈਗ ਪੈ ਜਾਇ ਪਰਯੋ ਹੈ।।**
**ਫੇਰਿ ਉਠਿਯੋ ਕਰਿ ਕੋਪ ਮਨੈ ਹਰਿ ਕੇ ਫਿਰ ਸਾਮੁਹਿ ਜੁੱਧੁ ਕਰਯੋ ਹੈ।।**
**ਫੇਰਿ ਬਗਾਇ ਦੀਯੋ ਹਰਿ ਜੂ ਕਹੀ ਜਾਇ ਗਿਰਯੋ ਸੁ ਨਹੀ ਉਬਰਯੋ ਹੈ।।**
**ਮੋਛ ਭਈ ਤਿਹ ਕੀ ਹਰਿ ਕੇ ਕਰ ਛੂਵਤ ਹੀ ਸੁ ਲਰਯੋ ਨ ਮਰਯੋ ਹੈ।। ੭੬੯।।**

ਪਦ ਅਰਥ - ਪੈਗ=ਕਦਮ।। ਉਬਰਯੋ=ਜਿਉਂਦਾ।। ਮੋਛ=ਮੁਕਤੀ।। ਛੂਵਤ=ਛੂੰਹਦਿਆਂ ਹੀ।।

ਅਰਥ - ਸਿੰਙਾਂ ਤੋਂ ਫੜ ਕੇ ਉਸ ਨੂੰ ਸੁੱਟਿਆ ਤਾਂ ਉਹ ਅਠਾਰ੍ਹਾਂ ਕਦਮ ਦੂਰ ਜਾ ਕੇ ਡਿੱਗਿਆ। ਮੁੜ ਕੇ ਉਠਿਆ ਤੇ ਮਨ ਵਿਚ ਗੁੱਸਾ ਖਾ ਕੇ ਉਸ ਨੇ ਸਨਮੁਖ ਹੋ ਕੇ ਕ੍ਰਿਸ਼ਨ ਨਾਲ ਲੜਨਾ ਸ਼ੁਰੂ ਕਰ ਦਿੱਤਾ। ਕ੍ਰਿਸ਼ਨ ਨੇ ਫੇਰ ਉਸ ਨੂੰ ਦੂਰ ਵਗਾਹ ਮਾਰਿਆ ਜਿਸ ਨਾਲ ਉਸ ਦੀ ਮੌਤ ਹੋ ਗਈ। ਅਸਲ ਵਿਚ ਉਹ ਲੜਿਆ ਜਾਂ ਮਰਿਆ ਨਹੀਂ, ਭਗਵਾਨ ਦੇ ਹੱਥ ਲੱਗਦਿਆਂ ਹੀ ਉਸ ਦੀ ਮੁਕਤੀ ਹੋ ਗਈ।। ੭੬੯।।

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬ੍ਰਿਖਭਾਸੁਰ ਦੈਤ ਬਧਹ ਧਿਆਇ ਸਮਾਪਤ ਮਸਤ ਸੁਭ ਮਸਤ।।**

– – – –

## ਅਥ ਕੇਸੀ ਦੈਤ ਬਧ ਕਥਨੰ।।

**ਸ੍ਵੈਯਾ।। ਜੁੱਧ ਬਡੋ ਕਰ ਕੈ ਤਿਹ ਕੇ ਸੰਗ ਜਉ ਭਗਵਾਨ ਬਡੋ ਅਰਿ ਮਾਰਯੋ।।**
**ਨਾਰਦ ਤਉ ਮਥਰਾ ਮੈ ਗਯੋ ਬਚਨਾ ਸੰਗ ਕੰਸ ਕੇ ਐਸੇ ਉਚਾਰਯੋ।।**

++++++++++++++++++++++++++++++++++++++++++++++++++++++++++

ਤੂ ਭਗਨੀਪਤ ਨੰਦਸੁਤਾ ਹਰਿ ਤ੍ਰੈ ਰਿਪ ਵਾ ਘਰ ਭੀਤਰ ਡਾਰਯੋ।।
ਦੈਤ ਅਘਾਸੁਰ ਅਉ ਬਕ ਬੀਰ ਮਰਯੋ ਤਿਨਹੂੰ ਜਬ ਪਉਰਖ ਹਾਰਯੋ।।੭੭੦।।

ਪਦ ਅਰਥ - ਭਗਨੀਪਤ=ਭੈਣ ਦਾ ਪਤੀ, ਭਣਵੱਯਾ ਭਾਵ ਵਾਸਦੇਵ।। ਹਰਿ=ਲਿਆ ਕੇ।। ਪਉਰਖ=ਬਲ।।

ਅਰਥ - ਉਸ ਦੇ ਨਾਲ ਵੱਡਾ ਭਾਰਾ ਜੰਗ ਕਰ ਕੇ, ਜੋ ਵਡਾ ਭਾਰਾ ਦੁਸ਼ਮਨ ਸੀ, ਭਗਵਾਨ ਨੇ ਉਸ ਨੂੰ ਮਾਰ ਲਿਆ। ਤਦ ਨਾਰਦ ਮਥੁਰਾ ਵਿਚ ਗਿਆ ਤੇ ਗੱਲਾਂ ਗੱਲਾਂ ਵਿਚ ਹੀ ਨਾਰਦ ਨੇ ਰਾਜੇ ਕੰਸ ਨੂੰ ਇਹ ਗੱਲ ਆਖੀ ਹੇ ਕੰਸ! ਤੂੰ ਆਪਣੀ ਭੈਣ ਤੇ ਭਣਵੱਯੇ ਨੂੰ ਕੈਦ ਕਰ ਰੱਖਿਆ ਹੈ, ਪਰ ਤੇਰੇ ਭਣਵੱਯੇ ਨੇ ਨੰਦ ਦੀ ਲੜਕੀ ਲਿਆਕੇ ਤੈਨੂੰ ਦੇ ਦਿੱਤੀ ਹੈ, ਅਤੇ ਤੇਰਾ ਦੁਸ਼ਮਨ ਉਸਦੇ ਘਰ ਵਿਚ ਪਲਣੇ ਪਾ ਦਿੱਤਾ ਹੈ। ਅਘਾਸੁਰ ਦੈਂਤ ਤੇ ਬਕਾਸੁਰ ਸੂਰਮੇ ਨੂੰ ਉਸ ਨੇ ਮਾਰ ਦਿੱਤਾ, ਜਦ ਕਿ ਤੂੰ ਹੁਣੇ ਹੀ ਆਪਣਾ ਬਲ ਹਾਰ ਬੈਠਾ ਹੈਂ, ਤਾਂ ਉਸਨੂੰ ਕਦੋਂ ਮਾਰੇਂਗਾ?।। ੭੭੦।।

## ਕੰਸ ਬਾਚ ਪ੍ਰਤਿ ਉੱਤਰ।। ਸ੍ਵੈਯਾ।।

ਕੋਪ ਭਰਯੋ ਮਨ ਮੈ ਮਥੁਰਾਪਤਿ ਚਿੰਤ ਕਰੀ ਇਹ ਕੋ ਅਬ ਮਰੀਯੈ।।
ਇਹ ਕੀ ਸਮ ਕਾਰਜ ਅਉਰ ਕਛੂ ਨਹਿ ਤਾ ਬਧ ਆਪਨ ਊਬਰੀਯੈ।।
ਤਬ ਨਾਰਦ ਬੋਲ ਉਠਯੋ ਹਸਿ ਕੈ ਸੁਨੀਯੈ ਨ੍ਰਿਪ ਕਾਰਜ ਯਾ ਕਰੀਯੈ।।
ਛਲ ਸੋ ਬਲ ਸੋ ਕਬਿ ਸਯਾਮ ਕਹੈ ਅਪਨੇ ਅਰਿ ਕੋ ਸਿਰਵਾ ਹਰੀਯੈ।।੭੭੧।।

ਪਦ ਅਰਥ - ਮਥੁਰਾਪਤਿ=ਮਥੁਰਾ ਦਾ ਰਾਜਾ, ਕੰਸ।। ਸਿਰਵਾ=ਸਿਰ।। ਹਰੀਯੈ=ਲਾਹ ਦੇਈਏ।।

ਅਰਥ - ਕੰਸ ਦੇ ਮਨ ਵਿਚ ਕ੍ਰੋਧ ਭਰ ਗਿਆ, ਅਤੇ ਇਸ ਗੱਲ ਦਾ ਫਿਕਰ ਕਰਨ ਲੱਗਾ ਕਿ ਵੈਰੀ ਨੂੰ ਜਲਦੀ ਹੀ ਖਤਮ ਕਰ ਦੇਣਾ ਚਾਹੀਦਾ ਹੈ। ਇਸ ਦੇ ਬਰਾਬਰ ਦਾ ਹੋਰ ਕੋਈ ਕੰਮ ਨਹੀਂ ਹੈ ਕਿ ਉਸਨੂੰ ਮਾਰਕੇ ਆਪਣਾ ਆਪ ਬਚਾਉਣਾ ਚਾਹੀਦਾ ਹੈ। ਉਸੇ ਵੇਲੇ ਨਾਰਦ ਹੱਸ ਕੇ ਕਹਿਣ ਲੱਗਾ-ਹੇ ਰਾਜਨ! ਸੁਣੀਏ, ਇਸ ਤਰ੍ਹਾਂ ਦਾ ਕੰਮ ਕਰਨਾ ਚਾਹੀਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ — ਨਾਰਦ ਨੇ ਕਿਹਾ, ਛਲ ਕਰਕੇ, ਜਾਂ ਬਲ ਕਰਕੇ ਜਿਸ ਤਰ੍ਹਾਂ ਹੋ ਸਕੇ, ਆਪਣੇ ਵੈਰੀ ਦਾ ਸਿਰ ਉਤਾਰ ਦੇਣਾ ਚਾਹੀਦਾ ਹੈ।। ੭੭੧।।

## ਕੰਸ ਬਾਚ ਨਾਰਦ ਸੋ।।

ਸ੍ਵੈਯਾ।। ਤਬ ਕੰਸ ਪ੍ਰਨਾਮ ਕਹੀ ਕਰਿ ਕੈ ਸੁਨੀਯੈ ਰਿਖ ਜੂ ਤੁਮ ਸਤਿ ਕਹੀ ਹੈ।।
ਵਾ ਕੀ ਬ੍ਰਿਥਾ ਰਜਨੀ ਦਿਨ ਮੈ ਹਮਰੇ ਮਨ ਮੈ ਬਸਿ ਕੈ ਸੁ ਰਹੀ ਹੈ।।

ਜਾਹਿ ਮਰਯੋ ਅਘ ਦੈਤ ਬਲੀ ਬਕ ਪੂਤਨਾ ਜਾ ਥਨ ਜਾਇ ਗਹੀ ਹੈ॥
ਤਾ ਮਰੀਯੇ ਛਲ ਕੈ ਕਿਧੋ ਸੰਗ ਕਿ ਕੈ ਬਲ ਕੇ ਇਹ ਬਾਤ ਸਹੀ ਹੈ॥ ੭੭੨॥

ਪਦ ਅਰਥ - ਬ੍ਰਿਥਾ=ਦੁਖ, ਦਰਦ  ੨ ਚਿੰਤਾ॥ ਰਜਨੀ=ਰਾਤ॥ ਸਹੀ=ਸੱਚੀ॥

ਅਰਥ - ਤਦ ਕੰਸ ਨੇ ਨਾਰਦ ਨੂੰ ਮੱਥਾ ਟੇਕਿਆ ਅਤੇ ਹੱਥ ਜੋੜ ਕੇ ਏਹ ਗੱਲ ਕਹੀ- ਹੇ ਰਿਖੀ ਜੀ! ਸੁਣੋ, ਤੁਸਾਂ ਸਭ ਗੱਲ ਸੱਚੀ ਕਹੀ ਹੈ। ਉਸੇ ਦੀ ਹੀ ਚਿੰਤਾ, ਰਾਤ-ਦਿਨ ਮੇਰੇ ਮਨ ਵਿਚ ਵੱਸ ਰਹੀ ਹੈ। ਜਿਸਨੇ 'ਅਘ' ਦੈਂਤ ਤੇ 'ਬਕ' ਜੋਧੇ ਨੂੰ ਮਾਰ ਦਿੱਤਾ ਹੈ, ਅਤੇ ਜਿਸ ਨੇ 'ਪੂਤਨਾ' ਨੂੰ ਥਨਾਂ ਤੋਂ ਫੜਕੇ ਹੀ ਥਾਂ ਰਖਿਆ ਹੈ। ਛਲ ਕਰ ਕੇ, ਜਾਂ ਸੰਗਤ ਕਰ ਕੇ, ਜਾਂ ਬਲ ਦੇ ਨਾਲ ਉਸਨੂੰ ਮਾਰ ਦੇਣਾ ਚਾਹੀਦਾ ਹੈ, ਏਹੋ ਗੱਲ ਸੱਚੀ ਹੈ॥ ੭੭੨॥

## ਕੰਸ ਬਾਚ ਕੇਸੀ ਸੋ॥

ਸ੍ਵੈਯਾ॥ ਮੁਨ ਤਉ ਮਿਲਿ ਕੈ ਨ੍ਰਿਪ ਸੋ ਗ੍ਰਿਹ ਗਿਯੋਤਬ ਕੰਸ ਬਲੀ ਇਕ ਦੈਤ ਬੁਲਾਯੋ॥
ਮਾਰਹੁ ਜਾਇ ਕਹਯੋ ਜਸੁਧਾਸੁਤ ਪੈ ਕਹਿ ਕੈ ਇਹ ਭਾਂਤ ਪਠਾਯੋ॥
ਪਾਛੇ ਤੇ ਪੈ ਭਗਨੀ ਭਗਨੀਪਤਿ ਡਾਰ ਜੰਜੀਰਨ ਧਾਮ ਰਖਾਯੋ॥
ਸੰਗ ਚੰਡੂਰ ਕਹਯੋ ਇਹ ਭੇਦ ਤਬੈ ਕੁਬਿਲਿਯਾਗਿਰ ਬੋਲ ਪਠਾਯੋ॥ ੭੭੩॥

ਪਦ ਅਰਥ - ਕੁਬਿਲਿਯਾਗਿਰ='ਕੁਵਲੀਆਪੀੜ' ਨਾਮ ਦਾ ਹਾਥੀ, ਜੋ ਪਹਾੜ ਵਰਗਾ ਸੀ॥

ਅਰਥ - ਜਦ ਨਾਰਦ ਮੁਨੀ ਰਜੇ ਨਾਲ ਮਿਲ ਕੇ, ਉੱਪਰਲੀ ਗੱਲ-ਬਾਤ ਕਰਕੇ ਘਰ ਨੂੰ ਚਲਾ ਗਿਆ, ਤਦ ਰਾਜੇ ਕੰਸ ਨੇ ਇਕ ਬਲਵਾਨ ਦੈਂਤ ਬੁਲਾ ਲਿਆ ਤੇ ਉਸਨੂੰ ਆਖਿਆ ਕਿ ਜਾ ਕੇ ਜਸੋਧਾਂ ਦੇ ਪੁੱਤ੍ਰ ਕ੍ਰਿਸ਼ਨ ਨੂੰ ਮਾਰ ਦੇਹ, ਪਰ ਸਾਵਧਾਨ ਹੋ ਕੇ ਜਾਵੀਂ ਇਸ ਤਰ੍ਹਾਂ ਨਾਲ ਕਹਿ ਕੇ, ਉਸਨੂੰ ਭੇਜ ਦਿੱਤਾ। ਮਗਰੋਂ ਭੈਣ-ਭਣਵੱਯੇ ਨੂੰ ਜੰਜੀਰਾਂ ਨਾਲ ਬੰਨ੍ਹਕੇ ਘਰ ਵਿਚ ਕੈਦ ਕਰ ਰਖਿਆ। 'ਚੰਡੂਰ' ਨਾਮ ਵਾਲੇ ਪਹਿਲਵਾਨ ਨੂੰ ਏਹ ਸਾਰਾ ਭੇਦ ਦੱਸ ਦਿੱਤਾ, ਅਤੇ 'ਕੁਵਲੀਆਗਿਰ' ਨਾਮ ਦੇ ਹਾਥੀ ਨੂੰ ਭੀ ਸਦਵਾ ਭੇਜਿਆ॥ ੭੭੩॥

## ਕੰਸ ਬਾਚ ਅਕ੍ਰੂਰ ਸੋ॥

ਸ੍ਵੈਯਾ॥ ਭਾਖ ਕਹੀ ਸੰਗ ਭ੍ਰਿਤਨ ਸੋ ਇਕ ਖੇਲਨ ਕੋ ਰੰਗ ਭੂਮ ਬਨੱਈਯੈ॥
ਸੰਗ ਚੰਡੂਰ ਕਹਯੋ ਮੁਸਟ ਕੇ ਦਰਵਾਜੇ ਬਿਖੈ ਗਜ ਕੌ ਥਿਰ ਕੱਈਯੈ॥
ਬੋਲਿ ਅਕ੍ਰੂਰ ਕਹੀ ਹਮਰੋ ਰਥ ਲੈ ਕਰਿ ਨੰਦਪੁਰੀ ਮਹਿ ਜੱਈਯੈ॥
ਜੱਗਿ ਅਬੈ ਹਮਰੇ ਗ੍ਰਿਹ ਹੈ ਇਹ ਬਾਤਨ ਕੌਂ ਕਰ ਕੈ ਹਰਿ ਲਿਅੱਈਯੈ॥ ੭੭੪॥

ਪਦ ਅਰਥ - ਰੰਗ ਭੂਮ=ਅਖਾੜਾ, ਮੰਡੂਆ॥

ਅਰਥ - ਕੰਸ ਨੇ ਦਾਸਾਂ ਨੂੰ ਏਹ ਗੱਲ ਕਹੀ ਕਿ ਖੇਡਾਂ ਕਰਾਉਣ ਦੇ ਵਾਸਤੇ ਇਕ ਰੰਗ ਭੂਮੀ ਬਣਾ ਦਿਓ। 'ਚੰਡੂਰ' ਤੇ 'ਮੁਸਟ' ਨਾਮ ਵਾਲੇ ਪਹਿਲਵਾਨ ਨਾਲ ਏਹ ਸਲਾਹ ਮੇਲੀ ਕਿ ਕੁਵਲੀਆਗਿਰ ਨਾਮ ਦਾ ਹਾਥੀ ਰੰਗ ਭੂਮੀ ਦੇ ਦਰਵਾਜੇ ਵਿਚ ਹੀ ਖੜਾ ਕਰ ਦਿਓ। ਸਭ ਤੋਂ ਪਹਿਲੇ ਹਾਥੀ ਹੀ ਅੰਦਰ ਆਉਂਦਿਆਂ ਮਾਰ ਸੁੱਟੇਗਾ। ਫੇਰ ਅਕ੍ਰੂਰ ਨੂੰ ਬੁਲਾਕੇ, ਏਹ ਗੱਲ ਕਹੀ, ਕਿ ਮੇਰਾ ਰੱਥ ਲੈ ਕੇ ਤੂੰ ਬ੍ਰਿਜ ਭੂਮੀ ਵਿਚ ਚਲਾ ਜਾਹ। ਉਥੇ ਜਾਕੇ ਕਹੀਂ ਕਿ ਮੇਰੇ ਘਰ ਵਿਚ ਜੱਗ ਹੋ ਰਿਹਾ ਹੈ, ਤੁਸੀਂ ਭੀ ਹੁਣੇ ਹੀ ਚੱਲੋ, ਇਸ ਤਰ੍ਹਾਂ ਦੀਆਂ ਗੱਲਾਂ ਕਰ ਕੇ ਕ੍ਰਿਸ਼ਨ ਨੂੰ ਇਥੇ ਲੈ ਆ॥ ੭੭੪॥

**ਸ੍ਵੈਯਾ॥ ਜਾਹਿ ਕਹਯੋ ਅਕ੍ਰੂਰਹਿ ਕੋ ਬ੍ਰਿਜ ਕੇ ਪੁਰ ਮੈ ਅਤਿ ਕੋਪਹਿ ਸਿਉ ਤਾ॥**
**ਜੱਗਿ ਅਬੈ ਹਮਰੇ ਗ੍ਰਿਹ ਹੈ ਰਿਝਵਾਇ ਕੈ ਲਯਾਵਹੁ ਵਾ ਕਹਿ ਇਉ ਤਾ॥**
**ਤਾ ਛਬਿ ਕੋ ਜਸ ਉੱਚ ਮਹਾਂ ਉਪਜਯੋ ਕਬਿ ਕੇ ਮਨ ਮੈ ਇਹ ਬਿਉਤਾ॥**
**ਜਿਉ ਬਨ ਬੀਚ ਹਰੇ ਮ੍ਰਿਤ ਕੇ ਸੁ ਪਠਯੋ ਮ੍ਰਿਗਵਾ ਕਹਿ ਕੇਹਰਿ ਨਿਉਤਾ॥੭੭੫॥**

ਪਦ ਅਰਥ - ਵਾ ਕਹਿ=ਉਨ੍ਹਾਂ ਨੂੰ॥

ਅਰਥ - ਕੰਸ ਨੇ ਤਾਂ ਵੱਡੇ ਕ੍ਰੋਧ, ਨਾਲ ਅਕਰੂਰ ਨੂੰ ਕਿਹਾ ਹੈ ਕਿ ਤੂੰ ਬ੍ਰਿਜ ਦੇ ਸ਼ੈਹਰ ਜਾਹੁ। ਅਤੇ ਕਹੁ ਮੇਰੇ ਘਰ ਵਿਚ ਜੱਗ ਅਰੰਭ ਹੈ, ਇਸ ਵੇਲੇ ਆਪ ਭੀ ਦਰਸ਼ਨ ਦਿਓ, ਉਨ੍ਹਾਂ ਨੂੰ ਇਉਂ ਖੁਸ਼ ਕਰਕੇ ਇਥੇ ਲੈ ਆ। ਇਸ ਗੱਲ ਦੀ ਸੁੰਦਰਤਾ ਦੀ ਬੜੀ ਭਾਰੀ ਉਪਮਾ ਹੈ, ਜਿਸਦੀ ਬਿਉਂਤ ਕਵੀ ਜਨ ਦੇ ਮਨ ਵਿਚ ਇਸ ਤਰ੍ਹਾਂ ਆਈ ਹੈ। ਜਿਵੇਂ ਬਨ ਵਿਚ ਵੱਸਦਿਆਂ ਹੋਇਆਂ ਨੇ ਜਿਸ ਹਰਨ ਦੀ ਬੁੱਧੀ ਨੂੰ ਮੌਤ ਨੇ ਜਿੱਤ ਲਿਆ ਹੋਵੇ, ਉਹ ਜੰਗਲ ਦੇ ਰਾਜੇ ਸ਼ੇਰ ਨੂੰ ਨਿਉਤਾ ਭੇਜੇ॥ ੭੭੫॥

## ਕਬਿਯੋ ਬਾਚ॥

**ਦੋਹਰਾ॥ ਨ੍ਰਿਪ ਭੇਜਯੋ ਅਕ੍ਰੂਰ ਕਹੁ ਹਰਿ ਮਾਰਨ ਕੇ ਘਾਤ॥**
**ਅਬ ਬਧ ਕੇਸੀ ਕੀ ਕਥਾ ਭਈ ਕਹੋ ਸੋਈ ਬਾਤ॥ ੭੭੬॥**

ਅਰਥ - ਕਵੀ ਸਿਆਮ ਜੀ ਦੱਸਦੇ ਹਨ ਸ੍ਰੋਤਾ ਜਨੋ! ਸੁਣੋ, ਰਾਜੇ ਕੰਸ ਨੇ ਅਕਰੂਰ ਨੂੰ ਕ੍ਰਿਸ਼ਨ ਦੇ ਲਿਆਉਣ ਲਈ ਭੇਜ ਦਿੱਤਾ ਪਰ ਇਹ ਇਕ ਕ੍ਰਿਸ਼ਨ ਦੇ ਮਾਰਨ ਦਾ ਦਾਉ ਸੀ। ਉਧਰ ਜਿਵੇਂ ਕੇਸੀ ਦੈਂਤ ਦਾ ਨਾਸ ਹੋਇਆ ਸੀ, ਹੁਣ ਓਹੀ ਗੱਲ ਪਹਿਲਾਂ ਕਰਦਾ ਹਾਂ॥ ੭੭੬॥

**ਸ੍ਵੈਯਾ॥ ਪ੍ਰਾਤ ਚਲਯੋ ਤਹ ਕੌਂ ਉਠਿ ਸੋ ਰਿਪੁ ਹ੍ਵੈ ਹਯ ਦੀਰਘ ਪੈ ਤਹ ਆਯੋ॥**
**ਦੇਖਤ ਜਾਹਿ ਦਿਨੇਸ ਡਰਯੋ ਮਘਵਾ ਜਿਹ ਪੇਖਤ ਹੀ ਡਰ ਪਾਯੋ॥**
**ਗਾਰ ਡਰੇ ਤਿਹ ਦੇਖਤ ਹੀ ਹਰਿ ਪਾਇਨ ਊਪਰ ਸੀਸ ਝੁਕਾਯੋ॥**

**ਧੀਰ ਭਯੋ ਜਦੁਰਾਇ ਤਬੈ ਤਿਹ ਸੋਂ ਕੁਪ ਕੈ ਰਨ ਦੁੰਦ ਮਚਾਯੋ ॥ ੨੨੭ ॥**

ਅਰਥ - ਸਵੇਰਾ ਹੁੰਦੇ ਹੀ ਉਹ ਵੱਡਾ ਵੈਰੀ ਉੱਠ ਕੇ ਉਧਰ ਨੂੰ ਚੱਲਿਆ, ਅਤੇ ਬਹੁਤ ਵੱਡਾ ਸਾਰਾ ਘੋੜਾ ਹੋਕੇ ਉਥੇ ਆ ਗਿਆ। ਜਿਸ ਨੂੰ ਦੇਖਦਿਆਂ ਹੀ ਸੂਰਜ ਡਰ ਗਿਆ, ਅਤੇ ਜਿਸ ਨੂੰ ਵੇਖਦਿਆਂ ਹੀ ਇੰਦ੍ਰ ਭੈ ਭੀਤ ਹੋ ਗਿਆ ਸੀ। ਉਸ ਨੂੰ ਵੇਖਦਿਆਂ ਹੀ ਸਾਰੇ ਗੁਆਲੇ ਡਰ ਗਏ, ਅਤੇ ਉਨ੍ਹਾਂ ਨੇ ਕ੍ਰਿਸ਼ਨ ਦੇ ਚਰਨਾਂ ਉਤੇ ਸਿਰ ਝੁਕਾ ਦਿੱਤੇ। ਉਨ੍ਹਾਂ ਗੁਆਲਾਂ ਦੇ ਮਨ ਵਿਚੋਂ ਤਦੋਂ ਧੀਰਜ ਆ ਗਿਆ, ਜਦੋਂ ਸ੍ਰੀ ਕ੍ਰਿਸ਼ਨ ਜੀ ਨੇ ਕ੍ਰੋਧ ਕਰਕੇ, ਉਸ ਦੇ ਨਾਲ ਦੁੰਦ-ਯੁੱਧ ਸ਼ੁਰੂ ਕਰ ਦਿੱਤਾ॥ ੨੨੭॥

**ਕੋਪ ਭਯੋ ਰਿਪ ਕੇ ਮਨ ਮੈ ਤਬ ਪ੍ਰਾਉ ਕੀ ਕਾਨ੍ਹ ਕੋ ਚੋਟ ਚਲਾਈ ॥**
**ਦੀਨ ਨ ਲਾਗਨ ਸਯਾਮ ਤਨੈ ਸੁ ਭਲੀ ਬਿਧਿ ਸੋ ਜਦੁਰਾਇ ਬਚਾਈ ॥**
**ਫੇਰ ਗਹਯੋ ਸੋਊ ਪਾਇਨ ਤੇ ਕਰ ਮੋ ਨ ਰਹਯੋ ਸੁ ਦਯੋ ਹੈ ਬਗਾਈ ॥**
**ਜਿਉ ਲਰਕਾ ਬਟ ਫੈਂਕਤ ਹੈ ਤਿਮ ਚਾਰ ਸੈ ਪੈਗ ਪਰਯੋ ਸੋਊ ਜਾਈ ॥ ੨੨੮ ॥**

ਅਰਥ - ਜਦ ਵੈਰੀ ਦੇ ਮਨ ਵਿਚ ਕ੍ਰੋਧ ਪੈਦਾ ਹੋ ਗਿਆ, ਤਦ ਉਸ ਨੇ ਕ੍ਰਿਸ਼ਨ ਨੂੰ ਨਿਸ਼ਾਨਾ ਬਣਾ ਕੇ ਪੈਰਾਂ ਦੀ ਚੋਟ ਚਲਾ ਦਿੱਤੀ। ਕ੍ਰਿਸ਼ਨ ਜੀ ਨੇ ਉਸ ਦੀ ਸੱਟ ਵੱਜਣ ਹੀ ਨਾ ਦਿੱਤੀ ਅਤੇ ਯਾਦਵਪਤੀ ਨੇ ਆਪਣੀ ਦੇਹੀ, ਉਸ ਦੀ ਮਾਰ ਤੋਂ ਚੰਗੀ ਤਰ੍ਹਾਂ ਨਾਲ ਬਚਾ ਲਈ। ਕ੍ਰਿਸ਼ਨ ਨੇ ਉਸ ਨੂੰ ਪੈਰਾਂ ਤੋਂ ਫੜ ਲਿਆ, ਹੱਥ ਵਿਚ ਫੜਿਆ ਨਾ ਰਿਹਾ, ਉਸ ਨੂੰ ਇਉਂ ਦੂਰ ਸਾਰੇ ਸੁੱਟ ਦਿੱਤਾ ਜਿਵੇਂ ਲੜਕੇ ਫੜਕੇ ਵੱਟਾ ਸੁੱਟ ਦੇਂਦੇ ਹਨ, ਤਿਵੇਂ ਕ੍ਰਿਸ਼ਨ ਜੀ ਨੇ ਉਸ ਨੂੰ ਸੁੱਟ ਦਿੱਤਾ, ਅਤੇ ਉਹ ਚਾਰ ਸੌ ਕਦਮ ਦੀ ਵਿੱਥ ਉਤੇ ਜਾ ਕੇ ਡਿੱਗ ਪਿਆ॥ ੨੨੮॥

**ਸ੍ਵੈਯਾ॥ ਫੇਰ ਸੰਭਾਰ ਤਬੈ ਬਲ ਵਾ ਰਿਪੁ ਤੁੰਡ ਪਸਾਰਿ ਹਰਿ ਊਪਰਿ ਧਾਯੋ ॥**
**ਲੋਚਨ ਕਾਢ ਬਡੇ ਡਰਵਾਨ ਕਿਧੌ ਜਿਨ ਤੇ ਨਭ ਲੋਕ ਡਰਾਯੋ ॥**
**ਸਯਾਮ ਦਯੋ ਤਿਹ ਕੇ ਮੁਖ ਮੈ ਕਰਿ ਤਾ ਛਬਿ ਕੋ ਮਨ ਮੈ ਜਸੁ ਭਾਯੋ ॥**
**ਕਾਨ੍ਹ ਕੋ ਹ੍ਵੈ ਕਰ ਕਾਲ ਮਨੋ ਤਨ ਕੇਸੀ ਤੇ ਪ੍ਰਾਨ ਨਿਕਾਸਨ ਆਯੋ ॥ ੨੨੯ ॥**

ਅਰਥ - ਉਹ ਵੈਰੀ ਫਿਰ ਆਪਣੇ ਬਲ ਨੂੰ ਸੰਭਾਲ ਕੇ ਅਤੇ ਮੂੰਹ ਅੱਡ ਕੇ ਕ੍ਰਿਸ਼ਨ ਦੇ ਉਤੇ ਟੁੱਟ ਕੇ ਪੈ ਗਿਆ। ਉਸਨੇ ਵੱਡੀਆਂ ਡਰੌਣੀਆਂ ਅੱਖਾਂ ਕੱਢ ਲਈਆ, ਇਉਂ ਮਲੂਮ ਹੁੰਦਾ ਸੀ ਕਿ ਕਿਤੇ ਓਹੀ ਤਾਂ ਨਹੀਂ ਹੈ ਜਿਸ ਤੋਂ ਸੁਰਗ ਡਰ ਰਿਹਾ ਸੀ? ਕ੍ਰਿਸ਼ਨ ਜੀ ਨੇ ਉਸ ਦੇ ਮੂੰਹ ਵਿਚ ਆਪਣਾ ਹੱਥ ਪਾ ਦਿੱਤਾ, ਉਸਦੀ ਸੁੰਦਰਤਾ ਦੀ ਉਪਮਾਂ ਕਵੀ ਦੇ ਮਨ ਵਿਚ ਇਸ ਤਰ੍ਹਾਂ ਭਾਉਂਦੀ ਹੈ। ਮਾਨੋ ਕਾਨ੍ਹ ਦਾ ਹੱਥ ਕਾਲ ਰੂਪ ਹੋਕੇ ਕੇਸੀ ਦੇ ਪ੍ਰਾਣ ਕੱਢਣ ਆਇਆ ਹੈ॥ ੨੨੯॥

ਤਿਨ ਬਾਹ ਕਟੀ ਹਰਿ ਦਾਤਨ ਸੋ ਤਿਹ ਕੇ ਸਭ ਦਾਤ ਤਬੈ ਝਰ ਗੇ॥
ਜੋਊ ਆਇ ਮਨੋਰਥ ਕੈ ਮਨ ਮੈ ਸਮ ਓਰਨ ਕੀ ਸੋਊ ਹੈ ਗਰ ਗੇ॥
ਤਬ ਹੀ ਸੋਊ ਜੂਝ ਪਰੋ ਛਿਤ ਪੈ ਨ ਸੋਊ ਫਿਰ ਕੈ ਅਪਨੇ ਘਰ ਗੇ॥
ਅਬ ਕਾਨ੍ਹਰ ਕੇ ਕਰਿ ਲਾਗਤ ਹੀ ਮਰਿ ਗਯੋ ਵਹ ਪਾਪ ਸਭੈ ਹਰ ਗੇ॥ ੭੮੦॥

ਪਦ ਅਰਥ - ਝਰ==ਲੜ॥ ਗੇ=ਗਏ॥ ਓਰਨ=ਗੋਲੇ, ਗੜੇ॥ ਗਰ=ਗਲ॥

ਅਰਥ - ਜਦ ਉਸਨੇ ਦੰਦਾਂ ਨਾਲ ਕ੍ਰਿਸ਼ਨ ਜੀ ਦੀ ਬਾਂਹ ਕੱਟ ਦਿੱਤੀ ਤਦ ਉਸੇ ਵੇਲੇ ਹੀ ਉਸ ਦੇ ਸਾਰੇ ਦੰਦ ਝੜ ਗਏ। ਜੇਹੜੇ ਦੰਦ ਬਾਂਹ ਨੂੰ ਵੱਢਣ ਦਾ ਮਨੋਰਥ ਕਰਕੇ ਬਾਂਹ ਦੇ ਨੇੜੇ ਆਏ ਸਨ, ਓਹੀ ਦੰਦ ਗੜਿਆਂ ਵਾਂਗੂੰ ਗਲ ਗਏ ਹਨ। ਤਦ ਓਹੀ ਕੇਸੀ ਮਰਕੇ ਧਰਤੀ ਉੱਤੇ ਪੈ ਗਿਆ ਅਤੇ ਮੁੜਕੇ ਜੀਉਂਦੇ ਜੀ ਨਾਲ ਆਪਣੇ ਘਰ ਵਿਚ ਨਾ ਗਿਆ। ਹੁਣ ਕ੍ਰਿਸ਼ਨ ਦੇ ਹੱਥ ਲੱਗਦਿਆਂ ਹੀ ਮਰ ਗਿਆ ਹੈ, ਅਤੇ ਉਸਦੇ ਸਾਰੇ ਹੀ ਪਾਪ ਨਾਸ ਹੋ ਗਏ ਹਨ॥ ੭੮੦॥

ਸ੍ਵੈਯਾ॥ ਰਾਵਨ ਜਾ ਬਿਧਿ ਰਾਮ ਮਰਯੋ ਬਿਧਿ ਜੋ ਕਰ ਕੈ ਨਰਕਾਸੁਰ ਮਾਰਯੋ॥
ਜਿਉ ਪ੍ਰਹਲਾਦ ਕੇ ਰੱਛਨ ਕੋ ਹਰਨਾਕਸ ਮਾਰਿ ਡਰਯੋ ਨ ਉਬਾਰਯੋ॥
ਜਿਉ ਮਧੁ ਕੈਟ ਮਰੈ ਕਰ ਚਕ੍ਰ ਲੈ ਪਾਵਕ ਲੀਲ ਲਈ ਡਰ ਟਾਰਯੋ॥
ਤਿਉ ਹਰਿ ਸੰਤਨ ਰਾਖਨ ਕੋ ਕਰਿ ਕੈ ਅਪਨੋ ਬਲ ਦੈਤ ਪਛਾਰਯੋ॥ ੭੮੧॥

ਅਰਥ - ਜਿਸ ਤਰੀਕੇ ਨਾਲ ਰਾਮ ਨੇ ਰਾਵਣ ਨੂੰ ਮਾਰਿਆ ਸੀ ਅਤੇ ਜਿਸ ਢੰਗ ਕਰਕੇ ਕ੍ਰਿਸ਼ਨ ਜੀ ਨੇ ਨਰਕਾਸੁਰ ਨੂੰ ਮਾਰ ਮੁਕਾਇਆ ਸੀ। ਜਿਵੇਂ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਨਰਸਿੰਘ ਨੇ ਹਰਨਾਖਸ ਨੂੰ ਮਾਰ ਸੁਟਿਆ ਸੀ, ਅਤੇ ਜੀਉਂਦਾ ਨਹੀਂ ਛੱਡਿਆ ਸੀ। ਜਿਵੇਂ ਹੱਥ ਵਿਚ ਸੁਦਰਸ਼ਨ ਚਕ੍ਰ ਲੈ ਕੇ ਮਧੁ ਤੇ ਕੈਟਭ ਨੂੰ ਮਾਰ ਦਿੱਤਾ ਸੀ, ਅਤੇ ਬ੍ਰਿਜ ਦੇ ਜੰਗਲ ਵਿਚ ਲੱਗੀ ਹੋਈ ਅੱਗ ਨੂੰ ਨਿਗਲ ਲਿਆ ਤੇ ਬ੍ਰਿਜ ਵਾਸੀਆਂ ਦਾ ਡਰ ਦੂਰ ਕਰ ਦਿੱਤਾ ਸੀ। ਤਿਵੇਂ ਹੀ ਹਰੀ ਨੇ ਸੰਤਾਂ ਦੀ ਰੱਖਿਆ ਕਰਨ ਵਾਸਤੇ, ਆਪਣਾ ਜ਼ੋਰ ਪ੍ਰਗਟ ਕਰ ਕੇ ਕੇਸੀ ਦੈਂਤ ਨੂੰ ਪਟਕਾ ਕੇ ਮਾਰਿਆ ਹੈ॥ ੭੮੧॥

ਸ੍ਵੈਯਾ॥ ਮਾਰਿ ਬਡੇ ਰਿਪ ਕੋ ਹਰਿ ਜੂ ਸੰਗ ਗਊਅਨ ਲੈ ਸੁ ਗਏ ਬਨ ਮੈ॥
ਮਨ ਸੋਕ ਸਭੈ ਹਰ ਕੈ ਸਭ ਹੀ ਅਤਿ ਕੈ ਫੁਨ ਆਨੰਦ ਪੈ ਤਨ ਮੈ॥
ਫੁਨ ਤਾ ਛਬ ਕੀ ਅਤਿ ਹੀ ਉਪਮਾ ਉਪਜੀ ਕਬਿ ਸਯਾਮ ਕੇ ਇਉ ਮਨ ਮੈ॥
ਜਿਮ ਸਿੰਘ ਬਡੋ ਮ੍ਰਿਗ ਜਾਨ ਬਧਯੋ ਛਲ ਸੋ ਮ੍ਰਿਗਵਾ ਕੇ ਮਨੋ ਗਨ ਮੈ॥ ੭੮੨॥

ਅਰਥ - ਸ੍ਰੀ ਕ੍ਰਿਸ਼ਨ ਜੀ ਵੱਡੇ ਭਾਰੇ ਵੈਰੀ ਨੂੰ ਮਾਰ ਕੇ, ਗਊਆਂ ਨੂੰ ਨਾਲ ਲੈ ਕੇ, ਬਨ ਵਿਚ ਚਲੇ

ਗਏ ਹਨ। ਸਾਰਿਆਂ ਦੇ ਮਨ ਦੇ ਸਾਰੇ ਦੁੱਖਾਂ ਨੂੰ ਦੂਰ ਕਰ ਕੇ ਅਤੇ ਫੇਰ ਸਾਰਿਆਂ ਦੇ ਤਨ ਵਿਚ ਅਨੰਦ ਪੈਦਾ ਕਰ ਦਿੱਤਾ ਹੈ। ਉਸ ਸੁੰਦਰਤਾ ਦੀ ਵੱਡੀ ਭਾਰੀ ਉਪਮਾ , ਸਿਆਮ ਕਵੀ ਦੇ ਮਨ ਵਿਚ ਇਸ ਤਰ੍ਹਾਂ ਨਾਲ ਪੈਦਾ ਹੋਈ ਹੈ। ਜਿਵੇਂ ਹਰਨਾਂ ਦੇ ਝੁੰਡ ਵਿਚੋਂ ਵੱਡੇ ਹਰਨ ਨੂੰ ਛੱਡਕੇ ਸ਼ੇਰ ਮਾਰ ਦੇਵੇ॥ ੭੯੨॥

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕੇਸੀ ਬਧਹਿ ਧਿਆਇ ਸਮਾਪਤ ਮਸਤ ਸੁਭ ਮਸਤ॥

\- - - - - -

## ਅਥ ਨਾਰਦ ਜੂ ਕ੍ਰਿਸਨ ਪਹਿ ਆਏ॥

**ਅੜਿੱਲ॥ ਤਬ ਨਾਰਦ ਚਲਿ ਗਯੋ ਨਿਕਟ ਭਟ ਕਿਸਨ ਕੇ॥**
**ਕਰੀ ਉਦਰ ਪੂਰਨਾ ਮਨੋ ਹਿਤ ਤਿਸਨ ਕੇ॥**
**ਰਹਯੋ ਮੁਨੀ ਸਿਰ ਨਯਾਇ ਸਯਾਮ ਤਰ ਪਗਨ ਕੇ॥**
**ਹੋ ਮਨ ਬਿਚਾਰ ਕਹਯੋ ਸਯਾਮ ਮਹਾਂ ਸੰਗ ਲਗਨ ਕੇ॥ ੭੯੩॥**

ਪਦ ਅਰਥ - ਕਿਸਨ=ਕ੍ਰਿਸਨ॥ ਉਦਰ ਪੂਰਨਾ=ਪੇਟ ਪੂਰਤੀ॥ ਤਿਸਨ=ਭੁੱਖ-ਪਿਆਸ॥

ਅਰਥ - ਫੇਰ ਨਾਰਦ ਮੁਨੀ ਸ੍ਰੀ ਕ੍ਰਿਸ਼ਨ ਜੋਧੇ ਦੇ ਕੋਲ ਚੱਲ ਕੇ ਇਸ ਤਰ੍ਹਾਂ ਗਿਆ। ਮਾਨੋਂ ਭੁੱਖੇ-ਪਿਆਸੇ ਆਦਮੀ ਨੇ ਪੇਟ ਪੂਰਤੀ ਦੀ ਇੱਛਾ ਕੀਤੀ ਹੋਈ ਹੈ। ਨਾਰਦ ਮੁਨੀ ਕ੍ਰਿਸ਼ਨ ਜੀ ਦੇ ਚਰਨਾਂ ਤੇ ਸਿਰ ਨਿਵਾ ਕੇ ਬੈਠ ਰਿਹਾ। ਫੇਰ ਜੋ ਮਨ ਦੀ ਵਿਚਾਰ ਸੀ, ਉਹ ਕ੍ਰਿਸ਼ਨ ਜੀ ਦੇ ਨਾਲ ਲੱਗ ਕੇ ਕਹਿਣ ਲੱਗਾ, ਅਰਥਾਤ ਬਿਲਕੁਲ ਨੇੜੇ ਢੁੱਕ ਕੇ ਇਉਂ ਆਖਣ ਲੱਗਾ॥ ੭੯੩॥

## ਮੁਨ ਨਾਰਦ ਜੂ ਬਾਚ ਕਾਨ੍ਹ ਜੂ ਸੋ॥

**ਸ੍ਵੈਯਾ॥ ਅਕ੍ਰੂਰ ਕੇ ਅਗ੍ਰ ਹੀ ਜਾ ਹਰਿ ਸੋ ਮੁਨਿ ਪਾ ਪਰਿ ਕੈ ਇਹ ਬਾਤ ਸੁਨਾਈ॥**
**ਰੀਝ ਰਹਯੋ ਅਪਨੇ ਮਨ ਮੈ ਸੁ ਨਿਹਾਰਿ ਕੈ ਸੁੰਦਰ ਰੂਪ ਕਨ੍ਹਾਈ॥**
**ਬੀਰ ਬਡੋ ਰਨ ਬੀਚ ਬਧੋ ਤੁਮ ਐਸੇ ਕਹਯੋ ਅਤ ਹੀ ਛਬਿ ਪਾਈ॥**
**ਆਯੋ ਹੋ ਹਉ ਸੁ ਘਨੇ ਰਿਪ ਘੇਰਿ ਸਿਕਾਰ ਕੀ ਭਾਂਤ ਬਧੋ ਤਿਨ ਜਾਈ॥ ੭੯੪॥**

ਪਦ ਅਰਥ - ਅਗ੍ਰ=ਪਹਿਲਾਂ॥ ਪਾ=ਚਰਨੀਂ॥ ਆਯੋ ਹੋ=ਆਇਆਂ ਹਾਂ॥

ਅਰਥ - ਅਕ੍ਰੂਰ ਦੇ ਪਹੁੰਚਣ ਤੋਂ ਅੱਗੇ ਹੀ ਜਾ ਕੇ, ਕ੍ਰਿਸ਼ਨ ਜੀ ਦੇ ਚਰਨੀ ਪੈ ਕੇ, ਮੁਨੀ ਨਾਰਦ ਨੇ ਉਨ੍ਹਾਂ ਨੂੰ ਏਹ ਗੱਲ ਜਣਾ ਦਿੱਤੀ। ਕਿ ਨਾਰਦ ਮੁਨੀ ਕ੍ਰਿਸ਼ਨ ਜੀ ਦਾ ਸੁੰਦਰ ਰੂਪ ਵੇਖ ਕੇ, ਆਪਣੇ ਮਨ ਵਿਚ

******************************************************
ਖੁਸ਼ ਹੋ ਰਿਹਾ ਹੈ। ਤੁਸੀਂ ਬਹੁਤ ਸਾਰੇ ਸੂਰਮਿਆਂ ਨੂੰ ਜਾ ਕੇ ਜੰਗ ਵਿਚ ਮਾਰੋ, ਇਸ ਤਰ੍ਹਾਂ ਕਹਿੰਦਾ ਹੋਇਆ ਮੁਨੀ ਨਾਰਦ ਵੱਡੀ ਹੀ ਸੋਭਾ ਪਾ ਰਿਹਾ ਹੈ। ਮੈਂ ਬਹੁਤ ਸਾਰੇ ਵੈਰੀਆਂ ਨੂੰ ਘੇਰ ਕੇ ਕੱਠੇ ਕਰ ਆਇਆ ਹਾਂ, ਤੁਸੀ ਸ਼ਿਕਾਰ ਮਾਰਨ ਵਾਂਗੂੰ ਜਾ ਕੇ ਉਨ੍ਹਾਂ ਨੂੰ ਮਾਰ ਦਿਓ।। ੭੯੪।।

ਸ੍ਵੈਯਾ।। ਤਬ ਹਉ ਉਪਮਾ ਤੁਮਰੀ ਕਰਹੋ ਕੁਬਿਲੀਯਾਗਿਰ ਕੌਂ ਤੁਮ ਜੋ ਮਰਿਹੋ।।
ਮੁਸਟਕ ਬਲ ਸਾਥ ਚੰਡੂਰਹਿ ਸੌਂ ਰੰਗ ਭੂਮ ਬਿਖੈ ਬਧ ਜੌਂ ਕਰਿਹੋਂ।।
ਫਿਰਿ ਕੰਸ ਬਡੇ ਅਪਨੇ ਰਿਪੁ ਕੌ ਗਹਿ ਕੇਸ ਤੇ ਪ੍ਰਾਨਨ ਕੋ ਹਰਿਹੋ।।
ਰਿਪ ਮਾਰ ਘਨੇ ਬਨ ਆਸੁਰ ਕੋ ਕਰ ਕਾਟ ਸਭੈ ਧਰ ਪੈ ਡਰਿਹੋ।। ੭੯੫।।

ਅਰਥ - ਤਦ ਮੈਂ ਭੀ ਤੁਹਾਡੀ ਉਪਮਾਂ ਕਰਾਂਗਾ, ਜਦ ਤੁਸੀਂ 'ਕੁਵਲੀਆਪੀੜ' ਹਾਥੀ ਨੂੰ ਮਾਰ ਦਿਓਗੇ। ਜਦ 'ਮੁਸ਼ਟਕ' ਮੱਲ ਤੇ 'ਚੰਡੂਰ' ਪਹਿਲਵਾਨ ਨੂੰ ਅਖਾੜੇ ਦੇ ਵਿਚ ਹੀ ਮਾਰ ਦਿਓਗੇ। ਫੇਰ ਆਪਣੇ ਵੱਡੇ ਵੈਰੀ ਕੰਸ ਨੂੰ ਕੇਸਾਂ ਤੋਂ ਫੜਕੇ, ਪ੍ਰਾਣ ਹੀਣ ਕਰ ਦਿਓਗੇ। ਬਹੁਤ ਸਾਰੇ ਵੈਰੀਆਂ ਨੂੰ ਮਾਰ ਕੇ, ਮਾਨੋ ਅਸੁਰਾਂ ਰੂਪ ਬਣ ਨੂੰ ਹੱਥਾਂ ਨਾਲ ਵੱਢ ਕੇ ਧਰਤੀ ਉਤੇ ਸੁੱਟ ਦਿਓਗੇ।। ੭੯੫।।

ਦੋਹਰਾ।। ਇਹ ਕਹਿ ਨਾਰਦ ਕਿਸਨ ਸੋ ਬਿਦਾ ਭਯੋ ਮਨ ਮਾਹਿ।।
ਅਬ ਦਿਨ ਕੰਸਹਿ ਕੇ ਕਹਯੋ ਮ੍ਰਿਤੁ ਕੇ ਫੁਨ ਨਿਜਕਾਹਿ।। ੭੯੬।।

ਅਰਥ - ਨਾਰਦ ਕ੍ਰਿਸ਼ਨ ਜੀ ਨੂੰ ਇਹ ਕਹਿ ਕੇ, ਉਨ੍ਹਾਂ ਤੋਂ ਵਿਦਾ ਹੋ ਗਿਆ। ਫੇਰ ਮਨ ਵਿਚ ਕਹਿਣ ਲੱਗਾ, ਕੰਸ ਦੀ ਮੌਤ ਦੇ ਦਿਨ ਹੁਣ ਨੇੜੇ ਆ ਰਹੇ ਹਨ।। ੭੯੬।।

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮੁਨ ਨਾਰਦ ਜੂ ਕਿਸਨ ਜੂ ਕੋ ਸਭ ਭੇਦ ਦੇ ਫਿਰ ਬਿਦਿਆ ਭਏ ਧਯਾਇ ਸਮਾਪਤ ਮਸਤੁ ਸੁਭ ਮਸਤ।।

— — — —

## ਅਥ ਬਿਸ੍ਰਾਸੁਰ ਦੈਤ ਜੁੱਧੁ।।

ਦੋਹਰਾ।। ਖੇਲਤ ਗ੍ਵਾਰਨਿ ਸੋ ਕਿਸਨ ਆਦਿ ਨਿਰੰਜਨ ਸੋਇ।।
ਹ੍ਵੈ ਮੇਢਾ ਤਸਕਰ ਕੋਊ ਕੋਊ ਪਹਿਰੂਆ ਹੋਇ।। ੭੯੭।।

ਅਰਥ - ਜੋ ਮੁੱਢ ਤੋਂ ਹੀ ਮਾਇਆ ਤੋਂ ਰਹਿਤ ਹੈ, ਓਹੀ ਕ੍ਰਿਸ਼ਨ ਰੂਪ ਹੋਕੇ ਗੋਪ-ਇਸਤ੍ਰੀਆਂ ਨਾਲ ਖੇਡਾਂ ਖੇਡ ਰਿਹਾ ਹੈ। ਕੋਈ ਗੋਪੀ ਮੇਢਾ - ਕੋਈ ਚੋਰ ਅਤੇ ਕੋਈ ਪਹਿਰੇਦਾਰ ਬਣੀ ਹੋਈ ਹੈ।। ੭੯੭।।

ਸ੍ਵੈਯਾ।। ਕੇਸਵ ਜੂ ਸੰਗ ਗ੍ਵਾਰਨਿ ਕੇ ਬ੍ਰਿਜ ਭੂਮਿ ਬਿਖੈ ਸੁਭ ਖੇਲ ਮਚਾਯੋ।।
ਗ੍ਵਾਰਨ ਦੇਖ ਤਬੈ ਬਿਸ੍ਵਾਸੁਰ ਹ੍ਵੈ ਚੁਰਵਾ ਤਿਨ ਭੱਛਨ ਆਯੋ।।
ਗ੍ਵਾਰ ਹਰੇ ਹਰਿ ਕੇ ਬਹੁਤੇ ਤਿਹ ਕੋ ਫਿਰ ਕੈ ਹਰਿ ਜੂ ਲਖਿ ਪਾਯੋ।।
ਧਾਇ ਕੈ ਤਾਹੀ ਕੀ ਗ੍ਰੀਵ ਗਹੀ ਬਲ ਸੋ ਧਰਨੀ ਪਰ ਮਾਰ ਗਿਰਾਯੋ।। ੭੮੮।।

ਪਦ ਅਰਥ-ਚੁਰਵਾ=ਚੋਰ।।ਭੱਛਨ=ਖਾਣ।।ਹਰੇ=ਚੁਰਾ ਲਏ।।ਗ੍ਰੀਵ=ਧੌਣ।।ਗਹੀ=ਪਕੜੀ।।

ਅਰਥ – ਕ੍ਰਿਸ਼ਨ ਜੀ ਨੇ ਗੁਆਲਿਆਂ ਦੇ ਨਾਲ, ਬ੍ਰਿਜ ਭੂਮੀ ਵਿਚ ਬਹੁਤ ਸੁੰਦਰ ਖੇਲ ਮਚਾਈ ਹੈ। ਗੁਆਲ ਬਾਲਾਂ ਦੇ ਵੇਖਦਿਆਂ ਦੀ ਬਿਸ੍ਵਾਸੁਰ ਦੈਂਤ ਚੋਰ ਬਣ ਕੇ ਉਹਨਾਂ ਨੂੰ ਖਾਣ ਵਾਸਤੇ ਭੱਜ ਕੇ ਆ ਗਿਆ। ਬਹੁਤ ਸਾਰੇ ਗੋਪ ਲੜਕੇ ਉਸਨੇ ਚੁਰਾ ਲਏ, ਉਸ ਤੋਂ ਜੋਹੜੇ ਬਚ ਰਹੇ, ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਮੁੜ ਕੇ ਵੇਖਿਆ, ਤਾਂ ਉਸਨੂੰ ਪਛਾਣ ਕੇ ਭੇਦ ਨੂੰ ਪਾ ਲਿਆ। ਭੱਜ ਕੇ, ਉਸ ਦੀ ਧੌਣ ਫੜ ਲਈ ਅਤੇ ਜੋਰ ਨਾਲ ਧਰਤੀ ਉੱਤੇ ਪਟਕਾ ਕੇ ਮਾਰ ਦਿੱਤਾ।। ੭੮੮।।

ਦੋਹਰਾ।। ਬਿਸ੍ਵਾਸੁਰ ਕੋ ਮਾਰ ਕੈ ਕਰ ਸਾਧਨ ਕੇ ਕਾਮ।।
ਹਲੀ ਸੰਗ ਸਭ ਗ੍ਵਾਰ ਲੈ ਆਏ ਨਿਸ ਕੋ ਧਾਮ।। ੭੮੯।।

ਅਰਥ – ਬਿਸਵ ਦੈਂਤ ਦਾ ਸੰਘਾਰ ਕਰਕੇ ਸਾਧਾਂ ਦਾ ਕੰਮ ਕਰ ਦਿੱਤਾ ਹੈ। ਬਲਿਰਾਮ ਅਤੇ ਸਾਰੇ ਗੁਆਲ ਬਾਲਾਂ ਨੂੰ ਨਾਲ ਲੈਕੇ, ਰਾਤ ਦੇ ਹੁੰਦੇ ਹੀ ਆਪਣੇ ਘਰ ਨੂੰ ਆ ਗਏ।। ੭੮੯।।

## ਇਤ ਸ੍ਰੀ ਨਾਟਕ ਗ੍ਰੰਥੇ ਕਿਸਨਾਵਤਾਰੇ ਬਿਸ੍ਵਾਸੁਰ ਦੈਤ ਬਧਹਿ ਧਿਆਇ ਸਮਾਪਤ।।

\- - - - - -

## ਅਥ ਹਰਿ ਕੋ ਅਕ੍ਰੂਰ ਮਥੁਰਾ ਕੋ ਲੈ ਜੈਬੋ।।

ਸ੍ਵੈਯਾ।। ਰਿਪੁ ਕੋ ਹਰਿ ਮਾਰ ਗਏ ਜਬ ਹੀ ਅਕ੍ਰੂਰ ਕਿਧੌ ਚਲਿ ਕੈ ਤਿਹ ਆਯੋ।।
ਸਯਾਮ ਕੋ ਦੇਖਿ ਪ੍ਰਨਾਮ ਕਰਯੋ ਅਪਨੇ ਮਨ ਮੈ ਅਤਿ ਹੀ ਸੁਖੁ ਪਾਯੋ।।
ਕੰਸ ਕਹੀ ਸੋਊ ਕੈ ਬਿਨਤੀ ਜਦੁਰਾ ਅਪਨੇ ਹਿਤ ਸਾਥ ਰਿਝਾਯੋ।।
ਅੰਕਸਿ ਸੋ ਗਜ ਜਿਉ ਫਿਰੀਯੈ ਹਰਿ ਕੋ ਤਿਮ ਬਾਤਨ ਤੇ ਹਿਰ ਲਯਾਯੋ।। ੭੯੦।।

ਅਰਥ – ਜਦੋਂ ਵੈਰੀ ਨੂੰ ਮਾਰਕੇ ਕ੍ਰਿਸ਼ਨ ਜੀ ਘਰ ਗਏ, ਤਦੋਂ ਹੀ ਅਕ੍ਰੂਰ ਕਿਧਰੋਂ ਚਲਦਾ ਹੋਇਆ ਓਥੇ ਆ ਗਿਆ। ਕ੍ਰਿਸ਼ਨ ਨੂੰ ਵੇਖਕੇ, ਅਕਰੂਰ ਨੇ ਪ੍ਰਣਾਮ ਕੀਤੀ ਅਤੇ ਆਪਣੇ ਮਨ ਵਿਚ

ਉਸਨੇ ਵੱਡਾ ਹੀ ਸੁਖ ਪਾਇਆ। ਜੇਹੜੀ ਗੱਲ ਕੰਸ ਨੇ ਕਹੀ ਸੀ ਓਹੀ ਬੇਨਤੀ ਕਰ ਕੇ ਉਸਨੇ ਆਪਣੇ ਮੋਹ ਨਾਲ ਕ੍ਰਿਸ਼ਨ ਜੀ ਨੂੰ ਖੁਸ਼ ਕਰ ਲਿਆ। ਕੁੰਡੇ ਦੇ ਨਾਲ ਜਿਵੇਂ ਹਾਥੀ ਨੂੰ ਮੋੜ ਲਈਦਾ ਹੈ, ਤਿਵੇਂ ਹੀ ਗੱਲਾਂ ਦੇ ਨਾਲ ਉਸਨੇ ਕ੍ਰਿਸ਼ਨ ਦੇ ਮਨ ਨੂੰ ਚੁਰਾ ਲਿਆ।। ੭੯੦।।

**ਸੁਨਿ ਕੈ ਬਤੀਯਾ ਤਿਹ ਕੀ ਹਰਿ ਜੂ ਪਿਤ ਧਾਮ ਗਏ ਇਹ ਬਾਤ ਸੁਨਾਈ।।**
**ਮੋਹਿ ਅਬੈ ਅਕ੍ਰੂਰ ਕੇ ਹਾਥ ਬੁਲਾਇ ਪਠਯੋ ਮਥੁਰਾ ਹੂ ਕੇ ਰਾਈ।।**
**ਪੇਖਤ ਹੀ ਤਿਹ ਮੂਰਤ ਨੰਦ ਕਹੀ ਤੁਮਰੋ ਤਨ ਹੈ ਕੁਸਰਾਈ।।**
**ਕਾਹੇ ਕੀ ਹੈ ਕੁਸਰਾਤ ਕਹਯੋ ਇਹ ਭਾਂਤ ਬੁਲਯੋ ਮੁਸਲੀਧਰ ਭਾਈ।। ੭੯੧।।**

ਪਦ ਅਰਥ - ਕੁਸਰਾਈ=ਸੁਖ।। ਕੁਸਰਾਤ=ਸੁਖ।। ਬੁਲਯੋ=ਬੁਲਾਇਆ।।

ਅਰਥ - ਉਸ ਦੀਆਂ ਗੱਲਾਂ ਸੁਣ ਕੇ, ਕ੍ਰਿਸ਼ਨ ਜੀ ਪਿਤਾ ਨੰਦ ਦੇ ਘਰ ਚਲੇ ਗਏ, ਅਤੇ ਉਸਨੂੰ ਜਾਕੇ ਇਹ ਗੱਲ ਸੁਣਾ ਦਿੱਤੀ। ਕਿ ਮਥੁਰਾ ਦੇ ਰਾਜੇ ਕੰਸ ਨੇ, ਮੈਨੂੰ ਇਸ ਵੇਲੇ ਅਕਰੂਰ ਦੇ ਹੱਥ ਮਥੁਰਾ ਵਿਚ ਸੱਦ ਭੇਜਿਆ ਹੈ। ਉਨ੍ਹਾਂ ਦੇ ਸਰੂਪ ਨੂੰ ਵੇਖਦਿਆਂ ਹੀ ਨੰਦ ਨੇ ਕਿਹਾ ਤੁਹਾਡੇ ਸਰੀਰ ਸੁਖ ਤਾਂ ਹੈ? ਮੋਹਲੇ ਨੂੰ ਧਾਰਨ ਵਾਲਾ ਕ੍ਰਿਸ਼ਨ ਜੀ ਦਾ ਵੱਡਾ ਭਰਾ ਬਲਰਾਮ ਕਹਿਣ ਲੱਗਾ ਜਿਹੜਾ ਇਸ ਤਰ੍ਹਾਂ ਨਾਲ ਉਸਨੇ ਬੁਲਾ ਭੇਜਿਆ ਹੈ, ਇਸ ਵਿਚ ਸੁਖ ਦੀ ਕੀ ਕਹੀ ਜਾ ਸਕਦੀ ਹੈ।। ੭੯੧।।

## ਅਥ ਮਥੁਰਾ ਮੈ ਹਰਿ ਕੋ ਆਗਮ।।

**ਸ੍ਵੈਯਾ।। ਸੁਨਿ ਕੈ ਬਤੀਆ ਸੰਗ ਗ੍ਵਾਰਨਿ ਲੈ ਬ੍ਰਿਜਰਾਜ ਚਲਯੋ ਮਥੁਰਾ ਕੋ ਤਬੈ।।**
**ਬਕਰੇ ਅਤਿ ਲੈ ਪੁਨ ਛੀਰ ਘਨੋ ਧਰ ਕੈ ਮੁਸਲੀਧਰ ਸਯਾਮ ਅਗੈ।।**
**ਤਿਹ ਦੇਖਤ ਹੀ ਸੁਖੁ ਹੋਤ ਘਨੋ ਤਨ ਕੋ ਜਿਹ ਦੇਖਤ ਪਾਪ ਭਗੈ।।**
**ਮਨੋ ਗ੍ਵਾਰਨਿ ਕੇ ਬਨ ਸੁੰਦਰ ਮੈ ਸਮ ਕੇਹਰਿ ਕੀ ਜਦੁਰਾਇ ਲਗੈ।। ੭੯੨।।**

ਅਰਥ - ਅਕਰੂਰ ਦੀਆਂ ਗੱਲਾਂ ਸੁਣ ਕੇ, ਗੁਆਲਿਆਂ ਨੂੰ ਨਾਲ ਲੈਕੇ, ਕ੍ਰਿਸ਼ਨ ਜੀ ਉਸੇ ਵੇਲੇ ਹੀ ਮਥੁਰਾ ਨੂੰ ਤੁਰ ਪਏ। ਕੰਸ ਨੂੰ ਨਜਰ ਦੇਣ ਵਾਸਤੇ ਬਹੁਤ ਸਾਰੇ ਬੱਕਰੇ ਅਤੇ ਬਹੁਤ ਸਾਰਾ ਦੁੱਧ ਲੈਕੇ, ਬਲਭੱਦ੍ਰ ਤੇ ਕ੍ਰਿਸ਼ਨ ਜੀ ਨੇ ਅੱਗੇ ਅੱਗੇ ਤੋਰ ਲਿਆ। ਉਸ ਨੂੰ ਵੇਖਦਿਆਂ ਹੀ ਬੜਾ ਸੁਖ ਹੁੰਦਾ ਹੈ, ਜਿਸ ਨੂੰ ਵੇਖਦਿਆਂ ਹੀ ਤਨ ਦੇ ਸਾਰੇ ਪਾਪ ਭੱਜ ਜਾਂਦੇ ਹਨ। ਮਾਨੋਂ ਗੁਆਲਿਆਂ ਰੂਪ ਸੁੰਦਰ ਬਨ ਵਿਚ ਕ੍ਰਿਸ਼ਨ ਜੀ ਸ਼ੇਰ ਵਾਂਗ ਲੱਗ ਰਹੇ ਹਨ।। ੭੯੨।।

**ਦੋਹਰਾ।। ਮਥੁਰਾ ਹਰਿ ਕੇ ਜਾਨ ਕੀ ਸੁਨੀ ਜਸੋਧਾ ਬਾਤ।।**
**ਤਬੈ ਲਗੀ ਰੋਦਨਿ ਕਰਨ ਭੂਲ ਗਈ ਸੁਧ ਸਾਤ।। ੭੯੩।।**

ਅਰਥ – ਜਦ ਜਸੋਧਾਂ ਨੇ ਕ੍ਰਿਸ਼ਨ ਜੀ ਦੇ ਮਥੁਰਾ ਜਾਣ ਦੀ ਗੱਲ ਸੁਣੀ, ਤਾਂ ਉਹ ਉਸੇ ਵੇਲੇ ਹੀ ਵਿਰਲਾਪ ਕਰਨ ਲਗ ਪਈ, ਅਤੇ ਉਸ ਨੂੰ ਸੱਤੇ ਸੁੱਧਾਂ ਭੁੱਲ ਗਈਆਂ।। ੭੯੩।।

ਸ੍ਵੈਯਾ।। ਰੋਵਨ ਲਾਗ ਜਬੈ ਜਸੁਧਾ ਅਪੁਨੇ ਮੁਖਿ ਤੇ ਇਹ ਭਾਂਤ ਸੋ ਭਾਖੈ।।
ਕੋ ਹੈ ਹਿਤੂ ਹਮਰੋ ਬ੍ਰਿਜ ਮੈ ਚਲਤੇ ਹਰਿ ਕੋ ਬ੍ਰਿਜ ਮੈ ਫਿਰਿ ਰਾਖੈ।।
ਐਸੋ ਕੋ ਢੀਠ ਕਰੈ ਜੀਯ ਮੋ ਨ੍ਰਿਪ ਸਾਮੁਹਿ ਜਾ ਬਤੀਯਾ ਇਹ ਭਾਖੈ।।
ਸੋਕ ਭਰੀ ਮੁਰਝਾਇ ਗਿਰੀ ਧਰਨੀ ਪਰ ਸੋ ਬਤੀਯਾ ਨਹਿ ਭਾਖੈ।। ੭੯੪।।

ਅਰਥ – ਜਦੋਂ ਜਸੋਧਾਂ ਰੋਣ ਲੱਗੀ, ਤਦੋਂ ਆਪਣੇ ਮੂੰਹੋਂ ਇਸ ਤਰ੍ਹਾਂ ਆਖਦੀ ਸੀ :— ਇਸ ਬ੍ਰਿਜ ਵਿਚ ਸਾਡਾ ਕੋਈ ਸ਼ੁਭਚਿੰਤਕ ਹੈ? ਜੋ ਮਥੁਰਾ ਨੂੰ ਜਾਂਦੇ ਹੋਏ ਕ੍ਰਿਸ਼ਨ ਨੂੰ ਬ੍ਰਿਜ ਦੇ ਵਿਚ ਮੋੜ ਕੇ ਰਖ ਲਵੇ। ਕੋਈ ਅਜੇਹਾ ਹੈ, ਜੋ ਜੀਅ ਨੂੰ ਕਰੜਾ ਕਰ ਕੇ, ਰਾਜੇ ਦੇ ਸਾਹਮਣੇ ਜਾ ਕੇ ਇਹ ਗੱਲ ਆਖ ਦੇਵੇ। ਦੁੱਖ ਦੀ ਭਰੀ ਹੋਈ ਪਛਾੜ ਖਾ ਕੇ ਧਰਤੀ ਉਤੇ ਡਿੱਗ ਪਈ, ਅਤੇ ਮੂੰਹ ਤੋਂ ਕੋਈ ਗੱਲ ਨਹੀਂ ਕਹਿ ਸਕਦੀ।। ੭੯੪।।

ਸ੍ਵੈਯਾ।। ਬਾਰਹ ਮਾਸ ਰਖਿਯੋ ਉਦਰੇ ਮਹਿ ਤੇਰਹਿ ਮਾਸ ਭਏ ਜੋਊ ਜੱਈਯਾ।।
ਪਾਲ ਬਡੋ ਜੁ ਕਰਯੋ ਤਬ ਹੀ ਹਰਿ ਕੋ ਸੁਨ ਮੈ ਮੁਸਲੀਧਰ ਭੱਯਾ।।
ਤਾਹੀ ਕੇ ਕਾਜ ਕਿਧੌ ਨ੍ਰਿਪ ਵਾ ਬਸੁਦੇਵ ਕੋ ਕੈ ਸੁਤ ਬੋਲ ਪਠੱਈਯਾ।।
ਪੈ ਹਮਰੇ ਘਟ ਭਾਗਨ ਕੇ ਘਰ ਭੀਤਰ ਪੈ ਨਹੀ ਸਯਾਮ ਰਹੱਈਯਾ।। ੭੯੫।।

ਅਰਥ – ਜਿਸ ਨੂੰ ਬਾਰਾਂ ਮਹੀਨੇ ਪੇਟ ਵਿਚ ਰਖਿਆ ਸੀ, ਅਤੇ ਜਿਸ ਨੂੰ ਪੈਦਾ ਹੋਯਾਂ ਤੇਰ੍ਹਾਂ ਮਹੀਨੇ ਹੋਏ ਹਨ ਇਸ ਦਾ ਭਾਵ ਇਹ ਹੈ, ਵਰ੍ਹੇ ਵਿਚ ਇਕ ਮਹੀਨਾ ਇੱਕੋ ਵੇਰੀ ਹੀ ਆਉਂਦਾ ਹੈ। ਜਿਸਦੇ ਜਨਮ ਦਾ ਕੱਤਕ ਮਹੀਨਾ ਤੇਰ੍ਹਾਂ ਵੇਰੀ ਗੁਜ਼ਰ ਚੁੱਕਾ ਹੈ, ਅਰਥਾਤ ਤੇਰ੍ਹਾਂ ਵਰ੍ਹੇ ਦੀ ਉਮਰ ਹੈ। ਤਦ ਤੋਂ ਪਾਲਦੇ ਪਾਲਦੇ ਕ੍ਰਿਸ਼ਨ ਵੱਡਾ ਕਰ ਦਿੱਤਾ ਹੈ, ਅਤੇ ਜਿਸਦੇ ਭਰਾ ਦਾ ਨਾਮ 'ਮੁਸਲੀਧਰ' ਸੁਣੀਦਾ ਹੈ। ਬਸੁਦੇਵ ਦਾ ਪੁੱਤਰ ਜਾਣ ਕੇ ਜਾਂ ਕਿਸੇ ਹੋਰ ਕੰਮ ਕੰਸ ਨੇ ਸੱਦ ਭੇਜਿਆ ਹੈ? ਪਰ ਮੇਰੇ ਮੰਦੇ ਭਾਗਾਂ ਦੇ ਕਾਰਣ ਹੀ ਕ੍ਰਿਸ਼ਨ ਜੀ ਘਰ ਦੇ ਅੰਦਰ ਰਹਿ ਨਹੀਂ ਸਕਦੇ ਹਨ।। ੭੯੫।।

ਦੋਹਰਾ।। ਰਥ ਊਪਰ ਮਹਰਾਜ ਗੇ ਰਥ ਚੜਿ ਕੈ ਤਜਿ ਗ੍ਰੇਹ।।
ਗੋਪਿਨਿ ਕਥਾ ਬ੍ਰਿਲਾਪ ਕੀ ਭਈ ਸੰਤ ਸੁਨ ਲੇਹ।। ੭੯੬।।

ਅਰਥ – ਸ੍ਰੀ ਕ੍ਰਿਸ਼ਨ ਜੀ ਰਥ ਉਤੇ ਸਵਾਰ ਹੋਕੇ, ਘਰ ਨੂੰ ਛੱਡ ਕੇ ਰਥ ਭਜਾ ਕੇ ਚਲੇ ਹਨ। ਪਰ ਉਨ੍ਹਾਂ ਦੇ ਵਿਛੋੜੇ ਵਿਚ ਗੋਪੀਆਂ ਦੇ ਰੁਦਨ ਦੀ ਕਥਾ ਜਿਵੇਂ ਹੋਈ ਸੀ, ਸੰਤ ਜਨੋ! ਉਹ ਸੁਣ ਲਵੋ।। ੭੯੬।।

************************************************************

ਸ੍ਵੈਯਾ।। ਜਬ ਹੀ ਚਲਿ ਬੇ ਕੀ ਸੁਨੀ ਬਤੀਯਾ ਤਬ ਗ੍ਵਾਰਨਿ ਨੈਨ ਤੇ ਨੀਰ ਢਰਯੋ।।
ਗਿਨਤੀ ਤਿਨ ਕੇ ਮਨ ਬੀਚ ਭਈ ਮਨ ਕੋ ਸਭ ਆਨੰਦ ਦੂਰ ਕਰਯੋ।।
ਜਿਤਨੋ ਤਿਨ ਮੈ ਰਸ ਜੋਬਨ ਥੋ ਦੁਖ ਕੀ ਸੋਈ ਈਧਨ ਮਾਹਿ ਜਰਯੋ।।
ਤਿਨ ਤੇ ਨਹੀ ਬੋਲਿਯੋ ਜਾਤ ਕਛੂ ਮਨ ਕਾਨ੍ਹ ਕੀ ਪ੍ਰੀਤ ਕੇ ਸੰਗ ਜਰਯੋ।। ੭੯੭।।

ਅਰਥ - ਜਦੋਂ ਹੀ ਕ੍ਰਿਸ਼ਨ ਜੀ ਦੇ ਤੁਰ ਜਾਣ ਦੀ ਗੱਲ ਸੁਣੀ, ਤਦੋਂ ਹੀ ਗੋਪੀਆਂ ਦੀਆਂ ਅੱਖਾਂ ਤੋਂ ਪਾਣੀ ਵਹਿ ਤੁਰਿਆ ਹੈ। ਉਨ੍ਹਾਂ ਦੇ ਮਨ ਵਿਚ ਸੋਚ-ਚਿੰਤਾ ਪੈਦਾ ਹੋ ਗਈ, ਜਿਸਨੇ ਮਨ ਦੀ ਸਾਰੀ ਖੁਸ਼ੀ ਨੂੰ ਦੂਰ ਕਰ ਦਿੱਤਾ ਹੈ। ਉਨ੍ਹਾਂ ਦੇ ਸਰੀਰ ਵਿਚ ਜਿੰਨਾਂ ਭੀ ਹੁਸਨ ਤੇ ਪ੍ਰੇਮ ਸੀ, ਉਹ ਸਾਰਾ ਦੁੱਖ ਦੀਆਂ ਲੱਕੜਾਂ ਵਿਚ ਪੈ ਕੇ ਸੜ ਗਿਆ ਹੈ। ਉਨ੍ਹਾਂ ਪਾਸੋਂ ਕੁਝ ਭੀ ਬੋਲਿਆ ਨਹੀਂ ਜਾਂਦਾ, ਕਿਉਂਕਿ ਉਨ੍ਹਾਂ ਦਾ ਮਨ ਕਾਨ੍ਹ ਦੀ ਪ੍ਰੀਤ ਦੇ ਨਾਲ ਜੁੜ ਗਿਆ ਹੈ, ਨਾ ਉਸ ਤੋਂ ਵੱਖ ਹੋ ਸਕਦਾ ਹੈ, ਤੇ ਨਾ ਹੀ ਕੋਈ ਗੱਲ ਹੁੰਦੀ ਹੈ।। ੭੯੭।।

ਸ੍ਵੈਯਾ।। ਜਾ ਸੰਗ ਗਾਵਤ ਥੀ ਮਿਲਿ ਗੀਤ ਕਰੈ ਮਿਲਿ ਕੈ ਜਿਹ ਸੰਗ ਅਖਾਰੇ।।
ਜਾ ਹਿਤ ਲੋਗਨ ਹਾਸ ਸਹਯੋ ਤਿਹ ਸੰਗ ਫਿਰੇ ਨਹਿ ਸੰਕ ਬਿਚਾਰੇ।।
ਜਾ ਹਮਰੋ ਅਤਿ ਹੀ ਹਿਤ ਕੈ ਲਰਿ ਆਪ ਬਲੀ ਤਿਨ ਦੈਤ ਪਛਾਰੇ।।
ਸੋ ਤਜਿ ਕੈ ਬ੍ਰਿਜ ਮੰਡਲ ਕਉ ਸਜਨੀ ਮਥੁਰਾ ਹੂ ਕੀ ਓਰ ਪਧਾਰੇ।। ੭੯੮।।

ਅਰਥ - ਜਿਸਦੇ ਨਾਲ ਮਿਲਕੇ ਅਸੀਂ ਗੀਤ ਗਾਉਂਦੀਆਂ ਹਾਂ, ਅਤੇ ਜਿਸਦੇ ਨਾਲ ਮਿਲਕੇ ਅਨੇਕਾਂ ਖੇਡਾਂ ਦੇ ਅਖਾੜੇ ਕਰਦੀਆਂ ਹਾਂ। ਜਿਸਦੇ ਵਾਸਤੇ ਲੋਕਾਂ ਦੇ ਠੱਠੇ ਸਹਾਰੇ ਹਨ, ਉਸਦੇ ਨਾਲ ਫਿਰਦਿਆਂ ਕੋਈ ਸ਼ਰਮ ਹੱਯਾ ਨਹੀਂ ਵਿਚਾਰੀ ਹੈ। ਜਿਸਨੇ ਸਾਡੇ ਹੀ ਹਿਤ ਕਰਕੇ ਭਾਰੀ ਲੜਾਈ ਲੜ ਕੇ ਆਪਣੇ ਤੋਂ ਬਲੀ ਦੈਂਤ ਭੀ ਮਾਰ ਦਿੱਤੇ ਹਨ। ਹੇ ਸਖੀ! ਓਹੀ ਕ੍ਰਿਸ਼ਨ ਇਸ ਬ੍ਰਿਜ ਦੇ ਦੇਸ ਨੂੰ ਛੱਡਕੇ, ਮਥੁਰਾ ਸ਼ਹਿਰ ਵੱਲ ਤੁਰ ਚੱਲਿਆ ਹੈ।। ੭੯੮।।

ਸ੍ਵੈਯਾ।। ਜਾਹੀ ਕੇ ਸੰਗ ਸੁਨੋ ਸਜਨੀ ਹਮਰੋ ਜਮੁਨਾ ਤਟ ਨੇਹੁ ਭਯੋ ਹੈ।।
ਤਾਹੀ ਕੇ ਬੀਚ ਰਹਯੋ ਗਡ ਕੈ ਤਿਹ ਤੇ ਨਹੀ ਛੂਟਨ ਨੈਕੁ ਗਯੋ ਹੈ।।
ਤਾ ਚਲਬੇ ਕੀ ਸੁਨੀ ਬਤੀਯਾ ਅਤਿ ਹੀ ਮਨ ਭੀਤਰ ਸੋਕ ਛਯੋ ਹੈ।।
ਸੋ ਸੁਨੀਯੈ ਸਜਨੀ ਹਮ ਕਉ ਤਜਿ ਕੈ ਬ੍ਰਿਜ ਕਉ ਮਥੁਰਾ ਕੋ ਗਯੋ ਹੈ।। ੭੯੯।।

ਅਰਥ - ਹੇ ਸਖੀ! ਸੁਣੋ, ਜਮੁਨਾ ਦੇ ਕੰਢੇ ਉਤੇ ਜਿਸਦੇ ਨਾਲ ਸਾਡਾ ਪ੍ਰੇਮ ਹੋ ਗਿਆ ਸੀ, ਉਸਦੇ ਵਿਚ ਹੀ ਪ੍ਰੇਮ ਗੱਡ ਰਿਹਾ ਸੀ, ਉਸ ਤੋਂ ਰਤਾ ਭਰ ਵੀ ਛੁੱਟਣਾ ਨਹੀਂ ਚਾਹੁੰਦਾ ਹੈ। ਹੇ

ਸਖੀ! ਸੁਣਿਆ ਹੈ ਕਿ ਉਹ ਬ੍ਰਿਜ ਛੱਡ ਕੇ ਮਥੁਰਾ ਚਲਾ ਗਿਆ ਹੈ, ਉਸ ਦੇ ਤੁਰਣ ਦੀ ਗੱਲ ਸੁਣ ਕੇ ਮਨ ਵਿਚ ਸੰਤਾਪ ਭਰ ਗਿਆ ਹੈ॥ ੭੯੯॥

**ਅਤਿ ਹੀ ਹਿਤ ਸਿਉ ਸੰਗ ਖੇਲਤ ਜਾ ਕਬਿ ਸਯਾਮ ਕਹੈ ਅਤਿ ਸੁੰਦਰ ਕਾਮਨ॥**
**ਰਾਸ ਕੇ ਭੀਤਰ ਯੌਂ ਲਸਕੈ ਰੁਤ ਸਾਵਨ ਕੀ ਚਮਕੈ ਜਿਮ ਦਾਮਨ॥**
**ਚੰਦ ਮੁਖੀ ਤਨ ਕੰਚਨ ਸੇ ਦ੍ਰਿਗ ਕੰਜ ਪ੍ਰਭਾ ਜੁ ਚਲੈ ਗਜ ਗਾਮਨ॥**
**ਤਯਾਗ ਤਿਨੈ ਮਥੁਰਾ ਕੌਂ ਚਲਯੋ ਜਦੁਰਾਇ ਸੁਨੋ ਸਜਨੀ ਅਬ ਧਾਮਨ॥ ੮੦੦॥**

ਪਦ ਅਰਥ - ਕਾਮਨ=ਇਸਤ੍ਰੀਆਂ॥ ਲਸਕੈ=ਲਿਸ਼ਕਾਰੇ ਮਾਰਦਾ॥

ਅਰਥ - ਸਯਾਮ ਕਵਿ ਜੀ ਕਹਿੰਦੇ ਹਨ, ਵੱਡੀਆਂ ਸੁੰਦਰ ਇਸਤ੍ਰੀਆਂ ਜਿਸਦੇ ਨਾਲ ਵੱਡਾ ਹੀ ਮੋਹ ਕਰਕੇ ਖੇਡਦੀਆਂ ਸਨ। ਜਿਨ੍ਹਾਂ ਦਾ ਸਰੀਰ ਰਾਸ ਦੇ ਵਿਚ ਇਸ ਤਰ੍ਹਾਂ ਲਿਸ਼ਕਾਰੇ ਮਾਰਦਾ ਸੀ, ਜਿਵੇਂ ਸਾਵਣ ਦੀ ਰੁੱਤ ਵਿਚ ਬਿਜਲੀ ਚਮਕਦੀ ਹੈ। ਚੰਦਰਮਾਂ ਜੇਹੇ ਮੂੰਹ ਵਾਲੀ, ਸੋਨੇ ਵਰਗਾ ਸਰੀਰ, ਅੱਖਾਂ ਦੀ ਸੋਭਾ ਕਮਲ ਜੇਹੀ ਅਤੇ ਜੋ ਹਾਥੀ ਵਾਂਗੂੰ ਤੁਰਦੀਆਂ ਹਨ। ਹੇ ਸਖੀ! ਸੁਣੋ, ਉਨ੍ਹਾਂ ਸਖੀਆਂ ਨੂੰ ਛੱਡਕੇ ਸ੍ਰੀ ਕ੍ਰਿਸ਼ਨ ਮਥੁਰਾ ਨੂੰ ਤੁਰ ਚਲਿਆ ਹੈ, ਸਖੀਆਂ ਨੇ ਇਹ ਗੱਲ ਘਰਾਂ ਵਿਚ ਸੁਣ ਲਈ ਹੈ॥ ੮੦੦॥

**ਕੰਜ ਮੁਖੀ ਤਨ ਕੰਚਨ ਸੇ ਬਿਰਲਾਪ ਕਰੈ ਹਰਿ ਸੋਂ ਹਿਤ ਲਾਈ॥**
**ਸੋਕ ਭਯੋ ਤਿਨ ਕੇ ਮਨ ਬੀਚ ਅਸੋਕ ਗਯੋ ਤਿਨਹੂੰ ਤੇ ਨਸਾਈ॥**
**ਭਾਖਤ ਹੈ ਇਹ ਭਾਂਤ ਸੁਨੋ ਸਜਨੀ ਹਮ ਤਯਾਗਿ ਗਯੋ ਹੈ ਕਨ੍ਹਾਈ॥**
**ਆਪ ਗਏ ਮਥੁਰਾਪੁਰ ਮੈ ਜਦੁਰਾਇ ਨ ਜਾਨਤ ਪੀਰ ਪਰਾਈ॥ ੮੦੧॥**

ਅਰਥ - ਕਮਲ ਵਰਗੇ ਮੂੰਹ ਤੇ ਸੋਨੇ ਵਰਗੇ ਸਰੀਰ ਵਾਲੀਆਂ ਹਰੀ ਨਾਲ ਹਿਤ ਲਾਕੇ ਸੰਤਾਪ ਕਰ ਰਹੀਆਂ ਹਨ। ਉਨ੍ਹਾਂ ਦੇ ਮਨ ਵਿਚ ਸ਼ੋਕ ਭਰ ਗਿਆ ਹੈ, ਅਤੇ ਖੁਸ਼ੀ ਉਨ੍ਹਾਂ ਦੇ ਕੋਲੋਂ ਕਿਤੇ ਦੂਰ ਨੱਸ ਗਈ ਹੈ। ਹੇ ਸਖੀ! ਸੁਣੋ, ਇਸ ਤਰ੍ਹਾਂ ਆਖਦੀਆਂ ਹਨ, ਕਿ ਸਾਨੂੰ ਛੱਡ ਕੇ ਕਨ੍ਹੱਯਾ ਚਲਿਆ ਗਿਆ ਹੈ। ਆਪ ਤਾਂ ਮਥੁਰਾ ਸ਼ੈਹਰ ਵਿਚ ਚਲੇ ਗਏ ਹਨ, ਕਿਉਂਕਿ ਯਾਦਵ-ਰਾਜੇ ਕ੍ਰਿਸ਼ਨ ਜੀ ਬਿਗਾਨੀ ਪੀੜਾ ਨੂੰ ਜਾਣਦੇ ਹੀ ਨਹੀਂ ਹਨ॥ ੮੦੧॥

**ਅੰਗ ਬਿਖੈ ਸਜ ਕੈ ਭਗਵੇ ਪਟ ਹਾਥਨ ਮੈ ਚਿਪੀਆ ਹਮ ਲੈ ਹੈਂ॥**
**ਸੀਸ ਧਰੈ ਗੀ ਜਟਾ ਅਪਨੇ ਹਰਿ ਮੂਰਤਿ ਭਿੱਛ ਕਉ ਮਾਂਗ ਅਘੈ ਹੈਂ॥**
**ਸਯਾਮ ਚਲੈ ਜਿਹ ਠਉਰ ਬਿਖੈ ਹਮਹੂੰ ਤਿਹ ਠਉਰ ਬਿਖੈ ਚਲਿ ਜੈ ਹੈਂ॥**
**ਤਯਾਗ ਕਰਯੋ ਹਮ ਧਾਮਨ ਕੌਂ ਸਭ ਹੀ ਮਿਲ ਕੈ ਹਮ ਜੋਗਨ ਹ੍ਵੈ ਹੈਂ॥ ੮੦੨॥**

********************************************************

ਅਰਥ - ਅਸੀਂ ਆਪਣੇ ਸਰੀਰਾਂ ਉੱਤੇ ਭਗਵੇਂ ਲਿਬਾਸ ਪਹਿਨ ਕੇ ਹੱਥਾਂ ਵਿਚ ਚਿਪੀਆਂ ਫੜ ਲੈਂਦੀਆਂ ਹਾਂ। ਆਪਣੇ ਸਿਰ ਉਤੇ ਜਟਾਂ ਧਾਰ ਲਵਾਂਗੀਆਂ ਅਤੇ ਹਰਿ ਮੂਰਤ ਦੇ ਦਰਸ਼ਨ ਦੀ ਭਿੱਖਯਾ ਮੰਗ ਕੇ ਰੱਜਿਆ ਕਰਾਂਗੀਆਂ। ਕ੍ਰਿਸ਼ਨ ਜੀ ਜਿਸ ਜਗ੍ਹਾ ਤੇ ਚਲੇ ਗਏ ਹਨ, ਅਸੀਂ ਭੀ ਉਸੇ ਜਗ੍ਹਾ ਤੇ ਚਲੀਆਂ ਜਾਂਦੀਆਂ ਹਾਂ। ਅਸਾਂ ਘਰਾਂ ਨੂੰ ਛੱਡ ਦਿੱਤਾ ਹੈ, ਅਤੇ ਸਾਰੀਆਂ ਕੱਠੀਆਂ ਹੋ ਕੇ ਅਸੀਂ ਜੋਗਣਾਂ ਹੋ ਜਾਂਦੀਆਂ ਹਾਂ।। ੮੦੨।।

**ਬੋਲਤ ਗ੍ਵਾਰਨਿ ਆਪਸਿ ਮੈ ਸੁਨੀਯੈ ਸਜਨੀ ਹਮ ਕਾਮ ਕਰੈਂਗੀ।।**
**ਤਯਾਗ ਕਹਯੋ ਹਮ ਧਾਮਨ ਕਉ ਚਿਪੀਆ ਗਹਿ ਸੀਸ ਜਟਾਨ ਧਰੈਂਗੀ।।**
**ਕੈ ਬਿਖ ਖਾਇ ਮਰੈਗੀ ਕਹਯੋ ਨਹਿ ਬੂਡ ਮਰੈਂ ਨਹੀ ਜਾਇ ਜਰੈਂਗੀ।।**
**ਮਾਨ ਬਿਯੋਗ ਕਹੈ ਸਭ ਗ੍ਵਾਰਨਿ ਕਾਨ੍ਹ ਕੇ ਸਾਥ ਤੇ ਪੈ ਨ ਟਰੈਂਗੀ।। ੮੦੩।।**

ਅਰਥ - ਗੋਪੀਆਂ ਆਪੋ ਵਿਚ ਇਕ ਦੂਜੀ ਨੂੰ ਕਹਿੰਦੀਆਂ ਹਨ - ਹੇ ਸਖੀ! ਸੁਣੋ, ਅਸੀਂ ਤਾਂ ਏਹ ਕੰਮ ਕਰਦੀਆਂ ਹਾਂ। ਅਸਾਂ ਘਰਾਂ ਨੂੰ ਤਾਂ ਛੱਡ ਦੇਣਾ ਕਹਿ ਹੀ ਦਿੱਤਾ ਹੈ, ਹੱਥਾਂ ਵਿਚ ਚਿੱਪੀਆਂ ਫੜਕੇ ਸਿਰ ਉੱਤੇ ਜਟਾਂ ਧਰ ਲੈਂਦੀਆਂ ਹਾਂ। ਜਾਂ ਜ਼ੈਹਰ ਖਾਕੇ ਮਰ ਜਾਵਾਂਗੀਆਂ, ਇਕ ਨੇ ਕਿਹਾ ਨਹੀਂ, ਮੈਂ ਤਾਂ ਡੁੱਬਕੇ ਮਰ ਜਾਵਾਂਗੀ, ਜਾਂ ਜਾਕੇ ਅੱਗ ਵਿਚ ਸੜ ਜਾਵਾਂਗੀ। ਵਿਛੋੜੇ ਦੇ ਦੁੱਖ ਨੂੰ ਮੰਨਕੇ, ਸਾਰੀਆਂ ਗੋਪੀਆਂ ਕਹਿੰਦੀਆਂ ਹਨ, ਪਰ ਅਸੀਂ ਕ੍ਰਿਸ਼ਨ ਦੇ ਨਾਲ ਜਾਣ ਤੋਂ ਪਿੱਛੇ ਨਹੀਂ ਹਟਾਂਗੀਆਂ।। ੮੦੩।।

**ਜਿਨਹੂ ਹਮਰੇ ਸੰਗ ਕੇਲ ਕਰੇ ਬਨ ਬੀਚ ਦਏ ਹਮ ਕਉ ਸੁਖ ਭਾਰੇ।।**
**ਜਾ ਹਮਰੇ ਹਿਤ ਹਾਸ ਸਹਯੈ ਹਮਰੇ ਹਿਤ ਕੈ ਜਿਹ ਦੈਤ ਪਛਾਰੇ।।**
**ਰਾਸ ਬਿਖੈ ਜਿਹ ਗ੍ਵਾਰਨਿ ਕੇ ਮਨ ਕੇ ਸਭ ਸੋਕ ਬਿਦਾ ਕਰ ਡਾਰੇ।।**
**ਸੋ ਸੁਨੀਯੈ ਹਮਰੇ ਹਿਤ ਕੋਂ ਤਜਿ ਕੈ ਸੁ ਅਬੈ ਮਥੁਰਾ ਕੋ ਪਧਾਰੇ।। ੮੦੪।।**

ਅਰਥ - ਜਿਸਨੇ ਬਣ ਵਿਚ ਕੇਲ-ਕ੍ਰੀੜਾ ਕਰਕੇ ਸਾਨੂੰ ਵਡੇ ਸੁਖ ਦਿੱਤੇ ਹਨ। ਜਿਸਨੇ ਸਾਡੇ ਹਿਤ ਲਈ ਲੋਕਾਂ ਦਾ ਹਾਸਾ ਸਹਾਰਿਆ ਹੈ, ਅਤੇ ਸਾਡੇ ਹਿਤ ਕਰਕੇ ਦੈਂਤ ਪਟਕਾ ਮਾਰੇ ਹਨ। ਜਿਸਨੇ ਰਾਸ ਲੀਲ੍ਹਾ ਵਿਚ ਸਭਨਾਂ ਗੋਪੀਆਂ ਦੇ ਮਨ ਦੇ ਸ਼ੋਕ ਨੂੰ ਵਿਦਾ ਕਰ ਦਿੱਤਾ ਹੈ। ਸੁਣੀਦਾ ਹੈ ਕਿ ਉਹ ਸਾਡੇ ਪਿਆਰ ਨੂੰ ਛੱਡ ਕੇ, ਹੁਣ ਮਥੁਰਾ ਸ਼ਹਿਰ ਨੂੰ ਜਾ ਰਿਹਾ ਹੈ?।। ੮੦੪।।

**ਮੁੰਦ੍ਰਕਕਾ ਪਹਰੈ ਹਮ ਕਾਨਨ ਅੰਗ ਬਿਖੈ ਭਗਵੇ ਪਟ ਕੈ ਹੈਂ।।**
**ਹਾਥਨ ਪੈ ਚਿਪੀਆ ਧਰਿ ਕੈ ਅਪੁਨੇ ਤਨ ਬੀਚ ਬਿਭੂਤ ਲਗੈ ਹੈਂ।।**
**ਪੈ ਕਸਿ ਕੈ ਸਿੰਙੀਆ ਕਟਿ ਮੈ ਹਰਿ ਕੇ ਸੰਗ ਗੋਰਖ ਨਾਥ ਜਗੈ ਹੈਂ।।**
**ਗ੍ਵਾਰਨੀਯਾ ਇਹ ਭਾਂਤ ਕਹੈ ਤਜਿ ਕੈ ਹਮ ਧਾਮਨ ਜੋਗਨ ਹ੍ਵੈ ਹੈਂ।। ੮੦੫।।**

****************************************************************

ਅਰਥ - ਅਸੀਂ ਕੰਨਾਂ ਵਿਚ ਮੁੰਦਰਾਂ ਪਾ, ਸਰੀਰ ਤੇ ਭਗਵੇਂ ਕਪੜੇ ਪਾ, ਹੱਥਾਂ ਵਿਚ ਚਿੱਪੀਆਂ ਲੈ ਤੇ ਸਰੀਰ ਤੇ ਸਵਾਹ ਮਲ ਲਵਾਂਗੀਆਂ ਅਤੇ 'ਸਿੰਙੀ' ਨੂੰ ਲੱਕ ਦੇ ਵਿਚ ਕੱਸ ਕੇ ਬੰਨ੍ਹ ਲਵਾਂਗੀਆਂ, ਇਸ ਤਰ੍ਹਾਂ ਜੋਗਨਾਂ ਹੋਕੇ, ਕ੍ਰਿਸ਼ਨ ਦੇ ਨਾਲ ਜਾਵਾਂਗੀਆਂ, ਅਤੇ ਗੋਰਖ ਨਾਥ ਦੀ ਅਲੱਖ ਅਲੱਖ ਜਗਾਵਾਂਗੀਆਂ। ਗੋਪੀਆਂ ਆਪੋ ਵਿਚ ਇਸ ਤਰ੍ਹਾਂ ਕਹਿੰਦੀਆਂ ਹਨ, ਕਿ ਅਸੀਂ ਘਰਾਂ ਨੂੰ ਛੱਡ ਕੇ ਜੋਗਣਾਂ ਹੋ ਜਾਵਾਂਗੀਆਂ।। ੮੦੫।।

## ਸ੍ਵੈਯਾ।। ਕੈ ਬਿਖ ਖਾਇ ਮਰੈਗੀ ਕਹਯੋ ਅਪਨੇ ਤਨ ਕੋ ਨਹਿ ਘਾਤਿ ਕਰੈ ਹੈਂ।।
## ਮਾਰ ਛੁਰੀ ਅਪਨੇ ਤਨ ਮੈ ਹਰਿ ਕੇ ਹਮ ਊਪਰ ਪਾਪ ਚੜੈ ਹੈਂ।।
## ਨਾਤਰ ਬ੍ਰਹਮ ਕੇ ਜਾ ਪੁਰ ਮੈ ਬ੍ਰਿਥਾ ਇਹ ਕੀ ਸੁ ਪੁਕਾਰ ਕਰੈ ਹੈਂ।।
## ਗ੍ਵਾਰਨੀਯਾ ਇਹ ਭਾਂਤ ਕਹੈ ਬ੍ਰਿਜ ਤੇ ਹਰਿ ਕੋ ਹਮ ਜਾਨ ਨ ਦੈ ਹੈਂ।। ੮੦੬।।

ਅਰਥ - ਫੇਰ ਕਹਿਣ ਲੱਗੀਆਂ ਜਾਂ ਜ਼ੈਹਰ ਖਾ ਕੇ ਮਰ ਜਾਵਾਂਗੀਆਂ। ਨਹੀਂ ਤਾਂ ਆਪਣੇ ਸਰੀਰ ਨੂੰ ਜ਼ਖਮੀ ਕਰ ਕੇ ਮਰ ਜਾਵਾਂਗੀਆਂ। ਆਪਣੇ ਤਨ ਵਿਚ ਛੁਰੀ ਮਾਰਕੇ ਮਰ ਜਾਵਾਂਗੀਆਂ, ਇਸ ਤਰ੍ਹਾਂ ਕ੍ਰਿਸ਼ਨ ਉਤੇ ਆਤਮ ਘਾਤ ਦਾ ਪਾਪ ਚੜ੍ਹਾ ਦੇਵਾਂਗੀਆਂ। ਨਹੀਂ ਤਾਂ ਬ੍ਰਹਮਾਂ ਦੀ ਪੁਰੀ ਬ੍ਰਹਮ ਲੋਕ ਵਿਚ ਜਾ ਕੇ, ਇਸਦੇ ਲੁਕਵੇਂ ਭੇਦਾਂ ਨੂੰ ਲੋਕਾਂ ਵਿਚ ਜਾਕੇ ਜ਼ਾਹਰ ਕਰ ਦੇਵਾਂਗੀਆਂ। ਗੋਪੀਆਂ ਇਸ ਤਰ੍ਹਾਂ ਕਹਿਣ ਲੱਗੀਆਂ ਕਿ ਅਸੀਂ ਕ੍ਰਿਸ਼ਨ ਨੂੰ ਇਸ ਬ੍ਰਿਜ ਤੋਂ ਜਾਣ ਹੀ ਨਹੀਂ ਦੇਵਾਂਗੀਆਂ।। ੮੦੬।।

## ਸ੍ਵੈਯਾ।। ਸੇਲੀ ਡਰੈਗੀ ਗਰੈ ਅਪੁਨੇ ਬਟੂਆ ਅਪਨੇ ਕਟਿ ਸਾਥ ਕਸੈ ਹੈਂ।।
## ਲੈ ਕਰਿ ਬੀਚ ਤ੍ਰਿਸੂਲ ਕਿਧੋ ਫਰੂਆ ਤਿਹ ਸਾਮੁਹੇ ਧੂਪ ਜਗੈ ਹੈਂ।।
## ਘੋਟ ਕੈ ਤਾਹੀ ਕੇ ਧਯਾਨ ਕੀ ਭਾਂਗ ਕਹੈ ਕਬਿ ਸਯਾਮ ਸੁ ਵਾਹੀ ਚੜੈ ਹੈਂ।।
## ਗ੍ਵਾਰਨੀਯਾਂ ਇਹ ਭਾਂਤ ਕਹੈ ਨ ਰਹੈ ਹਮ ਧਾਮਨ ਜੋਗਨ ਹ੍ਵੈ ਹੈਂ।। ੮੦੭।।

ਅਰਥ - ਆਪਣੇ ਗਲ ਵਿਚ ਸੇਲੀ ਪਾ ਲਵਾਂਗੀਆਂ, ਅਤੇ ਆਪਣੇ ਲੱਕ ਦੇ ਨਾਲ ਬਭੂਤੀ ਦਾ ਬਟੂਆ ਬੰਨ੍ਹ ਲਵਾਂਗੀਆਂ। ਆਪਣੇ ਹੱਥ ਵਿਚ ਤ੍ਰਿਸੂਲ ਜਾਂ ਫਹੁੜੀ ਲੈਕੇ, ਉਸਦੇ ਸਾਹਮਣੇ ਧੂਣੀ ਜਗਾਵਾਂਗੀਆਂ। ਸਯਾਮ ਕਵਿ ਜੀ ਕਹਿੰਦੇ ਹਨ — ਗੋਪੀਆਂ ਕਹਿੰਦੀਆਂ ਹਨ ਉਸੇ ਦੇ ਧਿਆਨ ਦੀ ਭੰਗ ਘੋਟ ਕੇ, ਉਸੇ ਨੂੰ ਭੋਗ ਲੁਆਵਾਂਗੀਆਂ, ਭਾਵ ਉਸਦੇ ਧਿਆਨ ਵਿਚ ਆਪਣੀ ਹੋਂਦ ਮੇਟ ਦੇਵਾਂਗੀਆਂ। ਗੋਪੀਆਂ ਇਸ ਤਰ੍ਹਾਂ ਕਹਿੰਦੀਆਂ ਹਨ, ਕਿ ਅਸੀਂ ਕ੍ਰਿਸ਼ਨ ਤੋਂ ਵਿਛੜ ਕੇ ਘਰਾਂ ਵਿਚ ਨਹੀਂ ਰਹਾਂਗੀਆਂ, ਜੋਗਣਾਂ ਹੋਕੇ ਉਸਦੇ ਮਗਰੇ ਜਾਵਾਂਗੀਆਂ।। ੮੦੭।।

## ਧੂਮ ਡਰੈ ਤਿਹ ਕੇ ਗ੍ਰਿਹ ਸਾਮੁਹੇ ਅਉਰ ਕਛੂ ਨਹਿ ਕਾਰਜ ਕੈ ਹੈਂ।।
## ਧਯਾਨ ਧਰੈਗੀ ਕਿਧੌ ਤਿਹ ਕੋ ਤਿਹ ਧਿਯਾਨ ਕੀ ਭਾਂਗਹਿ ਸੋ ਮਤਿ ਹ੍ਵੈ ਹੈਂ।।

ਲੈ ਤਿਹ ਕੇ ਫੁਨ ਪਾਇਨ ਧੂਰ ਕਿਧੌ ਸੁ ਬਿਭੂਤ ਕੀ ਠਉਰ ਚੜੈ ਹੈਂ।।
ਕੈ ਹਿਤ ਗ੍ਵਾਰਨੀ ਐਸੋ ਕਹੈ ਤਜਿ ਕੈ ਗ੍ਰਿਹ ਕਉ ਹਮ ਜੋਗਨ ਹ੍ਵੈ ਹੈਂ।। ੮੦੮।।

ਅਰਥ – ਅਸੀਂ ਸਾਰੀਆਂ ਧੂਣੀ ਪਾਕੇ ਉਸ ਦੇ ਘਰ ਦੇ ਸਾਹਮਣੇ ਬੈਠ ਜਾਵਾਂਗੀਆਂ, ਭੋਰਾ ਜਿੰਨਾ ਵੀ ਕੰਮ ਨਹੀਂ ਕਰਾਂਗੀਆਂ। ਉਸਦਾ ਧਿਆਨ ਧਰਾਂਗੀਆਂ, ਅਤੇ ਉਸਦੇ ਧਿਆਨ ਦੀ ਭੰਗ ਨਾਲ ਹੀ ਮਸਤ ਹੋ ਜਾਵਾਂਗੀਆਂ। ਫੇਰ ਉਸਦੇ ਚਰਨਾਂ ਦੀ ਧੂੜੀ ਲੈਕੇ, ਉਸਨੂੰ ਬਿਭੂਤੀ ਦੀ ਜਗ੍ਹਾ ਉਤੇ ਆਪਣੇ ਤਨ ਉਤੇ ਚੜ੍ਹਾ ਲਵਾਂਗੀਆਂ। ਹਿਤ ਕਰਕੇ ਗੋਪੀਆਂ ਇਸ ਤਰ੍ਹਾਂ ਕਹਿੰਦੀਆਂ ਹਨ, ਕਿ ਅਸੀਂ ਘਰ ਨੂੰ ਛੱਡਕੇ ਜੋਗਣਾਂ ਹੋ ਜਾਵਾਂਗੀਆਂ।। ੮੦੮।।

ਕੈ ਅਪਨੇ ਮਨ ਕੀ ਫੁਨ ਮਾਲ ਕਹੈ ਕਬਿ ਵਾਹੀ ਕੋ ਨਾਮੁ ਜਪੈ ਹੈਂ।।
ਕੈ ਇਹ ਭਾਂਤ ਕੀ ਪੈ ਤਪਸਾ ਹਿਤ ਸੋ ਡਿਹ ਤੇ ਜਦੁਰਾਇ ਰਿਝੈ ਹੈਂ।।
ਮਾਂਗ ਸਭੈ ਤਿਹ ਤੇ ਮਿਲਿ ਕੈ ਬਰੁ ਪਾਇਨ ਪੈ ਤਿਹ ਤੇ ਹਮ ਲਯੈ ਹੈਂ।।
ਯਾ ਤੇ ਬਿਚਾਰ ਕਹੈ ਗੁਪੀਯਾ ਤਜਿ ਕੈ ਹਮ ਧਾਮਨ ਜੋਗਨ ਹ੍ਵੈ ਹੈਂ।। ੮੦੯।।

ਅਰਥ – ਗੋਪੀਆਂ ਕਹਿੰਦੀਆਂ ਹਨ, ਜਾਂ ਆਪਣੇ ਮਨ ਦੀ ਮਾਲਾ ਬਣਾ ਕੇ, ਫੇਰ ਉਸਦੇ ਨਾਮ ਨੂੰ ਹੀ ਜਪਾਂਗੀਆਂ। ਜਾਂ ਇਸ ਤਰ੍ਹਾਂ ਪਿਆਰ ਨਾਲ ਕਠਨ ਤਪ ਕਰਾਂਗੀਆਂ ਜਿਸ ਕਰਕੇ ਕ੍ਰਿਸ਼ਨ ਨੂੰ ਪ੍ਰਸੰਨ ਕਰ ਲਵਾਂਗੀਆਂ। ਅਸੀਂ ਸਾਰੀਆਂ ਮਿਲ ਕੇ ਉਸ ਪਾਸੋਂ 'ਵਰ' ਮੰਗਾਂਗੀਆਂ ਅਤੇ ਪੈਰੀਂ ਪੈਕੇ ਉਸ ਪਾਸੋਂ ਵਰ ਲੈ ਲਵਾਂਗੀਆਂ। ਗੋਪੀਆਂ ਇਸ ਤਰ੍ਹਾਂ ਦੀ ਵਿਚਾਰ ਕਹਿੰਦੀਆਂ ਹਨ ਕਿ ਅਸੀਂ ਘਰਾਂ ਨੂੰ ਛੱਡ ਕੇ ਜੋਗਣਾਂ ਹੋ ਜਾਵਾਂਗੀਆਂ।। ੮੦੯।।

ਠਾਢੀ ਹੈ ਹੋਇ ਇਕਤ੍ਰ ਤ੍ਰੀਯਾ ਜਿਮ ਘੰਟਕਹੇਰ ਬਜੈ ਮਿਰਗਾਇਲ।।
ਸ੍ਯਾਮ ਕਹੈ ਕਬਿ ਚਿੰਤ ਹਰੈ ਹਰਿ ਕੋ ਹਰਿ ਊਪਰਿ ਹ੍ਵੈ ਅਤਿ ਮਾਇਲ।।
ਧ੍ਯਾਨ ਲਗੈ ਦ੍ਰਿਗ ਮੂੰਦ ਰਹੇ ਉਘਰੈ ਨਿਕਟੈ ਤਿਹ ਜਾਨ ਉਤਾਇਲ।।
ਯੌਂ ਉਪਜੀ ਉਪਮਾ ਮਨ ਮੈ ਜਿਮ ਮੀਰਤ ਆਂਖ ਉਘਾਰਤ ਘਾਇਲ।। ੮੧੦।।

ਪਦ ਅਰਥ – ਮਾਇਲ=ਆਸ਼ਕ, ਮੋਹਤ।। ਉਘਰੇ=ਖੁਲ੍ਹਦੇ ਹੀ।। ਉਤਾਇਲ=ਛੇਤੀ ਨਾਲ।। ਘਾਇਲ=ਜ਼ਖਮੀ ਸੂਰਮਾ।।

ਅਰਥ – ਸਾਰੀਆਂ ਇਸਤ੍ਰੀਆਂ ਇਕਠੀਆਂ ਹੋਕੇ ਇਕ ਜਗ੍ਹਾ ਉਤੇ ਇਉਂ ਖੜੋ ਰਹੀਆਂ ਹਨ, ਜਿਵੇਂ ਘੰਡੇਹੇੜੇ ਦੇ ਸ਼ਬਦ ਵੱਜਣ ਨਾਲ ਮਿਰਗਾਂ ਦੀ ਡਾਰ ਚੌਕੰਨੀ ਹੋ ਖੜੋਂਦੀ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਕਦੇ ਤਾਂ ਗੋਪੀਆਂ ਕ੍ਰਿਸ਼ਨ ਦੀ ਚਿੰਤਾ ਦੂਰ ਕਰ ਦੇਂਦੀਆਂ ਹਨ, ਅਤੇ ਕ੍ਰਿਸ਼ਨ ਉਤੇ ਮੋਹਤ ਹੋ ਜਾਂਦੀਆਂ ਹਨ। ਜਦ ਗੋਪੀ ਦਾ ਧਿਆਨ ਲੱਗ ਜਾਂਦਾ ਹੈ, ਤਾਂ ਉਹ ਅੱਖਾਂ ਮੀਟ ਰਹਿੰਦੀ

ਹੈ, ਅਤੇ ਅੱਖਾਂ ਖੋਲ੍ਹਦੀ ਨਹੀਂ, ਕਿਉਂਕਿ ਉਹ ਜਾਣਦੀ ਹੈ ਕਿ ਅੱਖਾਂ ਦੇ ਖੁੱਲ੍ਹਦੇ ਹੀ ਕ੍ਰਿਸ਼ਨ ਹਿਰਦੇ ਮੰਦਰ ਵਿਚੋਂ ਛੇਤੀ ਨਾਲ ਹੀ ਬਾਹਰ ਨਿਕਲ ਜਾਏਗਾ। ਗੋਪੀਆਂ ਦੇ ਅੱਖਾਂ ਮੀਟਣ ਖੋਲ੍ਹਣ ਦੀ ਸਾਡੇ ਮਨ ਵਿਚ ਇਉਂ ਉਪਮਾਂ ਪੈਦਾ ਹੋਈ ਹੈ, ਜਿਵੇਂ ਰਣ ਭੂਮੀ ਵਿਚ ਪਿਆ ਹੋਇਆ ਜ਼ਖਮੀ ਸੂਰਮਾਂ ਅੱਖਾਂ ਨੂੰ ਮੀਟਦਾ ਤੇ ਖੋਲ੍ਹਦਾ ਹੈ।। ੮੧੦।।

**ਸ੍ਵੈਯਾ।। ਕੰਚਨ ਕੇ ਤਨ ਜੋ ਸਮ ਥੀ ਜੁ ਹੁਤੀ ਸਮ ਗ੍ਵਾਰਨ ਚੰਦ ਕਰਾ ਸੀ।।**
**ਮੈਨ ਕੀ ਸਾਨ ਸੋ ਸਾਨ ਬਨੀ ਦੋਊ ਭਉਹ ਮਨੋ ਅਖੀਆ ਸਮ ਗਾਸੀ।।**
**ਦੇਖਤ ਜਾ ਅਤਿ ਹੀ ਸੁਖ ਹੋ ਨਹਿ ਦੇਖਤ ਹੀ ਤਿਹ ਹੋਤ ਉਦਾਸੀ।।**
**ਸਯਾਮ ਬਿਨਾ ਸਸ ਪੈ ਜਲ ਕੀ ਮਨੋ ਕੰਜ ਮੁਖੀ ਭਈ ਸੂਕ ਜਰਾ ਸੀ।। ੮੧੧।।**

ਪਦ ਅਰਥ - ਮੈਨ=ਕਾਮ।। ਸਾਨ=ਤਿਖੇ ਹੋਕੇ।। ਭਉਹ=ਭਰਵੱਟੇ। ਗਾਸੀ=ਤੀਰ।।

ਅਰਥ – ਜੋਹੜੀਆਂ ਗੋਪੀਆਂ ਸੋਨੇ ਦੇ ਸਮਾਨ ਸਰੀਰ ਵਾਲੀਆਂ ਹਨ, ਅਤੇ ਜੋਹੜੀਆਂ ਚੰਦਮ੍ਹਾਂ ਦੀ ਕਲਾ ਦੇ ਸਾਮਾਨ ਮੁੱਖ ਵਾਲੀਆਂ ਹਨ, ਦੋਵੇਂ ਭੌਹਾਂ ਕਮਾਨ ਸਮਾਨ ਹਨ, ਜਿਨ੍ਹਾਂ ਵਿਚ ਅੱਖਾਂ ਮਾਨੋ ਤੀਰ ਹਨ, ਜੋ ਕਾਮ ਦੀ ਸਾਨ ਨਾਲ ਤਿੱਖੇ ਹੋਕੇ ਵਾਰ ਕਰ ਰਹੇ ਹਨ। ਜਿਸਨੂੰ ਵੇਖਦਿਆਂ ਹੀ ਵੱਡਾ ਸੁਖ ਹੁੰਦਾ ਹੈ, ਅਤੇ ਉਸਦੇ ਨਾ ਵੇਖਣ ਨਾਲ ਉਦਾਸੀ ਹੋ ਜਾਂਦੀ ਹੈ। ਮਾਨੋ ਕ੍ਰਿਸ਼ਨ ਦਾ ਨਾ ਹੋਣਾ ਹੀ ਚੰਦਰਮਾਂ ਚੜ੍ਹਿਆ ਹੈ, ਜਿਸ ਕਰਕੇ ਕੰਜ-ਮੁਖੀ ਬਨਿਤਾ ਜਲ ਦੇ ਉਤੇ ਹੁੰਦੀ ਹੋਈ ਭੀ ਸੁੱਕ ਕੇ ਜਰਾ ਜਿੰਨੀ ਹੋ ਗਈ ਹੈ, ਅਰਥਾਤ ਜਿਵੇਂ ਚੰਦ੍ਰਮਾਂ ਦਾ ਚੜ੍ਹਾਓ ਕਮਲ ਦੇ ਮੁਰਝਾਉਣ ਦਾ ਕਾਰਨ ਹੈ, ਭਾਵੇਂ ਪਾਣੀ ਕਿੰਨਾਂ ਭੀ ਹੋਵੇ, ਤਾਂ ਭੀ ਚੰਦ੍ਰਮਾਂ ਦਾ ਪ੍ਰਕਾਸ਼ ਹੁੰਦੇ, ਕਮਲ ਸੁੱਕ ਜਾਂਦਾ ਹੈ, ਇਸੇ ਤਰ੍ਹਾਂ ਹੀ ਸੰਸਾਰ ਤੇ ਸਰੀਰ ਦੇ ਸੁੱਖ ਭਾਵੇਂ ਬਿਅੰਤ ਹਨ ਪਰ ਕ੍ਰਿਸ਼ਨ ਦਾ ਨਾ ਹੋਣਾ ਚੰਦ੍ਰਮਾਂ ਚੜ੍ਹਨ ਦੀ ਨਿਆਈਂ ਹੈ ਜਿਸ ਕਰਕੇ ਗੋਪੀਆਂ ਰੂਪ ਕਮਲ ਮੁਰਝਾ ਗਏ ਹਨ।। ੮੧੧।।

**ਸ੍ਵੈਯਾ।। ਰਥ ਊਪਰਿ ਸਯਾਮ ਚੜਾਇ ਕੈ ਸੋ ਸੰਗਿ ਲੈ ਸਭ ਗੋਪ ਤਹਾ ਕੋ ਗਏ ਹੈ।।**
**ਗ੍ਵਾਰਨੀਯਾ ਸੁ ਰਹੀ ਗ੍ਰਹ ਮੈ ਜਿਨ ਕੇ ਮਨ ਬੀਚ ਸੁ ਸੋਕ ਭਏ ਹੈ।।**
**ਠਾਢ ਉਡੀਕਤ ਗੋਪਿ ਜਹਾਂ ਤਿਹ ਠਉਰ ਬਿਖੈ ਦੋਊ ਏ ਸੁ ਅਏ ਹੈ।।**
**ਸੁੰਦਰ ਹੈ ਸਸ ਸੇ ਜਿਨ ਕੇ ਮੁਖ ਕੰਚਨ ਸੇ ਤਨ ਰੂਪ ਛਏ ਹੈ।। ੮੧੨।।**

ਅਰਥ - ਸਯਾਮ ਨੂੰ ਰਥ ਉਤੇ ਚੜ੍ਹਾ ਕੇ, ਸਾਰੇ ਗੁਆਲੇ ਉਸਨੂੰ ਨਾਲ ਲੈ ਕੇ ਉਧਰ ਮਥੁਰਾ ਨੂੰ ਚਲੇ ਗਏ ਹਨ। ਗੋਪੀਆਂ ਘਰ ਦੇ ਵਿਚ ਹੀ ਬੈਠ ਰਹੀਆਂ ਹਨ, ਜਿਨ੍ਹਾਂ ਦੇ ਮਨ ਵਿਚ ਸ਼ੋਕ ਪੈਦਾ ਹੋ ਰਿਹਾ ਹੈ। ਗੋਪੀਆਂ ਜਿਥੇ ਖੜੋ ਕੇ ਉਡੀਕ ਰਹੀਆਂ ਸਨ, ਉਸ ਜਗ੍ਹਾ ਉਤੇ ਇਹ ਦੋਵੇਂ ਭਰਾ ਆ ਗਏ ਹਨ। ਜਿਨ੍ਹਾਂ ਦੇ ਮੂੰਹ ਚੰਦ੍ਰਮਾਂ ਵਰਗੇ ਸੋਹਣੇ, ਸਰੀਰ ਸੋਨੇ ਜੇਹੀ ਦਮਕ ਵਾਲੇ ਅਤੇ ਰੂਪ ਮਸਤੀ ਭਰੇ ਹਨ।। ੮੧੨।।

**************************************************************

ਸ੍ਵੈਯਾ।। ਜਬ ਹੀ ਅਕ੍ਰੂਰ ਕੇ ਸੰਗ ਕਿਧੌ ਜਮਨਾ ਪੈ ਗਏ ਬ੍ਰਿਜਲੋਕ ਸਬੈ।।
ਅਕ੍ਰੂਰ ਹੀ ਚਿੰਤ ਕਰੀ ਮਨ ਮੈ ਅਤਿ ਪਾਪ ਕਰਯੋ ਹਮਹੂੰ ਸੁ ਅਬੈ।।
ਤਬ ਹੀ ਤਜ ਕੈ ਰਥ ਬੀਚ ਧਸਯੋ ਜਲ ਕੇ ਸੰਧਿਯਾ ਕਰਬੇ ਕੋ ਤਬੈ।।
ਇਹ ਕੋ ਮਰਿ ਹੈ ਨ੍ਰਿਪ ਕੰਸ ਬਲੀ ਜੁ ਭਈ ਇਹ ਕੀ ਅਤਿ ਚਿੰਤ ਜਬੈ।। ੯੧੩।।

ਅਰਥ - ਜਦੋਂ ਹੀ ਸਾਰੇ ਬ੍ਰਿਜ ਦੇ ਲੋਕ, ਅਕਰੂਰ ਤੇ ਕ੍ਰਿਸ਼ਨ ਦੇ ਸੰਗ ਮਿਲ ਕੇ ਜਮੁਨਾ ਦੇ ਕੰਢੇ ਉਤੇ ਚਲੇ ਗਏ। ਤਦ ਹੀ ਅਕਰੂਰ ਨੇ ਆਪਣੇ ਮਨ ਵਿਚ ਏਹ ਚਿੰਤਾ ਕੀਤੀ, ਕਿ ਇਸ ਵੇਲੇ ਮੈਂ ਹੀ ਵੱਡਾ ਭਾਰਾ ਪਾਪ ਕਰ ਰਿਹਾ ਹਾਂ ਕਿ ਇਸ ਤਰ੍ਹਾਂ ਪ੍ਰੇਮ ਮਸਤਾਨਿਆਂ ਪਾਸੋਂ ਵਿਛੋੜ ਕੇ ਕ੍ਰਿਸ਼ਨ ਨੂੰ ਲੈ ਜਾ ਰਿਹਾ ਹਾਂ, ਅਤੇ ਉਥੇ ਜਾਂਦਿਆਂ ਹੀ ਰਾਜੇ ਨੇ ਕ੍ਰਿਸ਼ਨ ਨੂੰ ਮਰਵਾ ਦੇਣਾ ਹੈ, ਮਗਰੋਂ ਇਨ੍ਹਾਂ ਪ੍ਰੇਮੀਆਂ ਦੀ ਕੀ ਹਾਲਤ ਹੋਵੇਗੀ? ਇਹ ਸਾਰੇ ਉਪੱਦ੍ਰਵ ਦਾ ਕਾਰਣ ਮੈਂ ਹੀ ਹਾਂ, ਇਸ ਕਰਕੇ ਮੈਂ ਵੱਡਾ ਉਗ੍ਰ ਪਾਪ ਕਰਨ ਲੱਗਾ ਹਾਂ। ਜਦ ਇਸ ਤਰ੍ਹਾਂ ਦੀ ਚਿੰਤਾ ਅਕਰੂਰ ਕਰ ਰਿਹਾ ਸੀ ਤਦ ਹੀ ਸੰਧਿਆ ਕਰਨ ਦਾ ਸਮਾ ਜਾਣ ਕੇ ਸੰਧਿਆ ਕਰਨ ਦੇ ਵਾਸਤੇ ਅਕਰੂਰ ਇਸ਼ਨਾਨ ਕਰਨ ਲਈ ਰਥ ਨੂੰ ਛੱਡਕੇ ਨਦੀ ਦੇ ਜਲ ਵਿਚ ਵੜ ਗਿਆ। ਇਸ਼ਨਾਨ ਕਰਦੇ ਹੋਏ ਅਕਰੂਰ ਨੂੰ ਜਦੋਂ ਇਹ ਬੜਾ ਫਿਕਰ ਲੱਗਾ ਕਿ ਬਲਵਾਨ ਰਾਜਾ ਕੰਸ ਇਸ ਨੂੰ ਜਾਂਦਿਆਂ ਹੀ ਮਰਵਾ ਦੇਵੇ ਗਾ ਤਦ ਇਨ੍ਹਾਂ ਪ੍ਰੇਮ ਦੀਵਾਨਿਆਂ ਦਾ ਪਾਪ ਮੈਨੂੰ ਹੋਵੇਗਾ, ਆਦਿਕ।। ੯੧੩।।

ਦੋਹਰਾ।। ਨਾਤ ਜਬੈ ਅਕ੍ਰੂਰ ਮਨ ਹਰਿ ਕੋ ਕਰਯੋ ਬਿਚਾਰ।।
ਤਬ ਤਿਹ ਕੋ ਜਲ ਮੈ ਤਬੈ ਦਰਸਨ ਦਯੋ ਮੁਰਾਰ।। ੯੧੪।।

ਅਰਥ - ਜਦ ਅਕਰੂਰ ਨੇ ਇਸ਼ਨਾਨ ਕਰਦੇ ਹੋਇਆਂ, ਮਨ ਵਿਚ ਕ੍ਰਿਸ਼ਨ ਜੀ ਦੇ ਮਰਨ ਦਾ ਵਿਚਾਰ ਕੀਤਾ। ਉਸ ਵੇਲੇ ਉਸਨੂੰ ਪਾਣੀ ਦੇ ਵਿਚ ਹੀ ਮੁਰਾਰੀ ਨੇ ਦਰਸਨ ਦੇ ਦਿੱਤਾ।। ੯੧੪।।

ਸ੍ਵੈਯਾ।। ਮੁੰਡ ਹਜਾਰ ਭੁਜਾ ਸਹਸੇ ਦਸ ਸੇਸ ਕੇ ਆਸਨ ਪੈ ਸੁ ਬਿਰਾਜੈ।।
ਪੀਤ ਲਸੈ ਪਟ ਚਕ੍ਰ ਕਰੈ ਜਿਹ ਕੇ ਕਰ ਭੀਤਰ ਨੰਦਗ ਛਾਜੈ।।
ਬੀਚ ਤਬੈ ਜਮੁਨਾ ਪ੍ਰਗਟਯੋ ਫੁਨ ਸਾਧਹਿ ਕੇ ਹਰਬੇ ਡਰ ਕਾਜੈ।।
ਜਾ ਕੋ ਕਰਯੋ ਸਭ ਹੀ ਜਗ ਹੈ ਜਿਹ ਦੇਖਤ ਹੀ ਘਨ ਸਾਵਨ ਲਾਜੈ।। ੯੧੫।।

ਪਦ ਅਰਥ - ਨੰਦਗ=ਤਲਵਾਰ, ਵਿਸਨੂੰ ਜੀ ਦੇ ਹੱਥ ਵਿਚਲੀ ਤਲਵਾਰ ਦਾ ਨਾਮ ।।

ਅਰਥ - ਅਕਰੂਰ ਨੇ ਪਾਣੀ ਵਿਚ ਟੁੱਬੀ ਮਾਰਕੇ ਵੇਖਿਆ ਕਿ ਜਿਸਦਾ ਹਜਾਰ ਸਿਰ ਹੈ, ਦਸ ਹਜਾਰ ਬਾਹੀਆਂ ਹਨ ਅਤੇ ਜੋ ਸੇਸਨਾਗ ਦੀ ਸੇਜਾ ਉੱਤੇ ਬਿਰਾਜਮਾਨ ਹੋ ਰਿਹਾ ਹੈ। ਪੀਲੇ ਚਮਕਦਾਰ ਜਿਸ ਦੇ ਕਪੜੇ ਹਨ, ਹੱਥ ਵਿਚ ਸੁਦਰਸ਼ਨ ਚੱਕ੍ਰ ਹੈ, ਅਤੇ ਜਿਸ ਦੇ ਹੱਥ ਵਿਚ 'ਨੰਦਗ'

ਖੜਗ ਸੋਭਦਾ ਹੈ। ਉਸੇ ਵੇਲੇ ਹੀ ਉਹ ਜਮੁਨਾ ਦੇ ਜਲ ਦੇ ਵਿਚ ਹੀ ਪ੍ਰਗਟ ਹੋ ਗਿਆ, ਕਿਉਂਕਿ ਸਾਧਾਂ ਦੇ ਡਰ ਨੂੰ ਦੂਰ ਕਰਨਾ ਉਸਦਾ ਕੰਮ ਹੈ, ਅਰਥਾਤ ਅਕਰੂਰ ਦੇ ਮਨ ਵਿਚ ਖੌਫ ਪੈਦਾ ਹੋ ਗਿਆ ਕਿ ਕ੍ਰਿਸ਼ਨ ਨੂੰ ਕੰਸ ਮਾਰ ਦੇਵੇਗਾ। ਭਗਤ ਦੇ ਮਨ ਦਾ ਭੈ ਦੂਰ ਕਰਨਾ ਉਸਦਾ ਬਿਰਦ ਹੈ ਇਸ ਲਈ ਭਗਵਾਨ ਨੇ ਪਾਣੀ ਵਿਚੋਂ ਦਰਸ਼ਨ ਬਖਸ਼ ਕੇ ਅਕਰੂਰ ਦਾ ਨਿਸਚਾ ਬੰਨ੍ਹ ਦਿੱਤਾ, ਕਿ ਮੈਂ ਹੀ ਕ੍ਰਿਸ਼ਨ ਰੂਪ ਵਿਚ ਪ੍ਰਗਟਿਆ ਹਾਂ, ਮੈਨੂੰ ਮਾਰਨ ਦੀ ਕਿਸੇ ਵਿਚ ਸਮਰੱਥਾ ਨਹੀਂ ਹੈ, ਮੈਂ ਇਸ ਬਹਾਨੇ ਨਾਲ ਕੰਸ ਨੂੰ ਮਾਰ ਦੇਵਾਂਗਾ, ਤੂੰ ਕਿਸੇ ਤਰ੍ਹਾਂ ਦੀ ਚਿੰਤਾ ਨਾ ਕਰ, ਆਦਿਕ। ਸਾਰਾ ਜਗਤ ਹੀ ਜਿਸ ਦਾ ਕੀਤਾ ਹੋਇਆ ਹੈ ਓਹੀ ਕ੍ਰਿਸ਼ਨ ਰੂਪ ਹੋਕੇ ਪ੍ਰਗਟਿਆ ਹੈ, ਜਿਸਨੂੰ ਵੇਖਦਿਆਂ ਹੀ ਸਾਵਣ ਦੇ ਕਾਲੇ ਬੱਦਲ ਭੀ ਸ਼ਰਮਸਾਰ ਹੁੰਦੇ ਹਨ।। ੮੧੫।।

**ਸ੍ਵੈਯਾ।। ਜਲ ਤੇ ਕਢ ਕੈ ਮਨ ਮੈ ਸੁਖ ਕੈ ਮਥੁਰਾ ਕੋ ਚਲਯੋ ਮਨ ਆਨੰਦ ਪਾਈ।।**
**ਧਾਇ ਗਯੋ ਨ੍ਰਿਪ ਕੇ ਪੁਰ ਮੈ ਹਰ ਮਾਰਨ ਕੀ ਨ ਕਰੀ ਦੁਚਿਤਾਈ।।**
**ਕਾਨ੍ਹ ਕੋ ਰੂਪ ਨਿਹਾਰਨ ਕੋ ਮਥੁਰਾ ਕੀ ਜੁਰੀ ਸਭ ਆਨ ਲੁਕਾਈ।।**
**ਜਾ ਕੇ ਕਛੂ ਤਨ ਮੈ ਦੁਖੁ ਹੈ ਹਰਿ ਦੇਖਤ ਹੀ ਸੋਊ ਪਾਰ ਪਰਾਈ।। ੮੧੬।।**

ਅਰਥ – ਅਕਰੂਰ ਪਾਣੀ ਵਿਚੋਂ ਨਿਕਲ ਕੇ, ਮਨ ਵਿਚ ਸੁਖ ਪ੍ਰਾਪਤ ਕਰਕੇ, ਅਤੇ ਮਨ ਵਿਚ ਅਨੰਦ ਨੂੰ ਪਾਕੇ ਕ੍ਰਿਸ਼ਨ ਜੀ ਨੂੰ ਲੈਕੇ ਮਥੁਰਾ ਨੂੰ ਤੁਰ ਪਿਆ। ਰਥ ਨੂੰ ਭਜਾਕੇ ਰਾਜੇ ਕੰਸ ਦੇ ਸ਼ੈਹਰ ਵਿਚ ਲੈ ਗਿਆ, ਅਤੇ ਕ੍ਰਿਸ਼ਨ ਦੇ ਮਾਰੇ ਜਾਣ ਦੀ ਰਤਾ ਜਿੰਨੀ ਚਿੰਤਾ ਵੀ ਉਸ ਨੇ ਮਨ ਵਿਚ ਨਾ ਕੀਤੀ। ਕ੍ਰਿਸ਼ਨ ਜੀ ਦਾ ਰੂਪ ਦੇਖਣ ਦੇ ਵਾਸਤੇ, ਮਥੁਰਾ ਸ਼ੈਹਰ ਦੀ ਸਾਰੀ ਖਲਕਤ ਇਕੱਠੀ ਹੋਕੇ ਆ ਗਈ। ਜਿਸ ਦੇ ਸਰੀਰ ਵਿਚ ਕੁਝ ਭੀ ਦੁੱਖ-ਦਰਦ ਹੋ ਰਿਹਾ ਸੀ, ਕ੍ਰਿਸ਼ਨ ਜੀ ਦਾ ਦਰਸ਼ਨ ਵੇਖਦਿਆਂ ਹੀ ਉਸਦਾ ਉਹ ਦੁੱਖ ਦੂਰ ਹੋ ਗਿਆ।। ੮੧੬।।

**ਹਰਿ ਆਗਮ ਕੀ ਸੁਨ ਕੈ ਬਤੀਯਾ ਉਠ ਕੈ ਮਥੁਰਾ ਕੀ ਸਭੈ ਤ੍ਰੀਯ ਧਾਈ।।**
**ਆਵਤ ਥੋ ਰਥ ਬੀਚ ਚੜਯੋ ਚਲਿ ਕੈ ਤਿਹ ਠਉਰ ਬਿਖੈ ਸੋਊ ਆਈ।।**
**ਮੂਰਤ ਦੇਖ ਕੈ ਰੀਝ ਰਹੀ ਹਰਿ ਆਨਨ ਓਰ ਰਹੀ ਲਿਵ ਲਾਈ।।**
**ਸੋਕ ਕਥਾ ਜਿਤਨੀ ਮਨ ਥੀ ਇਹ ਓਰ ਨਿਹਾਰ ਦਈ ਬਿਸਰਾਈ।। ੮੧੭।।**

ਅਰਥ – ਕ੍ਰਿਸ਼ਨ ਜੀ ਦੇ ਆਉਣ ਦੀਆਂ ਗੱਲਾਂ ਸੁਣ ਕੇ, ਮਥੁਰਾ ਦੀਆਂ ਸਾਰੀਆਂ ਇਸਤ੍ਰੀਆਂ ਘਰਾਂ ਤੋਂ ਉਠ ਕੇ ਦਰਸ਼ਨ ਨੂੰ ਉੱਠ ਦੋੜੀਆਂ ਹਨ। ਰਥ ਵਿਚ ਚੜ੍ਹ ਕੇ ਜਿਸ ਰਸਤੇ ਵਿਚ ਕ੍ਰਿਸ਼ਨ ਆਉਂਦਾ ਸੀ, ਉਹ ਇਸਤ੍ਰੀਆਂ ਘਰਾਂ ਤੋਂ ਚਲ ਕੇ ਉਸ ਜਗ੍ਹਾ ਉਤੇ ਆ ਗਈਆਂ ਹਨ। ਕ੍ਰਿਸ਼ਨ ਜੀ ਦੀ ਮੂਰਤ ਨੂੰ ਵੇਖਕੇ ਪ੍ਰਸੰਨ ਹੋ ਰਹੀਆਂ ਹਨ, ਅਤੇ ਕ੍ਰਿਸ਼ਨ ਜੀ ਦੇ ਮੂੰਹ ਵੱਲ ਹੀ ਲਿਵ ਲਾ ਰਹੀਆਂ ਹਨ। ਕਵੀ ਸ਼ਿਆਮ ਜੀ ਕਥਨ ਕਰਦੇ ਹਨ ਸਾਡੇ ਮਨ ਅੰਦਰ ਗੋਪੀਆਂ ਦੀ ਚਿੰਤਾ ਆਈ ਹੋਈ

ਸੀ, ਇਸ ਖੁਸ਼ੀ ਦੇ ਵੱਲੇ ਵੇਖਕੇ ਉਹ ਸਾਰੀ ਹੀ ਭੁਲਾ ਦਿੱਤੀ ਹੈ। ਅਥਵਾ ਮਥੁਰਾ ਪੁਰ ਵਾਸਣੀਆਂ ਦੇ ਮਨ ਵਿਚ ਜਿੰਨੀ ਭੀ ਸ਼ੋਕ ਦੀ ਗੱਲ ਬਾਤ ਸੀ, ਕ੍ਰਿਸ਼ਨ ਜੀ ਦੇ ਰੂਪ ਵੱਲੇ ਵੇਖਦਿਆਂ ਹੀ ਉਨ੍ਹਾਂ ਨੇ ਉਹ ਸਾਰੀ ਭੁਲਾ ਦਿੱਤੀ ਹੈ।। ੮੧੭।।

## ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਕਾਨ੍ਹ ਜੂ ਨੰਦ ਅਉ ਗੋਪਨ ਸਹਤ ਮਥਰਾ ਪ੍ਰਵੇਸ ਕਰਣੰ।।

– – – – –

## ਕੰਸ ਬਧ ਕਥਨੰ।।

**ਦੋਹਰਾ।। ਮਥੁਰਾ ਪੁਰ ਕੀ ਪ੍ਰਭਾ ਕਬਿ ਮਨ ਮੈ ਕਹੀ ਬਿਚਾਰ।।**
**ਸੋਭਾ ਜਿਹ ਦੇਖਤ ਸੁ ਕਬਿ ਕਰਿ ਨਹਿ ਸਕਤਿ ਉਚਾਰ।। ੮੧੮।।**

*ਅਰਥ* - ਮਥੁਰਾ ਸ਼ੈਹਰ ਦੀ ਸੁੰਦਰਤਾ ਨੂੰ ਸਿਆਮ ਕਵਿ ਨੇ ਮਨ ਵਿਚ ਹੀ ਵਿਚਾਰ ਕੇ ਕਹਿ ਦਿੱਤਾ ਹੈ। ਕਿਉਂਕਿ ਜਿਸ ਸੋਭਾ ਨੂੰ ਉਤਮ ਕਵਿ ਦੇਖਦਾ ਹੈ, ਉਸਨੂੰ ਕਥਨ ਨਹੀਂ ਕਰ ਸਕਦਾ।। ੮੧੮।।

**ਸ੍ਵੈਯਾ।। ਜਿਹ ਕੇ ਜਟ ਤੇ ਨਗ ਭੀਤਰ ਹੈ ਦਮਕੈ ਦੁਤ ਮਾਨਹੁ ਬਿੱਜ ਛਟਾ।।**
**ਜਮੁਨਾ ਜਿਹ ਸੁੰਦਰ ਤੀਰ ਬਹੈ ਸੁ ਬਿਰਾਜਤ ਹੈ ਜਿਹ ਭਾਂਤ ਅਟਾ।।**
**ਬ੍ਰਹਮਾ ਜਿਹ ਦੇਖਤ ਰੀਝ ਰਹੈ ਰਿਝਵੈ ਪਿਖ ਤਾ ਧਰ ਸੀਸ ਜਟਾ।।**
**ਇਹ ਭਾਂਤ ਪ੍ਰਭਾ ਧਰ ਹੈ ਪੁਰ ਧਾਮ ਸੁ ਬਾਤ ਕਰੈ ਸੰਗ ਮੇਘ ਘਟਾ।। ੮੧੯।।**

*ਪਦ ਅਰਥ* - ਅਟਾ=ਅਟਾਰੀ, ਤਿੰਨ ਮੰਜ਼ਲਾ ਮਕਾਨ।। ਧਰ ਸੀਸ ਜਟਾ=ਸੀਸ ਜਟਾ ਧਰ, ਸਿਰ ਉਤੇ ਜਟਾਂ ਧਾਰਨ ਵਾਲਾ, ਸ਼ਿਵਜੀ।।

*ਅਰਥ* - ਜੇਹੜੇ ਮਕਾਨਾਂ ਦੇ ਵਿਚ ਨਗ ਜੜੇ ਹੋਏ ਹਨ, ਉਨ੍ਹਾਂ ਦੀ ਚਮਕ-ਦਮਕ ਦੀ ਸੋਭਾ ਇਸ ਤਰ੍ਹਾਂ ਸੀ ਮਾਨੋ ਬਿਜਲੀ ਦੀ ਚਮਕ ਹੈ। ਜਿਨ੍ਹਾਂ ਦੇ ਨਾਲ ਨਾਲ ਸੁੰਦਰ ਜਮਨਾ ਵਗ ਰਹੀ ਹੈ, ਇਸ ਤਰ੍ਹਾਂ ਨਾਲ ਅਟਾਰੀਆਂ ਸੋਭ ਰਹੀਆਂ ਹਨ। ਜਿਸਨੂੰ ਵੇਖਦਿਆਂ ਹੀ ਬ੍ਰਹਮਾ ਪ੍ਰਸੰਨ ਹੋ ਰਹਿੰਦਾ ਹੈ, ਅਤੇ ਉਸਨੂੰ ਵੇਖਕੇ ਸ਼ਿਵਜੀ ਭੀ ਖੁਸ਼ ਹੋ ਜਾਂਦਾ ਹੈ। ਸ਼ਹਿਰ ਦੇ ਘਰ ਇਸ ਤਰ੍ਹਾਂ ਦੀ ਸੁੰਦਰਤਾ ਨੂੰ ਧਾਰ ਰਹੇ ਹਨ, ਮਾਨੋ ਬੱਦਲਾਂ ਦੀਆਂ ਘਟਾਂ ਨਾਲ ਗੱਲਾਂ ਕਰ ਰਹੇ ਹਨ।। ੮੧੯।।

**ਹਰਿ ਆਵਤ ਥੋ ਮਗ ਬੀਚ ਚਲਯੋ ਰਿਪੁ ਕੋ ਧੁਬੀਆ ਮਗ ਏਕ ਨਿਹਾਰਯੋ।।**
**ਜਉ ਸੁ ਗਹੇ ਤਿਹ ਤੇ ਪਟ ਤਉ ਕੁਪਿ ਕੈ ਨ੍ਰਿਪ ਕੋ ਤਿਹ ਨਾਮ ਉਚਾਰਯੋ।।**

ਕਾਨ੍ਹ ਤਬੈ ਰਿਸ ਕੈ ਮਨ ਮੈ ਸੰਗ ਅੰਗੁਲਕਾ ਤਿਹ ਕੇ ਮੁਖ ਮਾਰਯੋ।।
ਇਉ ਗਿਰ ਗਯੋ ਧਰਨੀ ਪਰ ਸੋ ਪਟ ਜਿਉ ਧੁਬੀਆ ਪਟ ਸੰਗ ਪ੍ਰਹਾਰਯੋ।। ੮੨੦।।

ਅਰਥ - ਕ੍ਰਿਸ਼ਨ ਜੀ ਜਿਸ ਰਾਹ ਵਿਚ ਚਲੇ ਆਉਂਦੇ ਸਨ, ਵੈਰੀ ਦੇ ਇਕ ਧੋਬੀ ਨੂੰ ਉਨ੍ਹਾਂ ਨੇ ਉਸ ਰਾਹ ਵਿਚ ਵੇਖ ਲਿਆ। ਜਦ ਉਸ ਪਾਸੋਂ ਕ੍ਰਿਸ਼ਨ ਜੀ ਨੇ ਕਪੜੇ ਫੜੇ ਤਾਂ ਅੱਗੋਂ ਧੋਬੀ ਨੇ ਕ੍ਰੋਧ ਕਰਕੇ ਕੰਸ ਦਾ ਨਾਮ ਸੁਣਾ ਦਿੱਤਾ, ਅਰਥਾਤ ਧੋਬੀ ਨੇ ਕੰਸ ਦਾ ਨਾਮ ਸੁਣਾ ਕੇ ਕ੍ਰਿਸ਼ਨ ਜੀ ਨੂੰ ਡਰਾਉਣਾ ਚਾਹਿਆ। ਕ੍ਰਿਸ਼ਨ ਜੀ ਨੇ ਉਸ ਵੇਲੇ ਹੀ ਮਨ ਵਿਚ ਕ੍ਰੋਧ ਕਰ ਲਿਆ ਅਤੇ ਇਕ ਉਂਗਲ ਦੇ ਨਾਲ ਉਸਦੇ ਮੂੰਹ ਉੱਤੇ ਧੱਪਾ ਮਾਰ ਦਿੱਤਾ, ਕ੍ਰਿਸ਼ਨ ਜੀ ਦੀ ਇਕ ਉਂਗਲ ਦੀ ਚਪੇੜ ਨਾਲ ਉਹ ਇਸ ਤਰ੍ਹਾਂ ਡਿੱਗਾ ਜਿਵੇਂ ਧੋਬੀ ਕਪੜੇ ਨੂੰ ਪਟੜੇ ਤੇ ਸੁਟਦਾ ਹੈ।। ੮੨੦।।

ਦੋਹਰਾ।। ਸਭ ਗ੍ਵਾਰਨ ਸੌਂ ਹਰਿ ਕਹੀ ਰਿਪ ਧੁਬੀਆ ਕਹੁ ਕੂਟ।।
ਬਸਤ੍ਰ ਜਿਤੇ ਨ੍ਰਿਪ ਕੇ ਸਕਲ ਲੇਹੁ ਸਭਨ ਕੋ ਲੂਟ।। ੮੨੧।।

ਅਰਥ - ਕ੍ਰਿਸ਼ਨ ਜੀ ਨੇ ਸਾਰੇ ਗੁਆਲਿਆਂ ਨੂੰ ਕਹਿ ਦਿੱਤਾ, ਇਸ ਕੰਸ ਦੇ ਧੋਬੀ ਨੂੰ ਮਾਰ ਕੁੱਟਕੇ, ਇਸਦੇ ਕੋਲੋਂ ਰਾਜੇ ਕੰਸ ਦੇ ਜਿੰਨੇ ਭੀ ਕਪੜੇ ਹਨ, ਉਨ੍ਹਾਂ ਸਭਨਾਂ ਨੂੰ ਤੁਸੀਂ ਸਾਰੇ ਜਣੇ ਲੁੱਟ ਲਵੋ। ਕ੍ਰਿਸ਼ਨ ਜੀ ਦਾ ਹੁਕਮ ਮੰਨਕੇ, ਉਨ੍ਹਾਂ ਨੇ ਅਜਿਹਾ ਹੀ ਕੀਤਾ।। ੮੨੧।।

ਸੋਰਠਾ।। ਬ੍ਰਿਜ ਕੇ ਗ੍ਵਾਰ ਅਜਾਨ ਬਸਤ੍ਰ ਪਹਰ ਜਾਨਤ ਨਹੀ।।
ਬਾਕਾਤਾ ਤ੍ਰੀਆ ਆਨ ਚੀਰ ਪੈਨਾਏ ਤਿਨ ਤਨੈ।। ੮੨੨।।

ਪਦ ਅਰਥ - ਬਾਕਾਤਾ=ਧੋਬੀ

ਅਰਥ - ਉਹ ਬ੍ਰਿਜ ਦੇ ਗੁਆਰ ਤੇ ਬੇਸਮਝ ਲੋਕ, ਕਪੜੇ ਪਹਿਣਨ ਦਾ ਤ੍ਰੀਕਾ ਨਹੀਂ ਜਾਣਦੇ ਸਨ। ਇਸ ਲਈ ਉਸੇ ਧੋਬੀ ਦੀ ਇਸਤ੍ਰੀ ਨੇ ਆਕੇ ਸਭਨਾਂ ਦੇ ਸਰੀਰ ਉੱਤੇ ਕਪੜੇ ਪਹਿਨਾ ਦਿੱਤੇ।। ੮੨੨।।

ਰਾਜਾ ਪ੍ਰੀਛਤ ਬਾਚ ਸੁਕ ਸੋ।।

ਦੋਹਰਾ।। ਦੈ ਬਰੁ ਤਾ ਤ੍ਰੀਯ ਕੌਂ ਕ੍ਰਿਸਨ ਮੂੰਡ ਰਹੈ ਨਿਹੁਰਾਇ।।
ਤਬ ਸੁਕ ਸੋ ਪੂਛਯੋ ਨ੍ਰਿਪੈ ਕਹੋ ਹਮੈ ਕਿਹ ਭਾਇ।। ੮੨੩।।

ਅਰਥ - ਉਸ ਇਸਤ੍ਰੀ ਨੂੰ ਕ੍ਰਿਸ਼ਨ ਜੀ ਨੇ ਮੂੰਹ ਮੰਗਿਆ ਵਰ ਦਿੱਤਾ, ਅਤੇ ਫੇਰ ਸਿਰ ਨੀਵਾਂ ਕਰਕੇ ਖੜੋ ਰਹੇ। ਜਦ ਸੁਖਦੇਵ ਜੀ ਨੇ ਏਹ ਕਿਹਾ ਤਦ ਸੁਖਦੇਵ ਜੀ ਪਾਸੋਂ ਰਾਜੇ ਪ੍ਰੀਛਤ ਨੇ ਪੁੱਛਿਆ ਮੈਨੂੰ ਦੱਸੋ, ਸਿਰ ਨੀਵਾਂ ਕਰਨ ਦਾ ਕੀ ਭੇਦ ਹੈ?।। ੮੨੩।।

ਸੁਕ ਬਾਚ ਰਾਜਾ ਸੋ।।

ਸ੍ਵੈਯਾ।। ਚਤੁਰਭੁਜ ਕੋ ਬਰ ਵਾਹਿ ਦਯੋ ਬਰ ਪਾਇ ਸੁਖੀ ਰਹੁ ਤਾਹਿ ਕਹੇ।।
ਹਰਿ ਬਾਕ ਕੇ ਹੋਵਤ ਪੈ ਤਿਨਹੂੰ ਅਮਰਾਪੁਰ ਕੇ ਫਲ ਹੈ ਸੁ ਲਹੇ।।
ਬਹੁ ਦੈ ਕਰ ਲੱਜਤ ਹੋਤ ਬਡੇ ਇਮ ਲੋਕ ਏ ਨੀਤ ਬਿਖੈ ਹੈ ਕਹੇ।।
ਹਰਿ ਜਾਨ ਕਿ ਮੈ ਇਹ ਥੋਰ ਦਯੋ ਤਿਹ ਤੇ ਮੁੰਡੀਆ ਨਿਹੁਰਾਇ ਰਹੇ।। ੮੨੪।।

ਅਰਥ - ਕ੍ਰਿਸ਼ਨ ਜੀ ਨੇ ਉਸ ਇਸਤ੍ਰੀ ਨੂੰ 'ਵਰ' ਦਿੱਤਾ, ਕਿ ਤੂੰ ਚਤੁਰਭੁਜ ਪਤੀ ਨੂੰ ਪਾਕੇ ਸੁਖੀ ਹੋਕੇ ਰਹੁ'' ਇਸ ਤਰ੍ਹਾਂ ਉਸਨੂੰ ਸੁਖੀ ਕਰ ਦਿੱਤਾ। ਹਰੀ ਦਾ ਬਚਨ ਹੁੰਦਿਆਂ ਹੀ, ਉਸਨੇ ਸੁਰਗ ਲੋਕ ਦੇ ਫਲ ਪ੍ਰਾਪਤ ਕਰ ਲਏ ਹਨ। ਜਿਵੇਂ ਵੱਡੇ ਦਾਨੀ ਪੁਰਸ਼ ਬਹੁਤ ਕੁਝ ਦੇ ਕੇ ਵੀ ਥੋੜ੍ਹਾ ਮਹਿਸੂਸ ਕਰਕੇ ਸ਼ਰਮਸਾਰ ਹੁੰਦੇ ਹਨ। ਇਸੇ ਤਰ੍ਹਾਂ ਕ੍ਰਿਸ਼ਨ ਜੀ ਭੀ ਆਪਣੇ ਵੱਲੋਂ ਥੋੜ੍ਹਾ ਦਿੱਤਾ ਜਾਣਕੇ ਗਰਦਨ ਝੁਕਾ ਕੇ ਖੜ੍ਹੇ ਰਹੇ ਹਨ।। ੮੨੪।।

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਧੋਬੀ ਕੋ ਬਧ ਤਾ ਤ੍ਰੀਯ ਕੋ ਬਰ ਦੇਤ ਭਏ।।

– – – – –

ਅਥ ਬਾਗਵਾਨ ਕੋ ਉਧਾਰ।।

ਦੋਹਰਾ।। ਬਧ ਕੈ ਧੋਬੀ ਕੈ ਕ੍ਰਿਸਨ ਕਰਿ ਤਾ ਤ੍ਰੀਯ ਕੋ ਕਾਮ।।
ਰਥ ਧਵਾਇ ਤਬ ਹੀ ਚਲੇ ਨ੍ਰਿਪ ਕੇ ਸਾਮੁਹਿ ਧਾਮ।। ੮੨੫।।

ਅਰਥ - ਕ੍ਰਿਸ਼ਨ ਜੀ ਨੇ ਧੋਬੀ ਨੂੰ ਮਾਰਕੇ, ਅਤੇ ਉਸਦੀ ਇਸਤ੍ਰੀ ਦਾ ਮੁਕਤੀ - ਪ੍ਰਾਪਤ ਰੂਪ ਕੰਮ ਪੂਰਾ ਕੀਤਾ। ਫਿਰ ਰਥ ਨੂੰ ਭਜਾ ਕੇ, ਰਾਜੇ ਕੰਸ ਦੇ ਘਰ ਦੇ ਸਾਹਮਣੇ ਵੱਲ ਨੂੰ ਤੁਰ ਪਏ।। ੮੨੫।।

ਸ੍ਵੈਯਾ।। ਆਗੇ ਤੇ ਸਯਾਮ ਮਿਲਯੋ ਬਗਵਾਨ ਸੁ ਹਾਰ ਗਰੇ ਹਰਿ ਕੇ ਤਿਨ ਡਾਰਯੋ।।
ਪਾਇ ਪਰਯੋ ਹਰਿ ਕੇ ਬਹੁ ਬਾਰਨ ਭੋਜਨ ਧਾਮ ਲਿਜਾਇ ਜਿਵਾਰਯੋ।।
ਤਾ ਕੋ ਪ੍ਰਸੰਨਿ ਕੈ ਮਾਂਗਤ ਭਯੋ ਬਰ ਸਾਧ ਕੀ ਸੰਗਤਿ ਕੋ ਜੀਯ ਧਾਰਯੋ।।
ਜਾਨ ਲਈ ਜੀਯ ਕੀ ਘਨ ਸਯਾਮ ਤਬੈ ਬਰ ਵਾ ਉਹ ਭਾਂਤ ਉਚਾਰਯੋ।। ੮੨੬।।

ਅਰਥ - ਕ੍ਰਿਸ਼ਨ ਜੀ ਨੂੰ ਸਾਹਮਣਿਓਂ ਆਉਂਦਾ ਹੋਇਆ ਮਾਲੀ ਮਿਲ ਪਿਆ, ਅਤੇ ਉਸਨੇ ਕ੍ਰਿਸ਼ਨ ਜੀ ਦੇ ਗਲ ਵਿਚ ਫੁੱਲਾਂ ਦਾ ਹਾਰ ਪਾ ਦਿੱਤਾ। ਬਹੁਤ ਵੇਰੀ ਕ੍ਰਿਸ਼ਨ ਜੀ ਦੇ ਚਰਨੀਂ ਪਿਆ

ਅਤੇ ਘਰ ਲਿਜਾ ਕੇ ਉਸਨੇ ਕ੍ਰਿਸ਼ਨ ਜੀ ਨੂੰ ਭੋਜਨ ਛਕਾਇਆ। ਪ੍ਰਸੰਨ ਹੋਕੇ ਕ੍ਰਿਸ਼ਨ ਜੀ ਨੇ ਉਸਨੂੰ ਵਰ ਮੰਗਣ ਲਈ ਕਿਹਾ, ਤਾਂ ਉਸਨੇ ਮੰਗ ਲਿਆ ਕਿ ਮੇਰਾ ਮਨ ਸੰਤਾਂ ਦੀ ਸੰਗਤ ਚਾਹੁੰਦਾ ਹੈ, ਓਹੀ ਬਖਸ਼ੋ। ਬੱਦਲਾਂ ਵਰਗੇ ਕ੍ਰਿਸ਼ਨ ਨੇ ਉਸਦੇ ਮਨ ਦੀ ਗੱਲ ਜਾਣ ਕੇ ਉਸ ਵੇਲੇ ਉਹੀ ਵਰ ਦੇ ਦਿੱਤਾ।। ੮੨੬।।

**ਦੋਹਰਾ।। ਬਰੁ ਜਬ ਮਾਲੀ ਕਉ ਦਯੋ ਰੀਝ ਮਨੈ ਘਨਸਯਾਮ।।**
**ਫਿਰ ਪੁਰ ਹਾਟਨ ਮੈ ਗਏ ਕਰਨ ਕੂਬਰੀ ਕਾਮ।। ੮੨੭।।**

ਅਰਥ – ਜਦ ਘਨਸਯਾਮ ਜਾ ਨੇ ਮਨ ਵਿਚ ਪ੍ਰਸੰਨ ਹੋਕੇ ਮਾਲੀ ਨੂੰ ਵਰ ਦੇ ਦਿੱਤਾ। ਤਦ ਫੇਰ ਕੁੱਬਜਾਂ ਦੇ ਕੰਮ ਨੂੰ ਪੂਰਨ ਕਰਨ ਵਾਸਤੇ ਕ੍ਰਿਸ਼ਨ ਜੀ ਸ਼ੈਹਰ ਦੀਆਂ ਦੁਕਾਨਾਂ ਵੱਲ ਨੂੰ ਚਲੇ ਗਏ।। ੮੨੭।।

## ਇਤ ਬਾਗਵਾਨ ਕੋ ਉਧਾਰ ਕੀਆ।।

– – – – –

## ਅਥ ਕੁਬਜਾ ਕੋ ਉਧਾਰ ਕਰਨ।।

**ਸ੍ਵੈਯਾ।। ਹਰਿ ਆਵਤ ਅੱਗ੍ਰ ਮਿਲੀ ਕੁਬਜਾ ਹਰਿ ਕੋ ਤਿਨ ਸੁੰਦਰ ਰੂਪ ਨਿਹਾਰਯੋ।।**
**ਗੰਧ ਲਏ ਨ੍ਰਿਪ ਲਾਵਨ ਕੋ ਸੁ ਲਗਾਊਂ ਹਉ ਯਾ ਮਨ ਬੀਚ ਬਿਚਾਰਯੋ।।**
**ਪ੍ਰੀਤ ਲਖੀ ਹਰਿ ਸੰਗ ਲਗੀ ਹਮਰੇ ਤਬ ਹੀ ਇਹ ਭਾਂਤ ਉਚਾਰਯੋ।।**
**ਲਯਾਵਹੁ ਲਾਵਹੁ ਰੀ ਹਮ ਕੋ ਕਬਿ ਨੈ ਜਸ ਤਾ ਛਬਿ ਕੋ ਇਮ ਸਾਰਯੋ।। ੮੨੮।।**

ਅਰਥ – ਕ੍ਰਿਸ਼ਨ ਜੀ ਆ ਰਹੇ ਸਨ, ਤਾਂ ਅੱਗੋਂ ਆਉਂਦੀ ਹੋਈ ਕੁਬਜਾਂ ਸਾਹਮਣਿਓਂ ਮਿਲ ਪਈ, ਉਸਨੇ ਕ੍ਰਿਸ਼ਨ ਜੀ ਦੇ ਸੋਹਣੇ ਰੂਪ ਨੂੰ ਵੇਖ ਲਿਆ। ਉਹ ਕੁਬਜਾਂ ਅਤਰ ਆਦਿਕ ਸੁਗੰਧੀ ਲੈਕੇ ਰਾਜੇ ਕੰਸ ਨੂੰ ਲਾਉਣ ਵਾਸਤੇ ਜਾ ਰਹੀ ਸੀ, ਪਰ ਉਸਨੇ ਮਨ ਵਿਚ ਇਹ ਵਿਚਾਰ ਕਰ ਲਈ ਕਿ ਅਤਰ ਮੈਂ ਇਸ ਨੈਣਾਂ ਦੇ ਭਰਮਾਉਂਣ ਵਾਲੇ ਨੂੰ ਲਾ ਦੇਵਾਂ। ਕ੍ਰਿਸ਼ਨ ਜੀ ਨੇ ਜਾਣ ਲਿਆ ਕਿ ਇਸ ਦੀ ਪ੍ਰੀਤ ਸਾਡੇ ਨਾਲ ਲੱਗ ਗਈ ਹੈ, ਤਦ ਫੇਰ ਉਸਨੂੰ ਇਸ ਤਰ੍ਹਾਂ ਨਾਲ ਕਹਿਣ ਲੱਗੇ : – ਹੇ ਕੁਬਜਾਂ! ਅਤਰ ਲਿਆਓ ਅਤੇ ਸਾਨੂੰ ਲਾ ਦਿਓ, ਉਸ ਸੁੰਦਰਤਾ ਦੇ ਜਸ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਨਾਲ ਪੂਰਾ ਕੀਤਾ ਹੈ।। ੮੨੮।।

**ਸ੍ਵੈਯਾ।। ਜਦੁਰਾਇ ਕੋ ਆਇਸ ਮਾਨ ਤ੍ਰੀਯਾ ਨ੍ਰਿਪ ਕੋ ਇਹ ਚੰਦਨ ਦੇਹ ਲਗਾਯੋ।।**
**ਸਯਾਮ ਕੋ ਰੂਪੁ ਨਿਹਾਰਤ ਹੀ ਕਬਿ ਸਯਾਮ ਮਨੈ ਅਤਿ ਹੀ ਸੁਖੁ ਪਾਯੋ।।**

ਜਾ ਕੋ ਨ ਅੰਤ ਲਖਯੋ ਬ੍ਰਹਮਾ ਕਰਿ ਕੈ ਮਨ ਪ੍ਰੇਮ ਕਈ ਦਿਨ ਗਾਯੋ।।
ਭਾਗ ਬਡੇ ਇਹ ਮਾਲਨ ਕੇ ਹਰਿ ਕੇ ਤਨ ਕੌਂ ਜਿਨ ਹਾਥ ਛੁਹਾਯੋ।। ੮੨੯।।

ਅਰਥ - ਕ੍ਰਿਸ਼ਨ ਦੀ ਆਗਿਆ ਨੂੰ ਮੰਨ ਕੇ ਉਸ ਇਸਤ੍ਰੀ ਨੇ ਰਾਜੇ ਦੀ ਦੇਹ ਨੂੰ ਲਾਇਆ ਜਾਣ ਵਾਲਾ ਚੰਦਨ ਇਨ੍ਹਾਂ ਦੀ ਦੇਹ ਨੂੰ ਲਗਾ ਦਿੱਤਾ। ਸਿਆਮ ਕਵਿ ਜੀ ਕਹਿੰਦੇ ਹਨ, ਕਿਉਂਕਿ ਇਸਨੇ ਕ੍ਰਿਸ਼ਨ ਜੀ ਨੂੰ ਵੇਖਦਿਆਂ ਹੀ ਮਨ ਵਿਚ ਵੱਡਾ ਸੁਖ ਪਾਇਆ ਸੀ। ਬ੍ਰਹਮਾ ਨੇ ਮਨ ਵਿਚ ਪ੍ਰੇਮ ਕਰ ਕੇ, ਜਿਸ ਦੇ ਜਸ ਨੂੰ ਕਈ ਦਿਨਾਂ ਤੱਕ ਗਾਵਿਆਂ ਹੈ, ਅਤੇ ਜਿਸ ਦੇ ਅੰਤ ਨੂੰ ਜਾਣਿਆ ਨਹੀਂ ਹੈ। ਇਸ ਕੁੱਬੀ ਮਾਲਣ ਦੇ ਵੱਡੇ ਉੱਤਮ ਭਾਗ ਹਨ, ਜਿਸਨੇ ਉਸ ਹਰੀ ਦੇ ਸਰੀਰ ਨੂੰ ਹੱਥਾਂ ਨਾਲ ਛੋਹ ਲਿਆ ਹੈ।। ੮੨੯।।

ਸ੍ਵੈਯਾ।। ਹਰਿ ਏਕ ਧਰਯੋ ਪਗ ਪਾਇਨ ਮੈ ਅਰੁ ਹਾਥ ਸੋ ਹਾਥ ਗਹਯੋ ਕੁਬਜਾ ਕੋ।।
ਸੀਧੀ ਕਰੀ ਕੁਬਰੀ ਤੇ ਸੋਊ ਇਤਨੋ ਬਲ ਹੈ ਜਗ ਮੈ ਕਹੁ ਕਾ ਕੋ।।
ਜਾਹਿ ਮਰਯੋ ਬਕ ਬੀਰ ਅਬੈ ਕਰਿ ਹੈ ਬਧ ਸੋ ਪਤਿ ਪੈ ਮਥਰਾ ਕੋ।।
ਭਾਗ ਬਡੇ ਇਹ ਕੇ ਜਿਹ ਕੇ ਉਪਚਾਰ ਕਰਯੋ ਹਰਿ ਬੈਦ ਹ੍ਵੈ ਤਾ ਕੋ।। ੮੩੦।।

ਪਦ ਅਰਥ - ਉਪਚਾਰ=ਇਲਾਜ।।

ਅਰਥ - ਕ੍ਰਿਸ਼ਨ ਜੀ ਨੇ ਆਪਣਾ ਇਕ ਪੈਰ ਉਸਦੇ ਪੈਰਾਂ ਉਤੇ ਧਰ ਦਿੱਤਾ, ਆਪਣੇ ਹੱਥਾਂ ਨਾਲ ਕੁਬਜਾਂ ਦੇ ਹੱਥਾਂ ਨੂੰ ਫੜ ਲਿਆ। ਇਸ ਤਰ੍ਹਾਂ ਚੁੱਕ ਕੇ ਕੁੱਬੀ ਨੂੰ ਸਿੱਧੀ ਕਰ ਦਿੱਤਾ, ਦੱਸੋ ਏਨਾ ਜੋਰ ਕਿਸਦੇ ਕੋਲ ਜਗਤ ਦੇ ਵਿਚ ਹੈ? ਜਿਸਨੇ ਬਕਾਸੁਰ ਜੋਧੇ ਨੂੰ ਮਾਰ ਦਿੱਤਾ ਸੀ, ਉਹ ਹੁਣੇ ਹੀ ਮਥੁਰਾ ਦੇ ਸੁਆਮੀ ਕੰਸ ਨੂੰ ਭੀ ਨਾਸ ਕਰ ਦੇਵੇਗਾ। ਤੱਕੋ, ਭਾਈ! ਇਸ ਦੇ ਕਿੱਤੇ ਵੱਡੇ ਭਾਗ ਹਨ, ਹਰੀ ਨੇ ਆਪ ਵੈਦ ਹੋਕੇ ਜਿਸ ਦਾ ਇਲਾਜ ਕੀਤਾ ਹੈ।। ੮੩੦।।

## ਪ੍ਰਤਿ ਉੱਤਰ ਬਾਚ।।

ਸ੍ਵੈਯਾ।। ਪ੍ਰਭ ਧਾਮ ਅਬੈ ਚਲੀਯੈ ਹਮਰੇ ਇਹ ਭਾਂਤ ਕਹਯੋ ਕੁਬਜਾ ਹਰਿ ਸੋਂ।।
ਅਤਿ ਹੀ ਮੁਖੁ ਦੇਖ ਕੈ ਰੀਝ ਰਹੀ ਸੁ ਕਹਯੋ ਨ੍ਰਿਪ ਕੇ ਬਿਨ ਹੀ ਡਰ ਸੋਂ।।
ਹਰਿ ਜਾਨਯੋ ਕਿ ਮੋ ਮੈ ਰਹੀ ਬਸ ਹ੍ਵੈ ਇਹ ਭਾਂਤ ਕਹਯੋ ਤਿਹ ਸੋ ਛਰ ਸੋਂ।।
ਕਰਿ ਹੌਂ ਤੁਮਰੋ ਸੁ ਮਨੋਰਥ ਪੂਰਨ ਕੰਸ ਕੋ ਬਧ ਹਉ ਬਰ ਸੋਂ।। ੮੩੧।।

ਅਰਥ - ਕੁਬਜਾਂ ਨੇ ਇਸ ਤਰ੍ਹਾਂ ਕ੍ਰਿਸ਼ਨ ਜੀ ਨੂੰ ਕਿਹਾ — ਹੇ ਪ੍ਰਭੂ! ਹੁਣੇ ਹੀ ਮੇਰੇ ਘਰ ਨੂੰ ਚੱਲੀਏ! ਜੋ ਕ੍ਰਿਸ਼ਨ ਜੀ ਦੇ ਮੁੱਖ ਨੂੰ ਦੇਖਕੇ ਵੱਡੀ ਹੀ ਪ੍ਰਸੰਨ ਹੋ ਰਹੀ ਹੈ। ਉਸ ਨੇ ਨਿਸ਼ੰਗ, ਰਾਜੇ ਦੇ ਡਰ ਤੋਂ ਬਿਨਾ ਕ੍ਰਿਸ਼ਨ ਜੀ ਨੂੰ ਕਹਿ ਦਿੱਤਾ ਹੈ। ਕ੍ਰਿਸ਼ਨ ਜੀ ਨੇ ਜਾਣ ਲਿਆ, ਕਿ ਕੁਬਜਾਂ ਮੇਰੇ

ਪ੍ਰੇਮ ਦੇ ਵੱਸ ਵਿਚ ਹੋ ਰਹੀ ਹੈ ਇਸ ਲਈ ਉਸਨੂੰ ਇਸ ਤਰ੍ਹਾਂ ਦੇ ਛਲ ਨਾਲ ਕਿਹਾ - ਮੈਂ ਪਹਿਲੋਂ ਬਲ ਨਾਲ ਕੰਸ ਨੂੰ ਮਾਰ ਕੇ ਮਗਰੋਂ ਤੇਰਾ ਉਹ ਮਨੋਰਥ ਭੀ ਪੂਰਨ ਕਰਾਂ ਗਾ।। ੮੩੧।।

**ਸ੍ਵੈਯਾ।। ਕੁਬਜਾ ਕੋ ਸੁਵਾਰ ਕੈ ਕਾਜ ਤਬੈ ਪੁਨ ਦੇਖਨ ਕੇ ਰਸ ਮੈ ਅਨੁਰਾਗਯੋ।।**
**ਧਾਇ ਗਯੋ ਤਿਹ ਠਉਰ ਬਿਖੈ ਧਨ ਸੁੰਦਰ ਕੋਂ ਸੋਊ ਦੇਖਨ ਲਾਗਯੋ।।**
**ਭ੍ਰਿਤਨ ਤੇ ਕਰ ਤੇ ਸੁ ਮਨੈ ਹਰਿ ਕੇ ਮਨ ਮੈ ਅਤਿ ਹੀ ਕੁਪਿ ਜਾਗਯੋ।।**
**ਗਾੜੀ ਕਸੀਸ ਦਈ ਧਨ ਕੋਂ ਦ੍ਰਿੜ ਕੈ ਜਿਹ ਤੇ ਨ੍ਰਿਪ ਕੋ ਧਨ ਭਾਗਯੋ।। ੮੩੨।।**

ਪਦ ਅਰਥ - ਕਸੀਸ=ਖਿੱਚ।। ਦ੍ਰਿੜ ਕੈ=ਫੜ ਕੇ।। ਜਿਹ ਤੇ=ਚਿੱਲੇ ਤੋਂ।।

ਅਰਥ - ਕੁਬਜਾਂ ਦੇ ਕੰਮ ਨੂੰ ਸਵਾਰ ਕੇ, ਫੇਰ ਨਜ਼ਾਰਿਆਂ ਨੂੰ ਦੇਖਣ ਦੇ ਰਸ ਵਿਚ ਪ੍ਰੇਮ ਕਰ ਲਿਆ। ਭੱਜਕੇ ਉਸ ਜਗ੍ਹਾ ਵਿਚ ਚਲੇ ਗਏ, ਜਿਥੇ ਰਾਜੇ ਕੰਸ ਦੇ ਸੁੰਦਰ ਧਨੁਖ ਪਏ ਸਨ, ਅਤੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਵੇਖਣ ਲੱਗ ਪਏ। ਤਾਂ ਰਾਜੇ ਦੇ ਸੇਵਕਾਂ ਨੇ ਵੇਖਣ ਵੱਲੋਂ ਰੋਕ ਦਿੱਤਾ, ਸੇਵਕਾਂ ਦੇ ਮਨ੍ਹਾਂ ਕਰਦਿਆਂ ਹੀ, ਕ੍ਰਿਸ਼ਨ ਜੀ ਦੇ ਮਨ ਵਿਚ ਬੜਾ ਭਾਰਾ ਗੱਸਾ ਜਾਗ ਪਿਆ। ਤਦ ਕ੍ਰਿਸ਼ਨ ਜੀ ਨੇ ਧਨੁਖ ਨੂੰ ਚਿੱਲੇ ਤੋਂ ਫੜ ਕੇ, ਜੋਰ ਦੀ ਖਿੱਚ ਦਿੱਤਾ, ਜਿਸ ਕਰਕੇ ਰਾਜੇ ਕੰਸ ਦਾ ਧਨੁਖ ਟੁੱਟ ਗਿਆ, ਅਤੇ ਦੋਹਾਂ ਹੱਥਾਂ ਵਿਚ ਦੋ ਟੁਕੜੇ ਫੜੇ ਰਹਿ ਗਏ।। ੮੩੨।।

**ਗਾੜੀ ਕਸੀਸ ਦਈ ਕੁਪਿ ਕੈ ਰੁਪ ਠਾਢ ਭਯੋ ਤਿਹ ਠਉਰ ਬਿਖੇ।।**
**ਬਰ ਸਿੰਘ ਮਨੋ ਦ੍ਰਿਗ ਕਾਢ ਕੈ ਠਾਢੋ ਹੈ ਪੇਖੈ ਜੋਊ ਗਿਰੈ ਭੂਮ ਬਿਖੇ।।**
**ਦੇਖਤ ਹੀ ਡਰਪਯੋ ਮਘਵਾ ਡਰਪਯੋ ਬ੍ਰਹਮਾ ਜੋਊ ਲੇਖ ਲਿਖੇ।।**
**ਧਨ ਕੇ ਟੁਕਰੇ ਸੰਗ ਜੋਧਨ ਮਾਰਤ ਸਯਾਮ ਕਹੈ ਅਤਿ ਹੀ ਸੁ ਤਿਖੇ।। ੮੩੩।।**

ਅਰਥ - ਜਦ ਕ੍ਰਿਸ਼ਨ ਨੇ ਕ੍ਰੋਧ ਕਰਕੇ, ਧਨੁਖ ਨੂੰ ਜੋਰ ਦੀ ਖਿੱਚ ਦਿੱਤੀ, ਅਤੇ ਉਸ ਜਗ੍ਹਾ ਵਿਚ ਪੈਰ ਅੜਾ ਕੇ ਖੜਾ ਹੋ ਗਿਆ। ਇਉਂ ਮਲੂਮ ਹੁੰਦਾ ਸੀ ਮਾਨੋਂ ਬਲਵਾਨ ਸ਼ੇਰ ਲਾਲ ਲਾਲ ਅੱਖਾਂ ਕੱਢਕੇ ਖੜਾ ਹੋਯਾ ਹੈ, ਜੇਹੜਾ ਵੇਖਦਾ ਸੀ, ਓਹੀ ਧਰਤੀ ਤੇ ਡਿੱਗ ਪੈਂਦਾ ਸੀ। ਉਸ ਰੂਪ ਨੂੰ ਵੇਖਦਿਆਂ ਹੀ ਇੰਦ੍ਰ ਡਰ ਗਿਆ, ਅਤੇ ਜੀਵਾਂ ਦੇ ਭਲੇ ਬੁਰੇ ਕਰਮਾਂ ਨੂੰ ਲਿਖਣ ਵਾਲਾ ਚਿਤ੍ਰਗੁਪਤ ਵੀ ਡਰ ਗਿਆ। ਉਨ੍ਹਾਂ ਦੇ ਲਿਖੇ ਲੇਖਾਂ ਦੀ ਵਿਚਾਰ ਕਰਨ ਵਾਲਾ ਧਰਮਰਾਜਾ ਭੀ ਡਰ ਗਿਆ ਸੀ। ਸਿਆਮ ਕਵਿ ਜੀ ਕਹਿੰਦੇ ਹਨ, ਧਨੁਖ ਦੇ ਦੋਵੇਂ ਟੁਕੜੇ ਜੋ ਵੱਡੇ ਹੀ ਤਿੱਖੇ ਹਨ, ਉਨ੍ਹਾਂ ਦੇ ਨਾਲ ਹੀ ਕ੍ਰਿਸ਼ਨ ਸੂਰਮਿਆਂ ਨੂੰ ਮਾਰਦਾ ਜਾਂਦਾ ਹੈ।। ੮੩੩।।

**ਕਬਿਯੋ ਬਾਚ।।**

**ਦੋਹਰਾ।। ਧਨੁਖ ਤੇਜ ਮੈ ਬਰਨਯੋ ਕਿਸਨ ਕਥਾ ਕੇ ਕਾਜ।।**
**ਅਤਿ ਹੀ ਚੂਕ ਮੋ ਤੇ ਭਈ ਛਿਮੀਯੈ ਸੋ ਮਹਾਰਾਜ।। ੮੩੪।।**

**********************************************************

ਅਰਥ - ਇਸ ਧਨੁਖ ਭੰਗ ਦੀ ਕਥਾ ਵਿਚ ਮੈ ਧਨੁਖ ਤੇਜ ਦੇ ਵਿਚ ਹੀ ਕ੍ਰਿਸ਼ਨ ਤੇਜ ਦਾ ਵਰਣਨ ਕੀਤਾ ਹੈ। ਇਸ ਵਿਚ ਜੇ ਕੋਈ ਮੈਥੋਂ ਵੱਡੀ ਭਾਰੀ ਭੁੱਲ ਹੋ ਗਈ ਹੋਵੇ, ਤਾਂ ਹੇ ਮਹਾਰਾਜ! ਉਸਨੂੰ ਮੁਆਫ਼ ਕਰ ਦੇਣਾ।। ੮੩੪।।

**ਸ੍ਵੈਯਾ।। ਧਨ ਕੋ ਟੁਕਰਾ ਕਰਿ ਲੈ ਹਰਿ ਜੀ ਬਰ ਬੀਰਨ ਕੌਂ ਸੋਊ ਮਾਰਨ ਲਾਗਯੋ।।**
**ਧਾਇ ਪਰੇ ਨ੍ਰਿਪ ਬੀਰ ਤਬੈ ਤਿਨ ਕੇ ਮਨ ਮੈ ਅਤਿ ਹੀ ਕੁਪਿ ਜਾਗਯੋ।।**
**ਫੇਰਿ ਲਗਯੋ ਤਿਨ ਕੋ ਹਰਿ ਮਾਰਨ ਜੁੱਧਹ ਕੇ ਰਸ ਮੋ ਅਨੁਰਾਗਯੋ।।**
**ਸੋਰ ਭਯੋ ਅਤਿ ਠਉਰ ਤਹਾ ਸੁਨ ਕੈ ਜਿਹ ਕੋ ਸਿਵਜੂ ਉਠ ਭਾਗਯੋ।। ੮੩੫।।**

ਪਦ ਅਰਥ - ਜੁੱਧਹ ਕੇ ਰਸ = ਰੁਦ੍ਰ ਰਸ।। ਅਨੁਰਾਗਯੋ = ਰੱਤੇ ਹੋਏ।।

ਅਰਥ - ਭਗਵਾਨ ਕ੍ਰਿਸ਼ਨ ਟੁੱਟੇ ਹੋਏ ਧਨੁਖ ਦਾ ਟੁਕੜਾ ਹੱਥ ਵਿਚ ਫੜ ਕੇ ਓਸੇ ਨਾਲ ਹੀ ਬਹਾਦਰ ਸੂਰਮਿਆਂ ਨੂੰ ਮਾਰਨ ਲੱਗ ਪਏ। ਰਾਜੇ ਕੰਸ ਦੇ ਜੋਧੇ ਵੀ ਧਾਵਾ ਕਰਕੇ ਪੈ ਗਏ ਅਤੇ ਉਨ੍ਹਾਂ ਦੇ ਮਨ ਵਿਚ ਭੀ ਬੜਾ ਭਾਰਾ ਕ੍ਰੋਧ ਜਾਗ ਪਿਆ। ਕ੍ਰਿਸ਼ਨ ਜੀ ਫੇਰ ਉਨ੍ਹਾਂ ਨੂੰ ਮਾਰਣ ਲੱਗ ਪਏ, ਜੋ ਜੁੱਧ ਦੇ ਰਸ ਵਿਚ ਰੱਤੇ ਹੋਏ ਹਨ, ਅਰਥਾਤ ਰੁਦ੍ਰ ਰਸ ਨਾਲ ਪੂਰਤ ਹਨ। ਉਸ ਜਗ੍ਹਾ ਤੇ ਵੱਡਾ ਭਾਰਾ ਸ਼ੋਰ ਪੈ ਗਿਆ, ਜਿਸਨੂੰ ਸੁਣ ਕੇ ਸ਼ਿਵ ਜੀ ਭੀ ਸਮਾਧੀ ਵਿਚੋਂ ਉਠ ਕੇ ਭੱਜ ਟੁਰਿਆ ਹੈ।। ੮੩੫।।

**ਕਬਿਤੁ।। ਤੀਨ ਲੋਕ ਪਤਿ ਅਤਿ ਜੁੱਧੁ ਕਰਿ ਕੋਪ ਭਰੇ**
**ਤਉਨੈ ਠਉਰ ਜਹਾਂ ਬਰ ਬੀਰ ਅਤਿ ਸ੍ਵੈ ਰਹੇ।।**
**ਐਸੇ ਬੀਰ ਗਿਰੇ ਜੈਸੇ ਬਾਢੀ ਕੇ ਕਟੇ ਤੇ ਰੂਖ**
**ਗਿਰੇ ਬਿਸ੍ਵੰਭਰ ਅਸ ਹਾਥਨ ਨਹੀ ਗਹੇ।।**
**ਅਤਿ ਹੀ ਤਰੰਗਨੀ ਉਠੀ ਹੈ ਤਹਾਂ ਜੋਧਨ ਤੈ**
**ਸੀਸ ਸਮ ਬਟੇ ਅਸਿ ਨੱਕ੍ਰ ਭਾਂਤ ਹ੍ਵੈ ਬਹੇ।।**
**ਗੋਰੇ ਪੈ ਬਰਦ ਚੜਿ ਆਏ ਥੇ ਬਰਦਪਤਿ**
**ਗੋਰੀ ਗਉਰਾ ਗੋਰੇ ਰੁਦ੍ਰ ਰਾਤੇ ਰਾਤੇ ਹ੍ਵੈ ਰਹੇ।। ੮੩੬।।**

ਪਦ ਅਰਥ - ਤਰੰਗਨੀ = ਨਦੀ।। ਨੱਕ੍ਰ = ਤੰਦੂਏ।। ਗੋਰੇ = ਚਿੱਟੇ ਰੰਗ ਵਾਲੇ।। ਬਰਦਪਤਿ = ਸ਼ਿਵਜੀ।। ਗਉਰਾ = ਗੌਰਜਾਂ, ਪਾਰਬਤੀ।। ਰਾਤੇ = ਲਾਲ ਰੰਗ ਵਾਲਾ ਲਹੂ।।

ਅਰਥ - ਤਿੰਨਾਂ ਲੋਕਾਂ ਦੇ ਸੁਾਮੀ ਸ੍ਰੀ ਕ੍ਰਿਸ਼ਨ ਜੀ ਵੱਡੇ ਕ੍ਰੋਧ ਦੇ ਭਰੇ ਹੋਏ ਜੁੱਧ ਕਰਦੇ ਹਨ ਜਿਸ ਜਗ੍ਹਾ ਉਤੇ, ਉਸ ਥਾਂ ਤੇ ਬਹੁਤ ਸਾਰੇ ਬਹਾਦਰ ਜੋਧੇ ਮੌਤ ਦੀ ਨੀਂਦ ਸੌਂ ਰਹੇ ਹਨ। ਸੂਰਮੇ

ਇਸ ਤਰ੍ਹਾਂ ਡਿੱਗੇ ਪਏ ਹਨ, ਜਿਵੇਂ ਤਰਖਾਨ ਦੇ ਵੱਢੇ ਹੋਏ ਬ੍ਰਿਛ ਡਿੱਗ ਪੈਂਦੇ ਹਨ, ਸਾਰੇ ਬੇ-ਸੁੱਧ ਹੋ ਕੇ ਡਿੱਗੇ ਹੋਏ ਹਨ, ਤਲਵਾਰਾਂ ਹੱਥਾਂ ਵਿਚੋਂ ਨਹੀਂ ਫੜ ਸਕਦੇ। ਵੱਡੀ ਭਾਰੀ ਨਦੀ ਪੈਦਾ ਹੋ ਗਈ ਹੈ, ਜਿਸ ਵਿਚ ਜੋਧਿਆਂ ਦੇ ਸਿਰ ਵੱਟਿਆਂ ਸਮਾਨ ਹਨ, ਲਹੂ ਪਾਣੀ ਵਾਂਗੂ ਵਗ ਰਿਹਾ ਹੈ, ਜਿਸ ਵਿਚ ਤਲਵਾਰਾਂ ਰੂਪ ਤੰਦੂਏ ਰੁੜ੍ਹ ਰਹੇ ਹਨ। ਚਿੱਟੇ ਬਲਦ ਉਤੇ ਚੜ੍ਹ ਕੇ ਸ਼ਿਵਜੀ ਆਏ ਸਨ, ਪਾਰਬਤੀ ਭੀ ਗੋਰੀ ਸੀ, ਸ਼ਿਵਜੀ ਭੀ ਗੋਰੇ ਸਨ, ਪਰ ਲਾਲ ਲਹੂ ਕਰਕੇ ਸਾਰੇ ਲਾਲ ਹੀ ਲਾਲ ਹੋ ਰਹੇ ਹਨ, ਅਰਥਾਤ ਬਲਦ ਚਿੱਟਾ, ਪਾਰਬਤੀ ਚਿੱਟੇ ਰੰਗ ਵਾਲੀ ਤੇ ਸ਼ਿਵਜੀ ਭੀ ਚਿੱਟਾ ਸੀ, ਪਰ ਜੰਗ ਦੇ ਰੰਗ ਕਰਕੇ ਤਿੰਨੇ ਲਾਲੋ ਲਾਲ ਹੋ ਰਹੇ ਹਨ।। ੮੩੬।।

**ਕਬਿਤੁ।। ਕ੍ਰੋਧ ਭਰੇ ਕਾਨ੍ਹ ਬਲਭਦ੍ਰ ਜੂ ਨੇ ਕੀਨੋ ਰਨ**
**ਭਾਗ ਗਏ ਭਟ ਨ ਸੁਭਟ ਠਾਢ ਕ੍ਵੈ ਰਹਯੋ।।**
**ਐਸੇ ਝੂਮ ਪਰੇ ਬੀਰ ਮਾਰੇ ਧਨ ਟੂਕਨ ਕੇਂ**
**ਮਾਨੋ ਕੰਸ ਰਾਜਾ ਜੂ ਕੋ ਸਾਰੋ ਦਲ ਸ੍ਵੈ ਰਹਯੋ।।**
**ਕੇਤੇ ਉਠ ਭਾਗੇ ਕੇਤੇ ਜੁਧ ਹੀ ਕੋ ਫੇਰਿ ਲਾਗੇ**
**ਸੋਊ ਸਮ ਬਨ ਹਰ ਹਰ ਤਾਤੋ ਹ੍ਵੈ ਕਹਯੋ।।**
**ਗਜਨ ਕੇ ਸੁੰਡਨ ਤੇ ਐਸੀ ਛੀਟੈ ਛੁਟੀ ਜਾ ਤੇ**
**ਅੰਬਰ ਅਨੂਪ ਲਾਲ ਛੀਟ ਛਬਿ ਹ੍ਵੈ ਰਹਯੋ।। ੮੩੭।।**

ਪਦ ਅਰਥ - ਬਨ = ਪਾਣੀ।। ਹਰ = ਠੰਡਾ, ਸਾਂਤ।। ਹਰ = ਅੱਗ।।

ਅਰਥ - ਕ੍ਰਿਸ਼ਨ ਤੇ ਬਲਿਰਾਮ ਜੀ ਨੇ ਕ੍ਰੋਧ ਦੇ ਭਰਿਆਂ ਹੋਇਆਂ ਨੇ ਅਜਿਹਾ ਜੰਗ ਕੀਤਾ ਹੈ, ਜਿਸ ਕਰਕੇ ਸੂਰਮੇ ਭੱਜ ਗਏ ਹਨ, ਕੋਈ ਇੱਕ ਵੱਡਾ ਭਾਰਾ ਜੋਧਾ ਭੀ ਖੜੋਤਾ ਨਹੀਂ ਰਹਿ ਸਕਿਆ। ਧਨੁਖ ਦੇ ਟੋਟਿਆਂ ਨਾਲ ਮਰੇ ਹੋਏ ਜੋਧੇ ਜਮੀਨ ਉੱਤੇ ਇਸ ਤਰ੍ਹਾਂ ਡਿੱਗੇ ਪਏ ਹਨ, ਮਾਨੋਂ ਰਾਜੇ ਕੰਸ ਦੀ ਸਾਰੀ ਫੌਜ ਸੌਂ ਰਹੀ ਹੈ। ਕੋਈ ਤਾਂ ਸੁਰਤ ਦੇ ਆਉਂਦਿਆਂ ਉੱਠ ਕੇ ਘਰ ਨੂੰ ਭੱਜ ਚੱਲਿਆ ਹੈ, ਅਤੇ ਕੋਈ ਉਠ ਕੇ ਫੇਰ ਜੰਗ ਕਰਨ ਲੱਗ ਪਿਆ ਹੈ, ਕੋਈ ਪਾਣੀ ਵਾਂਗੂ ਸ਼ਾਂਤ ਹੋਯਾ ਬੈਠਾ ਹੈ, ਅਤੇ ਕੋਈ ਅੱਗ ਵਾਂਗੂੰ ਤੱਤਾ ਹੋ ਕੇ ਕਹਿ ਰਿਹਾ ਹੈ। ਹਾਥੀਆਂ ਦੇ ਸੁੰਡਾਂ ਵਿਚੋਂ ਇਸ ਤਰ੍ਹਾਂ ਦੀਆਂ ਛਿੱਟਾਂ ਉੱਡੀਆਂ ਹਨ, ਜਿਸ ਕਰਕੇ ਅਕਾਸ ਭੀ ਵੱਡੀ ਸੁੰਦਰ ਉਪਮਾਂ ਵਾਲਾ ਲਾਲ ਛਿੱਟਾਂ ਦੀ ਸੋਭਾ ਬਣ ਰਿਹਾ ਹੈ।। ੮੩੭।।

**ਦੋਹਰਾ।। ਕਿਸਨ ਹਲੀ ਧਨ ਟੂਕ ਸੌ ਘਨ ਦਲ ਦਯੋ ਨਿਘਾਇ।।**
**ਤਿਨ ਸੁਨ ਕੈ ਬਧ ਸ੍ਰਉਨ ਨ੍ਰਿਪ ਅਉ ਪੁਨ ਦਯੋ ਪਠਾਇ।। ੮੩੮।।**

**********************************************************

ਪਦ ਅਰਥ - ਨਿਘਾਇ = ਤਬਾਹ ਕਰਨਾ।।

ਅਰਥ - ਕ੍ਰਿਸ਼ਨ ਤੇ ਬਲਵ੍ਰਦ ਜੀ ਨੇ ਧਨੁਖ-ਟੋਟਿਆਂ ਨਾਲ ਹੀ ਬਹੁਤ ਸਾਰੀ ਸੈਨਾ ਦਾ ਨਾਸ਼ ਕਰ ਦਿੱਤਾ। ਰਾਜੇ ਕੰਸ ਨੇ ਉਨ੍ਹਾਂ ਦਾ ਮਰਣਾ ਕੰਨੀਂ ਸੁਣ ਕੇ, ਹੋਰ ਬਹੁਤ ਸਾਰੀ ਫੌਜ ਨੂੰ ਫੇਰ ਭੇਜ ਦਿੱਤਾ।। ੮੩੮।।

**ਸ੍ਵੈਯਾ।। ਬੀਚ ਚੰਮੂ ਧਸ ਬੀਰਨ ਕੀ ਧਨ ਟੂਕਨ ਸੋ ਬਹੁ ਬੀਰ ਸੰਘਾਰੇ।।**
**ਭਾਗ ਗਏ ਸੁ ਬਚੇ ਤਿਨ ਤੇ ਜੋਊ ਫੇਰਿ ਲਰੇ ਸੋਊ ਫੇਰਿ ਹੀ ਮਾਰੇ।।**
**ਝੂਝ ਪਰੀ ਚਤੁਰੰਗ ਚਮੂੰ ਤਹ ਸ੍ਰੋਉਨਤ ਕੇ ਸੁ ਚਲੇ ਪਰਨਾਰੇ।।**
**ਯੌ ਉਪਜੀ ਉਪਮਾ ਜੀਯ ਮੈ ਰਨ ਭੂਮ ਮਨੋ ਤਨ ਭੂਖਨ ਧਾਰੇ।। ੮੩੯।।**

ਅਰਥ - ਸੂਰਮਿਆਂ ਦੀ ਫੌਜ ਦੇ ਵਿਚ ਧਸ ਕੇ ਦੋਹਾਂ ਭਰਾਵਾਂ ਨੇ ਧਨੁਖ ਦੇ ਟੋਟਿਆਂ ਨਾਲ ਹੀ ਬਹੁਤ ਸਾਰੇ ਮਾਰ ਦਿੱਤੇ। ਜੇਹੜੇ ਭੱਜ ਗਏ, ਓਹੀ ਉਨ੍ਹਾਂ ਪਾਸੋਂ ਬਚ ਸਕੇ, ਜੇਹੜੇ ਫੇਰ ਜਾ ਕੇ ਲੜੇ, ਉਹ ਫੇਰ ਹੀ ਮਾਰੇ ਗਏ। ਚਾਰ ਤਰ੍ਹਾਂ ਦੀ ਫੌਜ ਲੜ ਕੇ ਮੋਈ ਪਈ ਹੈ, ਅਤੇ ਉਥੇ ਲਹੂ ਦੇ ਪਰਨਾਲੇ ਚੱਲ ਰਹੇ ਹਨ। ਉਥੋਂ ਦੀ ਇਸ ਤਰ੍ਹਾਂ ਦੀ ਉਪਮਾਂ ਮਨ ਵਿਚ ਪੈਦਾ ਹੋਈ ਹੈ, ਮਾਨੋ ਰਣਭੂਮੀ ਰੂਪ ਇਸਤ੍ਰੀ ਨੇ ਤਨ ਉਤੇ ਲਾਲ ਲਾਲ ਗਹਿਣੇ ਧਾਰੇ ਹੋਏ ਹਨ।। ੮੩੯।।

**ਸ੍ਵੈਯਾ।। ਜੁੱਧੁ ਕਰਯੋ ਅਤਿ ਕੋਪ ਦੁਹੂੰ ਰਿਪਬੀਰ ਕੇ ਬੀਰ ਘਨੇ ਹਨਿ ਦੀਨੇ।।**
**ਹਾਨ ਬਿਖੇ ਜੋਊ ਜ੍ਵਾਨ ਹੁਤੇ ਸਜਿ ਆਏ ਹੁਤੇ ਜੋਊ ਸਾਜ ਨਵੀਨੇ।।**
**ਸੋ ਝਟ ਭੂਮ ਗਿਰੇ ਰਨ ਕੀ ਤਿਹ ਠਉਰ ਬਿਖੈ ਅਤਿ ਸੁੰਦਰ ਚੀਨੇ।।**
**ਯੌਂ ਉਪਮਾ ਉਪਜੀ ਜੀਯ ਮੈ ਰਨ ਭੂਮਿ ਕੋ ਮਾਨਹੁ ਭੂਖਨ ਦੀਨੇ।। ੮੪੦।।**

ਪਦ ਅਰਥ - ਰਿਪਬੀਰ = ਭਰਾ ਦਾ ਵੈਰੀ, ਭਾਵ ਬਲਭ੍ਰਦ ਨਾਲ ਲੜਣ ਵਾਲਾ।। ਹਾਨ = ਹਮ ਉਮਰਾ, ਇਕੋ ਜਿੱਡੇ।।

ਅਰਥ - ਵੱਡਾ ਕ੍ਰੋਧ ਕਰਕੇ ਦੋਹਾਂ ਭਰਾਵਾਂ ਨੇ ਜੰਗ ਕੀਤਾ ਅਤੇ ਕ੍ਰਿਸ਼ਨ ਜੀ ਨੇ ਬਲਭੱਦ੍ਰ ਨਾਲ ਲੜਣ ਵਾਲੇ ਦੇ ਬਹੁਤ ਸਾਰੇ ਸੂਰਮੇਂ ਮਾਰ ਦਿੱਤੇ। ਜਿਹੜੇ ਸੂਰਮੇਂ ਇੱਕੋ ਜਿੱਡੇ ਹਨ ਅਤੇ ਜਿਹੜੇ ਨਵੇਂ ਨਵੇਂ ਸ਼ਸਤ੍ਰ ਸਜਾ ਕੇ ਆਏ ਹਨ। ਉਹ ਝਟ ਹੀ ਜੰਗ ਭੂਮੀ ਵਿਚ ਡਿੱਗ ਪਏ, ਉਸ ਜਗ੍ਹਾ ਉਤੇ ਬਹੁਤ ਹੀ ਸੁੰਦਰ ਮਲੂਮ ਹੁੰਦੇ ਹਨ। ਉਨ੍ਹਾਂ ਦੀ ਸੁੰਦਰ ਉਪਮਾਂ ਮੇਰੇ ਜੀਅ ਵਿਚ ਇਸ ਤਰ੍ਹਾਂ ਦੀ ਪੈਦਾ ਹੋਈ ਹੈ, ਕਿ ਮਾਨੋ ਰਣ ਭੂਮੀ ਰੂਪ ਇਸਤ੍ਰੀ ਨੂੰ ਕ੍ਰਿਸ਼ਨ ਜੀ ਨੇ ਏਹ ਗਹਿਣੇ ਪਹਿਨਾ ਦਿੱਤੇ ਹਨ।। ੮੪੦।।

**ਸ੍ਵੈਯਾ।। ਧਨ ਟੂਕਨ ਸੋ ਰਿਪ ਮਾਰ ਘਨੇ ਚਲ ਕੈ ਸੋਊ ਨੰਦ ਬਬਾ ਪਹਿ ਆਏ।।**
**ਆਵਤ ਹੀ ਸਭ ਪਾਇ ਲਗੇ ਅਤਿ ਆਨੰਦ ਸੋ ਤਿਹ ਕੰਠ ਲਗਾਏ।।**

**ਗੇ ਥੇ ਕਹਾ ਪੁਰ ਦੇਖਨ ਕੋ ਬਚਨਾ ਉਨ ਪੈ ਇਹ ਭਾਂਤ ਸੁਨਾਏ।।**
**ਰੈਨ ਪਰੀ ਗ੍ਰਿਹ ਸੋਇ ਰਹੇ ਅਤਿ ਹੀ ਮਨ ਭੀਤਰ ਆਨੰਦ ਪਾਏ।। ੮੪੧।।**

ਅਰਥ - ਆਪਣੇ ਹੱਥ ਵਿਚ ਫੜੇ ਧਨੁਖ ਦੇ ਟੋਟਿਆਂ ਨਾਲ ਬਹੁਤ ਸਾਰੇ ਵੈਰੀਆਂ ਦੇ ਸੰਘਾਰ ਕਰ ਕੇ, ਦੋਵੇਂ ਭਰਾ ਉਥੋਂ ਚਲ ਕੇ ਆਪਣੇ ਪਿਤਾ ਨੰਦ ਜੀ ਦੇ ਪਾਸ ਆਏ। ਸਾਰੇ ਗੁਆਲਿਆਂ ਸਮੇਤ ਆਉਂਦਿਆਂ ਹੀ ਦੋਵੇਂ ਭਰਾ ਪਿਤਾ ਦੇ ਚਰਨੀਂ ਲੱਗੇ, ਉਸਨੇ ਵੱਡੇ ਅਨੰਦ ਨਾਲ ਭਰ ਕੇ ਉਨ੍ਹਾਂ ਨੂੰ ਗਲ ਨਾਲ ਲਾ ਲਿਆ। ਨੰਦ ਨੇ ਪੁਛਿਆ ਕਿਥੇ ਗਏ ਸਾਓ? ਦੋਹਾਂ ਨੇ ਉੱਤਰ ਦਿੱਤਾ ਸ਼ੈਹਰ ਮਥੁਰਾ ਨੂੰ ਵੇਖਣ ਗਏ ਸਾਂ, ਉਸਦੇ ਕੋਲ ਇਸ ਤਰ੍ਹਾਂ ਦੇ ਬਚਨ ਸੁਣਾ ਦਿਤੇ। ਜਦ ਰਾਤ ਪੈ ਗਈ ਤਾਂ ਸਾਰੇ ਹੀ ਮਨ ਵਿਚ ਅਨੰਦ ਪਾ ਕੇ, ਘਰਾਂ ਦੇ ਅੰਦਰ ਸੌਂ ਰਹੇ ਸਨ।। ੮੪੧।।

**ਦੋਹਰਾ।। ਸੁਪਨ ਪਿਖਾ ਇਕ ਕੰਸ ਨੇ ਅਤੈ ਭਯਾਨਕ ਰੂਪ।।**
**ਅਤਿ ਬਿਆਕੁਲ ਜੀਯ ਹੋਇ ਕੈ ਭ੍ਰਿਤ ਬੁਲਾਏ ਭੂਪ।। ੮੪੨।।**

ਅਰਥ - ਉਸੇ ਹੀ ਰਾਤ ਵਿਚ ਕੰਸ ਨੇ ਇਕ ਵੱਡੇ ਡਰਾਉਣੇ ਰੂਪ ਵਾਲਾ ਸੁਪਨਾ ਵੇਖਿਆ ਜਿਸ ਕਰਕੇ ਰਾਜੇ ਕੰਸ ਨੇ ਮਨ ਵਿਚ ਵੱਡਾ ਬਿਆਕੁਲ ਹੋ ਕੇ ਦਿਨ ਚੜ੍ਹਦਿਆਂ ਹੀ ਸੇਵਕਾਂ ਨੂੰ ਬੁਲਾ ਲਿਆ।। ੮੪੨।।

## ਕੰਸ ਬਾਚ ਭ੍ਰਿੱਤਨ ਸੋ।।

**ਸ੍ਵੈਯਾ।। ਭ੍ਰਿੱਤ ਬੁਲਾਇ ਕੈ ਰਾਜੈ ਕਹੀ ਇਕ ਖੇਲਨ ਕੋ ਰੰਗ ਭੂਮ ਬਨਾਵਹੁ।।**
**ਗੋਪਨ ਕੋ ਇਕ ਠਾਂ ਰਖੀਯੋ ਹਮਰੇ ਸਭ ਹੀ ਦਲ ਕੌਂ ਸੁ ਬੁਲਾਵਹੁ।।**
**ਕਾਰਜ ਸੀਘ੍ਰ ਕਰੋ ਸੁ ਇਹੈ ਹਮਰੇ ਇਕ ਪੈ ਗਨ ਕਉ ਤਿਸਿਟਾਵਹੁ।।**
**ਖੇਲ ਬਿਖੈ ਤੁਮ ਮੱਲਨ ਠਾਢ ਕੈ ਆਪ ਸਭੈ ਕਸਿ ਕੈ ਕਟ ਆਵਹੁ।। ੮੪੩।।**

ਪਦ ਅਰਥ - ਹਮਰੇ = ਮੇਰੇ, ਭਾਵ ਆਪਣੇ।। ਗਨ = ਸਮੂੰਹ, ਝੁੰਡ, ਬਹੁਤ ਸਾਰੇ।। ਮੱਲਨ = ਪਹਿਲਵਾਨ, ਮੁਸਟ ਤੇ ਚੰਡੂਰ ਨਾਮ ਵਾਲੇ ਦੋਵੇਂ ਮੱਲ।।

ਅਰਥ - ਸੇਵਕਾਂ ਨੂੰ ਸੱਦ ਕੇ, ਰਾਜੇ ਕੰਸ ਨੇ ਉਨ੍ਹਾਂ ਨੂੰ ਇਹ ਗੱਲ ਕਹੀ ਕਿ ਖੇਡਣ ਦੇ ਵਾਸਤੇ ਇਕ ਅਖਾੜਾ ਤਿਆਰ ਕਰੋ। ਕ੍ਰਿਸ਼ਨ ਸਮੇਤ ਸਾਰੇ ਗੁਆਲਿਆਂ ਨੂੰ ਇਕੋ ਜਗ੍ਹਾ ਤੇ.ਰਖੋ ਅਤੇ ਮੇਰੀ ਸਾਰੀ ਫ਼ੌਜ ਨੂੰ ਭੀ ਬੁਲਾ ਲਵੋ। ਇਸ ਕੰਮ ਨੂੰ ਛੇਤੀ ਨਾਲ ਕਰੋ, ਅਤੇ ਇਕ ਕ੍ਰਿਸ਼ਨ ਉਤੇ ਆਪਣੇ ਸੂਰਮੇ ਬਹੁਤ ਸਾਰੇ ਖੜ੍ਹੇ ਕਰ ਦਿਓ। ਖੇਡਣ ਵਾਲੀ ਥਾਂ ਵਿਚ ਦੋਹਾਂ ਪਹਿਲਵਾਨਾਂ ਨੂੰ ਖੜਾ ਕਰ ਦਿਓ, ਅਤੇ ਤੁਸੀਂ ਸਾਰੇ ਜਣੇ ਆਪ ਵੀ ਸ਼ਸਤ੍ਰਾਂ-ਅਸਤ੍ਰਾਂ ਨੂੰ ਲੱਕ ਨਾਲ ਬੰਨ੍ਹ ਕੇ ਪਹੁੰਚੋ।। ੮੪੩।।

********************************************************

ਸ੍ਵੈਯਾ।। ਭ੍ਰਿਤ ਸਭੈ ਨ੍ਰਿਪ ਕੀ ਬਤੀਯਾ ਸੁਨ ਕੈ ਉਠ ਕੈ ਸੋਊ ਕਾਰਜ ਕੀਨੋ।।
ਠਾਢ ਕੀਯੋ ਗਜ ਪਉਰ ਬਿਖੈ ਸੁ ਰਚਯੋ ਰੰਗ ਭੂਮ ਕੋ ਠਉਰ ਨਵੀਨੋ।।
ਮੱਲ ਜਹਾ ਰਿਪ ਬੀਰ ਘਨੇ ਪਿਖਿ ਏ ਰਿਪ ਆਵਤ ਜਾਹਿ ਪਸੀਨੋ।।
ਐਸੀ ਬਨਾਇ ਕੈ ਠਉਰ ਸੋਊ ਹਰਿ ਕੇ ਗ੍ਰਿਹ ਮਾਨਸ ਭੇਜ ਸੁ ਦੀਨੋ।। ੮੪੪।।

ਪਦ ਅਰਥ - ਪਉਰ = ਦਰਵਾਜਾ।।

ਅਰਥ - ਸਾਰੇ ਸੇਵਕਾਂ ਨੇ ਰਾਜੇ ਦੀਆਂ ਗੱਲਾਂ ਸੁਣ ਕੇ, ਉੱਠ ਕੇ ਜਾ ਕੇ ਓਹੀ ਕੰਮ ਕੀਤਾ ਜੋ ਰਾਜੇ ਨੇ ਕਿਹਾ ਸੀ। ਸੇਵਕਾਂ ਨੇ ਰੰਗ ਭੂਮੀ ਦੀ ਜਗ੍ਹਾ ਨਵੀਂ ਬਣਾਈ, ਅਤੇ ਉਸਦੇ ਦਰਵਾਜੇ ਵਿਚ 'ਕੁਵਲੀਆਪੀੜ' ਨਾਮ ਵਾਲੇ ਹਾਥੀ ਨੂੰ ਖੜਾ ਕਰ ਦਿੱਤਾ। ਜਿਥੇ ਦੁਸ਼ਮਨ ਦੇ ਬਹੁਤੇ ਸੂਰਮੇ ਬੈਠੇ ਹਨ, ਉਥੇ ਹੀ ਦੋਵੇਂ ਮੱਲ ਖੜੇ ਹਨ, ਜਿਨ੍ਹਾਂ ਨੂੰ ਵੇਖਦਿਆਂ ਹੀ ਦੁਸ਼ਮਨ ਨੂੰ ਡਰ ਦੇ ਨਾਲ ਪਸੀਨਾ ਆਉਣ ਲੱਗ ਜਾਂਦਾ ਹੈ। ਇਸ ਤਰ੍ਹਾਂ ਨਾਲ ਉਹ ਜਗ੍ਹਾ ਬਣਾ ਕੇ ਕ੍ਰਿਸ਼ਨ ਨੂੰ ਬੁਲਾਉਣ ਦੇ ਵਾਸਤੇ ਉਸ ਦੇ ਘਰ ਵਿਚ ਮਨੁੱਖ ਨੂੰ ਭੇਜ ਦਿੱਤਾ।। ੮੪੪।।

ਸ੍ਵੈਯਾ।। ਨ੍ਰਿਪ ਸੇਵਕ ਲੈ ਇਨ ਸੰਗ ਚਲਯੋ ਚਲਿ ਕੈ ਨ੍ਰਿਪ ਕੰਸ ਕੇ ਪਉਰ ਪੈ ਆਯੋ।।
ਐ ਕੈ ਕਹਯੋ ਨ੍ਰਿਪ ਕੋ ਘਰ ਹੈ ਤਿਹ ਤੇ ਸਭ ਗ੍ਵਾਰਨ ਸੀਸ ਝੁਕਾਯੋ।।
ਆਗੋ ਪਿਖਯੋ ਗਜ ਮੱਤ ਮਹਾਂ ਕਹਯੋ ਦੂਰ ਕਰੋ ਗਜਵਾਨ ਰਿਸਾਯੋ।।
ਧਾਇ ਪਰਯੋ ਹਰਿ ਊਪਰਿ ਯੌਂ ਮਨੋ ਪੁੰਨ ਕੇ ਊਪਰਿ ਪਾਪ ਸਿਧਾਯੋ।। ੮੪੫।।

ਅਰਥ - ਰਾਜੇ ਦਾ ਸੇਵਕ ਇਨ੍ਹਾਂ ਨੂੰ ਨਾਲ ਲੈ ਕੇ ਤੁਰਿਆ, ਅਤੇ ਚੱਲ ਕੇ ਕੰਸ ਦੇ ਦਰਵਾਜੇ ਉਤੇ ਆ ਗਿਆ। ਆਣ ਕੇ ਕਿਹਾ, ਏਹ ਰਾਜੇ ਕੰਸ ਦਾ ਘਰ ਹੈ, ਇਸ ਕਰਕੇ ਸਾਰੇ ਗੁਆਲਿਆਂ ਨੇ ਉਥੇ ਸਿਰ ਝੁਕਾ ਦਿੱਤਾ। ਅੱਗੇ ਜਾ ਕੇ ਵੱਡੇ ਮਸਤ ਹਾਥੀ ਨੂੰ ਖੜਾ ਵੇਖਿਆ, ਤਾਂ ਗੁਆਲਿਆਂ ਨੇ ਹਾਥੀ ਨੂੰ ਪਰੇ ਕਰਨ ਨੂੰ ਕਿਹਾ, ਪਰ ਅੱਗੋਂ ਮਹਾਵਤ ਨੇ ਹਾਥੀ ਨੂੰ ਕ੍ਰੋਧਵਾਨ ਕਰ ਦਿੱਤਾ। ਹਾਥੀ ਧਾਵਾ ਕਰਕੇ ਕ੍ਰਿਸ਼ਨ ਉਤੇ ਇਸ ਤਰ੍ਹਾਂ ਜਾ ਪਿਆ, ਮਾਨੋਂ ਪੁੰਨਾਂ ਉਤੇ ਪਾਪ ਹੱਲਾ ਕਰਕੇ ਪਿਆ ਹੈ।। ੮੪੫।।

ਕੋਪ ਭਰੇ ਗਜ ਮੱਤ ਮਹਾਂ ਭਰ ਸੁੰਡ ਲਏ ਭਟ ਸੁੰਦਰ ਦੋਊ।।
ਸੋ ਤਬ ਹੀ ਘਨ ਸੋ ਗਰਜਯੋ ਜਿਹ ਜੀ ਸਮ ਉੱਪਮ ਅਉਰ ਨ ਕੋਊ।।
ਪੇਟ ਤਰੇ ਤਿਹ ਕੇ ਪਸਰੇ ਕਬਿ ਸਯਾਮ ਕਹੈ ਬਧੀਯਾ ਅਰਿ ਜੋਊ।।
ਯੌਂ ਉਪਜੀ ਉਪਮਾ ਜੀਯ ਮੈ ਅਪਨੇ ਰਿਪ ਸੋ ਮਨੋ ਖੇਲਤ ਦੋਊ।। ੮੪੬।।

ਅਰਥ - ਕ੍ਰੋਧ ਦੇ ਭਰੇ ਹੋਏ ਵੱਡੇ ਮਸਤ ਹਾਥੀ ਨੇ ਦੋਹਾਂ ਸੁੰਦਰ ਸੂਰਮਿਆਂ ਕ੍ਰਿਸ਼ਨ-ਬਲਭੱਦ੍ਰ

ਨੂੰ ਸੁੰਡ ਨਾਲ ਫੜ ਲਿਆ। ਉਹ ਉਸ ਵੇਲੇ ਬੱਦਲ ਦੇ ਵਾਂਗੂੰ ਚਿੰਘਾੜਿਆ, ਜਿਸਦੇ ਸਮਾਨ ਹੋਰ ਕੋਈ ਉਪਮਾ ਨਹੀਂ ਹੈ। 'ਸਯਾਮ' ਕਵੀ ਜੀ ਕਹਿੰਦੇ ਹਨ, ਜੋ ਕ੍ਰਿਸ਼ਨ ਵੈਰੀ ਨੂੰ ਮਾਰਨ ਵਾਲਾ ਹੈ, ਉਹ ਉਸਦੇ ਪੇਟ ਦੇ ਹੇਠਾਂ ਨੂੰ ਹੋ ਗਿਆ। ਇਸ ਤਰ੍ਹਾਂ ਦੀ ਉਪਮਾ ਸਾਡੇ ਦਿਲ ਵਿਚ ਪੈਦਾ ਹੋਈ ਹੈ, ਮਾਨੋਂ ਦੋਵੇਂ ਸੂਰਮੇ ਆਪਣੇ ਵੈਰੀ ਨਾਲ ਖੇਡ ਕਰ ਰਹੇ ਹਨ।। ੮੪੬।।

**ਸ੍ਵੈਯਾ।। ਤਬ ਕੋਪੁ ਕਰਯੋ ਮਨ ਮੈ ਹਰਿ ਜੂ ਤਿਹ ਕੇ ਤਬ ਦਾਂਤ ਉਖਾਰ ਲਯੋ ਹੈ।।**
**ਏਕ ਦਈ ਗਜ ਸੁੰਡ ਬਿਖੈ ਕੁਪਿ ਦੂਸਰ ਸੀਸ ਕੇ ਬੀਚ ਦਯੋ ਹੈ।।**
**ਚੋਟ ਲਗੈ ਸਿਰ ਬੀਚ ਘਨੀ ਧਰਨੀ ਪਰ ਸੋ ਮੁਰਝਾਇ ਪਯੋ ਹੈ।।**
**ਸੋ ਮਰ ਗਯੋ ਰਿਪ ਕੇ ਬਧ ਕੋ ਮਥੁਰਾ ਕੇ ਕੋ ਆਗਮ ਆਜ ਭਯੋ ਹੈ।। ੮੪੭।।**

ਅਰਥ - ਭਗਵਾਨ ਕ੍ਰਿਸ਼ਨ ਨੇ ਕ੍ਰੋਧਵਾਨ ਹੋ ਕੇ, ਇਕੋ ਹੀ ਝਟਕੇ ਨਾਲ ਉਸ ਹਾਥੀ ਦਾ ਦੰਦ ਪੁੱਟ ਕੇ ਆਪਣੇ ਹੱਥ ਵਿਚ ਫੜ ਲਿਆ। ਕ੍ਰੋਧ ਕਰਕੇ ਇਕ ਵੇਰੀਂ ਹਾਥੀ ਦੀ ਸੁੰਡ ਉਤੇ ਮਾਰ ਦਿੱਤਾ ਅਤੇ ਦੂਜੀ ਵੇਰੀਂ ਸਿਰ ਦੇ ਵਿਚ ਟਿਕਾ ਦਿੱਤਾ। ਉਸਦੇ ਸਿਰ ਦੇ ਵਿਚ ਬਹੁਤ ਭਾਰੀ ਸੱਟ ਵੱਜੀ, ਜਿਸ ਕਰਕੇ ਉਹ ਮੂਰਛਤ ਹੋ ਕੇ ਧਰਤੀ ਉਤੇ ਜਾ ਪਿਆ। ਉਹ ਹਾਥੀ ਮਰ ਗਿਆ, ਜਿਸ ਤੋਂ ਇਹ ਪ੍ਰਤੀਤ ਹੁੰਦਾ ਸੀ, ਕਿ ਵੈਰੀਆਂ ਦੇ ਮਾਰਨ ਨੂੰ ਪ੍ਰਗਟ ਹੋ ਗਿਆ ਹੈ, ਮਥਰਾ ਦੇ ਸੁਾਮੀ ਕੰਸ ਨੂੰ ਅੱਜ ਇਸ ਗੱਲ ਦਾ ਗਿਆਨ ਹੋ ਗਿਆ ਹੈ।। ੮੪੭।।

**ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗਜ ਬਧਹਿ ਧਯਾਇ ਸਮਾਪਤ।।**

– – – – –

## ਅਥ ਚੰਡੂਰ ਮੁਸਟ ਜੁੱਧ।।

**ਸ੍ਵੈਯਾ।। ਕੰਧ ਧਰਯੋ ਗਜ ਦਾਂਤ ਉਖਾਰ ਕੈ ਬੀਚ ਗਏ ਰੰਗ ਭੂਮ ਕੇ ਦੋਊ।।**
**ਬੀਰਨ ਬੀਰ ਬਡੋ ਈ ਪਿਖਯੋ ਬਲਵਾਨ ਲਖਯੋ ਇਨ ਮੱਲਨ ਸੋਊ।।**
**ਸਾਧਨ ਦੇਖਿ ਲਖਯੋ ਕਰਤਾ ਜਗ ਯਾ ਸਮ ਦੂਸਰ ਅਉਰ ਨ ਕੋਊ।।**
**ਤਾਤ ਲਖਯੋ ਕਰਿ ਕੈ ਲਰਕਾ ਨ੍ਰਿਪ ਕੰਸ ਲਖਯੋ ਮਨ ਮੈ ਘਰਿ ਖੋਊ।।੮੪੮।।**

ਅਰਥ - ਹਾਥੀ ਦੇ ਦੰਦ ਪੁੱਟ ਕੇ, ਮੋਢੇ ਉਤੇ ਧਰ ਲਏ, ਅਤੇ ਦੋਵੇਂ ਭਰਾ ਅਖਾੜੇ ਦੇ ਵਿਚ ਚਲੇ ਗਏ। ਜੋਧਿਆਂ ਨੇ ਇਨ੍ਹਾਂ ਨੂੰ ਵੱਡੇ ਹੀ ਬਹਾਦਰ ਜੋਧੇ ਵੇਖਿਆ, ਅਤੇ ਉਨ੍ਹਾਂ ਪਹਿਲਵਾਨਾਂ ਨੇ ਭੀ ਇਨ੍ਹਾਂ ਨੂੰ ਆਪਣੇ ਤੋਂ ਬਲਵਾਨ ਜਾਣ ਲਿਆ। ਸਾਧਾਂ ਨੇ ਵੇਖ ਕੇ ਜਾਣ ਲਿਆ ਕਿ ਏਹੋ ਹੀ ਜਗਤ ਦਾ ਕਰਤਾ ਹੈ, ਇਸ ਵਰਗਾ

************************************************************
ਹੋਰ ਕੋਈ ਦੂਜਾ ਨਹੀਂ ਹੈ। ਪਿਤਾ ਨੇ ਪੁੱਤ੍ਰ ਕਰ ਕੇ ਜਾਣਿਆ ਹੈ ਅਤੇ ਕੰਸ ਨੇ ਆਪਣੇ ਮਨ ਵਿਚ ਉਸਨੂੰ ਆਪਣੇ ਘਰ ਦੇ ਨਾਸ ਕਰਨ ਵਾਲਾ ਜਾਣਿਆ ਹੈ।। ੮੪੮।।

**ਤੌ ਨ੍ਰਿਪ ਬੈਠ ਸਭਾ ਹੂ ਕੇ ਭੀਤਰ ਮੱਲਨ ਸੋ ਜਦੁਰਾਇ ਲਰਾਯੋ।।**
**ਮੁਸਟ ਕੇ ਸਾਥ ਲਰਯੋ ਮੁਸਲੀ ਸੁ ਚੰਡੂਰ ਸੋ ਸਯਾਮ ਜੂ ਜੁਧੁ ਮਚਾਯੋ।।**
**ਭੂਮਿ ਪਰੇ ਰਨ ਕੀ ਗਿਰਿ ਸੋ ਹਰਿ ਜੌ ਮਨ ਭੀਤਰ ਕੋਪੁ ਬਢਾਯੋ।।**
**ਏਕ ਲਗੀ ਨ ਤਹਾ ਘਟਕਾ ਧਰਨੀ ਪਰ ਤਾ ਕਹੁ ਮਾਰ ਗਿਰਾਯੋ।। ੮੪੯।।**

ਅਰਥ - ਤਦੋਂ ਰਾਜੇ ਨੇ ਸਭਾ ਦੇ ਵਿਚ ਬੈਠ ਕੇ ਆਪਣੇ ਪਹਿਲਵਾਨਾਂ ਦੇ ਨਾਲ ਕ੍ਰਿਸ਼ਨ ਜੀ ਨੂੰ ਲੜਾ ਦਿੱਤਾ। 'ਮੁਸਟ' ਨਾਮ ਵਾਲੇ ਮੱਲ ਦੇ ਨਾਲ ਬਲਭੱਦ੍ਰ ਲੜਿਆ ਅਤੇ 'ਚੰਡੂਰ' ਪਹਿਲਵਾਨ ਨਾਲ ਕ੍ਰਿਸ਼ਨ ਜੀ ਨੇ ਜੰਗ ਸ਼ੁਰੂ ਕਰ ਦਿੱਤਾ। ਜਦ ਕ੍ਰਿਸ਼ਨ ਜੀ ਨੇ ਮਨ ਵਿਚ ਕ੍ਰੋਧ ਪੈਦਾ ਕੀਤਾ ਤਦ ਉਹ ਡਿੱਗ ਕੇ ਰਣ-ਭੂਮੀ ਵਿਚ ਜਾ ਪਿਆ। ਓਥੇ ਇਕ ਘੜੀ ਜਿੰਨਾ ਵੀ ਸਮਾਂ ਨਾ ਲੱਗਾ ਕਿ ਦੋਹਾਂ ਭਰਾਵਾਂ ਨੇ ਉਨ੍ਹਾਂ ਦਾ ਖਾਤਮਾ ਕਰ ਕੇ ਜਮੀਨ ਉੱਤੇ ਸੁੱਟ ਦਿਤਾ।। ੮੪੯।।

## ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਚੰਡੂਰ ਮੁਸਟ ਮੱਲ ਬਧਹਿ ਧਯਾਇ ਸਮਾਪਤੁ।।

\- - - - - -

## ਅਥ ਕੰਸ ਬਧ ਕਥਨੰ।।

**ਸ੍ਵੈਯਾ।। ਮਾਰ ਲਏ ਰਿਪ ਬੀਰ ਦੋਊ ਨ੍ਰਿਪ ਤਉ ਮਨ ਭੀਤਰਿ ਕ੍ਰੋਧ ਭਰਯੋ।।**
**ਇਨ ਕੋ ਭਟ ਮਾਰਹੁ ਖੇਤ ਅਬੈ ਇਹ ਭਾਂਤ ਕਹਯੋ ਅਰ ਸੋਰ ਕਰਯੋ।।**
**ਜਦੁਰਾਇ ਭਰਥੂ ਤਬ ਪਾਨ ਲਗੋ ਅਪਨੇ ਮਨ ਮੈ ਨਹੀ ਨੈਕੁ ਡਰਯੋ।।**
**ਜੋਊ ਆਇ ਪਰਯੋ ਹਰਿ ਪੈ ਕੁਪ ਕੈ ਹਰਿ ਥਾਪਰ ਸੋ ਸੋਊ ਮਾਰ ਡਰਯੋ।। ੮੫੦।।**

ਪਦ ਅਰਥ - ਭਰਥੂ=ਫਤੂਰ।। ਥਾਪਰ = ਥੱਪੜ, ਲੱਪੜ, ਚੁਪੇੜ, ਤਮਾਚਾ।।

ਅਰਥ - ਜਦੋਂ ਦੋਹਾਂ ਬਹਾਦਰਾਂ ਨੇ ਦੁਸ਼ਮਨ ਦੇ ਦੋਵੇਂ ਜੋਧੇ ਮਾਰ ਸੁੱਟੇ ਤਦੋਂ ਕੰਸ ਮਨ ਵਿਚ ਬੜਾ ਕ੍ਰੋਧਵਾਨ ਹੋਇਆ। ਰੌਲਾ ਮਚਾਂਦਿਆਂ ਹੋਇਆਂ ਕੰਸ ਨੇ ਇਸ ਤਰ੍ਹਾਂ ਕਿਹਾ - ਓ ਸੂਰਮਿਓ! ਇਨ੍ਹਾਂ ਦੋਹਾਂ ਭਰਾਵਾਂ ਨੂੰ ਹੁਣੇ ਹੀ ਰਣ-ਭੂਮੀ ਵਿਚ ਮਾਰ ਸੁੱਟੋ। ਉਸ ਵੇਲੇ ਕ੍ਰਿਸ਼ਨ ਆਪਣੇ ਮਨ ਵਿਚ ਰਤਾ ਭਰ ਵੀ ਨਾ ਡਰਿਆ, ਅਤੇ ਬੜਾ ਭਾਰਾ ਫਤੂਰ ਮਚਾਉਣ ਲੱਗ ਪਿਆ। ਕ੍ਰੋਧ ਨਾਲ ਜੋਹੜਾ ਕ੍ਰਿਸ਼ਨ ਦੇ ਉਤੇ ਆ ਕੇ ਪਿਆ, ਕ੍ਰਿਸ਼ਨ ਨੇ ਉਸਨੂੰ ਇਕ ਚੁਪੇੜ ਨਾਲ ਹੀ ਮਾਰ ਸੁੱਟਿਆ।। ੮੫੦।।

ਸ੍ਵੈਯਾ।। ਹਰਿ ਕੂਦ ਤਬੈ ਰੰਗ ਭੂਮਹਿ ਤੇ ਨ੍ਰਿਪ ਥੋ ਸੁ ਜਹਾਂ ਤਹ ਹੀ ਪਗੁ ਧਾਰਯੋ।।
ਕੰਸ ਲਈ ਕਰ ਢਾਲ ਸੰਭਾਰ ਕੈ ਕੋਪ ਭਰਯੋ ਅਸ ਖੈਚ ਨਿਕਾਰਯੋ।।
ਦਉਰ ਦਈ ਤਿਹ ਕੇ ਤਨ ਪੈ ਹਰਿ ਫਾਧ ਗਏ ਅਤ ਦਾਵ ਸੰਭਾਰਯੋ।।
ਕੇਸਨ ਤੇ ਗਹਿ ਕੈ ਰਿਪ ਕੌ ਧਰਨੀ ਪਰ ਕੈ ਬਲ ਤਾਹਿ ਪਛਾਰਯੋ।। ੮੫੧।।

ਅਰਥ - ਕ੍ਰਿਸ਼ਨ ਜੀ ਛਲਾਂਗ ਮਾਰ ਕੇ ਰੰਗ ਭੂਮੀ ਵਿਚੋਂ ਉੱਛਲੇ, ਅਤੇ ਜਿਥੇ ਰਾਜਾ ਕੰਸ ਬੈਠਾ ਹੋਇਆ ਸੀ, ਉਸ ਤਖਤ ਉਤੇ ਜਾ ਕੇ ਪੈਰ ਟਿਕਾ ਦਿੱਤਾ। ਕੰਸ ਨੇ ਹੱਥ ਵਿਚ ਢਾਲ ਸੰਭਾਲ ਲਈ ਅਤੇ ਗੁੱਸੇ ਵਿਚ ਭਰੇ ਹੋਏ ਨੇ ਤਲਵਾਰ ਨੂੰ ਖਿੱਚ ਕੇ ਮਿਆਨ ਚੋਂ ਕੱਢ ਲਿਆ। ਭੱਜ ਕੇ ਉਸਨੇ ਕ੍ਰਿਸ਼ਨ ਦੇ ਤਨ ਉਤੇ ਤਲਵਾਰ ਚਲਾ ਦਿੱਤੀ, ਅੱਗੋਂ ਕ੍ਰਿਸ਼ਨ ਛਾਲ ਮਾਰ ਕੇ ਇਕ ਪਾਸੇ ਹੋ ਗਿਆ, ਇਸ ਤਰ੍ਹਾਂ ਵੱਡੇ ਭਾਰੇ ਦਾਉ ਨਾਲ ਆਪਣੇ ਆਪ ਨੂੰ ਮਾਰ ਤੋਂ ਬਚਾ ਲਿਆ। ਫੇਰ ਵੈਰੀ ਨੂੰ ਕੇਸਾਂ ਤੋਂ ਫੜ ਕੇ, ਜੋਰ ਨਾਲ ਝਟਕਾ ਦੇ ਕੇ ਉਸਨੂੰ ਧਰਤੀ ਉਤੇ ਪਟਕਾ ਕੇ ਸੁੱਟ ਦਿੱਤਾ।। ੮੫੧।।

ਗਹਿ ਕੇਸਨ ਤੇ ਪਟਕਯੋ ਧਰ ਸੋਂ ਗਹਿ ਗੋਡਨ ਤੇ ਤਬ ਘੀਸ ਦਯੋ।।
ਨ੍ਰਿਪ ਮਾਰ ਹੁਲਾਸ ਬਢਯੋ ਜੀਯ ਮੈ ਅਤਿ ਹੀ ਪੁਰ ਭੀਤਰ ਸੋਰ ਪਯੋ।।
ਕਬਿ ਸਯਾਮ ਪ੍ਰਤਾਪ ਪਿਖੋ ਹਰਿ ਕੋ ਜਿਨ ਸਾਧਨ ਰਾਖ ਕੈ ਸਤ੍ਰ ਛਯੋ।।
ਕਟ ਬੰਧਨ ਤਾਤ ਦਏ ਮਨ ਕੇ ਸਭ ਹੀ ਜਗ ਮੈ ਜਸ ਵਾਹਿ ਲਯੋ।। ੮੫੨।।

ਪਦ ਅਰਥ - ਗੋਡਨ = ਲੱਤਾਂ, ਟੰਗਾਂ।।

ਅਰਥ - ਪਹਿਲੇ ਕੇਸਾਂ ਤੋਂ ਫੜ ਕੇ ਧਰਤੀ ਨਾਲ ਪਟਕਾ ਮਾਰਿਆ, ਮਗਰੋਂ ਟੰਗਾਂ ਤੋਂ ਫੜ ਕੇ ਧਰਤੀ ਉਤੇ ਘਸੀਟਿਆ। ਇਸ ਤਰ੍ਹਾਂ ਰਾਜੇ ਕੰਸ ਨੂੰ ਮਾਰ ਦਿੱਤਾ, ਤਾਂ ਦੋਹਾਂ ਭਰਾਵਾਂ ਦੇ ਮਨ ਵਿਚ ਅਨੰਦ ਵਧ ਗਿਆ, ਅਤੇ ਸ਼ਹਿਰ ਦੇ ਵਿਚ ਬੜਾ ਭਾਰਾ ਰੌਲਾ-ਗੌਲਾ ਹੋ ਗਿਆ। 'ਸਯਾਮ' ਕਵਿ ਜੀ ਕਹਿੰਦੇ ਹਨ - ਪ੍ਰਭੂ ਦਾ ਪ੍ਰਤਾਪ ਵੇਖੋ! ਜਿਸ ਨੇ ਸਾਧਾਂ ਦੀ ਰਖਯਾ ਕਰਕੇ ਵੈਰੀਆਂ ਦਾ ਨਾਸ ਕੀਤਾ ਹੈ। ਵਸੁਦੇਵ ਪਿਤਾ ਦੇ ਤਨ ਅਤੇ ਮਨ ਦੇ ਸਾਰੇ ਹੀ ਬੰਧਨ ਕੱਟ ਦਿਤੇ ਹਨ, ਇਸ ਤਰ੍ਹਾਂ ਉਸ ਨੇ ਜਗਤ ਵਿਚ ਜਸ ਲਿਆ ਹੈ।। ੮੫੨।।

ਸ੍ਵੈਯਾ।। ਰਿਪ ਕੋ ਬਧ ਕੈ ਤਬ ਹੀ ਹਰਿ ਜੂ ਬਿਸਰਾਤ ਕੇ ਘਾਟ ਕੇ ਊਪਰ ਆਯੋ।।
ਕੰਸ ਕੇ ਬੀਰ ਬਲੀ ਜੁ ਹੁਤੇ ਤਿਨ ਦੇਖਤ ਸਯਾਮ ਕੌ ਕੋਪ ਬਢਾਯੋ।।
ਸੋ ਨ ਗਯੋ ਤਿਨ ਪਾਸ ਛਿਮਯੋ ਹਰਿ ਕੇ ਸੰਗ ਆਇ ਕੈ ਜੁਧੁ ਮਚਾਯੋ।।
ਸਯਾਮ ਸੰਭਾਰ ਤਬੈ ਬਲ ਕੋ ਤਿਨ ਕੋ ਧਰਨੀ ਪਰ ਮਾਰਿ ਗਿਰਾਯੋ।। ੮੫੩।।

************************************************************

ਪਦ ਅਰਥ - ਬਿਸਰਾਤ = ਜਮਨਾ ਨਦੀ॥

ਅਰਥ - ਇਸ ਤਰ੍ਹਾਂ ਵੈਰੀ ਨੂੰ ਮਾਰ ਕੇ, ਕ੍ਰਿਸ਼ਨ ਜੀ ਜਮਨਾ ਦੇ ਘਾਟ ਉਤੇ ਆ ਗਏ। ਉਥੇ ਜੋਹੜੇ ਕੰਸ ਦੇ ਬਹਾਦਰ ਜੋਧੇ ਰਹਿੰਦੇ ਸਨ, ਉਨ੍ਹਾਂ ਨੇ ਕ੍ਰਿਸ਼ਨ ਨੂੰ ਵੇਖਦਿਆਂ ਹੀ ਮਨ ਵਿਚ ਕ੍ਰੋਧ ਵਧਾ ਲਿਆ। ਉਹ ਕ੍ਰੋਧ ਉਨ੍ਹਾਂ ਤੋਂ ਸਹਾਰਿਆ ਨਾ ਗਿਆ, ਇਸ ਲਈ ਉਨ੍ਹਾਂ ਭੜਕੇ ਹੋਇਆਂ ਨੇ ਆ ਕੇ, ਕ੍ਰਿਸ਼ਨ ਨਾਲ ਜੁੱਧ ਮਚਾ ਦਿੱਤਾ। ਕ੍ਰਿਸ਼ਨ ਨੇ ਉਸੇ ਵੇਲੇ ਆਪਣੇ ਬਲ ਨੂੰ ਸੰਭਾਲ ਕੇ, ਉਨ੍ਹਾਂ ਨੂੰ ਮਾਰ ਕੇ ਧਰਤੀ ਉਤੇ ਡੇਗ ਦਿੱਤਾ॥ ੮੫੩॥

**ਸ੍ਵੈਯਾ॥ ਗਜ ਸੋ ਅਤਿ ਹੀ ਕੁਪ ਜੁੱਧ ਕਰਯੋ ਤਿਹ ਤੇ ਡਰਿ ਕੈ ਨਹੀ ਪੈਗੁ ਟਰੇ॥**
**ਦੋਊ ਮੱਲ ਮਰੇ ਰੰਗ ਭੂਮ ਬਿਖੈ ਕਬਿ ਸਯਾਮ ਤਹਾਂ ਪਹਰੇਕੁ ਲਰੇ॥**
**ਨ੍ਰਿਪ ਰਾਜ ਕੋ ਮਾਰ ਗਏ ਜਮਨਾ ਤਟ ਬੀਰ ਭਿਰੇ ਸੋਊ ਆਨ ਮਰੇ॥**
**ਰਖ ਸਾਧਨ ਸਤ੍ਰੂ ਸੰਘਾਰ ਦਏ ਨਭਿ ਤੇ ਤਿਹ ਊਪਰਿ ਫੂਲ ਪਰੇ॥ ੮੫੪॥**

ਪਦ ਅਰਥ - ਨ੍ਰਿਪ ਰਾਜ=ਮਹਾਰਾਜਾ॥ ਪਹਰੇਕੁ = ਇਕ ਪਹਿਰ॥

ਅਰਥ - ਵੱਡਾ ਹੀ ਕ੍ਰੋਧ ਕਰਕੇ ਹਾਥੀ ਨਾਲ ਜੁੱਧ ਕੀਤਾ ਹੈ, ਅਤੇ ਉਸ ਤੋਂ ਡਰ ਕੇ ਇਕ ਕਦਮ ਭੀ ਪਿਛੇ ਨਹੀਂ ਹਟੇ ਹਨ। ਦੋਵੇਂ ਮੱਲ ਰੰਗ ਭੂਮ ਵਿਚ ਮਾਰ ਸੁੱਟੇ ਹਨ, 'ਸਯਾਮ' ਕਵਿ ਜੀ ਕਹਿੰਦੇ ਹਨ, ਇਕ ਪੈਹਰ ਕੁ ਜਿੰਨਾਂ ਸਮਾਂ ਉਥੇ ਲੜੇ ਸਨ। ਮਹਾਰਾਜੇ ਕੰਸ ਨੂੰ ਮਾਰ ਕੇ ਜਮਨਾ ਦੇ ਕੰਢੇ ਉਤੇ ਚਲੇ ਗਏ ਹਨ, ਕੰਸ ਦੇ ਜੋਧੇ ਜਿੰਨੇ ਭੀ ਆ ਕੇ ਇਨ੍ਹਾਂ ਨਾਲ ਲੜੇ ਹਨ, ਉਹ ਸਾਰੇ ਹੀ ਓਥੇ ਮਰ ਗਏ ਹਨ। ਦੁਸ਼ਮਨਾਂ ਨੂੰ ਮਾਰ ਕੇ ਸੰਤ ਜਨਾਂ ਦੀ ਰਖਿਆ ਕੀਤੀ, ਇਸ ਲਈ ਅਸਮਾਨ ਉਤੋਂ ਦੇਵਤੇ ਉਨ੍ਹਾਂ ਉਪਰ ਫੁੱਲਾਂ ਦੀ ਵਰਖਾ ਕਰ ਰਹੇ ਹਨ॥ ੮੫੪॥

**ਇਤ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਨ੍ਰਿਪ ਕੰਸ ਬਧਹਿ ਧਿਆਇ ਸਮਾਪਤ॥**

\- - - - - - -

**ਅਥ ਕੰ. ਾਗ ਕਾਨ੍ਹ ਜੂ ਪਹਿ ਆਵਤ ਭਈ॥**

**ਸ੍ਵੈਯਾ॥ ਰਾਜ ਸੁਤਾ ਦੁਖੁ ਮਾਨ ਮਨੈ ਤਜ ਧਾਮਨ ਕੋ ਹਰਿ ਜੂ ਪਹਿ ਆਈ॥**
**ਆਇ ਕੈ ਸੋ ਘਿਘਿਆਤ ਭਈ ਹਰਿ ਪੈ ਦੁਖ ਕੀ ਸਭ ਬਾਤ ਸੁਨਾਈ॥**
**ਡਾਰ ਦਯੋ ਸਿਰ ਊਪਰ ਕੋ ਪਟ ਪੈ ਤਿਹ ਭੀਤਰ ਛਾਰ ਮਿਲਾਈ॥**
**ਕੰਠ ਲਗਾਇ ਰਹੀ ਭਰਤਾ ਹਰਿ ਜੂ ਤਿਹ ਦੇਖਤ ਗ੍ਰੀਵ ਨਿਵਾਈ॥ ੮੫੫॥**

****************************************************************

**ਅਰਥ** – ਰਾਜੇ ਜਰਾਸਿੰਧ ਦੀ ਪੁੱਤ੍ਰੀ ਕੰਸ ਦੀ ਇਸਤ੍ਰੀ ਮਨ ਵਿਚ ਦੁੱਖ ਮੰਨ ਕੇ, ਰਾਜ-ਮਹਿਲਾਂ ਨੂੰ ਛੱਡ ਕੇ, ਕ੍ਰਿਸ਼ਨ ਜੀ ਦੇ ਕੋਲ ਆ ਗਈ। ਉਹ ਆ ਕੇ ਬਹੁਤ ਰੋਣ-ਪਿੱਟਣ ਲੱਗ ਪਈ, ਅਤੇ ਆਪਣੇ ਦੁੱਖ ਦੀ ਸਾਰੀ ਗੱਲ ਉਸਨੇ ਕ੍ਰਿਸ਼ਨ ਜੀ ਨੂੰ ਸੁਣਾ ਦਿੱਤੀ। ਉਸਨੇ ਆਪਣੇ ਸਿਰ ਦਾ ਕਪੜਾ ਉਤਾਰ ਕੇ ਪਰੇ ਸੁੱਟ ਦਿੱਤਾ ਤੇ ਸਿਰ ਵਿਚ ਸਵਾਹ ਪਾਉਣਾ ਕੀਤੀ। ਪਤੀ ਦੀ ਲੋਥ ਨੂੰ ਗਲ ਦੇ ਨਾਲ ਲਾ ਰਹੀ ਹੈ, ਉਸਦੀ ਇਹ ਦਸ਼ਾ ਵੇਖਦਿਆਂ ਹੀ ਕ੍ਰਿਸ਼ਨ ਜੀ ਗਰਦਨ ਨੀਵੀਂ ਪਾ ਕੇ ਖੜੇ ਰਹੇ॥ ੮੫੫॥

**ਰਿਪ ਕਰਮ ਕਰੇ ਤਬ ਹੀ ਹਰਿ ਜੀ ਫਿਰ ਕੈ ਸੋਊ ਮਾਤ ਪਿਤਾ ਪਹਿ ਆਏ॥**
**ਤਾਤ ਨ ਮਾਤ ਭਏ ਬਸਿ ਮੋਹ ਕੇ ਪੁਤ੍ਰ ਦੁਹੂਨ ਕੋ ਸੀਸ ਨਿਵਾਏ॥**
**ਬ੍ਰਹਮ ਲਖਯੋ ਤਿਨ ਕੋ ਕਰਿ ਕੈ ਹਰਿ ਜੀ ਤਿਨ ਕੋ ਮਨ ਮੋਹ ਬਢਾਏ॥**
**ਕੈ ਬਿਨਤੀ ਅਤਿ ਭਾਂਤ ਕੇ ਭਾਵ ਕੈ ਬੰਧਨ ਪਾਇਨ ਤੇ ਛੁਟਵਾਏ॥ ੮੫੬॥**

**ਅਰਥ** – ਜਦ ਵੈਰੀ ਦਾ ਦਾਹ ਕਰਮ ਕਰ ਲਿਆ, ਤਦ ਫਿਰ ਕ੍ਰਿਸ਼ਨ ਜੀ ਉਥੋਂ ਚਲ ਕੇ ਮਾਤਾ ਪਿਤਾ ਕੋਲ ਆ ਗਏ। ਪਿਤਾ ਤੇ ਮਾਤਾ ਮੋਹ ਦੇ ਵੱਸ ਵਿਚ ਨਾ ਹੋਏ, ਇਸ ਲਈ ਉਨਾਂ ਨੇ ਦੋਹਾਂ ਪੁੱਤ੍ਰਾਂ ਨੂੰ ਸਿਰ ਨਿਵਾ ਕੇ ਨਮਸ਼ਕਾਰ ਕੀਤੀ। ਮਾਤਾ ਪਿਤਾ ਨੇ ਉਨ੍ਹਾਂ ਨੂੰ 'ਬ੍ਰਹਮ' ਰੂਪ ਕਰਕੇ ਜਾਣਿਆ, ਪਰ ਕ੍ਰਿਸ਼ਨ ਜੀ ਨੇ ਉਨ੍ਹਾਂ ਦੇ ਮਨ ਵਿਚ ਮੋਹ ਵਧਾ ਦਿੱਤਾ। ਕਿਉਂਕਿ ਮਾਤਾ ਪਿਤਾ ਨੇ ਬਹੁਤ ਤਰ੍ਹਾਂ ਦੇ ਭਾਵ ਨੂੰ ਧਾਰਨ ਕਰਕੇ ਬੇਨਤੀ ,ਕੀਤੀ, ਅਤੇ ਇਨ੍ਹਾਂ ਨੇ ਉਨ੍ਹਾਂ ਦੇ ਪੈਰਾਂ ਤੋਂ ਬੰਧਨ ਖੁਲ੍ਹਵਾ ਦਿੱਤੇ॥ ੮੫੬॥

**ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵੱਤਾਰੇ ਕੰਸ ਕੇ ਕਰਮ ਕਰ ਤਾਤ ਮਾਤ ਕੋ ਛੁਰਾਵਤ ਭਏ॥**

– – – – – –

## ਅਥ ਕਾਨ੍ਹ ਜੂ ਨੰਦ ਸੋ ਬਾਚ॥

**ਸ੍ਵੈਯਾ॥ ਚਲਿ ਆਇ ਕੈ ਸੋ ਫਿਰ ਨੰਦ ਕੇ ਧਾਮ ਕਿਧੌ ਤਿਨ ਸੌ ਬਿਨਤੀ ਅਤਿ ਕੀਨੀ॥**
**ਹਉ ਬਸਦੇਵਹਿ ਕੋ ਸੁਤ ਹੋ ਇਹ ਭਾਂਤ ਕਹਯੋ ਤਿਨ ਮਾਨ ਕੈ ਲੀਨੀ॥**
**ਜਾਹੁ ਕਹਯੋ ਤੁਮ ਧਾਮਨ ਕੋ ਬਤੀਯਾ ਸੁਨ ਮੋਹ ਪ੍ਰਜਾ ਬ੍ਰਿਜ ਭੀਨੀ॥**
**ਨੰਦ ਕਹਯੋ ਸੁ ਕਹਯੋ ਬ੍ਰਿਜ ਕੀ ਬਿਨ ਕਾਨ੍ਹ ਭਈ ਸੁ ਪੁਰੀ ਸਭ ਹੀਨੀ॥ ੮੫੭॥**

**ਅਰਥ** – ਉਥੋਂ ਚੱਲ ਕੇ ਕ੍ਰਿਸ਼ਨ ਜੀ ਫੇਰ ਨੰਦ ਦੇ ਘਰ ਵਿਚ ਆ ਗਏ, ਉਸ ਨਾਲ ਬਹੁਤ ਤਰ੍ਹਾਂ ਦੀ ਬੇਨਤੀ ਕੀਤੀ। ਫਿਰ ਕਿਹਾ, "ਕੀ ਮੈਂ ਬਸੁਦੇਵ ਦਾ ਪੁੱਤ੍ਰ ਹਾਂ? ਤੁਸਾਂ ਸਿਰਫ ਮੇਰੀ ਪਰਵਰਿਸ਼

****************************************************
ਕੀਤੀ ਹੈ" ਜਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ ਤਾਂ ਉਨ੍ਹਾਂ ਨੇ ਇਸ ਗੱਲ ਨੂੰ ਪ੍ਰਵਾਨ ਕੀਤਾ। ਫੇਰ ਕ੍ਰਿਸ਼ਨ ਨੇ ਕਿਹਾ, "ਤੁਸੀਂ ਆਪਣੇ ਘਰਾਂ ਨੂੰ ਚਲੇ ਜਾਓ, ਮੈਂ ਹੁਣ ਆਪਣੇ ਮਾਤਾ-ਪਿਤਾ ਕੋਲ ਰਹਾਂਗਾ।" ਇਹ ਸੁਣ ਕੇ, ਬ੍ਰਿਜ ਦੇ ਲੋਕ ਮੋਹ ਵਿਚ ਭਿੱਜ ਗਏ, ਜੋ ਕੁਝ ਨੰਦ ਨੂੰ ਕਿਹਾ, ਓਹੀ ਬ੍ਰਿਜ ਦੀ ਸਾਰੀ ਪਰਜਾ ਨੂੰ ਕਹਿ ਦਿੱਤਾ। ਜਿਸ ਕਰ ਕੇ ਬ੍ਰਿਜ ਪੁਰੀ ਦੀ ਪਰਜਾ ਸਾਰੀ ਹੀ ਕ੍ਰਿਸ਼ਨ ਤੋਂ ਬਿਨਾਂ , ਸੋਭਾ ਤੋਂ ਹੀਣੀ ਹੋ ਗਈ ਅਰਥਾਤ ਸਾਰੇ ਗੁਆਲਿਆਂ ਦੇ ਚੇਹਰੇ ਮੁਰਝਾ ਗਏ।। ੮੫੭।।

**ਸ੍ਵੈਯਾ।। ਸੀਸ ਝੁਕਾਇ ਗਯੋ ਬ੍ਰਿਜ ਕੋ ਅਤਿ ਹੀ ਮਨ ਭੀਤਰ ਸੋਕ ਭਯੋ ਹੈ।।**
**ਜਿਉ ਕੋਊ ਤਾਤ ਮਰੇ ਪਛੁਤਾਤ ਹੈ ਪਯਾਰੋ ਕੋਊ ਮਨੋ ਭ੍ਰਾਤ ਛਯੋ ਹੈ।।**
**ਪੈ ਜਿਮ ਰਾਜ ਬਡੇ ਰਿਪ ਰਾਜ ਕੀ ਪੈ ਰਨ ਮੈ ਪਤਿ ਖੋਇ ਗਯੋ ਹੈ।।**
**ਯੋਂ ਉਪਜੀ ਉਪਮਾ ਬਸੁਦੇ ਠਗ ਸਯਾਮ ਮਨੋ ਧਨ ਲੂਟ ਲਯੋ ਹੈ।। ੮੫੮।।**

ਪਦ ਅਰਥ - ਛਯੋ = ਮਰ ਗਿਆ।। ਪੈ = ਅਥਵਾ। ੨ ਪੈ = ਪਾਸੋਂ।।

ਅਰਥ - ਨੰਦ ਸਮੇਤ ਸਾਰੇ ਸਿਰ ਝੁਕਾਏ ਹੋਏ ਬ੍ਰਿਜ ਨੂੰ ਚਲੇ ਗਏ, ਕਿਉਂਕਿ ਉਨ੍ਹਾਂ ਦੇ ਮਨ ਵਿਚ ਬੜਾ ਭਾਰਾ ਸ਼ੋਕ ਪੈਦਾ ਹੋ ਰਿਹਾ ਹੈ। ਜਿਵੇਂ ਕੋਈ ਪੁੱਤ੍ਰ ਦੇ ਮਰ ਜਾਣ ਨਾਲ ਪਛਤਾਉਂਦਾ ਹੈ, ਇਉਂ ਸਾਰੇ ਗੁਆਲੇ ਦੁਖੀ ਹੋ ਰਹੇ ਹਨ, ਮਾਨੋਂ ਇਨ੍ਹਾਂ ਦਾ ਕੋਈ ਪਿਆਰਾ ਭਰਾ ਮਰ ਗਿਆ ਹੈ। ਅਥਵਾ ਜਿਵੇਂ ਕੋਈ ਰਾਜਾ ਆਪਣੇ ਤੋਂ ਵੱਡੇ ਦੁਸ਼ਮਣ ਰਾਜੇ ਪਾਸੋਂ ਜੁੱਧ ਵਿਚ ਇੱਜ਼ਤ ਨਾਸ ਕਰਵਾ ਕੇ ਗਿਆ ਹੁੰਦਾ ਹੈ। ਇਸ ਤਰ੍ਹਾਂ ਦੀ ਉਪਮਾਂ ਪੈਦਾ ਹੋਈ ਹੈ, ਮਾਨੋਂ ਬਸੁਦੇਵ ਠੱਗ ਨੇ ਨੰਦ ਪਾਸੋਂ 'ਕਿਸ਼ਨ' ਰੂਪ ਧਨ ਨੂੰ ਲੁੱਟ ਲਿਆ ਹੈ।। ੮੫੮।।

## ਨੰਦ ਬਾਚ ਪੁਰ ਜਨ ਸੋ।।

**ਦੋਹਰਾ।। ਨੰਦ ਆਇ ਬ੍ਰਿਜ ਪੁਰ ਬਿਖੈ ਕਹੀ ਕ੍ਰਿਸਨ ਕੀ ਬਾਤ।।**
**ਸੁਨਤ ਸੋਕ ਕੀਨੋ ਸਭੈ ਰੋਦਨ ਕੀਨੋ ਮਾਤ।। ੮੫੯।।**

ਅਰਥ - ਨੰਦ ਨੇ ਬ੍ਰਿਜਪੁਰ ਵਿਚ ਆ ਕੇ, ਕ੍ਰਿਸ਼ਨ ਦੀ ਗੱਲ ਸੁਣਾ ਦਿੱਤੀ, ਕਿ ਉਹ ਆਪਣੇ ਮਾਤਾ ਪਿਤਾ ਕੋਲ ਮਥੁਰਾ ਵਿਚ ਰਹਿ ਪਿਆ ਹੈ। ਇਸ ਗੱਲ ਨੂੰ ਸੁਣਦਿਆਂ ਹੀ ਸਾਰੇ ਬ੍ਰਿਜ ਬਾਸੀਆਂ ਨੇ ਸ਼ੋਕ ਕੀਤਾ, ਅਤੇ ਮਾਤਾ ਜਸੋਧਾਂ ਵਿਰਲਾਪ ਕਰਨ ਲੱਗੀ।। ੮੫੯।।

## ਜਸੁਧਾ ਬਾਚ।। ਸ੍ਵੈਯਾ।।

**ਬਚਯੋ ਜਿਨ ਤਾਤ ਬਡੇ ਅਹਿ ਤੇ ਜਿਨ ਹੂ ਬਕ ਬੀਰ ਬਲੀ ਹਨਿ ਦੱਈਯਾ।।**
**ਜਾਹਿ ਮਰਯੋ ਅਘ ਨਾਮ ਮਹਾਂ ਰਿਪੁ ਪੈ ਪਿਅਰਵਾ ਮੁਸਲੀਧਰ ਭੱਈਯਾ।।**

ਜੋ ਤਪਸਜਾ ਕਰਿ ਕੈ ਪ੍ਰਭ ਤੇ ਕਬਿ ਸਯਾਮ ਕਹੈ ਪਰ ਪਾਇ ਨ ਲੱਈਯਾ॥
ਸੋ ਪੁਰ ਬਾਸਨ ਛੀਨ ਲਯੋ ਹਮ ਤੇ ਸੁਨੀਯੇ ਸਖੀ ਪੂਤ ਕਨੱ੍ਹਈਯਾ॥ ੮੯੦॥

ਅਰਥ – ਜਿਸਨੇ ਆਪਣੇ ਪਿਤਾ ਦੀ ਬੜੇ ਭਾਰੀ ਸੱਪ ਤੋਂ ਰਖਿਆ ਕੀਤੀ ਤੇ ਵੱਡੇ ਸੂਰਮੇ ਬਕਾਸੁਰ ਨੂੰ ਨਾਸ਼ ਕੀਤਾ ਸੀ। 'ਅਘਾਸੁਰ' ਨਾਮ ਵਾਲੇ ਵਡੇ ਭਾਰੇ ਦੁਸ਼ਮਨ ਨੂੰ ਜਿਸਨੇ ਮਾਰ ਦਿੱਤਾ ਸੀ, ਅਤੇ ਜਿਸਦਾ ਪਿਆਰਾ ਭਰਾਤਾ ਬਲਿਰਾਮ ਹੈ। ਕਵਿ 'ਸਿਯਾਮ' ਜੀ ਕਹਿੰਦੇ ਹਨ, ਤਪੱਸਜਾ ਕਰ ਕੇ ਭੀ ਜੋ ਪ੍ਰਭੂ ਨਹੀਂ ਪਾਇਆ ਜਾਂਦਾ, ਅਤੇ ਨਾ ਹੀ ਜਿਸਦਾ ਪਾਰ ਲਿਆ ਜਾਂਦਾ ਹੈ। ਹੇ ਸਖੀ! ਸੁਣੋ, ਉਸੇ ਕ੍ਰਿਸ਼ਨ ਪੁੱਤ੍ਰ ਨੂੰ ਸਾਡੇ ਪਾਸੋਂ ਸ਼ਹਿਰ ਵਿਚ ਵੱਸਣ ਵਾਲਿਆਂ ਨੇ ਖੋਹ ਲਿਆ ਹੈ॥ ੮੯੦॥

## ਸਭ ਗ੍ਵਾਰਨੀਯਾ ਬਿਰਲਾਪੁ॥

ਸ੍ਵੈਯਾ॥ ਸੁਨਿ ਕੈ ਇਹ ਬਾਤ ਸਭੈ ਮਿਲਿ ਗ੍ਵਾਰਨ ਪੈ ਮਿਲਿ ਕੈ ਤਿਨ ਸੋਕ ਸੁ ਕੀਨੋ॥
ਆਨੰਦ ਦੂਰਿ ਕਰਯੋ ਮਨ ਤੇ ਹਰਿ ਧਯਾਨ ਬਿਖੈ ਤਿਨਹੂ ਮਨ ਦੀਨੋ॥
ਧਰਨੀ ਪਰ ਸੋ ਮੁਰਝਾਇ ਗਿਰੀ ਸੁ ਪਰਯੋ ਤਿਨ ਕੇ ਤਨ ਤੇ ਸੁ ਪਸੀਨੋ॥
ਹਾਹੁਕ ਲੈਨ ਲਗੀ ਸਭਿ ਹੀ ਸੁ ਭਯੋ ਸੁਖ ਤੇ ਤਿਨ ਕੋ ਤਨ ਹੀਨੋ॥ ੮੯੧॥

ਅਰਥ – ਜਸੋਧਾਂ ਦੀ ਇਹ ਗੱਲ ਸੁਣ ਕੇ, ਸਾਰੀਆਂ ਗੁਆਲਨੀਆਂ ਕੱਠੀਆਂ ਹੋ ਗਈਆਂ ਅਤੇ ਕੱਠਿਆਂ ਹੋ ਕੇ ਉਨ੍ਹਾਂ ਨੇ ਬੜਾ ਭਾਰਾ ਸ਼ੋਕ ਕੀਤਾ। ਮਨ ਵਿਚੋਂ ਉਤਸ਼ਾਹ ਦੂਰ ਕਰ ਦਿੱਤਾ ਅਤੇ ਹਰੀ ਦੇ ਧਿਆਨ ਵਿਚ ਉਨ੍ਹਾਂ ਨੇ ਮਨ ਨੂੰ ਜੋੜ ਦਿੱਤਾ। ਉਹ ਬੇਸੁਧ ਹੋ ਕੇ ਧਰਤੀ ਉਤੇ ਡਿੱਗ ਪਈਆਂ, ਅਤੇ ਉਨ੍ਹਾ ਦੇ ਸਰੀਰ ਵਿਚੋਂ ਮੁੜ੍ਹਕਾ ਚੋਣ ਲੱਗ ਪਿਆ। ਸਾਰੀਆਂ ਗੋਪੀਆਂ ਹਾਹੁਕੇ ਲੈਣ ਲੱਗੀਆਂ, ਅਤੇ ਉਨ੍ਹਾਂ ਦਾ ਸਰੀਰ ਸੁਖ ਤੋਂ ਸੱਖਣਾ ਹੋ ਗਿਆ॥ ੮੯੧॥

ਸ੍ਵੈਯਾ॥ ਅਤਿ ਆਤੁਰ ਹ੍ਵੈ ਹਰਿ ਪ੍ਰੀਤਹਿ ਸੋ ਕਬਿ ਸ੍ਯਾਮ ਕਹੈ ਹਰਿ ਕੇ ਗੁਨ ਗਾਵੈ॥
ਸੋਰਠ ਸੁੱਧ ਮਲ੍ਹਾਰ ਬਿਲਾਵਲ ਸਾਰੰਗ ਭੀਤਰ ਤਾਨ ਬਸਾਵੈ॥
ਧਿਆਨ ਧਰੈ ਤਿਹ ਤੇ ਜੀਯ ਮੈ ਤਿਹ ਧਯਾਨਹਿ ਤੇ ਅਤਿ ਹੀ ਦੁਖੁ ਪਾਵੈ॥
ਯੌ ਮੁਰਝਾਵਤ ਹੈ ਮੁਖ ਤਾ ਸਸਿ ਜਿਉ ਪਿਖ ਕੰਜ ਮਨੋ ਮੁਰਝਾਵੈ॥ ੮੯੨॥

ਅਰਥ – 'ਸਯਾਮ' ਕਵਿ ਜੀ ਕਹਿੰਦੇ ਹਨ – ਕ੍ਰਿਸ਼ਨ ਦੀ ਪ੍ਰੀਤ ਨਾਲ ਵੱਡੀਆਂ ਦੁਖੀ ਹੋ ਕੇ, ਕ੍ਰਿਸ਼ਨ ਦੇ ਗੁਣਾਂ ਨੂੰ ਗਾਉਂਦੀਆਂ ਹਨ। ਸੋਰਠ, ਸੁੱਧ ਟੋਡੀ, ਮਲਾਰ, ਬਿਲਾਵਲ ਤੇ ਵਿਚ ਵਿਚ ਸਾਰੰਗ ਦੀ ਤਾਨ ਭੀ ਵਸਾ ਦੇਂਦੀਆਂ ਹਨ। ਉਸ ਦੇ ਧਿਆਨ ਨੂੰ ਚਿਤ ਵਿਚ ਧਰਦੀਆਂ ਹਨ, ਪਰ ਉਸ ਧਿਆਨ ਤੋਂ ਭੀ ਵੱਡਾ ਹੀ ਦੁੱਖ ਪਾਂਦੀਆਂ ਹਨ। ਧਿਆਨ ਵਿਚ ਉਸਦੇ ਮੁਖ ਨੂੰ ਵੇਖ ਕੇ ਇਸ ਤਰ੍ਹਾਂ ਮੁਰਝਾ ਜਾਂਦੀਆਂ ਹਨ, ਜਿਵੇਂ ਚੰਦ੍ਰਮਾਂ ਦੇ ਮੁਖ ਨੂੰ ਵੇਖ ਕੇ, ਕਮਲ ਫੁੱਲ ਮੁਰਝਾ ਜਾਂਦਾ ਹੈ॥ ੮੯੨॥

ਪੁਰ ਬਾਸਨ ਸੰਗ ਰਚੇ ਹਰਿ ਜੂ ਹਮਹੂੰ ਮਨ ਤੇ ਜਦੁਰਾਇ ਬਿਸਾਰੀ ।।
ਤਯਾਗ ਗਏ ਹਮਕੋਂ ਇਹ ਠਉਰ ਹਮ ਊਪਰ ਤੇ ਅਤਿ ਪ੍ਰੀਤ ਸੁ ਟਾਰੀ ।।
ਪੈ ਕਹਿ ਕੈ ਨ ਕਛੂ ਪਠਯੋ ਤਿਹ ਤ੍ਰੀਯਨ ਕੇ ਬਸਿ ਭੇ ਗਿਰਧਾਰੀ ।।
ਏਕ ਗਿਰੀ ਕਹੂੰ ਐਸੇ ਧਰਾ ਇਕ ਕੂਕਤ ਹੈ ਸੁ ਹਹਾ ਰੀ ਹਹਾ ਰੀ ।। ੮੬੩ ।।

ਅਰਥ - ਕ੍ਰਿਸ਼ਨ ਜੀ ਸ਼ੈਹਰ ਵਾਲੀਆਂ ਨਾਲ ਰਚ-ਮਿਚ ਗਏ ਹਨ, ਅਤੇ ਯਾਦਵ ਪਤੀ ਨੇ ਸਾਨੂੰ ਮਨ ਤੋਂ ਭੁਲਾ ਦਿੱਤਾ ਹੈ। ਸਾਨੂੰ ਕ੍ਰਿਸ਼ਨ ਜੀ ਇਸੇ ਜਗ੍ਹਾ ਤੇ ਛੱਡ ਗਏ ਹਨ, ਸਾਡੇ ਨਾਲ ਜੋ ਮਹਾਂ-ਪ੍ਰੀਤ ਕੀਤੀ ਹੋਈ ਸੀ, ਉਹ ਪ੍ਰੀਤੀ ਸਾਡੇ ਉਤੋਂ ਹਟਾ ਲਈ ਹੈ। ਗੁਵਰਧਨ ਪਹਾੜ ਨੂੰ ਚੁੱਕਣ ਵਾਲੇ ਨੇ ਸਾਨੂੰ ਤਾਂ ਕੁਝ ਭੀ ਕਹਾ ਨਹੀਂ ਭੇਜਿਆ, ਕਿਉਂਕਿ ਹੁਣ ਉਨ੍ਹਾਂ ਸ਼ੈਹਰ ਵਾਲੀਆਂ ਇਸਤ੍ਰੀਆਂ ਦੇ ਵਸ ਵਿਚ ਹੋ ਗਏ ਹਨ। ਇਹ ਆਖ ਕੇ ਇਕ ਗੁਆਲੀ ਬੇਹੋਸ਼ ਹੋ ਕੇ ਜ਼ਮੀਨ ਤੇ ਡਿਗ ਪਈ ਹੈ ਤੇ ਹਾਇ! ਹਾਇ!! ਕਰਕੇ ਚਿਲੱਲਾ ਰਹੀ ਹੈ।। ੮੬੩।।

ਸ੍ਵੈਯਾ ।। ਇਹ ਭਾਂਤ ਸੋ ਗ੍ਵਾਰਨਿ ਬੋਲਤ ਹੈ ਅਪਨੇ ਜੀਯ ਮੈ ਅਤਿ ਮਾਨ ਉਦਾਸੀ ।।
ਸੋਕ ਬਢਯੋ ਤਿਨ ਕੇ ਜੀਯ ਮੈ ਹਰਿ ਡਾਰ ਗਏ ਹਿਤ ਕੀ ਤਿਨ ਫਾਸੀ ।।
ਅਉ ਰਿਸ ਮਾਨ ਕਹੈ ਮੁਖ ਤੇ ਜਦੁਰਾਇ ਨ ਮਾਨਤ ਲੋਗਨ ਹਾਸੀ ।।
ਤਯਾਗ ਹਮੈ ਸੁ ਗਏ ਬ੍ਰਿਜ ਮੈ ਪੁਰ ਬਾਸਨ ਸੰਗ ਫਸੇ ਬ੍ਰਿਜ ਬਾਸੀ ।। ੮੬੪ ।।

ਅਰਥ - ਗੁਆਲਨੀਆਂ ਆਪਣੇ ਦਿਲ ਵਿਚ ਬਹੁਤ ਤਰ੍ਹਾਂ ਦੀ ਉਦਾਸੀ ਮੰਨ ਕੇ, ਇਸ ਤਰ੍ਹਾਂ ਦੀਆਂ ਗੱਲਾਂ ਕਰਦੀਆਂ ਹਨ। ਉਨ੍ਹਾਂ ਦੇ ਮਨ ਵਿਚ ਬੜਾ ਸ਼ੋਕ ਛਾਇਆ ਹੋਇਆ ਹੈ, ਕਿਉਂਕਿ ਕ੍ਰਿਸਨ ਜੀ 'ਉਨ੍ਹਾਂ ਨੂੰ ਪ੍ਰੇਮ-ਫਾਹੀ ਪਾ ਗਏ ਹਨ। ਅਤੇ ਕ੍ਰੋਧਵਾਨ ਹੋ ਕੇ ਮੂੰਹੋਂ ਕਹਿੰਦੀਆਂ ਹਨ ਕਿ "ਕ੍ਰਿਸਨ ਤਾਂ ਲੋਕਾਂ ਦੀ ਹਾਸੀ ਦੀ ਪਰਵਾਹ ਹੀ ਨਹੀਂ ਕਰਦਾ।" ਇਸੇ ਲਈ ਉਹ ਸਾਨੂੰ ਬ੍ਰਿਜ ਵਿਚ ਛੱਡ ਗਿਆ ਹੈ, ਅਤੇ ਬ੍ਰਿਜ ਦੇ ਵੱਸਣ ਵਾਲਾ ਕ੍ਰਿਸ਼ਨ ਆਪ ਸ਼ੈਹਰ ਵਾਸਨਾਂ ਨਾਲ ਫਸ ਗਿਆ ਹੈ।। ੮੬੪।।

ਸ੍ਵੈਯਾ ।। ਰੋਦਨ ਕੈ ਸਭ ਗ੍ਵਾਰਨੀਯਾ ਮਿਲਿ ਐਸੇ ਕਹਯੋ ਅਤਿ ਹੋਇ ਬਿਚਾਰੀ ।।
ਤਿਯਾਗ ਬ੍ਰਿਜੈ ਮਥੁਰਾ ਮੈ ਗਏ ਤਜਿ ਨੇਹ ਅਨੇਹ ਕੀ ਬਾਤ ਬਿਚਾਰੀ ।।
ਏਕ ਗਿਰੈ ਧਰ ਯੌ ਕਹਿ ਕੈ ਇਕ ਐਸੇ ਸੰਭਾਰ ਕਹੈ ਬ੍ਰਿਜ ਨਾਰੀ ।।
ਰੀ ਸਜਨੀ ਸੁਨੀਯੈ ਬਤੀਯਾਂ ਬ੍ਰਿਜ ਨਾਰ ਸਭੈ ਬ੍ਰਿਜ ਨਾਥ ਬਿਸਾਰੀ ।। ੮੬੫ ।।

ਅਰਥ - ਸਾਰੀਆਂ ਗੁਆਲਨੀਆਂ ਮਿਲ ਕੇ ਰੋਂਦੀਆਂ ਹਨ, ਅਤੇ ਵੱਡੀਆਂ ਦੀਨ ਹੋ ਕੇ ਇਸ ਤਰ੍ਹਾਂ ਕਹਿੰਦੀਆਂ ਹਨ। ਕ੍ਰਿਸ਼ਨ ਜੀ ਬ੍ਰਿਜ ਨੂੰ ਛੱਡ ਕੇ ਮਥੁਰਾ ਵਿਚ ਚਲੇ ਗਏ ਹਨ, ਕਿਉਂਕਿ ਉਨ੍ਹਾਂ

ਨੇ ਮੋਹ ਨੂੰ ਛੱਡ ਕੇ ਨਿਰਮੋਹਪੁਣੇ ਦੀ ਗੱਲ ਵਿਚਾਰ ਲਈ ਹੈ। ਇਕ ਤਾਂ ਇਸ ਤਰ੍ਹਾਂ ਕਹਿ ਕੇ ਧਰਤੀ ਉੱਤੇ ਡਿਗ ਪਈ ਹੈ, ਅਤੇ ਇਕ ਬ੍ਰਿਜ ਇਸਤ੍ਰੀ ਆਪਣੇ ਆਪ ਨੂੰ ਸੰਭਾਲਕੇ ਇਸ ਤਰ੍ਹਾਂ ਕਹਿ ਰਹੀ ਹੈ। ਹੇ ਸਖੀਓ! ਮੇਰੀ ਗੱਲ ਸੁਣ ਲੌ, ਸਾਰੀਆਂ ਬ੍ਰਿਜ ਇਸਤ੍ਰੀਆਂ ਨੂੰ ਬ੍ਰਿਜ ਨਾਥ ਨੇ ਮਨ ਤੋਂ ਭੁਲਾ ਦਿੱਤਾ ਹੈ।। ੮੬੫।।

## ਕਬਿਯੋ ਬਾਚ।।

**ਸ੍ਵੈਯਾ।। ਆਂਖਨ ਆਗਹਿ ਠਾਢ ਲਗੇ ਸਖੀ ਦੇਤ ਨਹੀ ਕਿਹ ਹੇਤ ਦਿਖਾਈ।।**
**ਜਾ ਸੰਗ ਕੇਲ ਕਰੇ ਬਨ ਮੈ ਤਿਹ ਤੇ ਅਤਿ ਹੀ ਜੀਯ ਮੈ ਦੁਚਿਤਾਈ।।**
**ਹੇਤ ਤਜਯੋ ਬ੍ਰਿਜ ਬਾਸਨ ਸੌ ਨ ਸੰਦੇਸ ਪਠਯੋ ਜੀਯ ਕੈ ਸੁ ਢਿਠਾਈ।।**
**ਤਾਹੀ ਕੀ ਓਰ ਨਿਹਾਰਤ ਹੈ ਪਿਖੀਯੈ ਨਹੀ ਸਯਾਮ ਹਹਾ ਮੋਰੀ ਮਾਈ।। ੮੬੬।।**

ਅਰਥ – ਹੇ ਸਖੀ! ਅੱਖਾਂ ਦੇ ਸਾਹਮਣੇ ਖਲੋਤਾ ਮਲੂਮ ਹੁੰਦਾ ਹੈ, ਪਰ ਕਿਸ ਕਾਰਣ ਕਰਕੇ ਵਿਖਾਲੀ ਨਹੀਂ ਦੇਂਦਾ? ਜਿਸ ਦੇ ਨਾਲ ਬਨ ਵਿਚ ਕ੍ਰੀੜਾਂ ਕਰਦੀਆਂ ਸਾਂ, ਉਸ ਦੇ ਦਿਲ ਵਿਚ ਇਸ ਤਰ੍ਹਾਂ ਦੀ ਬੜੀ ਦੁਚਿਤਾਈ ਪੈ ਗਈ ਹੈ, ਕੀ ਕਾਰਣ? ਬ੍ਰਿਜ ਬਾਸਨੀਆਂ ਨਾਲੋਂ ਉਨ੍ਹਾਂ ਨੇ ਪ੍ਰੇਮ ਛੱਡ ਦਿੱਤਾ ਹੈ, ਕੋਈ ਸੁਨੇਹਾ ਭੀ ਨਹੀਂ ਭੇਜਿਆ, ਉਸਦੇ ਦਿਲ ਦੀ ਏਨੀ ਢੀਠਤਾਈ ਦਾ ਕਾਰਣ ਕੀ ਹੈ? ਓਸੇ ਦੇ ਵੱਲ ਹੀ ਵੇਖ ਰਹੀਆਂ ਹਾਂ, ਪਰ ਸ਼ਯਾਮ-ਸੁੰਦਰ ਦਿੱਸਦਾ ਨਹੀਂ ਹੈ, ਹੇ ਮੇਰੀ ਮਾਂ! ਹਾ! ਹਾ!! ਵੱਡਾ ਦੁਖ ਹੈ।। ੮੬੬।।

# ਬਾਰਹਮਾਹ।।

**ਸ੍ਵੈਯਾ।। ਫਾਗਨ ਮੈ ਸਖੀ ਡਾਰ ਗੁਲਾਲ ਸਭੈ ਹਰਿ ਸਿਉ ਬਨ ਬੀਚ ਰਮੈ।।**
**ਪਿਚਕਾਰਨ ਲੈ ਕਰਿ ਗਾਵਤਿ ਗੀਤ ਸਭੈ ਮਿਲਿ ਗ੍ਵਾਰਨ ਤਉਨ ਸਮੈ।।**
**ਅਤਿ ਸੁੰਦਰ ਕੁੰਜ ਗਲੀਨ ਕੇ ਬੀਚ ਕਿਧੌ ਮਨ ਕੇ ਕਰਿ ਦੂਰ ਗਮੈ।।**
**ਅਰੁ ਤਿਆਗ ਤਮੈ ਸਭ ਧਾਮਨ ਕੀ ਇਹ ਸੁੰਦਰਿ ਸਯਾਮ ਕੀ ਮਾਨ ਤਮੈ।। ੮੬੭।।**

ਅਰਥ – ਹੇ ਸਖੀ! ਪਿਛਲੇ ਫੱਗਣ ਦੇ ਵਿਚ ਅਸੀਂ ਸਾਰੀਆਂ ਇਕ ਦੂਜੀ ਉੱਤੇ ਗੁਲਾਲ ਸੁੱਟਦੀਆਂ ਸਾਂ, ਅਤੇ ਕ੍ਰਿਸ਼ਨ ਦੇ ਨਾਲ ਬਨ ਵਿਚ ਫਿਰਦੀਆਂ ਸਾਂ। ਉਸ ਵੇਲੇ ਸਾਰੀਆਂ ਗੁਆਲਨੀਆਂ ਹੱਥਾਂ ਦੇ ਵਿਚ, ਪਿਚਕਾਰੀਆਂ ਲੈ ਕੇ ਗੀਤ ਗਾਉਂਦੀਆਂ ਸਾਂ। ਵੱਡੀਆਂ ਸੋਹਣੀਆਂ ਕੁੰਜ ਗਲੀਆਂ ਵਿਚ ਮਨ ਦੇ ਸਾਰੇ ਗਮਾਂ ਨੂੰ ਦੂਰ ਕਰ ਦਿੱਤਾ ਹੋਯਾ ਸੀ। ਫਿਰ ਘਰਾਂ ਦੀਆਂ ਇੱਛਾਂ ਨੂੰ ਛੱਡ ਦਿੱਤਾ ਹੋਯਾ ਸੀ, ਕੇਵਲ ਸ਼ਿਆਮ ਸੁੰਦਰ ਦੀ ਇੱਛਾ ਹੀ ਮਨ ਵਿਚ ਵੱਸੀ ਹੋਈ ਸੀ।। ੮੬੭।।

ਸ੍ਵੈਯਾ।। ਫੂਲ ਸੀ ਗ੍ਵਾਰਨ ਫੂਲ ਰਹੀ ਪਟਿ ਰੰਗਨ ਕੇ ਫੁਨ ਫੂਲ ਲੀਏ।।
ਇਕ ਸਯਾਮ ਸੀਗਾਰ ਸੁ ਗਾਵਤ ਹੈ ਪੁਨ ਕੋਕਲਕਾ ਸਮ ਹੋਤ ਜੀਏ।।
ਰਿਤ ਨਾਮਹਿ ਸਯਾਮ ਭਯੋ ਸਜਨੀ ਤਿਹ ਤੇ ਸਭ ਛਾਜ ਸੁ ਸਾਜ ਦੀਏ।।
ਪਿਖਿ ਜਾ ਚਤੁਰਾਨਨ ਚਉਕ ਰਹੈ ਜਿਹ ਦੇਖਤ ਹੋਤ ਹੁਲਾਸ ਹੀਏ।।੮੬੮।।

ਪਦ ਅਰਥ - ਰਿਤ = ਬਸੰਤ, ਚੇਤ।।

ਅਰਥ - ਗੁਆਲਨੀਆਂ ਫੁੱਲ ਵਾਂਗੂੰ ਪ੍ਰਸੰਨ ਹੋ ਰਹੀਆਂ ਹਨ, ਅਤੇ ਜਿਨ੍ਹਾਂ ਨੇ ਰੰਗਾਂ ਦੇ ਫੁੱਲਾਂ ਵਰਗੇ ਕਪੜੇ ਉੱਤੇ ਲਏ ਹੋਏ ਹਨ। ਇਕ ਸਖੀ ਕ੍ਰਿਸ਼ਨ ਦੇ ਸਿੰਗਾਰ ਨੂੰ ਗਾਉਂਦੀ ਹੈ, ਅਤੇ ਕੋਇਲ ਵਾਂਗੂੰ ਮਨ ਵਿਚ ਪ੍ਰਸੰਨ ਹੁੰਦੀ ਹੈ। ਕ੍ਰਿਸ਼ਨ ਦਾ ਨਾਮ ਹੀ ਚੇਤ੍ਰ ਜਾਂ ਮੌਸਮ ਬਹਾਰ ਹੋਇਆ ਹੈ, ਉਸ ਕਰਕੇ ਹੀ ਸਾਰੀਆਂ ਸਖੀਆਂ ਨੇ ਤਨਾਂ ਉੱਤੇ ਸੁੰਦਰ ਸਿੰਗਾਰ ਦਾ ਸਾਜ ਕਰ ਦਿੱਤਾ ਹੈ। ਜਿਸਨੂੰ ਵੇਖ ਕੇ ਬ੍ਰਹਮਾ ਹੈਰਾਨ ਰਹਿੰਦਾ ਹੈ, ਅਤੇ ਜਿਸਨੂੰ ਵੇਖਦਿਆਂ ਹੀ ਹਿਰਦੇ ਵਿਚ ਹੁਲਾਸ ਹੁੰਦਾ ਹੈ।। ੮੬੮।।

ਏਕ ਸਮੈ ਰਹੈ ਕਿੰਸਕ ਫੂਲਿ ਸਖੀ ਤਹ ਪਉਨ ਬਹੈ ਸੁਖਦਾਈ।।
ਭਉਰ ਗੁੰਜਾਰਤ ਹੈ ਇਤ ਤੇ ਉਤ ਤੇ ਮੁਰਲੀ ਨੰਦ ਲਾਲ ਬਜਾਈ।।
ਰੀਝ ਰਹਯੋ ਸੁਨਿ ਕੈ ਸੁਰ ਮੰਡਲ ਤਾ ਛਬਿ ਕੋ ਬਰਨਯੋ ਨਹੀ ਜਾਈ।।
ਤਉਨ ਸਮੈ ਸੁਖਦਾਇਕ ਥੀ ਰਿਤ ਅਉਸਰ ਯਾਹਿ ਭਈ ਦੁਖਦਾਈ।।੮੬੯।।

ਪਦ ਅਰਥ - ਕਿੰਸਕ = ਕੇਸੂ।।

ਅਰਥ - ਹੇ ਸਖੀ! ਇਕ ਸਮੇਂ ਕੇਸੂ ਦੇ ਫੁੱਲ ਖਿੜ ਰਹੇ ਸਨ ਅਤੇ ਉਥੇ ਸੁਖ ਦੇਣ ਵਾਲੀ ਹਵਾ ਚੱਲ ਰਹੀ ਸੀ। ਭੌਰੇ ਗੂੰਜਦੇ ਹੋਏ ਇਧਰ ਤੋਂ ਉਧਰ ਤੇ ਉਧਰ ਤੋਂ ਏਧਰ ਆਉਂਦੇ ਜਾਂਦੇ ਸਨ, ਉਸ ਵੇਲੇ ਕ੍ਰਿਸ਼ਨ ਜੀ ਨੇ ਮੁਰਲੀ ਵਜਾ ਦਿੱਤੀ। ਜਿਸਨੂੰ ਸੁਣ ਕੇ ਦੇਵ-ਮੰਡਲ ਪ੍ਰਸੰਨ ਹੋ ਰਿਹਾ ਸੀ, ਉਸ ਵੇਲੇ ਦੀ ਸ਼ੋਭਾ ਦਾ ਕੁਝ ਵਰਣਨ ਨਹੀਂ ਕੀਤਾ ਜਾਂਦਾ। ਉਸ ਵੇਲੇ ਬਸੰਤ ਰੁਤ ਵੈਸਾਖ ਦਾ ਮਹੀਨਾ ਸੁਖਦਾਈ ਬਣਿਆ ਹੋਯਾ ਸੀ, ਪਰ ਇਸ ਵੇਲੇ ਤਾਂ ਦੁਖਦਾਈ ਹੋ ਰਿਹਾ ਹੈ।। ੮੬੯।।

ਜੇਠ ਸਮੈ ਸਖੀ ਤੀਰ ਨਦੀ ਹਮ ਖੇਲਤ ਚਿਤ ਹੁਲਾਸ ਬਢਾਈ।।
ਚੰਦਨ ਸੋ ਤਨ ਲੀਪ ਸਭੈ ਸੁ ਗੁਲਾਬਹਿ ਸੋ ਧਰਨੀ ਛਿਰਕਾਈ।।
ਲਾਇ ਸੁੰਗਧ ਭਲੀ ਕਪਰਯੋ ਪਰ ਤਾ ਕੀ ਪ੍ਰਭਾ ਬਰਨੀ ਨਹੀ ਜਾਈ।।
ਤੌਨ ਸਮੈ ਸੁਖਦਾਇਕ ਥੀ ਇਹ ਅਉਸਰ ਸਯਾਮ ਬਿਨਾ ਦੁਖਦਾਈ।।੮੭੦।।

ਅਰਥ - ਹੇ ਸਖੀ! ਜੇਠ ਦੇ ਸਮੇਂ ਵਿਚ ਅਸੀਂ ਨਦੀ ਦੇ ਕੰਢੇ ਉੱਤੇ, ਚਿਤ ਦਾ ਹੁਲਾਸ ਵਧਾ

ਕੇ, ਖੇਡ ਰਹੀਆਂ ਸਾਂ। ਚੰਦਨ ਦੇ ਲੇਪ ਨਾਲ ਸਰੀਰ ਸਭਨਾਂ ਨੇ ਸੁਗੰਧਤ ਕੀਤੇ ਹੋਏ ਸਨ, ਅਤੇ ਗੁਲਾਬ ਦੇ ਜਲ ਨਾਲ ਧਰਤੀ ਛਿੜਕਾਈ ਹੋਈ ਸੀ। ਚੰਗੀ ਸੁੰਗਧੀ ਕਪੜਿਆਂ ਉੱਤੇ ਲਾਈ ਹੋਈ ਸੀ, ਜਿਨ੍ਹਾਂ ਦੀ ਸੁੰਦਰਤਾ ਕਥਨ ਨਹੀਂ ਕੀਤੀ ਜਾ ਸਕਦੀ। ਉਸ ਵੇਲੇ ਸਮਾਂ ਸੁਖਦਾਈ ਸੀ, ਪਰ ਇਸ ਵੇਲੇ ਕ੍ਰਿਸ਼ਨ ਤੋਂ ਬਿਨਾਂ ਹੋਣ ਕਰਕੇ ਦੁਖਦਾਈ ਹੋ ਰਿਹਾ ਹੈ।। ੮੭੦।।

**ਪਉਨ ਪ੍ਰਚੰਡ ਚਲੈ ਜਿਹ ਅਉਸਰ ਅਉਰ ਬਘੂਲਨ ਧੂਰ ਉਡਾਈ।।**
**ਧੂਪ ਲਗੈ ਜਿਹ ਮਾਸ ਬੁਰੀ ਸੁ ਲਗੈ ਸੁਖਦਾਇਕ ਸੀਤਲ ਜਾਈ।।**
**ਸਯਾਮ ਕੇ ਸੰਗ ਸਭੈ ਹਮ ਖੇਲਤ ਸੀਤਲ ਪਾਟਕ ਕਾ ਬਿ ਛਟਾਈ।।**
**ਤਉਨ ਸਮੈ ਸੁਖਦਾਇਕ ਥੀ ਰਿਤ ਅਉਸਰ ਯਾਹਿ ਭਈ ਦੁਖਦਾਈ।।੮੭੧।।**

ਪਦ ਅਰਥ - ਬਘੂਲਨ=ਵਾ-ਵਰੋਲੇ।। ਪਾਟਕ=ਫਹਾਰਾ।। ੨ ਚਸ਼ਮਾ।। ਬਿ=ਵਿਚ।। ਛਟਾਈ=ਛਿੱਟਾਂ।।

ਅਰਥ - ਜਿਸ ਵੇਲੇ ਬੜੀ ਹਨੇਰੀ ਵਗਦੀ ਸੀ ਅਤੇ ਵਾ-ਵਰੋਲੇ ਘਟਾ ਉਡਾਈ ਜਾਂਦੇ ਸਨ। ਜਿਹੜੇ ਮਹੀਨੇ 'ਚ ਧੁੱਪ ਚੁੱਭਦੀ ਸੀ ਠੰਢੀਆਂ ਥਾਵਾਂ ਸੁਖਦਾਇਕ ਲੱਗਦੀਆਂ ਸਨ। ਕ੍ਰਿਸ਼ਨ ਦੇ ਨਾਲ ਮਿਲ ਕੇ ਅਸੀਂ ਸਾਰੀਆਂ ਠੰਡੇ ਪਾਣੀ ਵਿਚ ਛਿੱਟਾਂ ਵਿਚ ਖੇਡਦੀਆਂ ਸਾਂ, (੨) ਅਥਵਾ ਠੰਡੇ ਚਸ਼ਮਿਆਂ ਵਿਚ ਛਿੱਟਾਂ ਮਾਰ ਮਾਰ ਕੇ ਖੇਡਦੀਆਂ ਸਾਂ। ਉਸ ਵੇਲੇ ਰੁਤ ਸੁਖਦਾਈ ਸੀ, ਪਰ ਇਸ ਸਮੇਂ ਦੁਖਦਾਈ ਹੋ ਗਈ ਹੈ।। ੮੭੧।।

**ਸ੍ਵੈਯਾ।। ਜੋਰ ਘਟਾ ਘਨ ਆਏ ਜਹਾਂ ਸਖੀ ਬੂੰਦਨ ਮੇਘ ਭਲੀ ਛਬਿ ਪਾਈ।।**
**ਬੋਲਤ ਚਾਤ੍ਰਿਕ ਦਾਦਰ ਅਉ ਘਨ ਮੋਰਨ ਮੈ ਘਨਘੋਰ ਲਗਾਈ।।**
**ਤਾਹੀ ਸਮੈ ਹਮ ਕਾਨ੍ਹਰ ਕੇ ਸੰਗ ਖੇਲਤ ਥੀ ਅਤਿ ਪ੍ਰੇਮ ਬਢਾਈ।।**
**ਤਉਨ ਸਮੈ ਸੁਖਦਾਇਕ ਥੀ ਰਿਤ ਅਉਸਰ ਯਾਹਿ ਭਈ ਦੁਖਦਾਈ।।੮੭੨।।**

ਅਰਥ - ਜਦੋਂ ਬੱਦਲ ਘਟਾਂ ਜੋੜ ਕੇ ਆਉਂਦੇ ਸਨ, ਅਤੇ ਬੱਦਲਾਂ ਵਿਚੋਂ ਨਿਕਲੀਆਂ ਬੂੰਦਾਂ ਚੰਗੀ ਛਬ ਪਾਉਂਦੀਆਂ ਸਨ। ਜਦ ਕਿ ਚਾਤ੍ਰਿਕ, ਡੱਡੂ ਅਤੇ ਬੱਦਲ ਬੋਲਦੇ ਸਨ ਅਤੇ ਮੋਰਾਂ ਨੇ ਭੀ ਆਪਣੇ ਰਾਗ ਦੀ ਘਨਘੋਰ ਲਗਾਈ ਹੁੰਦੀ ਸੀ। ਉਸ ਵੇਲੇ ਅਸੀਂ ਕ੍ਰਿਸ਼ਨ ਦੇ ਨਾਲ ਵੱਡਾ ਪ੍ਰੇਮ ਵਧਾ ਕੇ ਖੇਡਦੀਆਂ ਹੁੰਦੀਆਂ ਸਾਂ। ਉਸ ਵੇਲੇ ਸੁਖਦਾਈ ਮੌਸਮ ਸੀ, ਇਸ ਵੇਲੇ ਦੁਖਦਾਈ ਹੋ ਗਿਆ ਹੈ।। ੮੭੨।।

**ਮੇਘ ਪਰੈ ਕਬਹੂੰ ਉਘਰੈ ਸਖੀ ਛਾਇ ਲਗੈ ਦ੍ਰੁਮ ਕੀ ਸੁਖਦਾਈ।।**
**ਸਯਾਮ ਕੇ ਸੰਗ ਫਿਰੈ ਸਜਨੀ ਰੰਗ ਫੂਲਨ ਕੇ ਹਮ ਬਸਤ੍ਰ ਬਨਾਈ।।**

**ਖੇਲਤ ਕ੍ਰੀੜ ਕਰੈ ਰਸ ਕੀ ਇਹ ਅਉਸਰ ਕਉ ਬਰਨਯੋ ਨਹੀ ਜਾਈ।।**
**ਸਯਾਮ ਸਨੈ ਸੁਖਦਾਇਕ ਥੀ ਰਿਤ ਸਯਾਮ ਬਿਨਾ ਅਤਿ ਭੀ ਦੁਖਦਾਈ।। ੮੭੩।।**

ਪਦ ਅਰਥ – ਸਨੈ=ਮਿਲੇ ਹੋਣ ਕਰਕੇ।।

ਅਰਥ – ਜਿਸ ਭਾਦਰੋਂ ਮਹੀਨੇ ਵਿਚ ਕਦੇ ਮੀਂਹ ਪੈਂਦਾ ਸੀ, ਅਤੇ ਕਦੇ ਖਰਾ ਹੋ ਜਾਂਦਾ ਸੀ, ਹੇ ਸਖੀ! ਜਦੋਂ ਦਰਖਤ ਦੀ ਛਾਂ ਸੁਖਦਾਈ ਲੱਗਦੀ ਸੀ। ਜਦੋਂ ਅਸੀਂ ਕ੍ਰਿਸ਼ਨ ਦੇ ਨਾਲ ਫਿਰਦੀਆਂ ਸਾਂ, ਅਤੇ ਹੇ ਸਖੀ! ਫੁੱਲਾਂ ਦੇ ਰੰਗ ਦੇ ਅਸਾਂ ਕਪੜੇ ਬਣਾਏ ਹੁੰਦੇ ਸਨ। ਜਦੋਂ ਕ੍ਰਿਸ਼ਨ ਨਾਲ ਖੇਡਦੀਆਂ ਹੋਈਆਂ ਪ੍ਰੇਮ ਰਸ ਦੀ ਕ੍ਰੀੜਾ ਕਰਦੀਆਂ ਸਾਂ, ਅਤੇ ਇਸ ਵੇਲੇ ਨੂੰ ਉਸ ਵੇਲੇ ਮੂੰਹੋਂ ਵਰਣਨ ਹੀ ਨਹੀਂ ਕੀਤਾ ਜਾਂਦਾ ਸੀ, ਅਰਥਾਤ ਸੰਜੋਗ ਸਮੇਂ ਵਿਚ ਵਿਜੋਗ ਦੀ ਗੱਲ ਹੀ ਕਹਿਣੀ ਚੰਗੀ ਨਹੀਂ ਲੱਗਦੀ ਸੀ। ਉਸ ਵੇਲੇ ਕ੍ਰਿਸ਼ਨ ਦੇ ਨਾਲ ਮਿਲੇ ਹੋਣ ਕਰਕੇ ਰੁੱਤ ਸੁਖਦਾਈ ਹੋ ਰਹੀ ਸੀ, ਇਸ ਵੇਲੇ ਓਹੀ ਰੁੱਤ ਕ੍ਰਿਸ਼ਨ ਤੋਂ ਬਿਨਾਂ ਹੋਣ ਕਰਕੇ ਵੱਡੀ ਦੁਖਦਾਈ ਹੋ ਰਹੀ ਹੈ।। ੮੭੩।।

**ਮਾਸ ਅਸੂ ਹਮ ਕਾਨ੍ਹਰ ਕੇ ਸੰਗ ਖੇਲਤ ਚਿੱਤ ਹੁਲਾਸ ਬਢਾਈ।।**
**ਕਾਨ੍ਹ ਤਹਾਂ ਪੁਨ ਗਾਵਤ ਥੋ ਅਤਿ ਸੁੰਦਰ ਰਾਗਨ ਤਾਨ ਬਸਾਈ।।**
**ਗਾਵਤ ਥੀ ਹਮਹੂੰ ਸੰਗ ਤਾਹੀ ਕੇ ਤਾ ਛਬਿ ਕੋ ਬਰਨਯੋ ਨਹੀ ਜਾਈ।।**
**ਤਾ ਸੰਗ ਮੈ ਸੁਖਦਾਇਕ ਥੀ ਰਿਤ ਸਯਾਮ ਬਿਨਾ ਅਬ ਭੀ ਦੁਖਦਾਈ।। ੮੭੪।।**

ਅਰਥ – ਅੱਸੂ ਦੇ ਮਹੀਨੇ ਵਿਚ ਅਸੀਂ ਚਿੱਤ ਦਾ ਉਤਸ਼ਾਹ ਵਧਾ ਕੇ ਕ੍ਰਿਸ਼ਨ ਦੇ ਨਾਲ ਖੇਡਦੀਆਂ ਹੁੰਦੀਆਂ ਸਾਂ। ਕ੍ਰਿਸ਼ਨ ਉਥੇ ਗਾਂਵਿਆਂ ਕਰਦਾ ਸੀ, ਅਤੇ ਸੁੰਦਰ ਰਾਗਾਂ ਦੀਆਂ ਤਾਨਾਂ ਲਾਇਆ ਕਰਦਾ ਸੀ। ਅਸੀਂ ਭੀ ਉਸ ਦੇ ਨਾਲ ਗਾਉਂਦੀਆਂ ਹੁੰਦੀਆਂ ਸਾਂ, ਉਸ ਸੁੰਦਰਤਾ ਦਾ ਕੁਝ ਵਰਣਨ ਨਹੀਂ ਕੀਤਾ ਜਾ ਸਕਦਾ। ਉਸਦੇ ਸੰਗ ਵਿਚ ਰੁੱਤ ਸੁਖਦਾਈ ਸੀ, ਸ਼ਯਾਮ ਤੋਂ ਬਿਨਾਂ ਹੋਣ ਕਰਕੇ ਹੁਣ ਦੁਖਦਾਈ ਹੋ ਗਈ ਹੈ।। ੮੭੪।।

**ਕਾਤਕ ਕੀ ਸਖੀ ਰਾਸ ਬਿਖੈ ਰੁਤ ਖੇਲਤ ਥੀ ਹਰਿ ਸੋ ਚਿਤ ਲਾਈ।।**
**ਸੇਤਹੁ ਗ੍ਵਾਰਨ ਕੈ ਪਟ ਛਾਜਤ ਸੇਤ ਨਦੀ ਤਹ ਧਾਰ ਬਹਾਈ।।**
**ਭੂਖਨ ਸੇਤਹ ਗੋਪਨ ਕੇ ਅਰੁ ਮੋਤਨਹਾਰ ਭਲੀ ਛਬਿ ਪਾਈ।।**
**ਤਉਨ ਸਮੈ ਸੁਖਦਾਇਕ ਥੀ ਰਿਤ ਅਉਸਰ ਯਾਹਿ ਭਈ ਦੁਖਦਾਈ।। ੮੭੫।।**

ਅਰਥ – ਹੇ ਸਖੀ! ਕੱਤਕ ਮਹੀਨੇ ਦੀ ਰਾਸ-ਲੀਲ੍ਹਾ ਵਿਚ, ਅਸੀਂ ਚਿੱਤ ਲਾ ਕੇ ਹਰੀ ਨਾਲ ਰਤ-ਕ੍ਰੀੜਾ ਖੇਡਦੀਆਂ ਹੁੰਦੀਆਂ ਸਾਂ। ਗੁਆਲਨੀਆਂ ਦੇ ਸਰੀਰ ਉਤੇ ਚਿੱਟੇ ਹੀ ਕਪੜੇ ਫੱਬਦੇ ਸਨ ਅਤੇ ਚਿੱਟੇ ਰੰਗ ਦੀ ਨਦੀ ਦੀ ਧਾਰਾ ਵਗਦੀ ਸੀ। ਗੁਆਲਿਆਂ ਦੇ ਗਹਿਣੇ ਭੀ ਚਿੱਟੇ ਹੁੰਦੇ ਸਨ,

*****************************************************************
ਅਤੇ ਚਿੱਟੇ ਮੋਤੀਆਂ ਦੇ ਹਾਰ ਚੰਗੀ ਛਬਿ ਪਾਉਂਦੇ ਸਨ। ਉਸ ਵੇਲੇ ਰੁੱਤ ਸੁਖਦਾਈ ਸੀ, ਪਰ ਇਸ ਵੇਲੇ ਦੁਖਦਾਈ ਹੋ ਗਈ ਹੈ।। ੮੭੫।।

**ਸ੍ਵੈਯਾ।। ਮਘ੍ਰਸ ਮੈ ਸਭ ਸ੍ਯਾਮ ਕੇ ਸੰਗ ਹੁਇ ਖੇਲਤ ਥੀ ਮਨ ਆਨੰਦ ਪਾਈ।।**
**ਸੀਤ ਲਗੈ ਤਬ ਦੂਰ ਕਰੈ ਹਮ ਸ੍ਯਾਮ ਕੇ ਅੰਗ ਸੋ ਅੰਗ ਮਿਲਾਈ।।**
**ਫੂਲ ਚੰਬੇਲੀ ਕੇ ਫੂਲ ਰਹੇ ਜਿਹ ਨੀਰ ਘਟਯੋ ਜਮੁਨਾ ਜੀਯ ਆਈ।।**
**ਤਉਨ ਸਮੈ ਸੁਖਦਾਇਕ ਥੀ ਰਿਤ ਅਉਸਰ ਯਾਹਿ ਭਈ ਦੁਖਦਾਈ।। ੮੭੬।।**

ਪਦ ਅਰਥ – ਮਘ੍ਰਸ=ਮੱਘਰ।। ਜੀਯ=ਲਹਿਰਾਂ।।

ਅਰਥ – ਮੱਘਰ ਦੇ ਮਹੀਨੇ ਵਿਚ ਸਾਰੀਆਂ ਇਕੱਠੀਆਂ ਹੋ ਕੇ ਕ੍ਰਿਸ਼ਨ ਨਾਲ ਖੇਡਾਂ ਖੇਡਦੀਆਂ ਤੇ ਚਿੱਤ ਵਿਚ ਸੁਖ ਮਾਣਦੀਆਂ ਸਾਂ। ਜਦ ਪਾਲਾ ਲੱਗਦਾ ਸੀ, ਤਦ ਅਸੀਂ ਕ੍ਰਿਸ਼ਨ ਦੀ ਦੇਹ ਨਾਲ ਆਪਣੀ ਦੇਹ ਮਿਲਾ ਕੇ ਪਾਲੇ ਨੂੰ ਦੂਰ ਕਰ ਲੈਂਦੀਆਂ ਸਾਂ ਅਰਥਾਤ ਗਲਵੱਕੜੀ ਪਾ ਕੇ ਠੰਡ ਮਿਟਾ ਲੈਂਦੀਆਂ ਸਾਂ। ਜਿਥੇ ਚੰਬੇਲੀ ਦੇ ਫੁੱਲ ਖਿੜ ਰਹੇ ਸਨ, ਅਤੇ ਜਮਨਾ ਦੇ ਪਾਣੀ ਵਿਚ ਲਹਿਰਾਂ ਆਉਂਦੀਆਂ ਸਨ। ਉਸ ਵੇਲੇ ਕ੍ਰਿਸ਼ਨ ਦੇ ਕੋਲ ਹੋਣ ਕਰ ਕੇ ਰੁੱਤ ਸੁਖਦਾਈ ਸੀ, ਪਰ ਇਸ ਵੇਲੇ ਦੁਖਦਾਈ ਹੋ ਗਈ ਹੈ।। ੮੭੬।।

**ਬੀਚ ਸਰਦ ਰੁਤ ਕੇ ਸਜਨੀ ਹਮ ਖੇਲਤ ਸ੍ਯਾਮ ਸੋ ਪ੍ਰੀਤ ਲਗਾਈ।।**
**ਆਨੰਦ ਕੈ ਅਤਿ ਹੀ ਮਨ ਮੈ ਤਜ ਕੈ ਸਭ ਹੀ ਜੀਯ ਕੀ ਦੁਚਿਤਾਈ।।**
**ਨਾਰਿ ਸਭੈ ਬ੍ਰਿਜ ਕੀਨ ਬਿਖੈ ਮਨ ਕੀ ਤਜਿ ਕੈ ਸਭ ਸੰਕ ਕਨ੍ਹਾਈ।।**
**ਤਾ ਸੰਗ ਸੋ ਸੁਖਦਾਇਕ ਥੀ ਰਿਤ ਸ੍ਯਾਮ ਬਿਨਾ ਅਬ ਭੀ ਦੁਖਦਾਈ।। ੮੭੭।।**

ਪਦ ਅਰਥ – ਸਰਦ ਰੁਤ=ਹਿਮ ਰੁਤ, ਪੋਹ ਦਾ ਮਹੀਨਾ।।

ਅਰਥ – ਹੇ ਸਖੀ! ਪੋਹ ਦੇ ਵਿਚ ਅਸੀਂ ਪ੍ਰੀਤ ਲਗਾ ਕੇ ਕ੍ਰਿਸ਼ਨ ਨਾਲ ਖੇਡਦੀਆਂ ਸਾਂ। ਮਨ ਵਿਚ ਵੱਡਾ ਹੀ ਆਨੰਦ ਪ੍ਰਾਪਤ ਕਰਦੀਆਂ ਸਾਂ ਅਤੇ ਚਿਤ ਦੀ ਸਾਰੀ ਦੁਚਿਤਾਈ ਦੂਰ ਕਰ ਦਿੱਤੀ ਸੀ। ਸਾਰੇ ਬ੍ਰਿਜ ਦੀਆਂ ਇਸਤ੍ਰੀਆਂ ਮਨ ਦੀ ਸਾਰੀ ਸੰਗਾ ਛੱਡ ਕੇ, ਕ੍ਰਿਸ਼ਨ ਦੀ ਪ੍ਰੀਤ ਵਿਚ ਲੱਗੀਆਂ ਹੋਈਆਂ ਸਨ। ਉਸਦੇ ਨਾਲ ਹੋਣ ਕਰਕੇ ਰੁੱਤ ਸੁਖਦਾਇਕ ਲੱਗਦੀ ਸੀ ਪਰ ਹੁਣ ਕ੍ਰਿਸ਼ਨ ਤੋਂ ਬਗੈਰ ਹੋਣ ਕਰਕੇ ਦੁਖਦਾਇਕ ਲੱਗ ਰਹੀ ਹੈ।। ੮੭੭।।

**ਸ੍ਵੈਯਾ।। ਮਾਘ ਬਿਖੈ ਮਿਲ ਕੈ ਹਰਿ ਸੋ ਹਮ ਸੋ ਰਸ ਰਾਸ ਕੀ ਖੇਲ ਮਚਾਈ।।**
**ਕਾਨ੍ਹ ਬਜਾਵਤ ਥੋ ਮੁਰਲੀ ਤਿਹ ਅਉਸਰ ਕੋ ਬਰਨਯੋ ਨਹੀ ਜਾਈ।।**

***************************************************************

ਫੂਲ ਰਹੇ ਤਿਹ ਫੂਲ ਭਲੇ ਪਿਖਿਯੋ ਜਿਹ ਰੀਝ ਰਹੇ ਸੁਰਰਾਈ।।
ਤਉਨ ਸਮੈ ਸੁਖਦਾਇਕ ਥੀ ਰਿਤ ਸਯਾਮ ਬਿਨਾ ਅਬ ਭੀ ਦੁਖਦਾਈ।। ੮੭੮।।

ਅਰਥ - ਮਾਘ ਦੇ ਮਹੀਨੇ ਵਿਚ ਅਸਾਂ ਕ੍ਰਿਸ਼ਨ ਨਾਲ ਤੇ ਕ੍ਰਿਸ਼ਨ ਨੇ ਸਾਡੇ ਨਾਲ ਮਿਲ ਕੇ ਰਸ ਭਰੀ 'ਰਾਸ-ਲੀਲ੍ਹਾ' ਦੀ ਖੇਲ ਮਚਾਈ ਸੀ। ਜਦ ਕ੍ਰਿਸ਼ਨ ਮੁਰਲੀ ਵਜਾਉਂਦਾ ਸੀ, ਉਸ ਵੇਲੇ ਦਾ ਆਨੰਦ ਕਿਸੇ ਕੋਲੋਂ ਵਰਨਣ ਨਹੀਂ ਕੀਤਾ ਜਾ ਸਕਦਾ। ਉਸ ਵੇਲੇ ਫੁੱਲ ਖਿੜ ਰਹੇ ਸਨ, ਜਿਨ੍ਹਾਂ ਨੂੰ ਵੇਖ ਕੇ ਇੰਦ੍ਰ ਭੀ ਰੀਝ ਰਹਿੰਦਾ ਸੀ। ਉਸ ਵੇਲੇ ਰੁੱਤ ਸੁਖਦਾਈ ਸੀ, ਪਰ ਹੁਣ ਕ੍ਰਿਸ਼ਨ ਤੋਂ ਬਿਨਾਂ ਹੋਣ ਕਰ ਕੇ ਦੁਖਦਾਈ ਹੋ ਗਈ ਹੈ।। ੮੭੮।।

ਸ੍ਵੈਯਾ।। ਸਯਾਮ ਚਿਤਾਰ ਸਭੈ ਤਹ ਗ੍ਵਾਰਨ੍ ਸਯਾਮ ਕਹੈ ਜੁ ਹੁਤੀ ਬਡਭਾਗੀ।।
ਤਯਾਗ ਦਈ ਸੁਧ ਅਉਰ ਸਭੈ ਹਰਿ ਬਾਤਨ ਕੇ ਰਸ ਭੀਤਰ ਪਾਗੀ।।
ਏਕ ਗਿਰੀ ਧਰ ਹ੍ਵੈ ਬਿਸੁਧੀ ਇਕ ਪੈ ਕਰੁਨਾ ਹੀ ਬਿਖੈ ਅਨੁਰਾਗੀ।।
ਕੈ ਸੁਧ ਸਯਾਮ ਕੇ ਖੇਲਨ ਕੀ ਮਿਲ ਕੈ ਸਭ ਗ੍ਵਾਰਨ ਰੋਵਨ ਲਾਗੀ।। ੮੭੯।।

ਅਰਥ - 'ਸਯਾਮ' ਕਵਿ ਜੀ ਕਹਿੰਦੇ ਹਨ, ਜੋ ਵੱਡੇ ਭਾਗਾਂ ਵਾਲੀਆਂ ਗੁਆਲਨਾਂ ਹਨ, ਉਹ ਸਾਰੀਆਂ ਹੀ ਓਥੇ ਕ੍ਰਿਸ਼ਨ ਨੂੰ ਚੇਤੇ ਕਰਦੀਆਂ ਹਨ। ਉਨ੍ਹਾਂ ਨੇ ਹੋਰ ਸਾਰੀ ਸੁੱਧ ਛੱਡ ਦਿੱਤੀ ਹੈ, ਅਤੇ ਹਰੀ ਦੀਆਂ ਗੱਲਾਂ ਦੇ ਰਸ ਵਿਚ ਭਿੱਜ ਗਈਆਂ ਹਨ। ਇਕ ਗੋਪੀ ਤਾਂ ਬੇਸੁਧ ਹੋ ਕੇ ਧਰਤੀ ਉਤੇ ਡਿੱਗ ਪਈ ਹੈ, ਅਤੇ ਇਕ ਪ੍ਰੇਮ ਦੇ ਵਿਚ ਲੱਗੀ ਹੋਣ ਕਰਕੇ ਵਿਰਲਾਪ ਕਰ ਰਹੀ ਹੈ। ਜਾਂ ਤਾਂ ਗੋਪੀਆਂ ਨੂੰ ਕ੍ਰਿਸ਼ਨ ਦੇ ਨਾਲ ਮਿਲ ਕੇ ਖੇਡਣ ਦੀ ਖਬਰ ਹੈ, ਅਤੇ ਜਾਂ ਸਾਰੀਆਂ ਮਿਲ ਕੇ ਰੋਣ ਲੱਗ ਜਾਂਦੀਆਂ ਹਨ।। ੮੭੯।।

## ਇਤ ਗੋਪੀਅਨ ਕੋ ਬਿਰਲਾਪ ਪੂਰਨੰ।।

- - - - -

## ਅਥ ਕਾਨ੍ਹ ਜੂ ਮੰਤ੍ਰ ਗਾਇਤ੍ਰੀ ਸੀਖਨ ਸਮੈ।।

ਸ੍ਵੈਯਾ।। ਉਤ ਤੇ ਇਹ ਗ੍ਵਾਰਨਿ ਕੀ ਭੀ ਦਸਾ ਇਤ ਕਾਨ੍ਹ ਕਥਾ ਭਈ ਤਾਹਿ ਸੁਨਾਊ।।
ਲੀਪ ਕੈ ਭੂਮਹਿ ਗੋਬਰ ਸੋਂ ਕਬਿ ਸਯਾਮ ਕਹੈ ਸਭ ਪ੍ਰੋਹਤਿ ਗਾਊ।।
ਕਾਨ੍ਹ ਬੈਠਾਇ ਕੈ ਸਯਾਮ ਕਹੈ ਕਬਿ ਪੈ ਗਰਗੈ ਸੁ ਪਵਿਤ੍ਰਹਿ ਠਾਊ।।
ਮੰਤ੍ਰ ਗਾਇਤ੍ਰੀ ਕੋ ਤਾਹਿ ਦਯੋ ਜੋਊ ਹੈ ਭ੍ਰਗੀਆ ਧਰਨੀਧਰ ਨਾਊ।। ੮੮੦।।

ਅਰਥ - ਉਧਰ ਤਾਂ ਗੋਪੀਆਂ ਦੀ ਇਹ ਹਾਲਤ ਹੋ ਰਹੀ ਸੀ, ਇਧਰ ਜੋ ਕ੍ਰਿਸ਼ਨ ਦੀ ਕਥਾ ਹੋਈ, ਉਹ ਭੀ ਸੁਣਾਉਂਦੇ ਹਾਂ। ਘਰ ਦੀ ਸਾਰੀ ਜਗ੍ਹਾ ਨੂੰ ਗੋਹੇ ਨਾਲ ਲਿੰਬ ਪੋਚ ਲਿਆ, ਅਤੇ ਫੇਰ

ਸਾਰੇ ਸ਼ਹਿਰ ਦੇ ਪ੍ਰੋਹਤਾਂ ਨੂੰ ਬੁਲਾ ਲਿਆ। ਸਿਆਮ ਕਵਿ ਜੀ ਕਹਿੰਦੇ ਹਨ, ਗਰਗ ਮੁਨੀ ਨੇ ਵੱਡੀ ਪਵਿੜ੍ਹ ਜਗ੍ਹਾ ਉਤੇ ਕ੍ਰਿਸ਼ਨ ਜੀ ਨੂੰ ਬਿਠਾ ਲਿਆ। ਉਸਨੂੰ ਗਾਇਤ੍ਰੀ ਮੰਤ੍ਰ ਦਾ ਉਪਦੇਸ ਦਿੱਤਾ, ਜੋਹੜਾ ਧਰਤੀ ਧਾਰਨ ਕਰਨ ਵਾਲੇ ਸ਼ੇਸਨਾਗ ਦਾ ਅਵਤਾਰ ਬਲਭੱਦ੍ਰ ਹੈ।। ੯੯੦।।

**ਸ੍ਵੈਯਾ।। ਡਾਰ ਜਨੇਊ ਸੁ ਸਯਾਮ ਗਰੈ ਫਿਰਕੈ ਤਿਹ ਮੰਤ੍ਰ ਸੁ ਸ੍ਰਉਨ ਮੈ ਦੀਨੋ।।**
**ਸੋ ਸੁਨਿਕੈ ਹਰਿ ਪਾਇ ਪਰਯੋ ਗਰਗੈ ਬਹੁ ਭਾਤਨ ਕੋ ਧਨ ਦੀਨੋ।।**
**ਅਸ੍ਰ ਬਡੇ ਗਜਰਾਜ ਔ ਉਸਟ ਦਏ ਪਟ ਸੁੰਦਰ ਸਾਜ ਨਵੀਨੋ।।**
**ਲਾਲ ਪਨੇ ਅਰੁ ਸਬਜ ਮਨੀ ਤਿਹ ਪਾਇ ਪਰਿਓ ਹਿਤ ਆਨੰਦ ਕੀਨੋ।। ੯੯੧।।**

**ਅਰਥ** - ਪਹਿਲਾਂ ਕ੍ਰਿਸ਼ਨ ਦੇ ਗਲ ਵਿਚ ਜਨੇਊ ਪਾਇਆ ਤੇ ਫਿਰ ਕੰਨ 'ਚ ਮੰਤ੍ਰ ਸੁਣਾਇਆ। ਉਸਨੂੰ ਸੁਣ ਕੇ, ਕ੍ਰਿਸ਼ਨ ਜੀ ਗਰਗ ਮੁਨੀ ਦੇ ਚਰਨੀਂ ਪਏ, ਅਤੇ ਉਸਨੂੰ ਬਹੁਤ ਤਰ੍ਹਾਂ ਦਾ ਧਨ-ਪਦਾਰਥ ਦਿੱਤਾ। ਵੱਡੇ ਸੁੰਦਰ ਘੋੜੇ, ਰਾਜ ਹਾਥੀ ਤੇ ਊਠ ਦਿੱਤੇ, ਜੋ ਸੁੰਦਰ ਕਪੜੇ ਤੇ ਨਵੇਂ ਸਾਜਾਂ ਨਾਲ ਸਿੰਗਾਰੇ ਹੋਏ ਸਨ। ਲਾਲ, ਪੰਨੇ, ਸਬਜੇ ਤੇ ਮਨੀ ਆਦਿਕ ਪਦਾਰਥ ਦੇ ਕੇ ਉਸਦੇ ਪੈਰੀਂ ਪੈ ਗਏ ਅਤੇ ਪ੍ਰੇਮ ਨਾਲ ਆਨੰਦ ਕਰ ਦਿੱਤਾ।। ੯੯੧।।

**ਮੰਤ੍ਰ ਪਰੋਹਤ ਦੈ ਹਰਿ ਕੋ ਧਨੁ ਲੈ ਬਹੁਤੋ ਮਨ ਮੈ ਸੁਖੁ ਪਾਯੋ।।**
**ਤਯਾਗ ਸਭੈ ਦੁਖ ਕੋ ਤਬ ਹੀ ਅਤਿ ਹੀ ਮਨ ਆਨੰਦ ਬੀਚ ਬਢਾਯੋ।।**
**ਸੋ ਧਨ ਪਾਇ ਤਹਾਂ ਤੇ ਚਲਯੋ ਚਲਿ ਕੈ ਅਪਨੇ ਗ੍ਰਿਹ ਭੀਤਰ ਆਯੋ।।**
**ਸੋ ਸੁਨਿ ਮਿਤ੍ਰ ਪ੍ਰਸੰਨਿ ਭਏ ਗ੍ਰਿਹ ਤੇ ਸਭ ਦਾਰਿਦ ਦੂਰਿ ਪਰਾਯੋ।। ੯੯੨।।**

**ਅਰਥ** - ਪ੍ਰੋਹਤ ਨੇ ਕ੍ਰਿਸ਼ਨ ਨੂੰ ਗਾਇਤ੍ਰੀ ਮੰਤ੍ਰ ਦੇ ਕੇ ਉਨ੍ਹਾਂ ਪਾਸੋਂ ਬਹੁਤ ਸਾਰਾ ਧਨ ਲੈ ਕੇ, ਮਨ ਵਿਚ ਵੱਡਾ ਸੁਖ ਪਾਇਆ। ਉਸੇ ਵੇਲੇ ਹੀ ਸਾਰੇ ਦੁੱਖਾਂ ਨੂੰ ਦੂਰ ਕਰ ਲਿਆ ਅਤੇ ਮਨ ਵਿਚ ਵੱਡਾ ਭਾਰਾ ਅਨੰਦ ਪ੍ਰਾਪਤ ਕਰ ਲਿਆ। ਉਹ ਧਨ ਨੂੰ ਪਾ ਕੇ, ਉਥੋਂ ਤੁਰ ਪਿਆ ਅਤੇ ਚੱਲ ਕੇ ਆਪਣੇ ਘਰ ਦੇ ਵਿਚ ਆ ਗਿਆ। ਇਸ ਖਬਰ ਨੂੰ ਸੁਣ ਕੇ, ਉਸਦੇ ਮਿੱਤਰ ਪ੍ਰਸੰਨ ਹੋ ਗਏ ਅਤੇ ਉਸਦੇ ਘਰ ਵਿਚੋਂ ਸਾਰਾ ਦਰਿਦ੍ਰ ਦੂਰ ਭੱਜ ਗਿਆ।। ੯੯੨।।

**ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸ੍ਰੀ ਕ੍ਰਿਸਨਿ ਜੂ ਕੋ ਗਾਇਤ੍ਰੀ ਮੰਤ੍ਰ ਸਿਖਾਇ ਜਗਜੋਪਵੀਤ ਡਾਰਾ ਗਰੇ ਧਿਆਇ ਸਮਾਪਤ ਮਸਤੁ।।**

- - - - - - - -

## ਅਥ ਉਗ੍ਰਸੈਨ ਕੋ ਰਾਜ ਦੀਬੋ।।

**ਸੈਯਾ।। ਮੰਤ੍ਰ ਪ੍ਰੋਹਤ ਤੇ ਹਰਿ ਲੈ ਅਪਨੇ ਰਿਪ ਕੋ ਫਿਰ ਤਾਤ ਛਡਾਯੋ।।**
**ਛੂਟਤ ਸੋ ਹਰਿ ਰੂਪੁ ਨਿਹਾਰ ਕੈ ਆਇ ਕੈ ਪਾਇਨ ਸੀਸ ਝੁਕਾਯੋ।।**
**ਰਾਜੁ ਕਹਯੋ ਹਰਿ ਕੋ ਤੁਮ ਲੇਹੁ ਜੂ ਸੋ ਨ੍ਰਿਪ ਕੈ ਜਦੁਰਾਇ ਬੈਠਾਯੋ।।**
**ਆਨੰਦ ਭਯੋ ਜਗ ਮੈ ਜਸ ਭਯੋ ਹਰਿ ਸੰਤਨ ਕੋ ਦੁਖੁ ਦੂਰ ਪਰਾਯੋ।।੮੯੩।।**

ਅਰਥ – ਪ੍ਰੋਹਤ ਗਰਗ ਤੋਂ ਮੰਤ੍ਰ ਲੈ ਕੇ ਭਗਵਾਨ ਕ੍ਰਿਸ਼ਨ ਨੇ ਆਪਣੇ ਦੁਸ਼ਮਣ ਕੰਸ ਦੇ ਪਿਤਾ ਤੇ ਆਪਣੇ ਨਾਨੇ ਉਗ੍ਰਸੈਨ ਨੂੰ ਬੰਦੀਖਾਨੇ ਤੋਂ ਮੁਕਤ ਕਰਾਇਆ। ਉਸਨੇ ਕੈਦਖਾਨੇ ਤੋਂ ਛੁੱਟਦਿਆਂ ਹੀ ਕ੍ਰਿਸ਼ਨ ਜੀ ਦੇ ਰੂਪ ਨੂੰ ਵੇਖ ਕੇ, ਛੇਤੀ ਨਾਲ ਆ ਕੇ ਉਨ੍ਹਾਂ ਦੇ ਚਰਨਾਂ ਉਤੇ ਸਿਰ ਧਰ ਦਿੱਤਾ ਅਤੇ ਕ੍ਰਿਸ਼ਨ ਜੀ ਨੂੰ ਕਿਹਾ, "ਤੁਸੀਂ ਰਾਜ ਨੂੰ ਆਪ ਸਾਂਭ ਲਵੋ" ਪਰ ਯਾਦਵ-ਪਤੀ ਨੇ ਉਸਨੂੰ ਰਾਜਾ ਬਣਾ ਕੇ ਤਖਤ ਉਤੇ ਬਿਠਾ ਦਿੱਤਾ। ਇਸ ਕਰ ਕੇ ਸਾਰੀ ਪਰਜਾ ਨੂੰ ਖੁਸ਼ੀ ਹੋਈ ਤੇ ਜਗਤ ਵਿਚ ਕ੍ਰਿਸ਼ਨ ਜੀ ਦਾ ਜਸ ਹੋਇਆ ਕਿ ਕ੍ਰਿਸ਼ਨ ਜੀ ਨੇ ਸੰਤਾਂ ਦੇ ਦੁੱਖਾਂ ਨੂੰ ਦੂਰ ਭਜਾ ਦਿੱਤਾ ਹੈ।। ੮੯੩।।

**ਕਾਨ੍ਹ ਜਬੈ ਰਿਪ ਕੋ ਬਧ ਕੈ ਰਿਪ ਤਾਤ ਕੋ ਰਾਜ ਕਿਧੋ ਫਿਰਿ ਦੀਨੋ।।**
**ਦੇਤ ਉਦਾਰ ਸੁ ਜਿਉ ਦਮਰੀ ਤਿਹ ਕੋ ਇਮ ਕੈ ਫੁਨ ਰੰਚ ਨ ਲੀਨੋ।।**
**ਮਾਰ ਕੈ ਸਤ੍ਰ ਅਭੇਖ ਕਰੇ ਸੁ ਦੀਯੋ ਸਭ ਸੰਤਨ ਕੇ ਸੁਖ ਜੀ ਨੋ।।**
**ਅਸਤ੍ਰਨਿ ਕੀ ਬਿਧਿ ਸੀਖਨ ਕੋ ਕਬਿ ਸਯਾਮ ਹਲੀ ਮੁਸਲੀ ਮਨ ਕੀਨੋ।।੮੯੪।।**

ਰਿਪ=ਵੈਰੀ, ਕੰਸ।। ਰਿਪ ਤਾਤ=ਵੈਰੀ ਦਾ ਪਿਤਾ।। ਉਦਾਰ=ਖੁੱਲ੍ਹੇ ਦਿਲ ਵਾਲਾ ਸਖੀ ਪੁਰਸ਼ ।। ਅਭੇਖ=ਮਲੀਆਮੇਟ।। ਅਸਤ੍ਰਨਿ ਕੀ ਬਿਧਿ=ਧਨੁਖ ਵਿਦਿਜਾ।। ਹਲੀ ਮੁਸਲੀ**=ਬਲਿ ਤੇ ਰਾਮ ਕ੍ਰਿਸ਼ਨ।।

ਅਰਥ – ਜਦ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ, ਉਗ੍ਰਸੈਨ ਨੂੰ ਰਾਜ ਮੁੜਾ ਦਿੱਤਾ। ਜਿਵੇਂ ਵੱਡਾ ਦਾਨੀ ਪੁਰਸ਼ ਕਿਸੇ ਨੂੰ ਦਮੜੀ ਦੇ ਕੇ ਆਪਣੇ ਆਪ ਵਿਚ ਸ਼ਰਮਸਾਰ ਹੁੰਦਾ ਹੈ ਇਸੇ ਤਰ੍ਹਾਂ ਹੀ ਉਸਨੂੰ ਰਾਜ ਦੇ ਦਿੱਤਾ ਅਤੇ ਉਸ ਪਾਸੋਂ ਰਤਾ ਜਿੰਨਾਂ ਭੀ ਕੁਝ ਨਾ ਲਿਆ। ਵੈਰੀ ਨੂੰ ਮਾਰ ਕੇ, ਉਸਦਾ ਮਲੀਆਮੇਟ ਕਰ ਦਿੱਤਾ ਅਤੇ ਸਾਰੇ ਸੰਤਾਂ ਦੇ ਜੀਅ ਨੂੰ ਸੁਖੀ ਕਰ ਦਿੱਤਾ। ਕਵਿ ਸ਼ਿਆਮ ਜੀ ਕਥਨ ਕਰਦੇ ਹਨ ਕਿ ਬਾਅਦ ਵਿਚ ਦੋਹਾਂ ਭਰਾਵਾਂ ਬਲਭੱਦ੍ਰ ਤੇ ਕਾਨ੍ਹ ਨੇ ਮਨ ਵਿਚ ਧਨੁੱਖ-ਵਿਦਿਆ ਸਿੱਖਣ ਦਾ ਧਿਆਨ ਕੀਤਾ।। ੮੯੪।।

## ਇਤ ਰਾਜਾ ਉਗ੍ਰਸੈਨ ਕੋ ਰਾਜ ਦੀਬੋ ਧਿਆਇ ਸੰਪੂਰਨੰ।।

---

** ਹਲੀ ਤੇ ਮੁਸਲੀ' ਦੋਵੇਂ ਨਾਮ ਬਲਿਰਾਮ ਦੇ ਹਨ, ਪਰ ਕ੍ਰਿਸ਼ਨ ਜੀ ਰਾਮ ਦਾ ਹੀ ਅਵਤਾਰ ਹਨ, ਇਸ ਲਈ ਅਰਥ ਵਿਚ ਦੋਹਾਂ ਦਾ ਨਾਮ ਆਉਂਦਾ ਹੈ।

## ਅਥ ਧਨੁਖ ਬਿਦਿਆ ਸੀਖਨ॥

**ਸ੍ਵੈਯਾ॥ ਆਇਸ ਪਾਇ ਪਿਤਾ ਤੇ ਦੋਊ ਧਨ ਸੀਖਨ ਕੀ ਬਿਧਿ ਕਾਜ ਚਲੇ॥**
**ਜਿਨ ਕੇ ਮੁਖ ਕੀ ਸਮ ਚੰਦ੍ਰ ਪ੍ਰਭਾ ਜੋਊ ਬੀਰਨ ਤੇ ਬਰ ਬੀਰ ਭਲੇ॥**
**ਗੁਰ ਪਾਸ ਸੰਦੀਪਨ ਕੇ ਤਬ ਹੀ ਦਿਨ ਥੋਰਨਿ ਮੈ ਭਏ ਜਾਇ ਖਲੇ॥**
**ਜਿਨਹੂੰ ਕੁਪਿ ਕੈ ਮੁਰ ਨਾਮ ਮਰਯੋ ਜਿਨਹੂੰ ਛਲ ਸੋ ਬਲਰਾਜ ਛਲੇ॥੮੯੫॥**

*ਅਰਥ* – ਪਿਤਾ ਬਸੁਦੇਵ ਦੀ ਆਗਿਆ ਪਾ ਕੇ, ਦੋਵੇਂ ਭਰਾ ਧਨੁਖ ਚਲਾਉਣ ਦੀ ਬਿਧੀ ਸਿੱਖਣ ਦੇ ਵਾਸਤੇ ਤੁਰ ਪਏ। ਜਿਨ੍ਹਾਂ ਦੇ ਮੂੰਹ ਦੀ ਸੁੰਦਰਤਾ ਚੰਦ੍ਰਮਾਂ ਦੇ ਸਮਾਨ ਹੈ, ਅਤੇ ਜੋਹੜੇ ਜੋਧਿਆਂ ਨਾਲੋਂ ਚੰਗੇ ਬਹਾਦਰ ਜੋਧੇ ਹਨ। ਥੋੜ੍ਹੇ ਦਿਨਾਂ ਵਿਚ ਹੀ ਸੰਦੀਪਨ ਗੁਰੂ ਦੇ ਕੋਲ ਜਾ ਕੇ ਹਾਜ਼ਰ ਹੋ ਗਏ ਹਨ। ਜਿਸਨੇ ਕ੍ਰੋਧ ਕਰ ਕੇ 'ਮੁਰ' ਨਾਮ ਵਾਲੇ ਦੈਂਤ ਨੂੰ ਮਾਰਿਆ ਸੀ, ਅਤੇ ਜਿਸਨੇ ਛਲ ਨਾਲ ਬਲਿ ਰਾਜੇ ਨੂੰ ਛਲਿਆ ਸੀ ਓਹੀ ਅੱਜ ਵਿਦਿਆ ਸਿਖਣ ਲਈ ਗੁਰ ਚਰਨਾਂ ਵਿਚ ਹਾਜ਼ਰ ਹੋ ਰਿਹਾ ਹੈ॥ ੮੯੫॥

**ਸ੍ਵੈਯਾ॥ ਚਉਸਠ ਦਿਵਸ ਮੈ ਸਯਾਮ ਕਹੈ ਸਭ ਹੀ ਤਿਹ ਤੇ ਬਿਧ ਸੀਖ ਸੁ ਲੀਨੀ॥**
**ਪੈਸਠਵੈ ਦਿਨ ਪ੍ਰਾਪਤ ਭੇ ਗੁਰ ਸੋ ਉਠ ਕੈ ਬਿਨਤੀ ਇਹ ਕੀਨੀ॥**
**ਤਉ ਗੁਰ ਪੂਛ ਕਿਧੌ ਤ੍ਰੀਯ ਤੇ ਸੁਤ ਹੂੰ ਕੀ ਸੁ ਬਾਤ ਪੈ ਮਾਂਗ ਕੈ ਲੀਨੀ॥**
**ਸੋ ਸੁਨਿ ਸ੍ਰਉਨਨ ਬੀਚ ਦੁਹੂ ਜੋਊ ਵਾਹਿ ਕਹੀ ਤਿਹ ਕੋ ਸੋਈ ਦੀਨੀ॥ ੮੯੬॥**

*ਅਰਥ* – ਸਯਾਮ ਕਵਿ ਜੀ ਕਹਿੰਦੇ ਹਨ ਚੌਂਹਠ ਦਿਨਾਂ ਵਿਚ ਹੀ ਉਸ ਪਾਸੋਂ ਸਾਰੇ ਤਰੀਕੇ ਸਿੱਖ ਲਏ। ਪੈਂਹਠਵੇਂ ਦਿਨ ਦੇ ਹੁੰਦਿਆਂ ਹੀ ਕ੍ਰਿਸ਼ਨ ਜੀ ਨੇ ਉੱਠ ਕੇ ਗੁਰੂ ਸੰਦੀਪਨ ਦੇ ਕੋਲ ਇਹ ਬੇਨਤੀ ਕੀਤੀ – "ਮੇਰੇ ਪਾਸੋਂ ਗੁਰ ਦੱਖਣਾ ਲੈ ਕੇ ਮੈਨੂੰ ਸਫਲਤਾ ਬਖਸ਼ੋ।" ਤਦ ਗੁਰੂ ਨੇ ਆਪਣੀ ਇਸਤ੍ਰੀ ਪਾਸੋਂ ਪੁੱਛਿਆ ਕਿ ਕ੍ਰਿਸ਼ਨ ਪਾਸੋਂ ਗੁਰ ਦੱਖਣਾ ਵਿਚ ਕੀ ਲੈਣਾ ਚਾਹੀਦਾ ਹੈ? ਉਸਨੇ ਕਿਹਾ – ਸਾਡੇ ਪੁੱਤ੍ਰ ਸਮੁੰਦਰ ਨੇ ਰੁੜ੍ਹਾ ਲਏ ਹਨ ਅਤੇ ਇਹ ਅਵਤਾਰੀ ਪੁਰਖ ਹੈ, ਇਸ ਪਾਸੋਂ ਸਭ ਕੁਝ ਹੋ ਸਕਦਾ ਹੈ, ਇਸ ਲਈ ਪੁੱਤ੍ਰਾਂ ਦੀ ਵਾਪਸੀ ਮੰਗਣੀ ਚਾਹੀਦੀ ਹੈ। ਇਸ ਸਲਾਹ ਨੂੰ ਸੁਣ ਕੇ, ਸੰਦੀਪਨ ਨੇ ਕ੍ਰਿਸ਼ਨ ਪਾਸੋਂ ਉਨ੍ਹਾਂ ਰੁੜ੍ਹ ਚੁੱਕੇ ਪੁੱਤ੍ਰਾਂ ਦੇ ਮੰਗਣ ਦੀ ਗੱਲ ਆਖੀ। ਕ੍ਰਿਸ਼ਨ ਜੀ ਨੇ ਉਸ ਦੀ ਗੱਲ ਦੋਹਾਂ ਕੰਨਾਂ ਵਿਚ ਸੁਣੀ, ਅਤੇ ਓਹੀ ਪੂਰੀ ਕਰ ਦਿੱਤੀ॥ ੮੯੬॥

**ਸ੍ਵੈਯਾ॥ ਬੀਰ ਬਡੇ ਰਥ ਬੈਠ ਦੋਊ ਚਲਿ ਕੈ ਤਟ ਸੋ ਨਦੀਆਪਤ ਆਏ॥**
**ਤਾਹੀ ਕੋ ਰੂਪੁ ਨਿਹਾਰਤ ਹੀ ਬਚਨਾ ਤਿਨ ਸੀਸ ਝੁਕਾਇ ਸੁਨਾਏ॥**
**ਏਕ ਬਲੀ ਇਹ ਬੀਚ ਰਹੈ ਨਹੀ ਜਾਨਤ ਹੈ ਤਿਨ ਹੂੰ ਕਿ ਚੁਰਾਏ॥**

*************************************************************

ਸੋ ਸੁਨਿ ਬੀਚ ਧਸੇ ਜਲ ਕੈ ਕਰਿ ਕੋਪ ਦੁਹੂੰ ਮਿਲਿ ਸੰਖ ਬਜਾਏ।। ੯੮੭।।

ਪਦ ਅਰਥ - ਨਦੀਆਪਤ=ਸਮੁੰਦਰ।।

ਅਰਥ - ਜੋ ਵੱਡੇ ਜੋਧੇ ਹਨ, ਉਹ ਦੋਵੇਂ ਭਰਾ ਰਾਮ-ਕ੍ਰਿਸ਼ਨ ਰੱਥ ਉੱਤੇ ਚੜ੍ਹ ਕੇ ਤੁਰੇ, ਅਤੇ ਸਮੁੰਦਰ ਦੇ ਕੰਢੇ ਉੱਤੇ ਆ ਗਏ। ਉਸ ਕ੍ਰਿਸ਼ਨ ਦੇ ਰੂਪ ਨੂੰ ਵੇਖਦਿਆਂ ਹੀ ਸਮੁੰਦਰ ਨੇ ਪਛਾਣ ਲਿਆ ਕਿ ਏਹੋ ਹੀ ਮੇਰੇ ਵਿਚ ਬਿਰਾਜਨ ਵਾਲੇ ਹਨ, ਇਸ ਲਈ ਉਸਨੇ ਸਿਰ ਝੁਕਾ ਕੇ ਏਹ ਬਚਨ ਸੁਣਾਏ। ਕਿ ਇਕ ਬਲੀ ਦੈਂਤ ਮੇਰੇ ਵਿਚ ਰਹਿੰਦਾ ਹੈ, ਪਰ ਮੈਂ ਇਹ ਨਹੀਂ ਜਾਣਦਾ, ਕਿ ਤੁਹਾਡੇ ਗੁਰੂ ਦੇ ਪੁੱਤ੍ਰ ਉਸੇ ਨੇ ਹੀ ਚੁਰਾਏ ਹਨ ਜਾਂ ਕਿਸੇ ਹੋਰ ਨੇ? ਇਹ ਖਬਰ ਸੁਣ ਕੇ, ਦੋਵੇਂ ਭਰਾ ਸਮੁੰਦਰ ਦੇ ਪਾਣੀ ਵਿਚ ਧਸ ਗਏ, ਅਤੇ ਉਸ ਦੈਂਤ ਨੂੰ ਮਿਲ ਕੇ, ਦੋਹਾਂ ਨੇ ਕ੍ਰੋਧ ਕਰਕੇ ਸੰਖ ਵਜਾਏ।। ੯੮੭।।

ਬੀਚ ਧਸੇ ਜਲ ਕੇ ਜਬ ਹੀ ਇਕ ਰੂਪ ਭਯਾਨਕ ਦੈਤ ਨਿਹਾਰਯੋ।।
ਦੇਖਤ ਹੀ ਤਿਹ ਕੋਪ ਭਰੇ ਗਹਿ ਆਯੁਧ ਪਾਨ ਘਨੋ ਰਨ ਪਾਰਯੋ।।
ਜੁੱਧੁ ਭਯੋ ਦਿਨ ਬੀਸ ਤਹਾਂ ਤਿਹ ਕੋ ਜਸ ਪੈ ਕਬਿ ਸਯਾਮ ਉਚਾਰਯੋ।।
ਜਿਉ ਮ੍ਰਿਗਰਾਜ ਮਰੈ ਮ੍ਰਿਗ ਕੋ ਤਿਮ ਸੋ ਕੁਪ ਕੈ ਜਦੁਬੀਰ ਪਛਾਰਯੋ।। ੯੮੮।।

ਪਦ ਅਰਥ - ਪਾਨ=ਹੱਥ।। ਮ੍ਰਿਗਰਾਜ=ਸ਼ੇਰ।।

ਅਰਥ - ਜਦ ਸਮੁੰਦਰ ਦੇ ਪਾਣੀ ਵਿਚ ਧਸ ਗਏ, ਤਾਂ ਉਨ੍ਹਾਂ ਨੇ ਉਥੇ ਇਕ ਡਰਾਉਣੇ ਰੂਪ ਵਾਲੇ ਦੈਂਤ ਨੂੰ ਵੇਖਿਆ। ਉਸਨੂੰ ਵੇਖਦਿਆਂ ਹੀ, ਕ੍ਰੋਧ ਨਾਲ ਭਰ ਗਏ ਅਤੇ ਹੱਥ ਵਿਚ ਸ਼ਸਤ੍ਰ ਫੜ ਕੇ ਬੜਾ ਭਾਰਾ ਜੁੱਧ ਮਚਾਇਆ। ਉਥੇ ਵੀਹ ਦਿਨ ਤੱਕ ਲੜਾਈ ਹੋਈ, ਉਸਦੀ ਮਹਿਮਾ ਸ਼ਿਆਮ ਕਵੀ ਜੀ ਨੇ ਇਸ ਤਰ੍ਹਾਂ ਕਹਿਣਾ ਕੀਤੀ ਹੈ। ਜਿਵੇਂ ਸ਼ੇਰ ਹਰਨ ਨੂੰ ਮਾਰ ਸੁੱਟਦਾ ਹੈ, ਤਿਵੇਂ ਹੀ ਕ੍ਰਿਸ਼ਨ ਨੇ ਕ੍ਰੋਧ ਕਰਕੇ ਉਸ ਦੈਂਤ ਨੂੰ ਪਛਾੜ ਦਿੱਤਾ।। ੯੮੮।।

ਇਤ ਦੈਤ ਬਧਹ।।

– – – – – –

ਸ੍ਵੈਯਾ।। ਮਾਰ ਕੈ ਰਾਕਸ ਕੋ ਤਬ ਹੀ ਤਿਹ ਕੇ ਉਰ ਤੇ ਹਰਿ ਸੰਖ ਨਿਕਾਰਯੋ।।
ਬੇਦਨ ਕੀ ਜਿਹ ਤੇ ਧੁਨਿ ਹੋਵਤ ਕਾਢ ਲੀਯੋ ਸੋਊ ਜੋ ਰਿਪੁ ਮਾਰਯੋ।।
ਤਉ ਹਰਿ ਜੂ ਮਨ ਆਨੰਦ ਕੈ ਸੁਤ ਸੂਰਜ ਕੇ ਪੁਰ ਮੋ ਪਗੁ ਧਾਰਯੋ।।
ਸੋ ਲਖ ਕੈ ਹਰਿ ਪਾਇ ਪਰਯੋ ਮਨ ਕੋ ਸਭ ਸੋਕ ਬਿਦਾ ਕਰਿ ਡਾਰਯੋ।। ੯੮੯।।

ਪਦ ਅਰਥ - ਸੁਤ ਸੂਰਜ=ਯਮ ਰਾਜਾ।।

**ਅਰਥ** – ਉਹ ਸੰਖ ਜਿਸ ਵਿਚੋਂ ਵੇਦਾਂ ਦੀ ਅਵਾਜ਼ ਆਉਂਦੀ ਸੀ ਉਹ ਕ੍ਰਿਸ਼ਨ ਜੀ ਨੇ ਆਪਣੇ ਵੈਰੀ ਰਾਖਸ਼ ਕੋਲੋਂ ਉਸਨੂੰ ਮਾਰ ਕੇ ਖੋਹ ਲਿਆ। ਤਦੋਂ ਕ੍ਰਿਸ਼ਨ ਜੀ ਨੇ ਮਨ ਵਿਚ ਪ੍ਰਸੰਨ ਹੋ ਕੇ, ਸੂਰਜ ਦੇ ਪੁੱਤ੍ਰ ਜਮ ਦੀ ਪੁਰੀ ਵਿਚ ਜਾ ਚਰਨ ਪਾਇਆ। ਉਹ ਯਮਰਾਜ ਕ੍ਰਿਸ਼ਨ ਨੂੰ ਪਛਾਣ ਕੇ, ਉਨ੍ਹਾਂ ਦੇ ਚਰਨੀ ਪੈ ਗਿਆ, ਅਤੇ ਮਨ ਦੇ ਸਾਰੇ ਸੋਗ ਨੂੰ ਉਸਨੇ ਵਿਦਾ ਕਰ ਦਿੱਤਾ।। ੮੮੯।।

**ਸੂਰਜ ਕੇ ਸੁਤ ਮੰਡਲ ਮੈ ਜਦੁਨੰਦਨ ਟੇਰ ਕਹਯੋ ਮੁਖ ਸੋਂ।।**
**ਮੋ ਗੁਰ ਕੋ ਸੁਤ ਹਿਯਾਂ ਨ ਕਹੂੰ ਇਹ ਭਾਂਤ ਕਹਯੋ ਸੁ ਕਿਧੌ ਜਮ ਸੋਂ।।**
**ਜਮ ਐਸੇ ਕਹਯੋ ਨ ਫਿਰੈ ਜਮ ਲੋਕ ਤੇ ਦੇਵਨ ਕੇ ਫੁਨ ਆਇਸ ਸੋਂ।।**
**ਤਬ ਹੀ ਹਰਿ ਦੇਹੁ ਕਹਯੋ ਕਰਿ ਫੇਰ ਨ ਪੰਡਿਤ ਬਾਮਨ ਕੇ ਸੁਤ ਸੋਂ।। ੮੯੦।।**

**ਪਦ ਅਰਥ** – ਮੰਡਲ=ਸਥਾਨ।। ਜਦੁਨੰਦਨ=ਕ੍ਰਿਸ਼ਨ।। ਟੇਰ=ਉੱਚੀ ਅਵਾਜ਼।। ਫੇਰ=ਇਨਕਾਰ।। ਪੰਡਿਤ =ਵਿਦਾਨ।।

**ਅਰਥ** – ਯਮਰਾਜਾ ਦੇ ਸਥਾਨ ਵਿਚ ਜਾ ਕੇ ਕ੍ਰਿਸ਼ਨ ਜੀ ਨੇ ਉੱਚੀ ਅਵਾਜ਼ ਦੇ ਕੇ ਮੂੰਹ ਨਾਲ ਇਸ ਤਰ੍ਹਾਂ ਕਿਹਾ – "ਕੀ ਮੇਰੇ ਗੁਰੂ ਦੇ ਪੁੱਤ੍ਰ ਇਥੇ ਕਿਤੇ ਨਹੀਂ ਹਨ?" ਉਨ੍ਹਾਂ ਨੇ ਇਸ ਤਰ੍ਹਾਂ ਨਾਲ ਜਮ ਨੂੰ ਕਿਹਾ। ਜਮ ਨੇ ਇਸ ਤਰ੍ਹਾਂ ਕਿਹਾ –"ਕਿ ਇਸ ਜਮਲੋਕ ਵਿਚੋਂ ਦੇਵਤਿਆਂ ਦੀ ਆਗਯਾ ਨਾਲ ਭੀ ਕੋਈ ਮੁੜ ਨਹੀ ਸਕਦਾ।" ਤਦੋਂ ਹੀ ਕ੍ਰਿਸ਼ਨ ਜੀ ਨੇ ਕਿਹਾ – "ਵਿਦਵਾਨ ਬ੍ਰਾਹਮਣ ਦੇ ਪੁੱਤਰ ਦੇ ਦੇਹ ਅਤੇ ਇਨਕਾਰ ਨਾ ਕਰ"।। ੮੯੦।।

(੨) ਕ੍ਰਿਸ਼ਨ ਜੀ ਨੇ ਤਦ ਕਿਹਾ – "ਮੇਰੇ ਗੁਰ-ਪੁਤ੍ਰ – ਮੈਨੂੰ ਦੇ ਦੇਹ, ਅਤੇ ਫੇਰ ਕਦੇ ਪੰਡਿਤ ਤੇ ਬ੍ਰਾਹਮਣ ਦੇ ਪੁੱਤਾਂ ਨਾਲ ਅਜਿਹੇ ਨਾ ਕਰੀਂ ਅਰਥਾਤ ਮਾਪਿਆਂ ਦੇ ਹੁੰਦਿਆਂ ਪੁੱਤ੍ਰ ਨੂੰ ਨਾ ਮਾਰੀਂ"।। ੮੯੦।।

**ਸ੍ਵੈਯਾ।। ਜਮ ਆਇਸ ਪਾਇ ਕਿਧੌ ਹਰਿ ਤੇ ਹਰਿ ਕੇ ਸੋਊ ਪਾਇਨ ਆਨ ਲਗਾਯੋ।।**
**ਲੈ ਤਿਨ ਕੌਂ ਜਦੁਰਾਇ ਚਲਯੋ ਅਤ ਹੀ ਅਪਨੇ ਮਨ ਮੈ ਸੁਖ ਪਾਯੋ।।**
**ਲਿਯਾਇ ਕੈ ਤਾਹੀ ਕੌ ਪੈ ਸੰਗ ਕੈ ਗੁਰ ਪਾਇਨ ਊਪਰ ਸੀਸ ਝੁਕਾਯੋ।।**
**ਹੋਇ ਬਿਦਾ ਤਬ ਹੀ ਗੁਰ ਤੇ ਕਬਿ ਸਯਾਮ ਕਹੈ ਅਪੁਨੇ ਪੁਰ ਆਯੋ।। ੮੯੧।।**

**ਅਰਥ** – ਜਮ ਨੇ ਕ੍ਰਿਸ਼ਨ ਜੀ ਦੀ ਆਗਯਾ ਨੂੰ ਮੰਨ ਕੇ ਉਨ੍ਹਾਂ ਲੜਕਿਆਂ ਨੂੰ ਲਿਆ ਕੇ, ਕ੍ਰਿਸ਼ਨ ਜੀ ਦੇ ਚਰਨੀਂ ਪਾ ਦਿੱਤਾ। ਉਨ੍ਹਾਂ ਨੂੰ ਲੈ ਕੇ ਕ੍ਰਿਸ਼ਨ ਜੀ ਤੁਰ ਪਏ ਅਤੇ ਉਨ੍ਹਾਂ ਨੇ ਆਪਣੇ ਮਨ ਵਿਚ ਵੱਡਾ ਭਾਰੀ ਸੁਖ ਪ੍ਰਾਪਤ ਕੀਤਾ। ਉਨ੍ਹਾਂ ਨੂੰ ਲਿਆ ਕੇ, ਪਰ ਸੰਗਾ ਕਰਦੇ ਹੋਇਆਂ, ਗੁਰ ਚਰਨਾਂ ਉਤੇ ਕ੍ਰਿਸ਼ਨ ਜੀ ਨੇ ਸਿਰ ਧਰ ਦਿੱਤਾ। ਜਦ ਇਉਂ ਗੁਰ ਦੱਖਣਾ ਦੇ ਚੁੱਕੇ ਤਦ ਆਪਣੇ ਗੁਰੂ ਪਾਸੋਂ ਵਿਦਾ ਹੋ ਕੇ ਆਪਣੇ ਸ਼ਹਿਰ ਵਿਚ ਆ ਗਏ।। ੮੯੧।।

ਦੋਹਰਾ।। ਮਿਲੇ ਆਇ ਕੈ ਕੁਟੰਬ ਕੋ ਅਤਿ ਹੀ ਹਰਖ ਬਢਾਇ।।
ਸੁੱਖ ਤਿਹ ਕੋਂ ਪ੍ਰਾਪਤ ਭਯੋ ਚਿਤਵਨ ਗਈ ਪਰਾਇ।। ੮੯੨।।

ਪਦ ਅਰਥ - ਚਿਤਵਨ=ਚਿੰਤਾ।।

ਅਰਥ - ਜਦ ਆ ਕੇ ਪਰਿਵਾਰ ਨੂੰ ਮਿਲੇ, ਤਾਂ ਉਨ੍ਹਾਂ ਦੇ ਮਨ ਵਿਚ ਬੜਾ ਹੀ ਉਤਸ਼ਾਹ ਵਧ ਗਿਆ। ਉਨ੍ਹਾਂ ਨੂੰ ਸੁਖ ਪ੍ਰਾਪਤ ਹੋਯਾ ਅਤੇ ਚਿੰਤਾ ਦੂਰ ਹੋ ਗਈ।। ੮੯੨।।

ਇਤ ਧਨਖ ਸੀਖ ਗੁਰ ਕੋ ਪੁਤ੍ਰ ਲਿਆਇ ਦੀਏ ਸਮਾਪਤ।।

- - - - -

## ਅਥ ਊਧੋ ਬ੍ਰਿਜ ਭੇਜਾ।।

ਸ੍ਵੈਯਾ।। ਸੋਵਤ ਹੀ ਇਹ ਚਿੰਤ ਕਰੀ ਬ੍ਰਿਜ ਬਾਸਨ ਸਿਉ ਇਹ ਕਾਰਜ ਕੱਈਯੈ।।
ਪ੍ਰਾਤ ਭਏ ਤੇ ਬੁਲਾਇ ਕੈ ਊਧਵ ਭੇਜ ਕਹਯੋ ਤਿਹ ਠਉਰਹਿ ਜੱਈਯੈ।।
ਗ੍ਵਾਰਨਿ ਜਾਇ ਸੰਤੋਖ ਕਰੈ ਸੁ ਸੰਤੋਖ ਕਰੈ ਹਮਰੀ ਧਰਮ ਮੱਈਯੈ।।
ਯਾ ਤੇ ਨ ਬਾਤ ਭਲੀ ਕਛੂ ਅਉਰ ਹੈ ਮੋਹਿ ਬਿਬੇਕਹਿ ਕੋ ਝਗਰੱਈਯੈ।। ੮੯੩।।

ਅਰਥ - ਇਕ ਦਿਨ ਰਾਤ ਸਮੇਂ ਸੌਂਦਿਆਂ ਹੀ ਕ੍ਰਿਸ਼ਨ ਜੀ ਨੇ ਇਹ ਚਿੰਤਾ ਕੀਤੀ ਕਿ ਸਾਡੇ ਵਿਛੋੜੇ ਨਾਲ ਬ੍ਰਿਜ ਵਾਸੀਆਂ ਦਾ ਕੀ ਹਾਲ ਹੋਇਆ ਹੋਵੇਗਾ? ਏਹ ਕੰਮ ਕਰਨਾ ਚਾਹੀਦਾ ਹੈ। ਜਿਸ ਕਰਕੇ ਉਨ੍ਹਾਂ ਦਾ ਪਤਾ ਮਲੂਮ ਹੋ ਜਾਏ। ਸਵੇਰ ਹੁੰਦਿਆਂ ਹੀ ਊਧਵ ਨੂੰ ਬੁਲਾ ਕੇ ਗੋਕਲ ਵੱਲ ਭੇਜ ਦਿੱਤਾ, ਅਤੇ ਉਸਨੂੰ ਕਿਹਾ - ਤੁਸੀਂ ਹੁਣੇ ਹੀ ਓਥੇ ਜਾਓ। ਗੁਆਲਨੀਆਂ ਨੂੰ ਜਾ ਕੇ ਧੀਰਜ ਦਿਉ, ਅਤੇ ਮੇਰੀ ਧਰਮ ਮਾਤਾ ਜਸ਼ੋਦਾ ਨੂੰ ਭੀ ਧੀਰਜ ਕਰਾਓ। ਇਸ ਤੋਂ ਵਧ ਕੇ ਹੋਰ ਕੋਈ ਚੰਗੀ ਗੱਲ ਨਹੀਂ ਹੈ, ਮੋਹ ਦੇ ਝਗੜੇ ਨੂੰ ਵਿਵੇਕ ਨਾਲ ਮਿਟਾ ਦਿਓ।। ੮੯੩।।

ਸ੍ਵੈਯਾ।। ਪ੍ਰਾਤ ਭਏ ਤੇ ਬੁਲਾਇ ਕੈ ਊਧਵ ਪੈ ਬ੍ਰਿਜ ਭੂਮਹਿ ਭੇਜ ਦਯੋ ਹੈ।।
ਸੋ ਚਲਿ ਨੰਦ ਕੇ ਧਾਮ ਗਯੋ ਬਤੀਯਾਂ ਕਹਿ ਸੋਕ ਅਸੋਕ ਭਯੋ ਹੈ।।
ਨੰਦ ਕਹਯੋ ਸੰਗਿ ਊਧਵ ਕੇ ਕਬਹੂੰ ਹਰਿ ਜੀ ਮੁਹਿ ਚਿੱਤ ਕਯੋ ਹੈ।।
ਯੋ ਕਹਿ ਕੈ ਸੁਧ ਸਯਾਮਹਿ ਕੈ ਧਰਨੀ ਪਰ ਸੋ ਮੁਰਝਾਇ ਪਯੋ ਹੈ।। ੮੯੪।।

ਅਰਥ - ਸਵੇਰਾ ਹੁੰਦੇ ਹੀ ਊਧਵ ਨੂੰ ਸੱਦ ਲਿਆ ਅਤੇ ਬ੍ਰਿਜ ਭੂਮ ਵੱਲ ਭੇਜ ਦਿੱਤਾ ਹੈ। ਓਹ ਮਥੁਰਾ ਤੋਂ ਚਲਕੇ ਨੰਦ ਦੇ ਘਰ ਵਿਚ ਗਿਆ, ਅਤੇ ਫਿਕਰ ਹਟਾ ਕੇ ਬੇਫਿਕਰ ਕਰਨ ਦੀਆਂ

ਗੱਲਾਂ ਕਹਿਣ ਲੱਗਾ। ਅੱਗੋਂ ਨੰਦ ਨੇ ਊਧਵ ਨੂੰ ਕਿਹਾ - ਕੀ ਕ੍ਰਿਸ਼ਨ ਜੀ ਨੇ ਮੈਨੂੰ ਕਦੇ ਚੇਤੇ ਭੀ ਕੀਤਾ ਹੈ? ਇਸ ਤਰ੍ਹਾਂ ਕ੍ਰਿਸ਼ਨ ਜੀ ਨੂੰ ਯਾਦ ਕਰਦਿਆਂ ਹੀ ਉਹ ਬੇਹੋਸ਼ ਹੋ ਕੇ ਡਿੱਗ ਪਿਆ।। ੮੯੪।।

**ਜਬ ਨੰਦ ਪਰਯੋ ਗਿਰ ਭੂਮ ਬਿਖੈ ਤਬ ਯਾਹਿ ਕਹਯੋ ਜਦੁਬੀਰ ਅਏ।।**
**ਸੁਨਿ ਕੈ ਬਤੀਯਾਂ ਉਠਿ ਠਾਢ ਭਯੋ ਮਨ ਕੇ ਸਭ ਸੋਕ ਪਰਾਇ ਗਏ।।**
**ਉਠਿ ਕੈ ਸੁਧਿ ਸੋ ਇਹ ਭਾਂਤ ਕਹਯੋ ਹਮ ਜਾਨਤ ਊਧਵ ਪੇਚ ਕਏ।।**
**ਤਜ ਕੈ ਬ੍ਰਿਜ ਕੋ ਪੁਰ ਬੀਚ ਗਏ ਫਿਰ ਕੈ ਬ੍ਰਿਜ ਮੈ ਨਹੀ ਸਯਾਮ ਅਏ।। ੮੯੫।।**

ਪਦ ਅਰਥ - ਪੇਚ ਕਏ=ਛਲ ਕੀਤਾ ਹੈ।।

ਅਰਥ - ਜਦ ਨੰਦ ਬੇਹੋਸ਼ ਹੋ ਕੇ ਧਰਤੀ ਉਤੇ ਡਿੱਗ ਪਿਆ, ਤਦ ਊਧਵ ਨੇ ਕਿਹਾ ਔਹ ਕ੍ਰਿਸ਼ਨ ਜੀ ਆ ਗਏ।' ਊਧਵ ਦੇ ਮੂੰਹੋਂ ਇਹ ਗੱਲ ਸੁਣ ਕੇ, ਨੰਦ ਉਠ ਕੇ ਬੈਠ ਗਿਆ, ਅਤੇ ਉਸਦੇ ਮਨ ਦੇ ਸਾਰੇ ਸੰਤਾਪ ਦੂਰ ਹੋ ਗਏ। ਜਦ ਉਠ ਕੇ, ਸਾਵਧਾਨ ਹੋ ਕੇ, ਨੰਦ ਨੇ ਕ੍ਰਿਸ਼ਨ ਨੂੰ ਨਾ ਵੇਖਿਆ, ਤਦ ਉਸਨੇ ਇਸ ਤਰ੍ਹਾਂ ਕਿਹਾ - "ਮੈਂ ਜਾਣਦਾ ਹਾਂ, ਊਧਵ ਨੇ ਮੇਰੇ ਨਾਲ ਧੋਖਾ ਕੀਤਾ ਹੈ।" ਬ੍ਰਿਜ ਨੂੰ ਛੱਡ ਕੇ ਕ੍ਰਿਸ਼ਨ ਜੀ ਮਥੁਰਾ ਸ਼ਹਿਰ ਵਿਚ ਚੱਲੇ ਗਏ ਹਨ, ਜੋ ਮੁੜ ਕੇ ਬ੍ਰਿਜ ਵਿਚ ਅੱਜ ਤੱਕ ਆਏ ਨਹੀਂ ਹਨ।। ੮੯੫।।

**ਸਯਾਮ ਗਏ ਤਜਿ ਕੈ ਬ੍ਰਿਜ ਕੋ ਬ੍ਰਿਜ ਲੋਗਨ ਕੋ ਅਤਿ ਹੀ ਦੁਖੁ ਦੀਨੋ।।**
**ਊਧਵ ਬਾਤ ਸੁਨੋ ਹਮਰੀ ਤਿਹ ਕੇ ਬਿਨੁ ਭਯੋ ਹਮਰੋ ਪੁਰ ਹੀਨੋ।।**
**ਦੈ ਬਿਧਿ ਨੇ ਹਮਰੇ ਗ੍ਰਹ ਬਾਲਕ ਪਾਪ ਬਿਨਾ ਹਮ ਤੇ ਫਿਰਿ ਛੀਨੋ।।**
**ਯੌਂ ਕਹਿ ਸੀਸ ਝੁਕਾਇ ਰਹਯੋ ਬਹੁ ਸੋਕ ਬਢਯੋ ਅਤਿ ਰੋਦਨ ਕੀਨੋ।। ੮੯੬।।**

ਅਰਥ - ਕ੍ਰਿਸ਼ਨ ਜੀ ਬ੍ਰਿਜ ਨੂੰ ਛੱਡ ਕੇ ਮਥੁਰਾ ਨੂੰ ਚਲੇ ਗਏ ਹਨ, ਅਤੇ ਬ੍ਰਿਜ ਦੇ ਲੋਕਾਂ ਨੂੰ ਬੜਾ ਭਾਰਾ ਦੁੱਖ ਦਿੱਤਾ ਹੈ। ਊਧਵ! ਮੇਰੀ ਗੱਲ ਸੁਣੋ, ਉਸ ਤੋਂ ਬਿਨਾਂ ਸਾਡਾ ਸ਼ਹਿਰ ਸੁੰਞਾ ਹੋ ਗਿਆ ਹੈ। ਬਿਧਾਤਾ ਨੇ ਸਾਡੇ ਘਰ ਵਿਚ ਬਾਲਕ ਦੇ ਕੇ, ਕਿਸੇ ਅਪਰਾਧ ਤੋਂ ਬਿਨਾਂ ਹੀ ਸਾਡੇ ਪਾਸੋਂ ਖੋਹ ਲਿਆ ਹੈ। ਇਸ ਤਰ੍ਹਾਂ ਕਹਿ ਕੇ, ਸਿਰ ਨਿਵਾ ਕੇ ਬਹਿ ਰਿਹਾ, ਉਸਨੇ ਬੜਾ ਹੀ ਸੋਗ, ਅਤੇ ਵਿਰਲਾਪ ਕੀਤਾ।। ੮੯੬।।

**ਸ੍ਵੈਯਾ।। ਕਹਿ ਕੈ ਇਹ ਬਾਤ ਪਰਯੋ ਧਰਿ ਪੈ ਉਠ ਫੇਰ ਕਹਯੋ ਸੰਗ ਊਧਵ ਇਉ।।**
**ਤਜਿ ਕੈ ਬ੍ਰਿਜ ਸਯਾਮ ਗਏ ਮਥੁਰਾ ਹਮ ਸੰਗ ਕਹੋ ਅਬ ਕਾਰਨਿ ਕਿਉ।।**
**ਤੁਮਰੇ ਅਬ ਪਾਇ ਲਗੋ ਉਠ ਕੈ ਸੁ ਭਈ ਬਿਰਥਾ ਸੁ ਕਹੋ ਸਭ ਜਿਉ।।**
**ਤਿਹ ਤੇ ਨਹੀ ਲੇਤ ਕਛੂ ਸੁਧਿ ਹੈ ਮੁਹਿ ਪਾਪਿ ਪਛਾਨ ਕਛੂ ਰਿਸ ਸਿਉ।। ੮੯੭।।**

************************************************************

ਅਰਥ - ਇਹ ਗੱਲ ਕਹਿ ਕੇ, ਧਰਤੀ ਉਤੇ ਡਿੱਗ ਪਿਆ ਅਤੇ ਜਦ ਸੁਰਤ ਆਈ, ਤਦ ਫੇਰ ਉੱਠ ਕੇ, ਊਧਵ ਨੂੰ ਇਉਂ ਕਹਿਣ ਲੱਗਾ। "ਬ੍ਰਿਜ ਨੂੰ ਛੱਡ ਕੇ ਕ੍ਰਿਸ਼ਨ ਜੀ ਮਥਰਾ ਵਿਚ ਚਲੇ ਗਏ ਹਨ, ਤੂੰ ਸਾਨੂੰ ਹੁਣ ਗੱਲ ਦੱਸ, ਕਿ ਇਸਦਾ ਕਾਰਣ ਕੀ ਹੈ?" ਮੈਂ ਉੱਠ ਕੇ ਹੁਣ ਤੇਰੇ ਚਰਨੀਂ ਪੈਂਦਾ ਹਾਂ, ਹੇ ਊਧਵ! ਜੋ ਗੱਲ ਹੋਈ ਹੈ, ਉਹ ਸਾਰੀ ਜਿਉਂ ਦੀ ਤਿਉਂ ਕਹਿ ਦੇਹ, ਮੈਨੂੰ ਪਾਪੀ ਜਾਣ ਕੇ ਮੇਰੇ ਨਾਲ ਗੁੱਸੇ ਹੋ ਗਏ ਹਨ, ਉਸੇ ਕਰਕੇ ਮੇਰੀ ਕੁਝ ਖਬਰ ਨਹੀਂ ਲੈਂਦੇ?।। ੮੯੭।।

**ਸ੍ਵੈਯਾ।। ਸੁਨਿ ਕੈ ਤਿਨ ਊਧਵ ਯੌ ਬਤੀਯਾ ਇਹ ਭਾਂਤਨਿ ਸਿਉ ਤਿਹ ਉੱਤਰ ਦੀਨੋ।।**
**ਥੋ ਸੁਤ ਸੋ ਬਸੁਦੇਵਹਿ ਕੋ ਤੁਮ ਤੇ ਸਭ ਪੈ ਪ੍ਰਭ ਜੂ ਨਹੀ ਛੀਨੋ।।**
**ਸੁਨਿ ਕੈ ਪੁਰਿ ਕੈ ਪਤਿ ਯੌਂ ਬਤੀਯਾ ਕਬਿ ਸਯਾਮ ਉਸਾਸ ਕਹੈ ਤਿਨ ਲੀਨੋ।।**
**ਧੀਰ ਗਯੋ ਛੁਟ ਰੋਵਤ ਭਯੋ ਇਨਹੂੰ ਤਿਹ ਦੇਖਤ ਰੋਦਨ ਕੀਨੋ।। ੮੯੮।।**

ਪਦ ਅਰਥ - ਪੁਰਿ ਕੈ ਪਤਿ=ਸ਼ੈਹਰ ਦੇ ਸੁਾਮੀ, ਗੋਪ ਰਾਜਾ, ਨੰਦ।।

ਅਰਥ - ਊਧਵ ਨੇ ਉਸ ਦੀਆਂ ਗੱਲਾਂ ਸੁਣ ਕੇ, ਉਸਨੂੰ ਇਹ ਉੱਤਰ ਦਿੱਤਾ। ਉਹ ਬਸੁਦੇਵ ਦਾ ਹੀ ਪੁੱਤ੍ਰ ਸੀ, ਫੇਰ ਤੁਸਾਂ ਸਾਰਿਆਂ ਪਾਸੋਂ ਕ੍ਰਿਸ਼ਨ ਜੀ ਛੁਪੇ ਹੋਏ ਨਹੀਂ ਹਨ। ਊਧਵ ਪਾਸੋਂ ਇਹ ਗੱਲਾਂ ਸੁਣ ਕੇ, 'ਸਯਾਮ' ਕਵਿ ਜੀ ਕਹਿੰਦੇ ਹਨ ਨੰਦ ਨੇ ਹਾਉਕਾ ਲਿਆ। ਉਸਦਾ ਧੀਰਜ ਟੁੱਟ ਗਿਆ ਤੇ ਰੋਣ ਲੱਗ ਪਿਆ, ਉਸਨੂੰ ਵੇਖਦਿਆਂ ਇਸਨੇ ਭੀ ਰੋਣਾ ਸ਼ੁਰੂ ਕਰ ਦਿੱਤਾ।। ੮੯੮।।

**ਸ੍ਵੈਯਾ।। ਹਠਿ ਊਧਵ ਕੈ ਇਹ ਭਾਂਤਿ ਕਹਯੋ ਪੁਰ ਕੇ ਪਤਿ ਸੋ ਕਛੁ ਸੋਕ ਨ ਕੀਜੈ।।**
**ਸਯਾਮ ਕਹੀ ਮੁਹਿ ਜੋ ਬਤੀਯਾ ਤਿਹ ਕੀ ਬਿਰਥਾ ਸਭ ਹੀ ਸੁਨਿ ਲੀਜੈ।।**
**ਜਾ ਕੀ ਕਥਾ ਸੁਨਿ ਹੋਤ ਖੁਸੀ ਮਨ ਦੇਖਤ ਹੀ ਜਿਹ ਕੋ ਮੁਖ ਜੀਜੈ।।**
**ਵਾਹਿ ਕਹਯੋ ਨਹਿ ਚਿੰਤ ਕਰੋ ਨ ਕਛੂ ਇਹ ਤੇ ਤੁਮਰੋ ਫੁਨ ਛੀਜੈ।। ੮੯੯।।**

ਅਰਥ - ਊਧਵ ਨੇ ਨੰਦ ਨੂੰ ਧੀਰਜ ਦੇ ਕੇ ਇਸ ਤਰ੍ਹਾਂ ਕਿਹਾ - "ਤੁਸੀਂ ਰਤਾ ਜਿੰਨਾਂ ਭੀ ਸ਼ੋਕ ਨਾ ਕਰੋ। ਕ੍ਰਿਸ਼ਨ ਨੇ ਮੈਨੂੰ ਜੋ ਗੱਲ ਕਹੀ ਹੈ-ਉਸਦੀ ਸਾਰੀ ਬਿਰਥਾ ਸੁਣ ਲਵੋ। ਜਿਸ ਦੀ ਕਥਾ ਸੁਣ ਕੇ ਮਨ ਨੂੰ ਖੁਸ਼ੀ ਹੁੰਦੀ ਹੈ, ਅਤੇ ਜਿਸ ਦੇ ਮੁੱਖ ਨੂੰ ਵੇਖਦੇ ਹੀ ਜੀਵੀਦਾ ਹੈ। ਉਸਨੇ ਕਿਹਾ ਹੈ - "ਕੁਝ ਚਿੰਤਾ ਨਾ ਕਰੋ, ਇਸ ਕਰਕੇ ਤੁਹਾਡਾ ਫਿਰ ਕੁਝ ਭੀ ਨੁਕਸਾਨ ਨਹੀਂ ਹੋਵੇਗਾ"।। ੮੯੯।।

**ਸ੍ਵੈਯਾ।। ਸੁਨਿ ਕੈ ਇਮ ਊਧਵ ਤੇ ਬਤੀਯਾ ਫਿਰ ਊਧਵ ਕੋ ਸੋਊ ਪੂਛਨ ਲਾਗਯੋ।।**
**ਕਾਨ੍ਹ ਕਥਾ ਸੁਨਿ ਚਿਤ ਕੇ ਬੀਚ ਹੁਲਾਸ ਬਢਯੋ ਸਭ ਹੀ ਦੁਖੁ ਭਾਗਯੋ।।**
**ਅਉਰ ਦਈ ਸਭ ਛੋਰ ਕਥਾ ਹਰਿ ਬਾਤ ਸੁਨੈਬੇ ਬਿਖੈ ਅਨੁਰਾਗਯੋ।।**
**ਧਯਾਨ ਲਗਾਵਤ ਜਿਉ ਜੁਗੀਯਾ ਇਹ ਤਿਉ ਹਰਿ ਧਯਾਨ ਕੇ ਭੀਤਰ ਪਾਗਯੋ।। ੯੦੦।।**

*************************************************************

ਅਰਥ - ਕ੍ਰਿਸ਼ਨ ਦੀਆਂ ਗੱਲ੍ਹਾਂ ਸੁਣ ਕੇ ਉਸਦੇ ਮਨ ਵਿਚ ਹੌਂਸਲਾ ਵੱਧ ਗਿਆ। ਉਸਦੇ ਕਸ਼ਟ ਦੂਰ ਹੋ ਗਏ ਅਤੇ ਫਿਰ ਪੁੱਛਣ ਲੱਗਾ। ਹੋਰ ਸਾਰੀਆਂ ਗੱਲ੍ਹਾਂ ਛੱਡ ਦਿੱਤੀਆਂ, ਕੇਵਲ ਕ੍ਰਿਸ਼ਨ ਦੀ ਕਥਾ ਸੁਣਨ ਵਿਚ ਉਸਦਾ ਪ੍ਰੇਮ ਲੱਗ ਗਿਆ। ਜਿਵੇਂ ਜੋਗੀ ਜਨ ਧਿਆਨ ਲਗਾਉਂਦਾ ਹੈ, ਤਿਵੇਂ ਹੀ ਇਹ ਕ੍ਰਿਸ਼ਨ ਦੇ ਧਿਆਨ ਵਿਚ ਮਸਤ ਹੋ ਗਿਆ।। ੯੦੦।।

ਸ੍ਵੈਯਾ।। ਯੌਂ ਕਹਿ ਊਧਵ ਜਾਤ ਭਯੋ ਬ੍ਰਿਜ ਮੈ ਤਿਹ ਗ੍ਵਾਰਨਿ ਕੀ ਸੁਧ ਪਾਈ।।
ਮਾਨਹੁ ਸੋਕ ਕੋ ਧਾਮ ਹੁਤੋ ਦ੍ਰੁਮ ਠਉਰ ਰਹੇ ਸੁ ਤਹਾਂ ਮੁਰਝਾਈ।।
ਮੋਨ ਰਹੀ ਗ੍ਰਿਹ ਬੈਠ ਤ੍ਰੀਯਾ ਮਨੋ ਯੌਂ ਉਪਜੀ ਇਹ ਤੇ ਦੁਚਿਤਾਈ।।
ਸ੍ਯਾਮ ਸੁਨੇ ਤੇ ਪ੍ਰਸੰਨਿਯ ਭਈ ਨਹਿ ਆਇ ਸੁਨੇ ਫਿਰਿ ਭੀ ਦੁਖਦਾਈ।। ੯੦੧।।

ਅਰਥ - ਨੰਦ ਨੂੰ ਇਸ ਤਰ੍ਹਾਂ ਧੀਰਜ ਸੰਦੇਸ ਕਹਿ ਕੇ ਊਧਵ ਬ੍ਰਿਜ ਵਿਚ ਚਲਾ ਗਿਆ ਅਤੇ ਉਥੇ ਜਾ ਕੇ ਗੋਪੀਆਂ ਦੀ ਖਬਰ ਲਈ। ਉਥੇ ਗਿਆਂ ਉਸਨੂੰ ਇਉਂ ਪ੍ਰਤੀਤ ਹੋਯਾ ਮਾਨੋ ਇਥੇ ਹੀ ਸ਼ੋਕ ਦਾ ਘਰ ਹੈ, ਕਿਉਂਕਿ ਉਸ ਜਗ੍ਹਾ ਦੇ ਬ੍ਰਿਛ ਭੀ ਕੁਮਲਾ ਰਹੇ ਸਨ। ਊਧਵ ਦੇ ਉਥੇ ਪਹੁੰਚਣ ਕਰ ਕੇ ਸਾਰੀਆਂ ਇਸਤ੍ਰੀਆਂ ਖੁਸ਼ ਹੋ ਗਈਆਂ ਜਦ ਕ੍ਰਿਸ਼ਨ ਦਾ ਨਾਂ ਸੁਣਿਆ ਤਾਂ ਪ੍ਰਸੰਨ ਹੋਈਆਂ ਤੇ ਜਦ ਆਉਣਾ ਨਾ ਸੁਣਿਆ ਤਾਂ ਦੁਖੀ ਹੋ ਗਈਆਂ।। ੯੦੧।।

## ਊਧਵ ਬਾਚ।।

ਸ੍ਵੈਯਾ।। ਊਧਵ ਗ੍ਵਾਰਨਿ ਸੋ ਇਹ ਭਾਂਤ ਕਹਯੋ ਹਰਿ ਕੀ ਬਤੀਯਾ ਸੁਨਿ ਲੀਜੈ।।
ਮਾਰਗ ਜਾਹਿ ਕਹਯੋ ਚਲੀਯੈ ਜੋਊ ਕਾਜ ਕਹਯੋ ਸੋਊ ਕਾਰਜ ਕੀਜੈ।।
ਜੋਗਨਿ ਫਾਰ ਸਭੈ ਪਟ ਹੋਵਹੁ ਯੋਂ ਤੁਮ ਸੋ ਕਹਯੋ ਸੋਊ ਕਰੀਜੈ।।
ਤਾਹੀ ਕੀ ਓਰ ਰਹੋ ਲਿਵ ਲਾਇ ਰੀ ਯਾ ਤੇ ਕਛੂ ਤੁਮਰੋ ਨਹੀ ਛੀਜੈ।। ੯੦੨।।

ਅਰਥ - ਊਧਵ ਨੇ ਗੋਪੀਆਂ ਨੂੰ ਇਸ ਤਰ੍ਹਾਂ ਕਿਹਾ — "ਕ੍ਰਿਸ਼ਨ ਦੀ ਗੱਲ ਸੁਣ ਲੈ।" ਜੇਹੜਾ ਰਸਤਾ ਕ੍ਰਿਸ਼ਨ ਨੇ ਕਿਹਾ ਹੈ, ਉਸੇ ਰਾਹ ਤੁਰੋ, ਅਤੇ ਜੇਹੜਾ ਕੰਮ ਉਸਨੇ ਕਿਹਾ ਹੈ, ਕਿ ਸਾਰੀਆਂ ਕਪੜੇ ਪਾੜ ਕੇ ਜੋਗਣੀਆਂ ਹੋ ਜਾਵੋ ਉਸ ਦਾ ਕਿਹਾ ਮੰਨ ਕੇ ਤੁਸੀਂ ਉਸ ਤਰ੍ਹਾਂ ਹੀ ਕਰੋ। ਉਸੇ ਦੇ ਵੱਲੋ ਹੀ ਧਿਆਨ ਲਾਈ ਰੱਖੋ, ਹੇ ਗੋਪੀਓ! ਇਸ ਤਰ੍ਹਾਂ ਤੁਹਾਡਾ ਕੁਝ ਭੀ ਨੁਕਸਾਨ ਨਹੀਂ ਹੋਵੇਗਾ।। ੯੦੨।।

## ਗ੍ਵਾਰਨਿ ਬਾਚ।।

ਸ੍ਵੈਯਾ।। ਸੁਨ ਊਧਵ ਤੇ ਬਿਧਿ ਯਾ ਬਤੀਯਾ ਤਿਨ ਊਧਵ ਕੋ ਇਮ ਉੱਤਰੁ ਦੀਨੋ।।
ਜਾ ਸੁਨਿ ਬਯੋਗ ਹੁਲਾਸ ਘਟੈ ਜਿਹ ਕੇ ਸੁਨਏ ਦੁਖ ਹੋਵਤ ਜੀ ਨੋ।।

**********************************************************************

ਤਯਾਗ ਗਏ ਤੁਮ ਹੋ ਹਮ ਕੋ ਹਮਰੋ ਤੁਮਰੋ ਰਸ ਮੈ ਮਨੁ ਭੀਨੋ।।
ਯੌ ਕਹਯੋ ਤਾ ਸੰਗ ਯੌ ਕਹੀਯੋ ਹਰਿ ਜੂ ਤੁਹਿ ਪ੍ਰੇਮ ਬਿਦਾ ਕਰ ਦੀਨੋ।। ੯੦੩।।

ਅਰਥ - ਊਧਵ ਪਾਸੋਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਉਨ੍ਹਾਂ ਨੇ ਊਧਵ ਨੂੰ ਇਸ ਤਰ੍ਹਾਂ ਦਾ ਉੱਤਰ ਦਿੱਤਾ। ਜਿਸ ਨੂੰ ਸੁਣ ਕੇ ਵਿਯੋਗ ਹੋ ਜਾਵੇ, ਤੇ ਉਤਸ਼ਾਹ ਘਟ ਜਾਵੇ, ਅਤੇ ਜਿਸਦੇ ਸੁਣਨ ਕਰ ਕੇ ਜੀਅ ਨੂੰ ਦੁੱਖ ਹੁੰਦਾ ਹੈ। ਤੁਸੀਂ ਹੀ ਸਾਨੂੰ ਤਿਆਗ ਗਏ ਹੋ, ਸਾਡਾ ਮਨ ਤਾਂ ਅਜੇ ਤੱਕ ਤੁਹਾਡੇ ਹੀ ਰਸ ਵਿਚ ਭਿੱਜਾ ਹੋਯਾ ਹੈ। ਜਿਸਨੇ ਇਸ ਤਰ੍ਹਾਂ ਕਿਹਾ ਹੈ, ਹੇ ਊਧਵ! ਤੁਸੀਂ ਜਾ ਕੇ ਸਾਡੇ ਵਲੋਂ ਉਸਨੂੰ ਇਸ ਤਰ੍ਹਾਂ ਕਹਿਣਾ "ਹੇ ਹਰੀ ਜੀ! ਤੁਸਾਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ"।। ੯੦੩।।

ਸ੍ਵੈਯਾ।। ਫਿਰ ਕੈ ਸੰਗ ਊਧਵ ਕੇ ਬ੍ਰਿਜ ਭਾਮਨ ਸਯਾਮ ਕਹੈ ਇਹ ਭਾਂਤ ਉਚਾਰਯੋ।।
ਤਯਾਗ ਗਏ ਨ ਲਈ ਸੁਧਿ ਹੈ ਰਸ ਸੋ ਹਮਰੋ ਮਨੂਆ ਤੁਮ ਜਾਰਯੋ।।
ਇਉ ਕਹਿ ਕੈ ਪੁਨ ਐਸੇ ਕਹਯੋ ਤਿਹ ਕੋ ਸੁ ਕਿਧੌ ਕਬਿ ਯੌ ਜਸੁ ਸਾਰਯੋ।।
ਊਧਵ ਸਯਾਮ ਸੋ ਯੌ ਕਹੀਯੋ ਹਰਿ ਜੂ ਤੁਹਿ ਪ੍ਰੇਮ ਬਿਦਾ ਕਰਿ ਡਾਰਯੋ।। ੯੦੪।।

ਪਦ ਅਰਥ - ਸਾਰਯੋ=ਪੂਰਾ ਕੀਤਾ।। ਜਸ=ਉਪਮਾ।।

ਅਰਥ - ਸਯਾਮ ਕਵਿ ਜੀ ਕਹਿੰਦੇ ਹਨ — ਮੁੜ ਕੇ ਊਧਵ ਦੇ ਨਾਲ ਬ੍ਰਿਜ ਇਸਤ੍ਰੀਆਂ ਨੇ ਇਸ ਤਰ੍ਹਾਂ ਦਾ ਬਚਨ ਕੀਤਾ। ਤੁਸੀਂ ਜਦ ਦੇ ਛੱਡ ਕੇ ਗਏ ਹੋ, ਕਦੇ ਆਣ ਕੇ ਕੋਈ ਖਬਰ ਨਹੀਂ ਲਈ ਹੈ, ਇਸ ਲਈ ਪ੍ਰੇਮ-ਰਸ ਨਾਲ ਤੁਸਾਂ ਸਾਡੇ ਮਨ ਨੂੰ ਸਾੜ ਦਿੱਤਾ ਹੈ। ਇਸ ਤਰ੍ਹਾਂ ਕਹਿ ਕੇ ਫੇਰ ਦੁਬਾਰਾ ਇਉਂ ਆਖਿਆ, ਉਸ ਦੇ ਜਸ ਨੂੰ ਗ੍ਰੰਥ ਕਰਤਾ ਨੇ ਇਸ ਤਰ੍ਹਾਂ ਨਾਲ ਪੂਰਾ ਕੀਤਾ ਹੈ। ਊਧਵ! ਜਾ ਕੇ ਕ੍ਰਿਸ਼ਨ ਨੂੰ ਇਹ ਕਹਿ ਦੇਣਾ — "ਹੇ ਹਰੀ! ਤੁਸਾਂ ਪ੍ਰੇਮ ਨੂੰ ਤਿਲਾਂਜਲੀ ਦੇ ਦਿੱਤੀ ਹੈ"।। ੯੦੪।।

ਫੇਰਿ ਕਰਯੋ ਇਮ ਊਧਵ ਸੋ ਜਬ ਹੀ ਸਭ ਹੀ ਹਰਿ ਕੇ ਰਸ ਭੀਨੀ।।
ਜੋ ਤਿਨ ਸੋ ਕਹਯੋ ਊਧਵ ਇਉ ਤਿਨ ਊਧਵ ਸੋ ਬਿਨਤੀ ਇਹ ਕੀਨੀ।।
ਕੰਚਨ ਸੋ ਜਿਨ ਕੋ ਤਨ ਥੋ ਜੋਊ ਹਾਨ ਬਿਖੈ ਹੁਤੀ ਗ੍ਵਾਰ ਨਵੀਨੀ।।
ਊਧਵ ਜੂ ਹਮ ਕੋ ਤਜਿ ਕੈ ਤੁਮਰੇ ਬਿਨ ਸਯਾਮ ਕਛੂ ਸੁਧ ਲੀਨੀ।। ੯੦੫।।

ਅਰਥ - ਫੇਰ ਜਦ ਸਾਰੀਆਂ ਹੀ ਪ੍ਰਭੂ ਦੇ ਪ੍ਰੇਮ ਰਸ ਵਿਚ ਭਿੱਜ ਗਈਆਂ। ਉਨ੍ਹਾਂ ਨੇ ਊਧਵ ਨੂੰ ਜੋ ਕੁਝ ਕਿਹਾ ਉਹ ਇਕ ਕਿਸਮ ਦੀ ਬੇਨਤੀ ਹੀ ਕਰ ਦਿੱਤੀ। ਸੋਨੇ ਜਿਹਾ ਜਿਨ੍ਹਾਂ ਦਾ ਸਰੀਰ ਸੀ, ਅਤੇ ਜੇਹੜੀਆਂ ਗੋਪੀਆਂ ਉਮਰਾ ਵਿਚ ਭੀ ਨਵੀਆਂ ਅਰਥਾਤ ਨਵਯੋਬਨਾਂ ਸਨ ਉਨ੍ਹਾਂ ਨੇ ਕਿਹਾ ਹੇ ਊਧਵ ਜੀ! ਸਾਨੂੰ ਛੱਡ ਕੇ ਗਏ ਹਨ, ਅਤੇ ਤੈਥੋਂ ਬਿਨਾ ਕਦੇ ਸਯਾਮ ਨੇ ਆ ਕੇ ਅੱਜ ਤੀਕਰ ਕੁਝ ਸੁੱਧ ਲਈ ਹੈ?।। ੯੦੫।।

ਸ੍ਵੈਯਾ।। ਏਕ ਕਹੈ ਅਤਿ ਆਤੁਰੁ ਹ੍ਵੈ ਇਕ ਕੋਪ ਕਹੈ ਜਿਨ ਤੇ ਹਿਤ ਭਾਗਯੋ।।
ਊਧਵ ਜੂ ਜਿਹ ਦੇਖਨ ਕੌਂ ਹਮਰੋ ਮਨੂਆ ਅਤਿ ਹੀ ਅਨੁਰਾਗਯੋ।।
ਸੋ ਹਮ ਕੌਂ ਤਜਿ ਗਯੋ ਪੁਰ ਮੈ ਪੁਰ ਬਾਸਨ ਕੇ ਰਸ ਭੀਤਰ ਪਾਗਯੋ।।
ਜਉ ਹਰਿ ਜੂ ਬ੍ਰਿਜ ਨਾਰਿ ਤਜੀ ਬ੍ਰਿਜ ਨਾਰਨ ਭੀ ਬ੍ਰਿਜ ਨਾਥ ਤਿਆਗਯੋ।।੯੦੬।।

ਪਦ ਅਰਥ - ਆਤੁਰ=ਦੁਖੀ।।

ਅਰਥ - ਇਕ ਗੋਪੀ ਮਹਾਂ ਦੁਖੀ ਹੋਕੇ ਕਹਿੰਦੀ ਹੈ, ਅਤੇ ਇਕ ਕ੍ਰੋਧ ਨਾਲ ਕਹਿੰਦੀ ਹੈ, ਜਿਨ੍ਹਾਂ ਨਾਲੋਂ ਕ੍ਰਿਸ਼ਨ ਦਾ ਮੋਹ ਟੁੱਟ ਚੁੱਕਾ ਹੈ। ਹੇ ਊਧਵ ਜੀ! ਜਿਸਦੇ ਦਰਸਨ ਦਾ ਸਾਡੇ ਮਨ ਵਿਚ ਵੱਡਾ ਹੀ ਪ੍ਰੇਮ ਹੋ ਰਿਹਾ ਹੈ। ਉਹ ਸਾਨੂੰ ਛੱਡ ਕੇ ਸ਼ਹਿਰ ਵਿਚ ਚਲਾ ਗਿਆ ਹੈ, ਅਤੇ ਸ਼ਹਿਰ ਵਾਸ਼ਨਾਂ ਦੇ ਰਸ ਵਿਚ ਭਿੱਜ ਗਿਆ ਹੈ। ਜੇਕਰ ਕ੍ਰਿਸ਼ਨ ਜੀ ਨੇ ਬ੍ਰਿਜ ਇਸਤ੍ਰੀਆਂ ਨੂੰ ਤਿਆਗ ਦਿੱਤਾ ਹੈ ਤਦ ਬ੍ਰਿਜ ਇਸਤ੍ਰੀਆਂ ਨੇ ਭੀ ਕ੍ਰਿਸ਼ਨ ਨੂੰ ਤਿਆਗ ਦਿੱਤਾ ਹੈ।। ੯੦੬।।

ਸ੍ਵੈਯਾ।। ਏਕਨ ਯੌਂ ਕਹਯੋ ਸਯਾਮ ਤਜਯੋ ਇਕ ਐਸੇ ਕਹੈ ਹਮ ਕਾਮ ਕਰੈਗੀ।।
ਭੇਖ ਜਿਤੇ ਕਹਯੋ ਜੋਗਨ ਕੇ ਤਿਤਨੇ ਹਮ ਆਪਨੇ ਅੰਗ ਡਰੈਗੀ।।
ਏਕ ਕਹੈ ਹਮ ਜਹੈ ਤਹਾਂ ਇਕ ਐਸੇ ਕਹੈ ਗੁਨਿ ਹੀ ਉਚਰੈਗੀ।।
ਏਕ ਕਹੈ ਹਮ ਖੈ ਮਰਿ ਹੈ ਬਿਖ ਇਕ ਯੌਂ ਕਹੈ ਧਯਾਨ ਹੀ ਬੀਚ ਮਰੈਗੀ।।੯੦੭।।

ਪਦ ਅਰਥ - ਭੇਖ=ਲਿਬਾਸ।।

ਅਰਥ - ਇਕਨਾਂ ਨੇ ਇਸ ਤਰ੍ਹਾਂ ਕਿਹਾ - ਕਿ ਸਯਾਮ ਨੇ ਸਾਨੂੰ ਛੱਡ ਦਿੱਤਾ ਹੈ, ਅਤੇ ਇਕਨਾਂ ਨੇ ਕਿਹਾ ਅਸੀਂ ਇਸ ਤਰ੍ਹਾਂ ਕਰਾਂਗੀਆਂ ਕਿ ਜਿੰਨਾਂ ਲਿਬਾਸ ਜੋਗੀਆਂ ਦੇ ਸਰੀਰ ਤੇ ਹੁੰਦਾ ਹੈ ਪਾ ਲਵਾਂਗੀਆਂ। ਇਕਨਾਂ ਨੇ ਕਿਹਾ- ਜੋਗਨਾਂ ਹੋ ਕੇ ਅਸੀਂ ਉਥੇ ਜਾਵਾਂਗੀਆਂ, ਅਤੇ ਇਕਨਾਂ ਨੇ ਇਸ ਤਰ੍ਹਾਂ ਕਿਹਾ ਅਸੀਂ ਇਕਾਂਤ ਵਿਚ ਬਹਿ ਕੇ ਉਸਦੇ ਗੁਣਾਂ ਨੂੰ ਹੀ ਗਾਉਂਦੀਆਂ ਰਹਾਂਗੀਆਂ। ਇਕਨਾਂ ਨੇ ਕਿਹਾ-ਅਸੀਂ ਜ਼ੈਹਰ ਖਾ ਕੇ ਮਰ ਜਾਵਾਂਗੀਆਂ, ਅਤੇ ਇਕਨਾਂ ਨੇ ਇਉਂ ਕਿਹਾ, "ਅਸੀਂ ਉਸਦੇ ਧਿਆਨ ਵਿਚ ਹੀ ਮਰ ਜਾਵਾਂਗੀਆਂ।। ੯੦੭।।

## ਊਧਵ ਬਾਚ ਗੋਪਨ ਸੋ।।

ਸ੍ਵੈਯਾ।। ਪਿਖਿ ਗ੍ਵਾਰਨਿ ਕੀ ਇਹ ਭਾਂਤ ਦਸਾ ਬਿਸਮੈ ਹੁਇ ਊਧਵ ਯੌਂ ਉਚਰੋ।।
ਹਮ ਜਾਨਤ ਹੈ ਤੁਮਰੀ ਹਰਿ ਸੋ ਬਲ ਪ੍ਰੀਤ ਘਨੀ ਇਹ ਕਾਮ ਕਰੋ।।
ਜੋਊ ਸਯਾਮ ਪਠਯੋ ਤੁਮ ਪੈ ਹਮ ਕੌਂ ਰਾਵਲ ਭੇਖਨ ਅੰਗ ਧਰੋ।।

*************************************************************
ਤਜਿ ਕੈ ਗ੍ਰਿਹ ਕੇ ਪੁਨ ਕਾਜ ਸਭੈ ਸਖੀ ਮੋਰੇ ਹੀ ਧਯਾਨ ਕੈ ਬੀਚ ਅਰੋ।। ੯੦੮।।

ਪਦ ਅਰਥ - ਬਲ=ਸਦਕੇ ਜਾਵਾਂ।। ਰਾਵਲ=ਜੋਗ।। ਅਰੋ=ਲੱਗੀਆਂ ਰਹੋ।।

ਅਰਥ - ਗੋਪੀਆਂ ਦੀ ਇਸ ਤਰ੍ਹਾਂ ਦੀ ਦਸ਼ਾ ਵੇਖ ਕੇ, ਊਧਵ ਨੇ ਹੈਰਾਨ ਹੋ ਕੇ ਇਹ ਆਖਿਆ, ਮੈਂ ਜਾਣਦਾ ਹਾਂ, ਤੁਹਾਡੀ ਹਰੀ ਨਾਲ ਬਹੁਤ ਪ੍ਰੀਤੀ ਹੈ, ਪਰ ਸਦਕੇ ਜਾਵਾਂ ਤੁਸੀਂ ਇਹ ਕੰਮ ਕਰੋ। ਜੋ ਕੁਝ ਕਹਿ ਕੇ ਸਯਾਮ ਨੇ ਮੈਨੂੰ ਤੁਹਾਡੇ ਕੋਲ ਭੇਜਿਆ ਹੈ, ਇਸ ਲਈ ਤੁਸੀਂ ਇਸ ਵੇਲੇ ਜੋਗ ਭੇਖ ਨੂੰ ਸਰੀਰ ਉਤੇ ਧਾਰਨ ਕਰ ਲਵੋ। ਫਿਰ ਘਰ ਦੇ ਸਾਰੇ ਹੀ ਕੰਮਾਂ ਨੂੰ ਛੱਡ ਕੇ ਮੇਰੇ ਹੀ ਧਿਆਨ ਵਿਚ ਲੱਗੀਆਂ ਰਹੋ।। ੯੦੮।।

## ਗੋਪਿਨ ਬਾਚ ਊਧਵ ਸੋ।।

ਸ੍ਵੈਯਾ।।ਇਕ ਸਮੈ ਬ੍ਰਿਜ ਕੁੰਜਨ ਮੈ ਮੁਹਿ ਕਾਨਨ ਸਯਾਮ ਤਟੰਕ ਧਰਾਏ।।
ਕੰਚਨ ਕੇ ਬਹੁ ਮੋਲ ਜਰੇ ਨਗ ਬ੍ਰਹਮ ਸਕੈ ਉਪਮਾ ਨ ਗਨਾਏ।।
ਬਜ੍ਰ ਲਗੇ ਜਿਨ ਬੀਚ ਛਟਾ ਚਮਕੇ ਚਹੂੰ ਓਰ ਧਰਾ ਛਬਿ ਪਾਏ।।
ਤਉਨ ਸਮੈ ਹਰਿ ਵੈ ਦਏ ਊਧਵ ਦੈ ਅਬ ਰਾਵਲ ਭੇਖ ਪਠਾਏ।। ੯੦੯।।

ਪਦ ਅਰਥ - ਕਾਨਨ=ਕੰਨਾਂ ਵਿਚ।। ਤਟੰਕ=ਕਾਂਟੇ, ਕੰਨਾਂ ਦਾ ਗਹਿਣਾ।। ਬ੍ਰਜ=ਹੀਰੇ।। ਛਟਾ=ਬਿਜਲੀ।।

ਅਰਥ - ਇਕ ਸਮੇਂ ਵਿਚ ਬ੍ਰਿਜ ਦੀਆਂ ਕੁੰਜਾਂ ਵਿਚ ਕ੍ਰਿਸ਼ਨ ਨੇ ਮੇਰੇ ਕੰਨਾਂ ਵਿਚ ਕਾਂਟੇ ਪੁਆਏ ਸਨ। ਜੋ ਸੋਨੇ ਦੇ ਸਨ ਅਤੇ ਉਹਨਾਂ ਦੇ ਬਹੁਮੁੱਲੇ ਨਗਾਂ ਦੀ ਸੋਭਾ ਨੂੰ ਬ੍ਰਹਮਾ ਭੀ ਨਹੀਂ ਸੀ ਗਿਣ ਸਕਦਾ। ਜਿਨ੍ਹਾਂ ਵਿਚ ਹੀਰੇ ਲੱਗੇ ਹੋਏ ਸਨ, ਜੋ ਬਿਜਲੀ ਵਾਂਗੂੰ ਚਮਕਦੇ ਸਨ, ਜਿਸਦੀ ਦਮਕ ਨਾਲ ਧਰਤੀ ਚੌਹੀਂ ਪਾਸੀਂ ਛਬ ਪਾਉਂਦੀ ਸੀ। ਹੇ ਊਧਵ! ਉਸ ਵੇਲੇ ਕ੍ਰਿਸ਼ਨ ਨੇ ਮੈਨੂੰ ਉਹ ਕੰਨਾਂ ਵਿਚ ਪਾਉਣ ਲਈ ਦਿੱਤੇ ਸਨ, ਅਤੇ ਹੁਣ ਤੇਰੇ ਹੱਥੀਂ ਜੋਗ-ਭੇਖ ਭੇਜਿਆ ਹੈ।। ੯੦੯।।

ਸ੍ਵੈਯਾ।। ਏਕ ਕਹੈ ਹਮ ਜੋਗਨ ਹ੍ਵੈ ਹੈ ਕਹੈ ਇਕ ਸਯਾਮ ਕਹਯੋ ਹੀ ਕਰੈਂਗੀ।।
ਡਾਰ ਬਿਭੂਤ ਸਭੈ ਤਨ ਪੈ ਬਟੂਆ ਚਿਪੀਆ ਕਰਿ ਬੀਚ ਧਰੈਂਗੀ।।
ਏਕ ਕਹੈ ਹਮ ਜਾਹਿ ਤਹਾਂ ਇਕ ਯੌਂ ਕਹੈ ਗ੍ਯਾਰਨਿ ਖਾਇ ਮਰੈਂਗੀ।।
ਏਕ ਕਹੈ ਬਿਰਹਾਗਨ ਕੌਂ ਉਪਜਾਇ ਕੈ ਤਾਹੀ ਕੇ ਸੰਗ ਜਰੈਂਗੀ।। ੯੧੦।।

ਪਦ ਅਰਥ - ਬਟੂਆ=ਝੋਲੀ, ਥੈਲੀ।। ਚਿਪੀਆ=ਦਰਿਆਈ ਨਲੇਰ ਦੇ ਛਿਲਕੇ ਦਾ ਪਾਤ੍ਰ ਭਾਵ ਬਰਤਨ, ਇਸ ਨੂੰ ਖੱਪਰ ਵੀ ਆਖਦੇ ਹਨ।।

ਅਰਥ - ਇਕ ਕਹਿਣ ਲੱਗੀ ਅਸੀਂ ਜ਼ਰੂਰ ਜੋਗਨਾਂ ਬਣਾਂਗੀਆਂ, ਦੂਜੀ ਨੇ ਕਿਹਾ ਜੋ ਕੁਝ ਕ੍ਰਿਸ਼ਨ ਨੇ ਕਿਹਾ ਹੈ ਉਹ ਜਰੂਰ ਕਰਾਂਗੀਆਂ। ਸਾਰੇ ਤਨ ਉਤੇ ਸੁਆਹ ਮਲ ਲਵਾਂਗੀਆਂ ਅਤੇ ਹੱਥ ਦੇ ਵਿਚ ਝੋਲੀ ਤੇ ਚਿੱਪੀ ਫੜ ਲਵਾਂਗੀਆਂ। ਇਕ ਹੋਰ ਗੋਪੀ ਨੇ ਕਿਹਾ, ਅਸੀਂ ਤਾਂ ਓਥੇ ਹੀ ਜਾ ਰਹਾਂਗੀਆਂ ਅਤੇ ਇਕ ਗੋਪੀ ਨੇ ਇਸ ਤਰ੍ਹਾਂ ਕਿਹਾ—ਉਸ ਕੋਲ ਜਾ ਕੇ ਮੈਂ ਤਾਂ ਕੁਝ ਖਾ ਕੇ ਮਰ ਜਾਵਾਂਗੀ। ਇਕ ਨੇ ਕਿਹਾ-ਕ੍ਰਿਸ਼ਨ ਦੇ ਵਿਛੋੜੇ ਦੀ ਅੱਗ ਨੂੰ ਪੈਦਾ ਕਰ ਕੇ, ਮੈਂ ਉਸ ਦੇ ਨਾਲ ਹੀ ਸੜ ਜਾਵਾਂਗੀ।। ੯੧੦।।

## ਰਾਧੇ ਬਾਚ ਊਧਵ ਸੋ।।

**ਸ੍ਵੈਯਾ।। ਪ੍ਰੇਮ ਛਕੀ ਅਪਨੇ ਮੁਖ ਤੇ ਇਹ ਭਾਂਤ ਕਹਯੋ ਬ੍ਰਿਖਭਾਨ ਕੀ ਜਾਈ।।**
**ਸਯਾਮ ਗਏ ਮਥੁਰਾ ਤਜਿ ਕੈ ਬ੍ਰਿਜ ਕੋ ਅਬ ਧੋਂ ਹਮਰੀ ਗਤਿ ਕਾਈ।।**
**ਦੇਖਤ ਹੀ ਪੁਰ ਕੀ ਤ੍ਰੀਯ ਕੌ ਸੁ ਛਕੇ ਤਿਨ ਕੇ ਰਸ ਮੈ ਜੀਯ ਆਈ।।**
**ਕਾਨ੍ਹ ਲਯੋ ਕੁਬਜਾ ਬਸਿ ਕੈ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੧੧।।**

ਪਦ ਅਰਥ - ਛਕੀ=ਮਸਤ ਹੋਈ।। ਬ੍ਰਿਖਭਾਨ=ਰਾਧਕਾਂ ਦੇ ਪਿਤਾ ਦਾ ਨਾਮ।। ਜਾਈ=ਪੁੱਤ੍ਰੀ।। ਟਸਕਯੋ=ਫਟਿਆ ਨਹੀਂ।। ਕਸਕਯੋ=ਖਿੱਚ ਪਈ।।

ਅਰਥ - ਪ੍ਰੇਮ ਭਰੀ ਮਸਤੀ ਵਾਲੀ ਰਾਧਕਾਂ ਨੇ ਆਪਣੇ ਮੂੰਹ ਤੋਂ ਇਸ ਤਰ੍ਹਾਂ ਕਿਹਾ -ਕ੍ਰਿਸ਼ਨ ਜੀ ਬ੍ਰਿਜ ਨੂੰ ਛੱਡ ਕੇ, ਮਥੁਰਾ ਨੂੰ ਚਲੇ ਗਏ ਹਨ, ਮੇਰੇ ਦਿਲ ਵਿਚ ਇਹ ਵਿਚਾਰ ਆਉਂਦੀ ਹੈ ਕਿ ਉਸਦੇ ਵਿਯੋਗ ਵਿਚ ਸਾਡੀ ਕੀ ਹਾਲਤ ਹੋਵੇਗੀ ? ਕਿ ਕ੍ਰਿਸ਼ਨ ਜੀ ਸ਼ਹਿਰ ਦੀਆਂ ਇਸਤ੍ਰੀਆਂ ਨੂੰ ਵੇਖਦਿਆਂ ਹੀ ਉਨ੍ਹਾਂ ਦੇ ਪਿਆਰ ਰਸ ਨਾਲ ਮੱਤੇ ਗਏ ਹਨ। ਕ੍ਰਿਸ਼ਨ ਨੂੰ ਕੁਬਜਾਂ ਨੇ ਵੱਸ ਕਰ ਲਿਆ ਹੈ, ਇਹ ਗੱਲ ਸੁਣ ਕੇ ਭੀ ਮੇਰਾ ਹਿਰਦਾ ਫਟਿਆ ਨਹੀਂ ਹੈ, ਅਤੇ ਨਾ ਹੀ ਇਸ ਕਸਾਈ ਨੂੰ ਖਿੱਚ ਪਈ ਹੈ ਅਰਥਾਤ ਕ੍ਰਿਸ਼ਨ ਦੇ ਵਿਛੋੜੇ ਨੂੰ ਪ੍ਰਾਪਤ ਹੋ ਕੇ ਮੈਂ ਮਰ ਨਹੀਂ ਗਈ ਤੇ ਨਾ ਹੀ ਸ਼ੁਦੈਣ ਹੋਈ ਹਾਂ, ਏਹ ਮੇਰੇ ਪਾਪੀ ਹਿਰਦੇ ਦੀ ਕੁਟਲਤਾ ਹੈ।। ੯੧੧।।

**ਸ੍ਵੈਯਾ।। ਸੇਜ ਬਨੀ ਸੰਗ ਫੂਲਨ ਸੁੰਦਰ ਚਾਂਦਨੀ ਰਾਤ ਭਲੀ ਛਬਿ ਪਾਈ।।**
**ਸੇਤ ਬਹੇ ਜਮੁਨਾ ਪਟ ਹੈ ਸਿਤ ਮੋਤਨਹਾਰ ਗਰੇ ਛਬਿ ਛਾਈ।।**
**ਮੈਨ ਚੜਯੋ ਸਰਿ ਲੈ ਬਰ ਕੈ ਬਧਬੇ ਹਮ ਕੋ ਬਿਨ ਜਾਨ ਕਨ੍ਹਾਈ।।**
**ਸੋਊ ਲਯੋ ਕੁਬਜਾ ਬਸ ਕੈ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੧੨।।**

ਪਦ ਅਰਥਾ- ਮੈਨ=ਕਾਮਦੇਵ।। ਸਰ=ਤੀਰ।। ਬਧਬੇ=ਮਾਰਨ ਵਾਸਤੇ।। ਟਸਕਯੋ=ਝੁਕਿਆ।। ਕਸਾਈ=ਪ੍ਰੇਮ ਕਸ਼ਸ਼।। ਕਸਕਯੋ = ਖਿੱਚ।।

*******************************************************

ਅਰਥ - ਮੇਰੀ ਸੇਜਾ ਫੁੱਲਾਂ ਨਾਲ ਬੜੀ ਸੋਹਣੀ ਬਣੀ ਹੋਈ ਹੈ, ਅਤੇ ਚਾਂਦਨੀ ਰਾਤ ਭੀ ਬੜੀ ਚੰਗੀ ਸੋਭਾ ਪਾ ਰਹੀ ਹੈ। ਚਿੱਟੀ ਚਿੱਟੀ ਜਮਨਾ ਵਗਦੀ ਹੈ, ਸਰੀਰ ਦੇ ਕਪੜੇ ਭੀ ਚਿੱਟੇ ਹਨ. ਅਤੇ ਚਿੱਟ ਮੋਤੀਆਂ ਦੇ ਹਾਰ ਗਲ ਵਿਚ ਸੁੰਦਰਤਾ ਨੂੰ ਵਧਾ ਰਹੇ ਹਨ। ਸਾਨੂੰ ਕ੍ਰਿਸ਼ਨ ਤੋਂ ਬਿਨਾਂ ਜਾਣ ਕੇ, ਕਾਮਦੇਵ ਧਨੁਖ ਬਾਣ ਲੈ ਕੇ, ਸਾਨੂੰ ਮਾਰਣ ਦੇ ਵਾਸਤੇ ਚੜ੍ਹਿਆ ਹੈ। ਉਸਨੂੰ ਕੁਬਜਾਂ ਨੇ ਅਜੇਹਾ ਵੱਸ ਕਰ ਲਿਆ ਹੈ, ਜੋ ਕ੍ਰਿਸ਼ਨ ਜੀ ਦਾ ਹਿਰਦਾ ਰਤਾ ਭਰ ਵੀ ਸਾਡੇ ਵੱਲ ਨਹੀਂ ਝੁਕਿਆ ਅਤੇ ਨਾ ਹੀ ਉਸਨੂੰ ਸਾਡੇ ਪ੍ਰੇਮ ਕਸ਼ਸ਼ ਦੀ ਖਿੱਚ ਪੁੱਜੀ ਹੈ।। ੯੧੨।।

**ਸ੍ਵੈਯਾ।। ਰਾਤ ਬਨੀ ਘਨ ਕੀ ਅਤਿ ਸੁੰਦਰ ਸਯਾਮ ਸੀਂਗਾਰ ਭਲੀ ਛਬਿ ਪਾਈ।।**
**ਸਯਾਮ ਬਹੇ ਜਮੁਨਾ ਤਰਏ ਇਹ ਜਾ ਬਿਨ ਕੋ ਨਹੀ ਸਯਾਮ ਸਹਾਈ।।**
**ਸਯਾਮਹਿ ਮੈਨ ਲਗਯੋ ਦੁਖ ਦੇਵਨ ਐਸੇ ਕਹਜੋ ਬ੍ਰਿਖਭਾਨਹਿ ਜਾਈ।।**
**ਸਯਾਮ ਲਯੋ ਕੁਬਜਾ ਬਸਿ ਕੈ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੧੩।।**

ਪਦ ਅਰਥ - ਘਨ=ਕਾਲੇ ਬੱਦਲਾਂ ਵਰਗੀ, ਕਾਲੀ।। ਟਸਕਯੋ=ਫਟਿਆ।। ਕਸਕਯੋ=ਤਰਸ।।

ਅਰਥ - ਇਕ ਸਮੇਂ ਕਾਲੀ ਰਾਤ ਬੜੀ ਸੁੰਦਰ ਬਣੀ ਹੋਈ ਸੀ. ਅਤੇ ਕ੍ਰਿਸ਼ਨ ਦੇ ਕਾਲੇ ਸਿੰਗਾਰ ਨੇ ਭੀ ਚੰਗੀ ਸੁੰਦਰਤਾ ਧਾਰੀ ਹੋਈ ਸੀ। ਹੇਠਾਂ ਕਾਲੇ ਪਾਣੀ ਵਾਲੀ ਜਮਨਾ ਵਗਦੀ ਸੀ ਇਸ ਜਗ੍ਹਾ ਤੇ ਕ੍ਰਿਸ਼ਨ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਸੀ। ਰਾਧਕਾਂ ਨੇ ਇਸ ਤਰ੍ਹਾਂ ਕਿਹਾ ਕਾਮਦੇਵ ਕ੍ਰਿਸ਼ਨ ਨੂੰ ਦੁੱਖ ਦੇਣ ਲੱਗਾ। ਤਦ ਕ੍ਰਿਸ਼ਨ ਨੂੰ ਕੁਬਜਾਂ ਨੇ ਆਪਣੇ ਵੱਸ ਕਰ ਲਿਆ ਹੈ, ਇਸ ਲਈ ਕੁਬਜਾਂ ਦਾ ਹਿਰਦਾ ਨਾ ਫਟਿਆ ਹੈ, ਅਤੇ ਨਾ ਹੀ ਉਸ ਕਸਾਈ ਨੂੰ ਸਾਡੇ ਉਤੇ ਕੁਝ ਤਰਸ ਆਯਾ ਹੈ, ਅਰਥਾਤ ਕੁਬਜਾਂ ਨੇ ਸਾਡੇ ਪਾਸੋਂ ਕ੍ਰਿਸ਼ਨ ਨੂੰ ਖੋਹ ਲਿਆ ਹੈ, ਇਸ ਪਾਪ ਕਰ ਕੇ ਕੁਬਜਾਂ ਦਾ ਹਿਰਦਾ ਫਟ ਨਹੀਂ ਗਿਆ ਤੇ ਨਾ ਹੀ ਉਸਨੂੰ ਸਾਡੇ ਹਾਲ ਉਤੇ ਤਰਸ ਪਿਆ ਹੈ।। ੯੧੩।।

**ਸ੍ਵੈਯਾ।। ਫੂਲ ਰਹੇ ਸਿਗਰੇ ਬ੍ਰਿਜ ਕੇ ਤਰ ਫੂਲਿ ਲਤਾ ਤਿਨ ਸੋ ਲਪਟਾਈ।।**
**ਫੂਲਿ ਰਹੇ ਸਰ ਸਾਰਸ ਸੁੰਦਰ ਸੋਭ ਸਮੂਹ ਬਢੀ ਅਧਿਕਾਈ।।**
**ਚੇਤ ਚੜਯੋ ਸੁਕ ਸੁੰਦਰ ਕੋਕਿਲਕਾ ਜੁਤ ਕੰਤ ਬਿਨਾ ਨ ਸੁਹਾਈ।।**
**ਦਾਸੀ ਕੇ ਸੰਗਿ ਰਹਯੋ ਗਹਿ ਹੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੧੪।।**

ਪਦ ਅਰਥ - ਤਰ=ਬ੍ਰਿਛ।। ਲਤਾ=ਵੇਲਾਂ।। ਫੂਲਿ=ਫੁੱਲਾਂ ਵਾਲੀਆਂ।। ਸਰ=ਤਲਾਉ।। ਸਾਰਸ=ਕਮਲ ਫੁੱਲ।। ਸੁਕ=ਤੋਤਾ।। ਕੋਕਿਲਕਾ=ਕੋਇਲਾਂ।। ਜੁਤ=ਸਮੇਤ।। ਟਸਕਯੋ = ਵਿਛੋੜੇ ਦਾ ਦੁੱਖ।। ਕਸਕਯੋ = ਪ੍ਰੇਮ ਦੀ ਖਿੱਚ।।

ਅਰਥ - ਬ੍ਰਿਜ ਦੇ ਸਾਰੇ ਦਰਖਤ ਖਿੜ ਰਹੇ ਹਨ. ਅਤੇ ਫੁੱਲਾਂ ਵਾਲੀਆਂ ਵੇਲਾਂ ਉਨ੍ਹਾਂ ਦੇ ਨਾਲ ਲਪਟ ਰਹੀਆਂ ਹਨ। ਪਾਣੀ ਨਾਲ ਭਰੇ ਹੋਏ ਤਲਾਅ ਵਿਚ ਕਮਲ ਫੁੱਲਾਂ ਦੀ ਸੋਭਾ ਬਹੁਤ

****************************************************************
ਜਿਆਦਾ ਨਜਰ ਆ ਰਹੀ ਹੈ। ਚੇੜ੍ਹ ਦੇ ਚੜ੍ਹਿਆਂ ਸੁੰਦਰ ਤੋਤੇ ਤੇ ਕੋਇਲਾਂ ਬੋਲਦੀਆਂ ਹਨ, ਪਰ ਪਤੀ ਦੇ ਕੋਲ ਹੋਏ ਤੋਂ ਬਿਨਾਂ ਇਸ ਤਰ੍ਹਾਂ ਦੀ ਸੁਹਾਵਨੀ ਬਸੰਤ ਰੁੱਤ ਭੀ ਸੁਹਾਂਵਦੀ ਨਹੀਂ ਹੈ। ਉਹ ਤਾਂ ਟਹਿਲਣ ਦੇ ਸੰਗ ਵਿਚ ਰਿਹਾ ਹੈ, ਇਸ ਲਈ ਉਸ ਕਸਾਈ ਦੇ ਹਿਰਦੇ ਨੂੰ ਨਾ ਵਿਛੋੜੇ ਦਾ ਦੁੱਖ ਹੋਯਾ ਹੈ, ਅਤੇ ਨਾ ਪ੍ਰੇਮ ਦੀ ਖਿੱਚ ਪਈ ਹੈ।। ੯੧੪।।

**ਬਾਸ ਸੁਬਾਸ ਅਕਾਸ ਮਿਲੀ ਅਰ ਬਾਸਤ ਭੂਮਿ ਮਹਾਂ ਛਬਿ ਪਾਈ।।**
**ਸੀਤਲ ਮੰਦ ਸੁਗੰਧ ਸਮੀਰ ਬਹੈ ਮਕਰੰਦ ਨਿਸੰਕ ਮਿਲਾਈ।।**
**ਪੈਰ ਪਰਾਗ ਰਹੀ ਹੈ ਬੈਸਾਖ ਸਭੈ ਬ੍ਰਿਜ ਲੋਗਨਿ ਕੀ ਦੁਖਦਾਈ।।**
**ਮਾਲਨ ਲੈਬ ਕਰੋ ਰਸ ਕੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੧੫।।**

ਪਦ ਅਰਥ - ਬਾਸ=ਵਾਸ਼ਨਾ, ਸੁਗੰਧੀ।। ਸੁਬਾਸ=ਵਾਸਨਾਂ ਵਾਲੇ ਫੁੱਲ।। ਬਾਸਤ=ਵੱਸਣ ਵਾਲੇ।। ਸੀਤਲ=ਠੰਡੀ।। ਮੰਦ=ਧੀਰੇ ਧੀਰੇ ਚੱਲਣਾ।। ਸਮੀਰ=ਹਵਾ।। ਮਕਰੰਦ=ਧੂੜੀ, ਜੋ ਗੁਲਾਬਾਦਿ ਫੁੱਲਾਂ ਦੀ ਪੱਤੀਆਂ ਉੱਤੇ ਚਿੱਟੇ ਜਿਹੇ ਰੰਗ ਦੀ ਹੁੰਦੀ ਹੈ, ਉਸ ਦਾ ਨਾਮ ਹੈ।। ਪੈਰ=ਫੈਲ, ਖਿਲਰ ਜਾਣਾ, ਫੈਲਣਾ।। ਪਰਾਗ=ਪੁਸ਼ਪ ਧੂੜੀ, ਜਿਸਦੇ ਸਬੰਧ ਕਰ ਕੇ ਹਵਾ ਸੁਗੰਧੀ ਵਾਲੀ ਹੋ ਜਾਂਦੀ ਹੈ।। ਲੈਬ ਕਰੋ=ਖੋਹ ਲਿਆ।। ਟਸਕਯੋ = ਝੁਕਿਆ।। ਕਸਕਯੋ = ਖਿੱਚ।।

ਅਰਥ - ਸੁੰਦਰ ਵਾਸ਼ਨਾਂ ਵਾਲੇ ਫੁੱਲਾਂ ਦੀ ਵਾਸ਼ਨਾਂ ਅਕਾਸ਼ ਵਿਚ ਮਿਲੀ ਹੋਈ ਹੈ, ਅਤੇ ਧਰਤੀ ਉਤੇ ਵੱਸਣ ਵਾਲਿਆਂ ਨੇ ਬੜੀ ਭਾਰੀ ਛਬ ਪਾਈ ਹੋਈ ਹੈ। ਸੁਗੰਧੀ ਵਾਲੀ ਠੰਡੀ ਠੰਡੀ ਹਵਾ ਹੌਲੀ ਹੌਲੀ ਵਗ ਰਹੀ ਹੈ*, ਜਿਸਨੇ ਨਿਸੰਗ ਹੋ ਕੇ ਆਪਣੇ ਵਿਚ ਫੁੱਲਾਂ ਦੀ ਧੂੜੀ ਮਿਲਾਈ ਹੋਈ ਹੈ। ਵਿਸਾਖ ਵਿਚ ਸਭ ਪਾਸੇ ਪੁਸ਼ਪ-ਧੂੜੀ ਫੈਲ ਰਹੀ ਹੈ, ਜਿਸ ਕਰ ਕੇ ਹਵਾ ਸੁਗੰਧੀ ਵਾਲੀ ਹੋ ਗਈ ਹੈ, ਪਰ ਬ੍ਰਿਜ ਦੇ ਸਾਰੇ ਲੋਕਾਂ ਵਾਸਤੇ ਦੁਖਦਾਈ ਹੈ। ਕਿਉਂਕਿ ਕੁਬਜਾਂ ਮਾਲਣ ਨੇ ਰਸ ਨੂੰ ਖੋਹ ਲਿਆ ਹੈ ਉਨ੍ਹਾਂ ਦਾ ਹਿਰਦਾ ਸਾਡੇ ਵੱਲ ਨਹੀਂ ਝੁਕਿਆ, ਕਿਉਂਕਿ ਉਸ ਜ਼ਾਲਮ ਨੂੰ ਸਾਡੀ ਖਿੱਚ ਨਹੀਂ ਹੋਈ।। ੯੧੫।।

**ਸ੍ਵੈਯਾ।। ਨੀਰ ਸਮੀਰ ਹੁਤਾਸਨ ਕੇ ਸਮ ਅਉਰ ਅਕਾਸ ਧਰਾ ਤਪਤਾਈ।।**
**ਪੰਥ ਨ ਪੰਥੀ ਚਲੈ ਕੋਊਓ ਤਰੁ ਤਾਕ ਤਰੈ ਤਨ ਤਾਪ ਸਿਰਾਈ।।**
**ਜੇਠ ਮਹਾ ਬਲਵੰਤ ਭਯੋ ਅਤਿ ਬਿਆਕੁਲ ਜੀਯ ਮਹਾ ਰਿਤ ਪਾਈ।।**
**ਐਸੇ ਸਕਯੋ ਧਸਕਯੋ ਸਸਕਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੧੬।।**

---

*"ਸੀਤਲ ਸੁਗੰਧ ਮੰਦ ਭੂਖਨ ਪ੍ਰਭੰਜਨ ਕੋ" ਠੰਡ, ਸੁਗੰਧ ਤੇ ਧੀਰੇ ਧੀਰੇ ਚੱਲਣਾ, ਏਹ ਤਿੰਨੇ ਗੁਣ ਹਵਾ ਦਾ ਗਹਿਣਾ ਹੈ, ਇਸ ਤਰ੍ਹਾਂ ਦੀ ਹਵਾ ਮਨ ਨੂੰ ਲੁਭਾਉਂਦੀ ਹੈ।

*****************************************************
ਪਦ ਅਰਥ - ਸਮੀਰ=ਹਵਾ।। ਹੁਤਾਸਨ=ਅੱਗ।। ਪੰਥ=ਰਾਹੀ।। ਤਾਪ=ਦੁੱਖ।। ਸਿਰਾਈ=ਮਿਟਾਉਣ ਲਈ।। ਸਕਯੋ=ਸਹਕਦਾ।। ਧਸਕਯੋ=ਧੜਕੇ ਨਾਲ।। ਸਸਕਯੋ=ਸਕੁੰਚ ਗਿਆ।। ਟਸਕਯੋ=ਟਹਿਕਿਆ।। ਕਸਕਯੋ=ਪ੍ਰੇਮ ਦੀ ਕਸ਼ਸ਼।। ਕਸਾਈ=ਪ੍ਰੀਤਮ।।

ਅਰਥ - ਪਾਣੀ ਤੇ ਹਵਾ ਅੱਗ ਦੇ ਸਮਾਨ ਹੋ ਰਹੇ ਹਨ ਅਤੇ ਅਕਾਸ਼ ਤੇ ਧਰਤੀ ਤਪ ਰਹੇ ਹਨ। ਪੰਛੀ ਧੁੱਪ ਨਾਲ ਵਿਆਕੁਲ ਹੋ ਕੇ ਦੁੱਖਤਾਂ ਤੇ ਛਾਂ ਲੱਭ ਰਹੇ ਹਨ ਤੇ ਕੋਈ ਵੀ ਰਾਹੀ ਤੁਰਦਾ ਫਿਰਦਾ ਨਜ਼ਰ ਨਹੀਂ ਆਉਂਦਾ। ਜੇਠ ਦਾ ਮਹੀਨਾ ਵੱਡੇ ਜ਼ੋਰ ਵਾਲਾ ਹੋ ਗਿਆ ਹੈ, ਜਿਸ ਵਿਚ ਦਿਲ ਬੜਾ ਵਿਆਕੁਲ ਹੋ ਰਿਹਾ ਹੈ, ਕਿਉਂਕਿ ਮੌਸਮ ਬੜਾ ਦੁਖਦਾਈ ਹੈ। ਐਸੇ ਸਮੇਂ ਵਿਚ ਧੜਕੇ ਨਾਲ ਹਿਰਦਾ ਸਹਕਦਾ ਹੋਯਾ ਸਕੁੰਚ ਗਿਆ ਹੈ, ਜੋ ਮੁੜ ਕੇ ਟਹਿਕਿਆ ਨਹੀਂ ਹੈ, ਕਿਉਂਕਿ ਪ੍ਰੀਤਮ ਨੂੰ ਪ੍ਰੇਮ ਦੀ ਕਸ਼ਸ਼ ਜਰਾ ਜਿੰਨੀ ਭੀ ਨਹੀਂ ਹੈ।। ੬੧੬।।

**ਸ੍ਵੈਯਾ।। ਪਉਨ ਪ੍ਰਚੰਡ ਬਹੈ ਅਤਿ ਤਾਪਤ ਚੰਚਲ ਚਿਤਿ ਦਸੋ ਦਿਸ ਧਾਈ।।**
**ਬੈਸ ਅਵਾਸ ਰਹੈ ਨਰ ਨਾਰ ਬਿਹੰਗਮ ਵਾਰ ਸੁ ਛਾਹਿ ਤਕਾਈ।।**
**ਦੇਖ ਅਸਾੜ ਨਈ ਰਿਤ ਦਾਦਰ ਮੋਰਨ ਹੂੰ ਘਨ ਘੋਰ ਲਗਾਈ।।**
**ਗਾਢ ਪਰੀ ਬਿਰਹੀ ਜਨ ਕੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੬੧੭।।**

ਪਦ ਅਰਥ - ਤਾਪਤ=ਸਾੜਦੀ ਹੋਈ।। ਅਵਾਸ=ਘਰ।। ਬਿਹੰਗਮ=ਪੰਛੀ।। ਵਾਰ=ਪਾਣੀ।। ਨਈ ਰਿਤ=ਬਰਸਾਤ।। ਦਾਦਰ=ਡੱਡੂ।। ਗਾਢ=ਭਾਰੀ ਬਿਪਦਾ।। ਬਿਰਹੀ ਜਨ=ਪ੍ਰੀਤਮ ਤੋਂ ਵਿਛੜੇ ਹੋਏ ਪੁਰਸ਼।। ਟਸਕਯੋ=ਧੀਰਜ।। ਕਸਕਯੋ=ਮੇਲ।। ਕਸਾਈ=ਪ੍ਰੀਤਮ।।

ਅਰਥ - ਤਨ ਨੂੰ ਸਾੜਦੀ ਹੋਈ ਹਵਾ ਬੜੀ ਤੇਜ ਚਲਦੀ ਹੈ, ਅਤੇ ਚਿੱਤ ਚੰਚਲ ਹੋ ਕੇ ਦਸਾਂ ਦਿਸਾਂ ਵਿਚ ਭੱਜਾ ਫਿਰਦਾ ਹੈ। ਸਾਰੇ ਇਸਤ੍ਰੀਆਂ ਪੁਰਖ ਘਰ ਦੇ ਅੰਦਰ ਬੈਠ ਰਹੇ ਹਨ, ਅਤੇ ਪੰਛੀਆਂ ਦੇ ਝੁੰਡ ਪਾਣੀ ਅਤੇ ਸੁੰਦਰ ਛਾਂ ਨੂੰ ਤੱਕਦੇ ਹਨ। ਹਾੜ ਦੇ ਮਹੀਨੇ ਵਿਚ ਬਰਸਾਤ ਵੇਖ ਕੇ ਡੱਡੂਆਂ, ਮੋਰਾਂ ਤੇ ਬੱਦਲਾਂ ਨੇ ਘਨਘੋਰ ਲਗਾ ਦਿੱਤੀ ਹੈ। ਇਸ ਰੁੱਤ ਵਿਚ ਪ੍ਰੀਤਮ ਤੋਂ ਵਿਛੜੇ ਹੋਏ ਪੁਰਸ਼ਾਂ ਨੂੰ ਬੜੀ ਭਾਰੀ ਬਿਪਤਾ ਪੈ ਗਈ ਹੈ, ਕਿਉਂਕਿ ਹਿਰਦੇ ਨੂੰ ਧੀਰਜ ਨਹੀਂ ਆਉਂਦਾ ਤੇ ਨਾ ਹੀ ਪ੍ਰੀਤਮ ਦਾ ਮੇਲ ਹੋ ਸਕਦਾ ਹੈ।। ੬੧੭।।

**ਸ੍ਵੈਯਾ।। ਤਾਲ ਭਰੇ ਜਲ ਪੂਰਨਿ ਸੋਂ ਅਰੁ ਸਿੰਧ ਮਿਲੀ ਸਰਤਾ ਸਭ ਜਾਈ।।**
**ਤੈਸੇ ਘਟਾਨ ਛਟਾਨ ਮਿਲੀ ਅਤਿ ਹੀ ਪਪੀਹਾ ਪੀਯ ਟੇਰ ਲਗਾਈ।।**
**ਸਾਵਨ ਮਾਹਿ ਲਗਯੋ ਬਰਸਾਵਨ ਭਾਵਨ ਨਾਹਿ ਹਹਾ ਘਰ ਮਾਈ।।**
**ਲਾਗ ਰਹਯੋ ਪੁਰ ਭਾਮਨ ਸੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੬੧੮।।**

ਪਦ ਅਰਥ - ਪੂਰਨਿ=ਨੱਕੋ ਨੱਕ, ਕੰਢਿਆਂ ਤੱਕ।। ਸਿੰਧ=ਸਮੁੰਦਰ।। ਸਰਤਾ=ਨਦੀ।।

ਤਾਲ=ਤਲਾਉ।। ਘਟਾਨ=ਕਾਲੀਆਂ ਘਟਾਂ।। ਛਟਾਨ=ਬਿਜਲੀ।। ਪੀਯ=ਪੀਉ-ਪੀਉ।। ਟੇਰ=ਅਵਾਜ਼, ਸੁਦਾਮਾ।। ਬਰਸਾਵਨ=ਮੀਂਹ ਵਸਾਉਣਾ।। ਭਾਵਨ=ਪਿਆਰ ਪਾਤ੍ਰ, ਪ੍ਰੀਤਮ।। ਹਹਾ=ਹਾਇ! ਹਾਇ!।। ਪੁਰ=ਸ਼ੈਹਰ।। ਭਾਮਨ=ਇਸਤ੍ਰੀਆਂ।। ਟਸਕਯੋ=ਝੁਕਿਆ।। ਕਸਕਯੋ=ਖਿੱਚ।। ਕਸਾਈ=ਪ੍ਰੇਮੀ।।

ਅਰਥ - ਸਾਰੇ ਤਲਾਉ ਪਾਣੀ ਨਾਲ ਨੱਕੋ ਨੱਕ ਭਰੇ ਹੋਏ ਹਨ, ਅਤੇ ਨਦੀਆਂ ਜਾ ਕੇ ਸਮੁੰਦਰ ਵਿਚ ਮਿਲ ਰਹੀਆਂ ਹਨ। ਤਿਵੇਂ ਹੀ ਕਾਲੀਆਂ ਘਟਾਂ ਵਿਚ ਬਿਜਲੀ ਮਿਲੀ ਹੋਈ ਹੈ, ਅਤੇ ਪਪੀਹਾ 'ਪੀਉ-ਪੀਉ' ਦੀ ਅਵਾਜ਼ ਲਾ ਰਿਹਾ ਹੈ। ਸਾਵਣ ਵਿਚ ਬੱਦਲ ਮੀਂਹ ਬਰਸਾਉਣ ਲੱਗੇ ਹੋਏ ਹਨ, ਪਰ ਹਾਇ! ਹੇ ਮਾਈ! ਘਰ ਵਿਚ ਪ੍ਰੀਤਮ ਨਹੀਂ ਹੈ। ਪ੍ਰੀਤਮ ਦਾ ਮਨ ਸ਼ਹਿਰ ਦੀਆਂ ਇਸਤ੍ਰੀਆਂ ਨਾਲ ਲੱਗ ਰਿਹਾ ਹੈ, ਉਸਦਾ ਹਿਰਦਾ ਸਾਡੇ ਵੱਲ ਨਹੀਂ ਝੁਕਿਆ ਤੇ ਨਾ ਹੀ ਪ੍ਰੇਮੀ ਨੂੰ ਸਾਡੀ ਖਿੱਚ ਪਈ ਹੈ।। ੯੧੮।।

## ਭਾਦਵ ਮਾਹਿ ਚੜਯੋ ਬਿਨ ਨਾਹਿ ਦਸੋ ਦਿਸ ਮਾਹਿ ਘਟਾ ਘਹਰਾਈ।।
## ਦਯੋਸ ਨਿਸਾ ਨਹਿ ਜਾਨ ਪਰੈ ਤਮ ਬਿੱਜੁ ਛਟਾ ਰਵਿ ਕੀ ਛਬਿ ਪਾਈ।।
## ਮੂਸਲਧਾਰ ਛੁਟੈ ਨਭਿ ਤੇ ਅਵਨੀ ਸਗਰੀ ਜਲ ਪੂਰਨਿ ਛਾਈ।।
## ਐਸੇ ਸਮੇ ਤਜਿ ਗਯੋ ਹਮ ਕੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੧੯।।

ਪਦ ਅਰਥ - ਨਾਹਿ=ਸੁਾਮੀ।। ਦਯੋਸ=ਦਿਨ।। ਤਮ=ਹਨੇਰਾ।। ਛਟਾ=ਚਮਕ।। ਨਭ=ਅਕਾਸ਼।। ਅਵਨੀ=ਧਰਤੀ।। ਟਸਕਯੋ=ਝੁਕਿਆ।। ਕਸਕਯੋ=ਕਸ਼ਸ਼।। ਕਸਾਈ=ਖਿੱਚਿਆ।।

ਅਰਥ - ਭਾਦਰੋਂ ਦਾ ਮਹੀਨਾ ਚੜ੍ਹਿਆ ਹੈ, ਅਸੀਂ ਸੁਾਮੀ ਤੋਂ ਬਿਨਾਂ ਹਾਂ, ਅਤੇ ਦਸਾਂ ਦਿਸਾਂ ਵਿਚ ਘਟਾਂ ਚੜ੍ਹੀਆਂ ਹਨ। ਬੱਦਲਾਂ ਦੇ ਝੜ ਦਾ ਅਜੇਹਾ ਹਨ੍ਹੇਰਾ ਹੁੰਦਾ ਹੈ, ਜਿਸ ਕਰ ਕੇ ਦਿਨ ਰਾਤ ਦਾ ਫਰਕ ਮਲੂਮ ਨਹੀਂ ਹੁੰਦਾ, ਉਸ ਬਿਜਲੀ ਦੀ ਚਮਕ ਨੇ ਸੂਰਜ ਦੀ ਸੋਭਾ ਪਾਈ ਹੋਈ ਹੈ। ਮੋਹਲੇ ਜੇਡੀ ਧਾਰ ਅਕਾਸ਼ ਵਿਚੋਂ ਡਿੱਗਦੀ ਹੈ, ਜਿਸ ਨਾਲ ਸਾਰੀ ਧਰਤੀ ਪੂਰੀ ਤਰ੍ਹਾਂ ਨਾਲ ਪਾਣੀ ਕਰ ਕੇ ਭਰ ਜਾਂਦੀ ਹੈ। ਇਸ ਤਰ੍ਹਾਂ ਦੇ ਸੰਜੋਗ ਭਾਵਕ ਸਮੇਂ ਵਿਚ ਸਾਨੂੰ ਛੱਡ ਕੇ ਚਲਾ ਗਿਆ ਹੈ, ਉਸਦਾ ਹਿਰਦਾ ਸਾਡੇ ਵੱਲ ਰਤਾ ਭਰ ਵੀ ਨਹੀਂ ਝੁਕਿਆ ਤੇ ਨਾ ਹੀ ਸਾਡੀ ਕਸ਼ਸ਼ ਨੇ ਉਸਨੂੰ ਖਿੱਚਿਆ ਹੈ।। ੯੧੯।।

## ਸੈਯਾ।। ਮਾਸ ਕੁਆਰ ਚਢਯੋ ਬਲੁ ਧਾਰ ਪੁਕਾਰ ਰਹੀ ਨ ਮਿਲੇ ਸੁਖਦਾਈ।।
## ਸੇਤ ਘਟਾ ਅਰੁ ਰਾਤ ਛਟਾ ਸਰ ਤੁੰਗ ਅਟਾ ਸਿਮ ਕੈ ਦਰਸ਼ਾਈ।।
## ਨੀਰ ਬਿਹੀਨ ਫਿਰੈ ਨਭਿ ਛੀਨ ਸੁ ਦੇਖ ਅਧੀਨ ਭਯੋ ਹੀਯਰਾਈ।।
## ਪ੍ਰੇਮ ਛਕੀ ਤਿਨ ਸੋ ਬਿਥਕਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੨੦।।

ਪਦ ਅਰਥ - ਮਾਸ=ਮਹੀਨਾ।। ਕੁਆਰ=ਅੱਸੂ।। ਸਿਮ=ਚਾਂਦੀ।। ਛੀਨ=ਕਮਜ਼ੋਰ।।

*************************************************************
ਅਧੀਨ=ਅਧੀਰ।। ਛਕੀ=ਮਸਤ ਹੋ ਰਹੀ ।। ਬਿਥਕਯੋ=ਵਿੱਥ ਪੈ ਗਈ।। ਟਸਕਯੋ=ਫਟਿਆ।। ਕਸਕਯੋ=ਖਿੱਚ।। ਕਸਾਈ=ਪ੍ਰੇਮੀ।।

ਅਰਥ - ਅੱਸੂ ਦਾ ਮਹੀਨਾ ਜ਼ੋਰ ਦੇ ਕੇ ਚੜ੍ਹਿਆ ਹੈ, ਜਿਸ ਵਿਚ ਮੈਂ ਪੁਕਾਰ ਕਰ ਰਹੀ ਹਾਂ, ਪਰ ਸੁਖ ਦੇਣ ਵਾਲੇ ਕ੍ਰਿਸ਼ਨ ਜੀ ਅਜੇ ਤੱਕ ਆ ਕੇ ਨਹੀਂ ਮਿਲੇ। ਚਿੱਟੇ ਬੱਦਲਾਂ ਦੀਆਂ ਘਟਾਂ ਚੜ੍ਹੀਆਂ ਹੋਈਆਂ ਹਨ ਅਤੇ ਰਾਤ ਬਿਜਲੀ ਦੀ ਚਮਕ ਸਮਾਨ ਹੈ ਅਤੇ ਉੱਚੀਆਂ ਅਟਾਰੀਆਂ ਚਾਂਦੀ ਵਾਂਗੂੰ ਦਿਸਦੀਆਂ ਹਨ। ਪਾਣੀ ਤੋਂ ਸੱਖਣੇ ਫਿਰਦੇ ਬੱਦਲਾਂ ਨੂੰ ਵੇਖ ਮੇਰਾ ਮਨ ਭੀ ਅਧੀਰ ਹੋ ਗਿਆ ਹੈ ਅਰਥਾਤ ਬੱਦਲਾਂ ਦਾ ਜਲ ਪੂਰਤ ਹੋਣਾ, ਮਾਨੋਂ ਜੋਬਨਾਵਸਥਾ ਨੂੰ ਪ੍ਰਾਪਤ ਹੋਣਾ ਸੀ, ਜਿਵੇਂ ਬੱਦਲਾਂ ਦੀ ਜੋਬਨਾਵਸਥਾ ਦੂਰ ਹੋ ਗਈ ਹੈ, ਇਵੇਂ ਪਤਿ-ਪ੍ਰਾਪਤੀ ਤੋਂ ਬਿਨਾਂ ਹੀ ਮੇਰੀ ਜੋਬਨਾਵਸਥਾ ਦੂਰ ਨਾ ਹੋ ਜਾਏ, ਇਹ ਵਿਚਾਰ ਕੇ ਮਨ ਅਧੀਰ ਹੋ ਗਿਆ ਹੈ। ਜਿਸਦੇ ਪ੍ਰੇਮ ਨਾਲ ਮਸਤ ਹੋ ਰਹੀ ਹਾਂ, ਉਸ ਨਾਲੋਂ ਵਿੱਥ ਪੈ ਗਈ ਹੈ, ਵਿਛੋੜੇ ਨੂੰ ਪ੍ਰਾਪਤ ਹੋ ਕੇ ਨਾ ਮੇਰਾ ਹਿਰਦਾ ਫਟਿਆ ਹੈ, ਅਤੇ ਨਾ ਹੀ ਪ੍ਰੇਮੀ ਨੂੰ ਖਿੱਚ ਪਈ ਹੈ।। ੯੨੦।।

**ਕਾਤਕਿ ਮੈ ਗੁਨਿ ਦੀਪ ਪ੍ਰਕਾਸਤ ਤੈਸੇ ਅਕਾਸ ਮੈ ਉੱਜਲਤਾਈ।।**
**ਜੂਪ ਜਹਾਂ ਤਹਾਂ ਫੈਲ ਰਹਯੋ ਸਿਗਰੇ ਨਰ ਨਾਰਨ ਖੇਲ ਮਚਾਈ।।**
**ਚਿਤ੍ਰ ਭਏ ਘਰ ਆਂਙਨ ਦੇਖ ਗਚੇ ਤਹ ਕੇ ਅਰੁ ਚਿਤ੍ਰ ਭ੍ਰਮਾਈ।।**
**ਆਯੋ ਨਹੀ ਮਨ ਭਾਯੋ ਤਹੀ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੨੧।।**

ਪਦ ਅਰਥ - ਗੁਨਿ=ਰੱਸੀ, ਬੱਤੀ।। ਆਂਙਨ=ਵੇਹੜੇ।। ਮਨ ਭਾਯੋ=ਮਨ ਨੂੰ ਭਾਉਣ ਵਾਲਾ। ੨ ਪ੍ਰੀਤਮ।। ਟਸਕਯੋ=ਧੀਰਜ।। ਕਸਕਯੋ=ਖਿੱਚ।। ਕਸਾਈ=ਪ੍ਰੀਤਮ।।

ਅਰਥ - ਕੱਤਕ ਦੇ ਮਹੀਨੇ ਵਿਚ ਜਿਵੇਂ ਬੱਤੀ ਕਰ ਕੇ ਦੀਵਾ ਪ੍ਰਕਾਸ਼ ਕਰਦਾ ਹੈ, ਉਸੇ ਤਰ੍ਹਾਂ ਹੀ ਅਕਾਸ਼ ਵਿਚ ਉੱਜਲਤਾਈ ਹੋ ਰਹੀ ਹੈ। ਥਾਂ ਪਰ ਥਾਂ ਜੂਆ ਮਸ਼ਹੂਰ ਹੋ ਰਿਹਾ ਹੈ, ਅਤੇ ਸਾਰੇ ਪੁਰਸਾਂ-ਇਸਤ੍ਰੀਆਂ ਨੇ ਜੂਏ ਦੀ ਖੇਡ ਮਚਾਈ ਹੋਈ ਹੈ। ਚੂਨੇ-ਗੱਚ ਕੀਤੇ ਹੋਏ ਘਰਾਂ ਉਤੇ ਚਿੱਤ੍ਰ ਬਣੇ ਹੋਏ ਹਨ, ਅਤੇ ਵਿਹੜੇ ਸ਼ਿੰਗਾਰੇ ਹੋਏ ਹਨ ਜਿਨ੍ਹਾਂ ਨੂੰ ਵੇਖ ਕੇ ਚਿਤ ਵਿਚ ਭ੍ਰਮ ਹੋ ਜਾਂਦਾ ਹੈ, ਅਰਥਾਤ ਵੇਹੜੇ ਦੀ ਫੁਲਵਾੜੀ ਤੇ ਕੰਧਾਂ ਉਪਰ ਮੋਰਾਂ ਦੀ ਤਸਵੀਰ ਵੇਖ ਕੇ ਚਿਤ ਵਿਚ ਬਨ ਦਾ ਭਰਮ ਹੋ ਜਾਂਦਾ ਹੈ। ਅਜੇ ਤੱਕ ਮਨ ਭਾਉਂਦਾ ਪ੍ਰੀਤਮ ਆਯਾ ਨਹੀਂ ਤਦੇ ਹੀ ਚਿੱਤ ਨੂੰ ਧੀਰਜ ਨਹੀਂ ਹੁੰਦਾ, ਅਤੇ ਨਾ ਹੀ ਪ੍ਰੀਤਮ ਨੂੰ ਪ੍ਰੇਮ ਦੀ ਖਿੱਚ ਪਈ ਹੈ।। ੯੨੧।।

**ਸ੍ਵੈਯਾ।। ਬਾਰਜ ਫੂਲ ਰਹੇ ਸਰ ਪੁੰਜ ਸੁਗੰਧ ਸਨੇ ਸਰਿਤਾਨ ਘਟਾਈ।।**
**ਕੂੰਜਤ ਕੰਤ ਬਿਨਾ ਕੁਲ ਹੰਸ ਕਲੇਸ ਬਢੈ ਸੁਨਿ ਕੈ ਤਿਹ ਮਾਈ।।**
**ਬਾਸੁਰ ਰੈਨ ਨ ਚੈਨ ਕਹੂੰ ਛਿਨ ਮੰਘਰ ਮਾਸ ਅਯੋ ਨ ਕਨ੍ਹਾਈ।।**

**ਜਾਤ ਨਹੀ ਤਿਨ ਸੌਮ ਸਕਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੨੨।।**

ਪਦ ਅਰਥ - ਬਾਰਜ=ਕਮਲ।। ਸਰਿਤਾਨ=ਨਦੀਆਂ।। ਕੁੰਜਤ=ਕੂਅ ਕੂਅ ਕਰਨਾ, ਹੰਸਾਂ ਦੀ ਬੋਲੀ।। ਸੌਮ=ਠੰਡ। ੨ ਚਾਂਦਨੀ।। ੩ ਮੱਘਰ ਮਹੀਨਾ।। ਟਸਕਯੋ=ਖਿੱਚ।। ਕਸਕਯੋ=ਖਿੱਚ।। ਕਸਾਈ=ਪ੍ਰੀਤਮ।।

ਅਰਥ - ਸੁਗੰਧੀ ਦੇ ਭਰੇ ਹੋਏ ਕਮਲ ਫੁੱਲ ਸਾਰੇ ਤਲਾਵਾਂ ਵਿਚ ਖਿੜ ਰਹੇ ਹਨ, ਅਤੇ ਨਦੀਆਂ ਦਾ ਪਾਣੀ ਘਟ ਗਿਆ ਹੈ। ਹੰਸਾਂ ਦੀ ਕੁਲ ਕੂਅ ਕੂਅ ਕਰਦੀ ਹੈ, ਪਰ ਹੇ ਮਾਤਾ! ਉਨ੍ਹਾਂ ਦੀ ਅਵਾਜ ਸੁਣ ਕੇ, ਪਤੀ ਤੋਂ ਹੀਣੀਆਂ ਦਾ ਕਲੇਸ਼ ਵਧਦਾ ਹੈ। ਦਿਨ-ਰਾਤ ਵਿਚ ਕਿਸੇ ਛਿਨ ਭੀ ਆਰਾਮ ਨਹੀਂ ਮਿਲਦਾ, ਕਿਉਂਕਿ ਮੱਘਰ ਦਾ ਮਹੀਨਾ ਆ ਗਿਆ ਹੈ, ਪਰ ਅਜੇ ਤੱਕ ਕ੍ਰਿਸ਼ਨ ਨਹੀਂ ਆਇਆ। ਮੱਘਰ ਦੀ ਠੰਡ ਸਹਾਰੀ ਨਹੀਂ ਜਾ ਸਕਦੀ, ਪ੍ਰੰਤੂ ਉਸ ਠੰਡ ਨਾਲ ਦਿਲ ਰਤਾ ਭਰ ਵੀ ਠੰਡਾ ਨਹੀਂ ਹੋਯਾ ਤੇ ਨਾ ਹੀ ਪ੍ਰੀਤਮ ਨੂੰ ਖਿੱਚ ਪਈ ਹੈ।। ੯੨੨।।

**ਸ੍ਵੈਯਾ।। ਭੂਮ ਅਕਾਸ ਅਵਾਸ ਸੁ ਬਾਸੁ ਉਦਾਸ ਬਢੀ ਅਤਿ ਸੀਤਲਤਾਈ।।**
**ਕੂਲ ਦੁਕੂਲ ਤੇ ਸੂਲ ਉਠੈ ਸਭ ਤੇਲ ਤਮੋਲ ਲਗੈ ਦੁਖਦਾਈ।।**
**ਪੋਖ ਸੰਤੋਖ ਨ ਹੋਤ ਕਛੂ ਤਨ ਸੋਖਤ ਜਿਉ ਕੁਮਦੀ ਮੁਰਝਾਈ।।**
**ਲੋਭ ਰਹਜੋ ਉਨ ਪ੍ਰੇਮ ਗਹਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੨੩।।**

ਪਦ ਅਰਥ - ਅਵਾਸ=ਘਰ।। ਸੀਤਲਤਾਈ=ਠੰਡ।। ਸੁ= ਸ੍ਵ ਆਪਣੇ।। ਕੂਲ=ਨੈਹਰਾਂ, ਤਲਾਉ, ਨਦੀ।। ੨ ਜਲ ਸਥਾਨ।। ਦੁਕੂਲ=ਕਿਨਾਰੇ।। ਤਮੋਲ=ਪਾਨ ਦਾ ਬੀੜਾ।। ਸੂਲ=ਦੁੱਖ।। ਸੰਤੋਖ=ਧੀਰਜ।। ਸੋਖਤ=ਸੁਕਾਉਂਦਾ ਹੈ। ਕੁਮਦੀ=ਕੁਮਦਨੀ, 'ਕੰਮੀ ਦਾ ਫੁੱਲ'।। ਟਸਕਯੋ=ਝੁਕਿਆ।। ਕਸਕਯੋ=ਖਿੱਚ।। ਕਸਾਈ=ਜਾਲਮ।।

ਅਰਥ - ਧਰਤੀ ਤੇ ਅਕਾਸ ਦੇ ਵੱਸਣ ਵਾਲੇ ਮਨੁੱਖ ਤੇ ਪੰਛੀ ਆਦਿਕ ਸਾਰੇ ਆਪੋ ਆਪਣੇ ਘਰਾਂ ਵਿਚ ਵੱਸਦੇ ਹਨ, ਸਭਨਾਂ ਦੇ ਮਨ ਉਦਾਸ ਹਨ, ਅਤੇ ਵੱਡੀ ਠੰਡ ਵਧੀ ਹੋਈ ਹੈ। ਨਦੀ ਦੇ ਕਿਨਾਰੇ ਤੇ ਹੋਰ ਸਭ ਥਾਵਾਂ ਤੇ ਸੂਲਾਂ ਦੇ ਸਮਾਨ ਦੁੱਖ ਦੇਣ ਵਾਲੀ ਪੀੜਾ ਉਠ ਰਹੀ ਹੈ। ਅਤੇ ਸਾਰੇ ਤੇਲ ਤੰਬੋਲ ਆਦਿਕ ਭੀ ਦੁਖਦਾਈ ਮਲੂਮ ਹੁੰਦੇ ਹਨ। ਪੋਹ ਦੇ ਮਹੀਨੇ ਵਿਚ ਮਨ ਨੂੰ ਰਤਾ ਭੀ ਧੀਰਜ ਨਹੀਂ ਹੁੰਦਾ, ਜਿਵੇਂ ਠੰਡੀ ਹਵਾ ਨਾਲ ਕੰਮੀਆਂ ਕੁਮਲਾ ਜਾਂਦੀਆਂ ਹਨ ਇਵੇਂ ਹੀ ਸਾਡੇ ਸਰੀਰ ਸੁੱਕ ਗਏ ਹਨ। ਇਨ੍ਹਾਂ ਦੁੱਖਾਂ ਦਾ ਕਾਰਣ ਏਹ ਹੈ, ਕਿ ਉਨ੍ਹਾਂ ਦਾ ਪ੍ਰੇਮ ਜੋ ਮਨ ਨੂੰ ਲੱਗ ਰਿਹਾ ਹੈ, ਉਸਨੇ ਫੜ ਲਿਆ ਹੈ, ਉਸ ਜ਼ਾਲਮ ਦਾ ਹਿਰਦਾ ਮੇਰੇ ਵੱਲ ਰਤਾ ਭੀ ਨਹੀਂ ਝੁਕਿਆ ਤੇ ਨਾ ਹੀ ਉਸਨੂੰ ਖਿੱਚ ਪਈ ਹੈ।। ੯੨੩।।

**ਮਾਹਿ ਮੈ ਨਾਹਿ ਨਹੀ ਘਰਿ ਮਾਹਿ ਸੁ ਦਾਹ ਕਰੈ ਰਵਿ ਜੋਤਿ ਦਿਖਾਈ।।**
**ਜਾਨੀ ਨ ਜਾਤ ਬਿਲਾਤਤ ਦਯੋਸਨ ਰੈਨ ਕੀ ਬਿਰਧ ਭਈ ਅਧਿਕਾਈ।।**

**************************************************************

**ਕੋਕਿਲ ਦੇਖਿ ਕਪੋਤ ਸਿਲੀਮੁਖ ਕੂੰਜਤ ਏ ਸੁਨਿ ਕੈ ਡਰਪਾਈ।।**
**ਪ੍ਰੀਤ ਕੀ ਰੀਤ ਕਰੀ ਉਨ ਸੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੨੪।।**

ਪਦ ਅਰਥ - ਮਾਹਿ=ਮਾਘ ਦਾ ਮਹੀਨਾ। ੨ ਵਿੱਚ।। ਨਾਹਿ=ਪਤੀ, ਸੁਆਮੀ।। ਰਵਿ ਜੋਤਿ=ਸੂਰਜ ਦਾ ਤੇਜ।। ਬਿਲਾਤਤ=ਜਾਂਦਿਆਂ।। ਦਯੋਸਨ=ਦਿਨਾਂ ਦੇ।। ਬਿਰਧ=ਬ੍ਰਿਧੀ, ਵਧ ਕੇ।। ਅਧਿਕਾਈ=ਬਹੁਤ ਵੱਡੀ।। ਕਪੋਤ=ਕਬੂਤਰ।। ਸਿਲੀਮੁਖ=ਭੌਰਾ।। ਕੂੰਜਤ=ਬੋਲਦੇ।। ਟਸਕਯੋ=ਝੁਕਿਆ।। ਕਸਕਯੋ=ਖਿੱਚ।। ਕਸਾਈ=ਜ਼ਾਲਮ।।

ਅਰਥ - ਮਾਘ ਦੇ ਮਹੀਨੇ ਵਿਚ, ਘਰ ਵਿਚ ਪਤੀ ਨਹੀਂ ਹੈ, ਇਸ ਲਈ ਜਦ ਸੂਰਜ ਦਾ ਤੇਜ ਦਿਖਾਈ ਦੇਂਦਾ ਹੈ, ਤਾਂ ਕਲੇਜੇ ਵਿਚ ਜਲਣ ਹੁੰਦੀ ਹੈ। ਦਿਨਾਂ ਦੇ ਗੁਜਰਦਿਆਂ ਪਤਾ ਹੀ ਨਹੀਂ ਲੱਗਦਾ, ਅਤੇ ਰਾਤ ਵਧ ਕੇ ਬਹੁਤ ਹੀ ਵੱਡੀ ਹੋ ਗਈ ਹੈ, ਉਹ ਬੀਤਣ ਵਿਚ ਹੀ ਨਹੀਂ ਆਉਂਦੀ। ਕੋਇਲਾਂ, ਕਬੂਤਰ ਤੇ ਭੌਰੇ ਬੋਲਦੇ ਹੋਏ ਵੇਖੀਦੇ ਹਨ, ਏਨਾਂ ਨੂੰ ਸੁਣ ਕੇ ਮਨ ਨੂੰ ਡਰ ਲੱਗਦਾ ਹੈ। ਅਸਾਂ ਉਸ ਨਾਲ ਪ੍ਰੀਤ ਦੀ ਰੀਤੀ ਕੀਤੀ ਹੈ, ਜਿਸ ਜਾਲਮ ਨੂੰ ਰਤਾ ਭਰ ਵੀ ਖਿੱਚ ਨਹੀਂ ਪਈ, ਅਤੇ ਨਾ ਉਸਦਾ ਹਿਰਦਾ ਸਾਡੇ ਵੱਲ ਝੁਕਿਆ ਹੈ।। ੯੨੪।।

**ਸ੍ਵੈਯਾ।। ਫਾਗੁਨ ਫਾਗ ਬਢਯੋ ਅਨੁਰਾਗ ਸੁਹਾਗਨ ਭਾਗ ਸੁਹਾਗ ਸੁਹਾਈ।।**
**ਕੇਸਰ ਚੀਰ ਬਨਾਇ ਸਰੀਰ ਗੁਲਾਬ ਅਬੀਰ ਗੁਲਾਲ ਉਡਾਈ।।**
**ਸੋ ਛਬਿ ਮੈਨ ਲਖੀ ਜਨ ਦ੍ਵਾਦਸ ਮਾਸ ਕੀ ਸੋਭਤ ਆਗ ਜਗਾਈ।।**
**ਆਸ ਕੋ ਤਿਆਗ ਨਿਰਾਸ ਭਈ ਟਸਕਯੋ ਨ ਹੀਯੋ ਕਸਕਯੋ ਨ ਕਸਾਈ।। ੯੨੫।।**

ਪਦ ਅਰਥ - ਫਾਗ=ਹੋਲੀ।। ਅਨੁਰਾਗ=ਖੁਸ਼ੀ। ੨ ਉਤਸ਼ਾਹ।। ਚੀਰ=ਕਪੜੇ।। ਗੁਲਾਬ=ਗੁਲਾਬ ਦਾ ਅਰਕ।। ਅਬੀਰ=ਅਲਤਾ।। ਛਬਿ=ਉਪਮਾ।। ਮੈਨ=ਕਾਮਦੇਵ।। ਜਨ=ਮਾਨੋਂ।। ਟਸਕਯੋ=ਝੁਕਿਆ।। ਕਸਕਯੋ=ਖਿੱਚ।। ਕਸਾਈ=ਜਾਲਮ।।

ਅਰਥ - ਸੁਹਾਗ-ਭਾਗ ਵਾਲੀਆਂ ਸੁਹਾਗਣਾਂ ਦਾ ਫੱਗਣ ਦੇ ਮਹੀਨੇ ਵਿਚ ਖੁਸ਼ੀ ਦਾ ਕੋਈ ਟਿਕਾਣਾ ਹੀ ਨਹੀਂ ਰਿਹਾ। ਸਰੀਰ ਦੇ ਕਪੜੇ ਕੇਸਰ ਰੰਗੇ ਕੀਤੇ ਹੋਏ ਹਨ, ਅਰਕ ਗੁਲਾਬ ਤੇ ਅਲਤਾ ਉਡਾਉਂਦੀਆਂ ਹਨ, ਅਤੇ ਗੁਲਾਲ ਮੂੰਹਾਂ ਤੇ ਮਲਦੀਆਂ ਹਨ। ਉਸਦੀ ਉਪਮਾ ਮੈਂ ਏਹੋ ਜਾਣੀ ਹੈ, ਕਿ ਮਾਨੋਂ ਇਨ੍ਹਾਂ ਨੇ ਬਾਰਾਂ ਮਹੀਨਿਆਂ ਦੀ ਸੁੱਤੀ ਹੋਈ ਕਾਮ ਅਗਨੀ ਅੱਜ ਜਗਾਈ ਹੈ। ਪਰ ਮੈਂ ਅੱਜ ਕ੍ਰਿਸ਼ਨ ਦੀ ਆਸ ਛੱਡ ਕੇ ਨਿਰਾਸ ਹੋ ਗਈ ਹਾਂ, ਕਿਉਂਕਿ ਉਸਦਾ ਜ਼ਾਲਮ ਹਿਰਦਾ ਮੇਰੇ ਵੱਲ ਝੁਕਿਆ ਨਹੀਂ, ਅਤੇ ਨਾ ਹੀ ਉਸਨੂੰ ਮੇਰੀ ਖਿੱਚ ਪਈ ਹੈ।। ੯੨੫।।

**ਇਤਿ ਸ੍ਰੀ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਬ੍ਰਿਹ ਨਾਟਕ ਬਾਰਾਮਾਹਾ ਸੰਪੂਰਣ ਮਸਤੁ।।**

## ਗੋਪਨਿ ਬਾਚ ਆਪਸ ਮੈ॥

ਸ੍ਵੈਯਾ॥ ਯਾਹੀ ਕੇ ਸੰਗ ਸੁਨੋ ਮਿਲ ਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ॥
ਗਾਵਤ ਭਜੋ ਸੋਊ ਠਉਰ ਤਹਾ ਹਮਹੂੰ ਮਿਲ ਕੈ ਤਹ ਮੰਗਲ ਗਾਯੋ॥
ਸੋ ਬ੍ਰਿਜ ਤਯਾਗ ਗਯੋ ਮਥੁਰਾ ਇਨ ਗ੍ਵਾਰਨ ਤੇ ਮਨੂਆ ਉਚਟਾਯੋ॥
ਯੌਂ ਕਹਿ ਊਧਵ ਸੋ ਤਿਨ ਟੇਰ ਹਹਾ ਹਮਰੇ ਗ੍ਰਿਹ ਸਯਾਮ ਨ ਆਯੋ॥ ੯੨੬॥

ਪਦ ਅਰਥ – ਉਚਟਾਯੋ=ਉਚਾਟ ਕਰ ਲਿਆ, ਪਿਛਾਂਹ ਹਟਾ ਲਿਆ, ਮੋੜ ਲਿਆ॥

ਅਰਥ – ਗੋਪੀਆਂ ਆਪੋ ਵਿਚ ਗੱਲਾਂ ਕਰਦੀਆਂ ਹਨ ਹੇ ਸਖੀ! ਸੁਣੋ, ਜਿਸਦੇ ਨਾਲ ਮਿਲ ਕੇ, ਅਸਾਂ ਕੁੰਜ ਗਲੀਆਂ ਵਿਚ ਖੇਡ ਮਚਾਈ ਸੀ। ਉਹ ਉਸ ਜਗ੍ਹਾ ਤੇ ਗਾਉਂਦਾ ਸੀ, ਅਤੇ ਅਸਾਂ ਸਾਰੀਆਂ ਨੇ ਕੱਠਿਆਂ ਹੋ ਕੇ ਉਥੇ ਮੰਗਲ ਦੇ ਗੀਤਾਂ ਨੂੰ ਗਾਂਵਿਆਂ ਸੀ। ਉਹ ਬ੍ਰਿਜ ਨੂੰ ਛੱਡ ਕੇ ਮਥੁਰਾ ਸ਼ਹਿਰ ਚਲਾ ਗਿਆ ਹੈ, ਅਤੇ ਇਨ੍ਹਾਂ ਗੁਆਲਨਾਂ ਵਲੋਂ ਵਲੋਂ ਉਸਨੇ ਆਪਣੇ ਮਨ ਨੂੰ ਮੋੜ ਲਿਆ ਹੈ। ਊਧਵ ਪਾਸ ਇਸ ਤਰ੍ਹਾਂ ਕਹਿ ਕੇ, ਉਨ੍ਹਾਂ ਨੇ ਫੇਰ ਕਿਹਾ – ਹਾਇ! ਸਾਡੇ ਘਰ ਵਿਚ ਅਜੇ ਤੱਕ ਕ੍ਰਿਸ਼ਨ ਨਹੀਂ ਆਇਆ?॥ ੯੨੬॥

## ਗੋਪਿਨ ਬਾਚ ਊਧਵ ਸੋ॥

ਸ੍ਵੈਯਾ॥ ਏਕ ਸਮੈ ਹਮ ਕੋ ਸੁਨਿ ਊਧਵ ਕੁੰਜਨ ਮੈ ਫਿਰੈ ਸੰਗ ਲੀਯੇ॥
ਹਰਿ ਜੂ ਅਤਿ ਹੀ ਹਿਤ ਸਾਥ ਘਨੇ ਹਮ ਪੈ ਅਤਿ ਹੀ ਕਹਯੋ ਪ੍ਰੇਮ ਕੀਯੇ॥
ਤਿਨ ਕੇ ਬਸਿ ਗਯੋ ਹਮਰੋ ਮਨ ਹ੍ਵੈ ਅਤਿ ਸੁਖੁ ਭਯੋ ਬ੍ਰਿਜਨਾਰ ਹੀਯੇ॥
ਅਬ ਸੋ ਤਜਿ ਕੈ ਮਥੁਰਾ ਕੋ ਗਯੋ ਤਿਹ ਕੇ ਬਿਛੁਰੇ ਫਲ ਕਉਨ ਜੀਯੇ॥ ੯੨੭॥

ਅਰਥ – ਹੇ ਊਧਵ! ਸੁਣ, ਇਕ ਸਮੇਂ ਕ੍ਰਿਸ਼ਨ ਸਾਨੂੰ ਨਾਲ ਲੈ ਕੇ ਕੁੰਜ ਗਲੀਆਂ ਵਿਚ ਵਿਰਦਾ ਸੀ। ਕ੍ਰਿਸ਼ਨ ਬਹੁਤ ਪ੍ਰੇਮ ਨਾਲ ਵੱਡਾ ਮੋਹ ਵਧਾ ਕੇ ਮੋਹ-ਭਰੇ ਮਨ ਨਾਲ ਸਾਡੇ ਨਾਲ ਗੱਲਾਂ ਕਰਦਾ ਸੀ। ਸਾਡਾ ਮਨ ਉਸਦੇ ਵੱਸ ਵਿਚ ਹੋ ਗਿਆ ਸੀ, ਇਸ ਲਈ ਬ੍ਰਿਜ ਦੀਆਂ ਇਸਤ੍ਰੀਆਂ ਦੇ ਦਿਲ ਵਿਚ ਵੱਡਾ ਹੀ ਸੁਖ ਹੋਇਆ ਸੀ। ਹੁਣ ਉਹ ਸਾਨੂੰ ਛੱਡ ਕੇ, ਮਥੁਰਾ ਨੂੰ ਚਲਾ ਗਿਆ ਹੈ, ਉਸ ਸੁਖ ਤੋਂ ਵਿਛੜ ਕੇ ਜੀਊਣ ਦਾ ਹੀ ਕੀ ਲਾਭ ਹੈ?॥ ੯੨੭॥

## ਕਬਿਯੋ ਬਾਚ॥

ਸ੍ਵੈਯਾ॥ ਗ੍ਵਾਰਨਿ ਪੈ ਜਿਤਨੀ ਫੁਨ ਊਧਵ ਸਯਾਮ ਕਹੈ ਹਰਿ ਬਾਤ ਬਖਾਨੀ॥
ਗਯਾਨ ਕੋ ਉੱਤਰ ਦੇਤ ਭਈ ਨਹਿ ਪ੍ਰੇਮ ਚਿਤਾਰ ਸਭੈ ਉਚਰਾਨੀ॥

**********************************************************

ਜਾਹੀ ਕੇ ਦੇਖਤ ਭੋਜਨ ਖਾਤ ਸਖੀ ਜਿਹ ਕੇ ਬਿਨ ਪੀਤ ਨ ਪਾਨੀ।।
ਗਯਾਨ ਕੀ ਜੋ ਇਨ ਬਾਤ ਕਹੀ ਤਿਨ ਹੂੰ ਹਿਤ ਸੋ ਕਰਿ ਏਕ ਨ ਮਾਨੀ।। ੯੨੮।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ ਊਧਵ ਨੇ ਗੋਪੀਆਂ ਦੇ ਕੋਲ ਜਿੰਨੀਆਂ ਭੀ ਗੱਲ੍ਹਾਂ ਕ੍ਰਿਸ਼ਨ ਦੀਆਂ ਕਹੀਆਂ ਸਨ। ਗਿਆਨ ਨੂੰ ਪ੍ਰਾਪਤ ਕਰ ਕੇ ਉਨ੍ਹਾਂ ਦਾ ਉੱਤਰ ਨਹੀਂ ਦਿੱਤਾ ਸੀ, ਸਗੋਂ ਪ੍ਰੇਮ ਨੂੰ ਯਾਦ ਕਰ ਕੇ ਸਾਰੀਆਂ ਬੋਲਦੀਆਂ ਸਨ। ਹੇ ਸਖੀ! ਜਿਸ ਨੂੰ ਵੇਖ ਕੇ ਹੀ ਭੋਜਨ ਖਾਂਦੀਆਂ ਸਾਂ, ਅਤੇ ਜਿਸ ਤੋਂ ਬਿਨਾਂ ਪਾਣੀ ਭੀ ਨਹੀਂ ਪੀਂਦੀਆਂ ਸਾਂ। ਇਸਨੇ ਹਿੱਤ ਨਾਲ ਜੋ ਭੀ ਗੱਲ ਉਨ੍ਹਾਂ ਨੂੰ ਗਿਆਨ ਦੀ ਕਹੀ ਉਨ੍ਹਾਂ ਨੇ ਇਕ ਕਰ ਕੇ ਭੀ ਨਾ ਮੰਨੀ।। ੯੨੮।।

## ਗੋਪਿਨ ਬਾਚ ਊਧਵ ਸੋ।।

ਸ੍ਵੈਯਾ।। ਮਿਲ ਕੈ ਤਿਨ ਊਧਵ ਸੰਗ ਕਹਯੋ ਹਰਿ ਸੋ ਸੁਨ ਊਧਵ ਯੌਂ ਕਹੀਯੋ।।
ਕਹਿ ਕੈ ਕਰਿ ਊਧਵ ਗਯਾਨ ਜਿਤੋ ਪਠਿਯੋ ਤਿਤਨੋ ਸਭ ਹੀ ਗਹੀਯੋ।।
ਸਭ ਹੀ ਇਨ ਗ੍ਵਾਰਨਿ ਪੈ ਕਬਿ ਸਯਾਮ ਕਹਯੋ ਹਿਤ ਆਖਨ ਸੋ ਚਹੀਯੋ।।
ਇਨ ਕੋ ਤੁਮ ਤਿਆਗ ਗਏ ਮਥੁਰਾ ਹਮਰੀ ਸੁਧ ਲੇਤ ਸਦਾ ਰਹੀਯੋ।। ੯੨੯।।

ਅਰਥ - ਉਨ੍ਹਾਂ ਨੇ ਕੱਠੀਆਂ ਹੋ ਕੇ ਊਧਵ ਨੂੰ ਕਿਹਾ - ਹੇ ਊਧਵ! ਸੁਣ, ਜਾ ਕੇ ਹਰੀ ਪਾਸ ਇਸ ਤਰ੍ਹਾਂ ਕਹਿਣਾ, ਕਿ ਜੋ ਗਿਆਨ ਆਪ ਨੇ ਭੇਜਿਆ ਸੀ ਉਹ ਸਾਰਾ ਧਾਰ ਲਿਆ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਗੋਪੀਆਂ ਨੇ ਕਿਹਾ- ਊਧਵ! ਇਨ੍ਹਾਂ ਸਾਰੀਆਂ ਹੀ ਗੋਪੀਆਂ ਦਾ ਹਿਤ ਸਿਆਮ ਦੇ ਕੋਲ ਜਾ ਕੇ ਤੈਨੂੰ ਆਖ ਦੇਣਾ ਚਾਹੀਦਾ ਹੈ। ਇਨ੍ਹਾਂ ਸਭਨਾਂ ਨੂੰ ਛੱਡ ਕੇ ਤੁਸੀਂ ਮਥੁਰਾ ਚਲੇ ਗਏ ਹੋ, ਪਰ ਸਦਾ ਹੀ ਸਾਡੀ ਖਬਰ ਲੈਂਦੇ ਰਹਿਣਾ।। ੯੨੯।।

ਜਬ ਊਧਵ ਸੋ ਇਹ ਭਾਂਤ ਕਹਯੋ ਤਬ ਊਧਵ ਕੋ ਮਨ ਪ੍ਰੇਮ ਭਰਯੋ ਹੈ।।
ਅਉਰ ਗਈ ਸੁਧ ਭੂਲ ਸਭੈ ਮਨ ਤੇ ਸਭ ਗਯਾਨ ਹੁਤੋ ਸੁ ਟਰਯੋ ਹੈ।।
ਸੋ ਮਿਲਿ ਕੈ ਸੰਗ ਗ੍ਵਾਰਨਿ ਕੇ ਅਤਿ ਪ੍ਰੀਤ ਕੀ ਬਾਤ ਕੇ ਸੰਗ ਢਰਯੋ ਹੈ।।
ਗਯਾਨ ਕੇ ਡਾਰ ਮਨੋ ਕਪਰੇ ਹਿਤ ਕੀ ਸਰਤਾ ਮਹਿ ਕੂਦ ਪਰਯੋ ਹੈ।। ੯੩੦।।

ਅਰਥ - ਜਦ ਗੋਪੀਆਂ ਨੇ ਊਧਵ ਨੂੰ ਇਸ ਤਰ੍ਹਾਂ ਕਿਹਾ, ਤਦ ਊਧਵ ਦਾ ਮਨ ਪ੍ਰੇਮ ਨਾਲ ਭਰ ਗਿਆ। ਮਨ ਤੋਂ ਹੋਰ ਸਾਰੀ ਸੁੱਧ-ਬੁੱਧ ਭੁੱਲ ਗਈ, ਅਤੇ ਜਿੰਨਾ ਗਿਆਨ ਸੀ, ਉਹ ਸਾਰਾ ਹੀ ਦੂਰ ਹੋ ਗਿਆ। ਗੋਪੀਆਂ ਨਾਲ ਪ੍ਰੇਮ ਦੀਆਂ ਗੱਲਾਂ ਕਰ ਕੇ ਉਹ ਭੀ ਢਲ ਗਿਆ। ਉਸਦੀ ਉਪਮਾ ਇਉਂ ਬਣਦੀ ਹੈ, ਮਾਨੋਂ ਗਿਆਨ ਦੇ ਕਪੜੇ ਸੁੱਟ ਕੇ, ਪ੍ਰੇਮ ਦੀ ਨਦੀ ਵਿਚ ਕੁੱਦ ਪਿਆ ਹੈ।। ੯੩੦।।

ਯੌਂ ਕਹਿ ਸੰਗ ਗੁਆਰਨ ਕੇ ਜਬ ਹੀ ਸਭ ਗ੍ਵਾਰਨਿ ਕੋ ਹਿਤ ਚੀਨੋ॥
ਊਧਵ ਗਯਾਨ ਦਯੋ ਤਜਿ ਕੈ ਮਨ ਮੈ ਜਬ ਪ੍ਰੇਮ ਕੋ ਸੰਗ੍ਰਹ ਕੀਨੋ॥
ਹੋਇ ਗਯੋ ਤਨ ਮੈ ਹਿਤ ਸੋ ਇਹ ਭਾਤਿ ਕਹਯੋ ਸੁ ਕਰਯੋ ਬ੍ਰਿਜ ਹੀਨੋ॥
ਤਯਾਗ ਗਏ ਤੁਮ ਕੋ ਮਥੁਰਾ ਤਿਹ ਤੇ ਹਰਿ ਕਾਮ ਸਖੀ ਘਟ ਕੀਨੋ॥ ੯੩੧॥

ਅਰਥ - ਜਦ ਇਸ ਤਰ੍ਹਾਂ ਦੇ ਬਚਨ ਬਿਲਾਸ ਗੋਪੀਆਂ ਦੇ ਨਾਲ ਹੋਏ, ਤਦ ਉਸਨੇ ਸਾਰੀਆਂ ਗੋਪੀਆਂ ਦੇ ਪ੍ਰੇਮ ਨੂੰ ਜਾਣ ਲਿਆ। ਊਧਵ ਨੇ ਭੀ ਉਸ ਵੇਲੇ ਗਿਆਨ ਦਾ ਤਿਆਗ ਕਰ ਦਿੱਤਾ, ਜਿਸ ਵੇਲੇ ਮਨ ਵਿਚ ਪ੍ਰੇਮ ਨੂੰ ਧਾਰਨ ਕਰ ਲਿਆ। ਸਰੀਰ ਵਿਚ ਉਨ੍ਹਾਂ ਦੇ ਨਾਲ ਹਿਤ ਹੋ ਗਿਆ, ਇਸ ਲਈ ਉਨ੍ਹਾਂ ਨਾਲ ਇਸ ਤਰ੍ਹਾਂ ਦੀ ਗੱਲ ਕਹੀ, ਕਿ ਉਨ੍ਹਾਂ ਨੇ ਬ੍ਰਿਜ ਨੂੰ ਸੁੰਞਾ ਕਰ ਦਿੱਤਾ ਹੈ। ਹੇ ਸਖੀ! ਤੁਹਾਨੂੰ ਛੱਡ ਕੇ, ਜੋ ਕ੍ਰਿਸ਼ਨ ਜੀ ਮਥੁਰਾ ਚਲੇ ਗਏ ਹਨ, ਉਸ ਕਰ ਕੇ ਮੈਂ ਕਹਿੰਦਾ ਹਾਂ, ਕ੍ਰਿਸ਼ਨ ਜੀ ਨੇ ਇਹ ਬੁਰਾ ਕੰਮ ਕੀਤਾ ਹੈ॥ ੯੩੧॥

## ਊਧਵ ਬਾਚ ਗੋਪਿਨ ਸੋ॥

ਸ੍ਵੈਯਾ॥ ਜਾਇ ਕੈ ਹਉ ਮਥੁਰਾ ਮੈ ਸਖੀ ਹਰਿ ਤੇ ਤੁਮ ਲਯੈਬੇ ਕੋ ਦੂਤ ਪਠੈਹੋ॥
ਬੀਤਤ ਜੋ ਤੁਮ ਪੈ ਬਿਰਥਾ ਸਭ ਹੀ ਜਦੁਰਾਇ ਕੇ ਪਾਸ ਕਹੈਹੋ॥
ਕੈ ਤੁਮਰੀ ਬਿਨਤੀ ਉਹ ਪੈ ਬਿਧਿ ਜਾ ਰਿਝ ਹੈ ਬਿਧਿ ਤਾ ਰਿਝਵੈਹੋ॥
ਪਾਇਨ ਪੈ ਕਬਿ ਸਯਾਮ ਕਹੈ ਹਰਿ ਕੌ ਬ੍ਰਿਜ ਭੀਤਰ ਫੇਰਿ ਲਿਯੈਹੋ॥ ੯੩੨॥

ਪਦ ਅਰਥ - ਬਿਰਥਾ=ਦੁਖਾਵਸਥਾ॥

ਅਰਥ - ਹੇ ਸਖੀ! ਮੈਂ ਮਥੁਰਾ ਵਿਚ ਜਾ ਕੇ, ਤੁਹਾਨੂੰ ਲੈ ਜਾਣ ਦੇ ਵਾਸਤੇ, ਕ੍ਰਿਸ਼ਨ ਜੀ ਪਾਸੋਂ ਕਿਸੇ ਪਿਆਦੇ ਨੂੰ ਭਿਜਵਾਵਾਂਗਾ। ਤੁਹਾਡੇ ਉੱਤੇ ਜੇਹੜੀ ਦੁਖਾਵਸਥਾ ਗੁਜਰਦੀ ਹੈ, ਉਹ ਸਾਰੀ ਹੀ ਮੈਂ ਕ੍ਰਿਸ਼ਨ ਜੀ ਦੇ ਕੋਲ ਕਹਿ ਸੁਣਾਵਾਂਗਾ। ਤੁਹਾਡੀ ਬੇਨਤੀ ਸੁਣਾ ਕੇ ਜਿਵੇਂ ਪ੍ਰਸੰਨ ਹੋਵੇਗਾ, ਕਰਾਂਗਾ। ਸ਼ਿਆਮ ਕਵਿ ਜੀ ਕਹਿੰਦੇ ਹਨ, ਊਧਵ ਨੇ ਕਿਹਾ - ਮੈਂ ਹਰੀ ਦੇ ਚਰਨਾਂ ਉੱਤੇ ਪੈ ਕੇ ਬੇਨਤੀ ਕਰਾਂਗਾ, ਅਤੇ ਉਸਨੂੰ ਬ੍ਰਿਜ ਵਿਚ ਫਿਰ ਮੋੜ ਕੇ ਲੈ ਆਵਾਂਗਾ॥ ੯੩੨॥

ਸ੍ਵੈਯਾ॥ ਯੌਂ ਜਬ ਊਧਵ ਬਾਤ ਕਹੀ ਉਠ ਪਾਇਨ ਲਾਗਤ ਭੀ ਤਬ ਸੋਊ॥
ਦੂਖ ਘਟ੍ਰਿਯੋ ਤਿਨ ਕੇ ਮਨ ਤੇ ਅਤਿ ਹੀ ਮਨ ਭੀਤਰ ਆਨੰਦ ਹੋਊ॥
ਕੈ ਬਿਨਤੀ ਸੰਗ ਊਧਵ ਕੇ ਕਬਿ ਸਯਾਮ ਕਹੈ ਬਿਧਿ ਯਾ ਉਚਰੋਊ॥
ਸਯਾਮ ਸੋ ਜਾਇ ਕੈ ਯੌ ਕਹੀਯੋ ਕਰਿ ਕੈ ਕਹਯੋ ਪ੍ਰੀਤ ਨ ਤਯਾਗਤ ਕੋਊ॥ ੯੩੩॥

**********************************************************
ਅਰਥ – ਜਦ ਊਧਵ ਨੇ ਇਸ ਤਰ੍ਹਾਂ ਦੀ ਗੱਲ ਕਹੀ. ਤਦ ਉਹ ਸਾਰੀਆਂ ਉੱਠ ਕੇ ਊਧਵ ਦੇ ਚਰਨੀ ਪੈ ਗਈਆਂ। ਉਨ੍ਹਾਂ ਦੇ ਮਨ ਵਿਚੋਂ ਦੁੱਖ ਘਟ ਗਿਆ, ਅਤੇ ਮਨ ਵਿਚ ਬੜਾ ਭਾਰਾ ਅਨੰਦ ਪੈਦਾ ਹੋ ਗਿਆ। ਸਿਆਮ ਕਵਿ ਜੀ ਕਹਿੰਦੇ ਹਨ , ਊਧਵ ਦੇ ਅੱਗੇ ਬੇਨਤੀ ਕਰ ਕੇ ਉਨ੍ਹਾਂ ਨੇ ਇਸ ਤਰ੍ਹਾਂ ਨਾਲ ਕਿਹਾ-ਕ੍ਰਿਸ਼ਨ ਨੂੰ ਜਾ ਕੇ ਸਾਡੇ ਵੱਲੋਂ ਇਸ ਤਰ੍ਹਾਂ ਕਹਿ ਦੇਣਾ, ਕਿ ਗੋਪੀਆਂ ਨੇ ਕਿਹਾ ਹੈ "ਪਿਆਰ ਪਾ ਕੇ ਕੋਈ ਛੱਡ ਨਹੀਂ ਜਾਂਦਾ"।। ੯੩੩।।

**ਕੁੰਜ ਗਲੀਨ ਮੈ ਖੇਲਤ ਹੀ ਸਭ ਹੀ ਮਨ ਗ੍ਵਾਰਨਿ ਕੋ ਹਰਿਯੋ।।**
**ਜਿਨ ਕੇ ਹਿਤ ਲੋਗਨ ਹਾਸ ਸਹਯੋ ਜਿਨ ਕੇ ਹਿਤ ਸੱਤ੍ਰਨ ਸੋ ਲਰਿਯੋ।।**
**ਸੰਗ ਊਧਵ ਕੇ ਕਬਿ ਸਯਾਮ ਕਹੈ ਬਿਨਤੀ ਕਰਿ ਕੈ ਇਮ ਉਚਰਿਯੋ।।**
**ਹਮ ਤਯਾਗ ਗਏ ਬ੍ਰਿਜ ਮੈ ਮਥੁਰਾ ਤਿਹ ਤੇ ਤੁਮ ਕਾਮ ਬੁਰੋ ਕਰਿਯੋ।। ੯੩੪।।**

ਅਰਥ – ਬ੍ਰਿਜ ਦੀਆਂ ਕੁੰਜ ਗਲੀਆਂ ਵਿਚ ਖੇਡਦਿਆਂ ਖੇਡਦਿਆਂ ਹੀ ਤੁਸਾਂ ਸਾਰੀਆਂ ਗੋਪੀਆਂ ਦਾ ਮਨ ਚੁਰਾ ਲਿਆ ਹੈ। ਜਿਨ੍ਹਾਂ ਦਾ ਪ੍ਰੇਮ ਕਰ ਕੇ ਤੁਸਾਂ ਨੇ ਲੋਕਾਂ ਦਾ ਹਾਸਾ ਸਹਾਰਿਆ ਸੀ, ਅਤੇ ਜਿਨ੍ਹਾਂ ਦੇ ਪ੍ਰੇਮ ਕਰ ਕੇ ਵੈਰੀਆਂ ਨਾਲ ਲੜੇ ਸਾਓ। ਸ਼ਯਾਮ ਕਵਿ ਜੀ ਕਹਿੰਦੇ ਹਨ, ਊਧਵ ਦੇ ਕੋਲ ਗੋਪੀਆਂ ਨੇ ਕਿਹਾ, ਸਾਡੇ ਵੱਲੋਂ ਬੇਨਤੀ ਕਰ ਕੇ ਇਸ ਤਰ੍ਹਾਂ ਕਹਿ ਦੇਣਾ, ਤੁਸੀਂ ਸਾਨੂੰ ਬ੍ਰਿਜ ਵਿਚ ਛੱਡ ਕੇ ਆਪ ਮਥੁਰਾ ਸ਼ੈਹਰ ਵਿਚ ਚਲੇ ਗਏ ਹੋ, ਇਸ ਕਰ ਕੇ ਏਹ ਤੁਸਾਂ ਬੁਰਾ ਕੰਮ ਕੀਤਾ ਹੈ।। ੯੩੪।।

**ਬ੍ਰਿਜ ਬਾਸਨ ਤਯਾਗ ਗਏ ਮਥੁਰਾ ਪੁਰ ਬਾਸਨ ਕੇ ਰਸ ਭੀਤਰ ਪਾਗਿਓ।।**
**ਪ੍ਰੇਮ ਜਿਤੋ ਪਰ ਗ੍ਵਾਰਨਿ ਥੋ ਉਨ ਸੰਗ ਰਚੇ ਇਨ ਤੇ ਸਭ ਭਾਗਿਓ।।**
**ਦੈ ਤੁਹਿ ਹਾਥ ਸੁਨੋ ਬਤੀਯਾ ਹਮ ਜੋਗ ਕੇ ਭੇਖ ਪਠਾਵਨ ਲਾਗਿਓ।।**
**ਤਾ ਸੰਗ ਊਧਵ ਯੌਂ ਕਹੀਯੌ ਹਰਿ ਜੂ ਤੁਮ ਪ੍ਰੇਮ ਸਭੈ ਅਬ ਤਯਾਗਿਓ।। ੯੩੫।।**

ਅਰਥ – ਬ੍ਰਿਜ ਦੇ ਵੱਸਣ ਵਾਲੀਆਂ ਨੂੰ ਤਿਆਗ ਕੇ ਮਥੁਰਾ ਚਲੇ ਗਏ ਹੋ, ਅਤੇ ਉਥੇ ਸ਼ਹਿਰ ਦੀਆਂ ਵੱਸਣ ਵਾਲੀਆਂ ਦੇ ਪ੍ਰੇਮ ਰਸ ਵਿਚ ਭਿੱਜ ਗਏ ਹੋ। ਜਿੰਨਾਂ ਪ੍ਰੇਮ ਪਹਿਲੇ ਗੋਪੀਆਂ ਦੇ ਨਾਲ ਸੀ, ਸ਼ਹਿਰ ਵਾਸਣਾ ਦੇ ਪ੍ਰੇਮ ਵਿਚ ਰਚ ਜਾਣ ਕਰ ਕੇ ਸਾਡਾ ਸਾਰਾ ਪ੍ਰੇਮ ਉਨ੍ਹਾਂ ਉਪਰੋਂ ਲੱਥ ਗਿਆ ਹੈ। ਹੇ ਊਧਵ! ਸਾਡੀਆਂ ਗੱਲਾਂ ਨੂੰ ਧਿਆਨ ਦੇ ਕੇ ਸੁਣ ਲੈ, ਵੇਖ! ਹੁਣ ਤੇਰੇ ਹੱਥੀਂ ਦੇ ਕੇ, ਸਾਨੂੰ ਜੋਗ ਦਾ ਭੇਸ ਭੇਜਣ ਲੱਗਾ ਹੈ? ਹੇ ਊਧਵ! ਉਸਨੂੰ ਜਾ ਕੇ ਇਸ ਤਰ੍ਹਾਂ ਕਹਿ ਦੇਵੀਂ – ਹੇ ਹਰੀ ਜੀ! ਤੁਸਾਂ ਹੁਣ ਸਾਰੇ ਹੀ ਪ੍ਰੇਮ ਨੂੰ ਤਿਆਗ ਦਿੱਤਾ ਹੈ।। ੯੩੫।।

**ਸ੍ਵੈਯਾ।। ਊਧਵ ਜੋ ਤਜਿ ਕੈ ਬ੍ਰਿਜ ਕੌਂ ਚਲਿ ਕੈ ਜਬ ਹੀ ਮਥੁਰਾ ਪੁਰ ਜੱਈਯੈ।।**
**ਪੈ ਅਪਨੇ ਚਿਤ ਮੈ ਹਿਤ ਕੈ ਹਮ ਓਰ ਤੇ ਸਯਾਮ ਕੇ ਪਾਇਨ ਪੱਈਯੈ।।**

ਕੈ ਅਤਿ ਹੀ ਬਿਨਤੀ ਤਿਹ ਪੈ ਫਿਰ ਕੈ ਇਹ ਭਾਂਤ ਸੋ ਉੱਤਰ ਦੱਈਯੈ॥
ਪ੍ਰੀਤ ਨਿਬਾਹੀਯੈ ਤਉ ਕਰੀਯੈ ਪਰ ਯੌਂ ਨਹੀ ਕਾਹੂ ਸੋ ਪ੍ਰੀਤ ਕਰੱਈਯੈ॥ ੯੩੬॥

ਅਰਥ - ਹੇ ਊਧਵ! ਜਦ ਤੁਸੀਂ ਬ੍ਰਿਜ ਨੂੰ ਛੱਡ ਕੇ ਤੁਰੋ ਗੇ, ਅਤੇ ਮਥੁਰਾ ਪੁਰੀ ਵਿਚ ਚਲੇ ਜਾਓਗੇ। ਫਿਰ ਆਪਣੇ ਚਿੱਤ ਵਿਚ ਪ੍ਰੇਮ ਕਰ ਕੇ, ਸਾਡੇ ਵੱਲੋਂ ਕ੍ਰਿਸ਼ਨ ਦੇ ਚਰਨਾਂ ਉਤੇ ਲੰਮੇ ਪੈ ਜਾਣਾ ਅਤੇ ਬਹੁਤ ਤਰ੍ਹਾਂ ਨਾਲ ਬੇਨਤੀ ਕਰ ਕੇ, ਉਸਦੇ ਕੋਲ ਫਿਰ ਇਸ ਤਰ੍ਹਾਂ ਨਾਲ ਉਸਨੂੰ ਸਾਡੇ ਵੱਲੋਂ ਉੱਤਰ ਕਹਿ ਦੇਣਾ। ਪ੍ਰੀਤ ਨਿਬਾਹ ਸਕਦੇ ਹੋਈਏ, ਤਾਂ ਕਰਨੀ ਚਾਹੀਦੀ ਹੈ, ਨਹੀਂ ਤਾਂ ਐਵੇਂ ਕਿਸੇ ਨਾਲ ਪ੍ਰੀਤ ਨਹੀਂ ਕਰਨੀ ਚਾਹੀਦੀ॥ ੯੩੬॥

ਸ੍ਵੈਯਾ॥ ਊਧਵ ਮੋ ਸੁਨ ਲੈ ਬਤੀਯਾ ਜਦੁਬੀਰ ਕੋ ਧਯਾਨ ਜਬੈ ਕਰਿ ਹੌਂ॥
ਬਿਰਹਾ ਤਬ ਆਇ ਕੈ ਮੋਹਿ ਗ੍ਰਸੈ ਤਿਹ ਕੇ ਗ੍ਰਸਏ ਨ ਜੀਯੋ ਮਰਿ ਹੌਂ॥
ਨ ਕਛੂ ਸੁਧਿ ਮੋ ਤਨ ਮੈ ਰਹਿ ਹੈ ਧਰਨੀ ਪਰ ਹ੍ਵੈ ਬਿਸੁਧੀ ਝਰਿ ਹੌਂ॥
ਤਿਹ ਤੇ ਹਮ ਕੋ ਬਿਰਥਾ ਕਹੀਯੈ ਇਹ ਭਾਂਤ ਸੋ ਧੀਰਜ ਹਉ ਧਰਿ ਹੌਂ॥ ੯੩੭॥

ਅਰਥ - ਹੇ ਊਧਵ! ਮੇਰੀ ਗੱਲ ਸੁਣ ਲੈ, ਜਿਸ ਵੇਲੇ ਮੈਂ ਕ੍ਰਿਸ਼ਨ ਜੀ ਦਾ ਧਿਆਨ ਕਰਦੀ ਹਾਂ। ਉਸੇ ਵੇਲੇ ਹੀ ਵਿਛੋੜਾ ਆ ਕੇ ਮੈਨੂੰ ਫੜ ਲੈਂਦਾ ਹੈ, ਉਸਦੇ ਫੜ ਲੈਣ ਕਰ ਕੇ ਨਾ ਮੈਂ ਜੀਊਂਦੀ ਹੁੰਦੀ ਹਾਂ, ਤੇ ਨਾ ਹੀ ਮਰਦੀ ਹਾਂ। ਮੇਰੇ ਤਨ ਵਿਚ ਕੁਝ ਹੋਸ਼ ਨਹੀਂ ਰਹਿੰਦੀ, ਅਤੇ ਬੇਹੋਸ਼ ਹੋ ਕੇ ਧਰਤੀ ਉਤੇ ਡਿੱਗ ਪੈਂਦੀ ਹਾਂ। ਇਸ ਕਰ ਕੇ ਮੇਰੀ ਹਾਲਤ ਉਸ ਨੂੰ ਕਹਿ ਦੇਣਾ, ਕਿ ਮੈਂ ਕਿਸ ਤਰ੍ਹਾਂ ਨਾਲ ਹੌਸਲਾ ਕਰ ਸਕਦੀ ਹਾਂ?॥ ੯੩੭॥

ਸ੍ਵੈਯਾ॥ ਦੀਨ ਹ੍ਵੈ ਗ੍ਵਾਰਨਿ ਸੋਊ ਕਹੈ ਸਯਾਮ ਜੁ ਥੀ ਅਤਿ ਹੀ ਅਭਮਾਨੀ॥
ਕੰਚਨ ਸੇ ਤਨ ਕੰਜ ਮੁਖੀ ਜੋਊ ਰੂਪ ਬਿਖੈ ਰਤਿ ਕੀ ਫੁਨ ਸਾਨੀ॥
ਯੌਂ ਕਹੈ ਬਯਾਕੁਲ ਹ੍ਵੈ ਬਤੀਯਾ ਕਬਿ ਨੇ ਤਿਹ ਕੀ ਉਪਮਾ ਪਹਿਚਾਨੀ॥
ਊਧਵ ਗ੍ਵਾਰਨੀਯਾ ਸਫਰੀ ਸਭ ਨਾਮ ਲੈ ਸਯਾਮ ਕੋ ਜੀਵਤ ਪਾਨੀ॥ ੯੩੮॥

ਪਦ ਅਰਥ - ਰਤਿ=ਕਾਮ ਦੀ ਇਸਤ੍ਰੀ ਦਾ ਨਾਮ॥ ਸਾਨੀ=ਬਰਾਬਰ॥ ਸਫਰੀ=ਮੱਛੀ॥

ਅਰਥ - ਸਿਆਮ ਕਵੀ ਕਹਿੰਦੇ ਹਨ ਕਿ ਹੰਕਾਰੀਆਂ ਹੋਈਆਂ ਗੋਪੀਆਂ ਹੁਣ ਸਨਿੰਮਰ ਹੋ ਕੇ ਕਹਿ ਰਹੀਆਂ ਹਨ। ਜਿੰਨ੍ਹਾਂ ਦੇ ਸਰੀਰ ਸੋਨੇ ਵਰਗੇ ਤੇ ਮੂੰਹ ਕਮਲ ਜੇਹੇ ਸਨ ਅਤੇ ਰੂਪ ਵਿਚ ਜਿਹੜੀਆਂ ਰਤੀ ਦੇ ਬਰਾਬਰ ਸਨ। ਇਸ ਤਰ੍ਹਾਂ ਦੀਆਂ ਗੱਲਾਂ ਕਹਿੰਦੀਆਂ ਹਨ ਤੇ ਵਿਆਕੁਲ ਹੋ ਰਹੀਆਂ ਹਨ, ਗ੍ਰੰਥ ਕਰਤਾ ਜੀ ਨੇ ਉਸਦੀ ਉਪਮਾਂ ਏਹ ਪਛਾਣ ਲਈ ਹੈ। ਊਧਵ ਨੂੰ ਇਹ ਨਿਸਚਾ ਹੋ ਗਿਆ ਹੈ, ਕਿ ਸਾਰੀਆਂ ਗ੍ਵਾਲਨੀਆਂ ਤਾਂ ਮੱਛੀ ਹਨ, ਅਤੇ ਕ੍ਰਿਸ਼ਨ ਦਾ ਨਾਮ ਪਾਣੀ ਹੈ, ਉਸਨੂੰ ਲੈ ਲੈ ਕੇ ਹੀ ਜੀਊਂਦੀਆਂ ਹਨ॥ ੯੩੮॥

ਸ੍ਵੈਯਾ।। ਆਤੁਰ ਹ੍ਵੈ ਬ੍ਰਿਖਭਾਨ ਸੁਤਾ ਸੰਗ ਊਧਵ ਕੇ ਸੁ ਕਹਯੋ ਇਮ ਬੈਨਾ।।
ਭੂਖਨ ਭੋਜਨ ਧਾਮ ਜਿਤੋ ਹਮ ਕੋ ਜਦੁਬੀਰ ਬਿਨਾ ਸੁ ਰੁਚੈ ਨਾ।।
ਯੌਂ ਕਹਿ ਸਯਾਮ ਬਿਯੋਗ ਬਿਖੈ ਬਸਿ ਗੇ ਕਬਿ ਨੇ ਜਸ ਯੌਂ ਉਚਰੈਨਾ।।
ਰੋਵਤ ਭੀ ਅਤਿ ਹੀ ਦੁਖ ਸੋ ਜੁ ਹੁਤੇ ਮਨੋ ਬਾਲ ਕੇ ਕੰਜਨ ਨੈਨਾ।। ੯੩੯।।

ਪਦਅਰਥ-ਆਤੁਰ=ਦੁਖੀ।।ਬ੍ਰਿਖਭਾਨ ਸੁਤਾ=ਰਾਧਕਾਂ।।ਜਦੁਬੀਰ=ਕ੍ਰਿਸ਼ਨ।।ਰੁਚੈ=ਭਾਉਂਦਾ।। ਬਾਲ=ਬਾਲਾ, ਫੁੱਟਦੀ ਜਵਾਨੀ ਵਾਲੀ ਇਸਤ੍ਰੀ।। ਕੰਜਨ=ਕਮਲ।।

ਅਰਥ - ਰਾਧਕਾਂ ਨੇ ਦੁੱਖੀ ਹੋ ਕੇ, ਊਧਵ ਨੂੰ ਇਸ ਤਰ੍ਹਾਂ ਦਾ ਬਚਨ ਕਿਹਾ। ਗਹਿਣੇ, ਭੋਜਨ ਤੇ ਘਰ ਆਦਿਕ ਜੋ ਕੁਝ ਭੀ ਹੈ, ਸਾਨੂੰ ਕ੍ਰਿਸ਼ਨ ਤੋਂ ਬਿਨਾਂ ਉਹ ਭਾਉਂਦਾ ਨਹੀਂ ਹੈ। ਇਸ ਤਰ੍ਹਾਂ ਕਹਿੰਦਿਆਂ ਹੀ ਉਸਦੇ ਨੈਣ ਕ੍ਰਿਸ਼ਨ ਦੇ ਵਿਯੋਗ ਦੇ ਵੱਸ ਵਿਚ ਹੋ ਗਏ, ਉਸਦੇ ਜਸ ਨੂੰ ਸਯਾਮ ਕਵਿ ਨੇ ਇਸ ਤਰ੍ਹਾਂ ਕਿਹਾ ਹੈ। 'ਬਾਲਾ' ਦੇ ਜੋ ਕਮਲ ਵਰਗੇ ਨੈਣ ਸਨ, ਉਹ ਮਾਨੋਂ ਵੱਡੇ ਹੀ ਦੁੱਖ ਨਾਲ ਰੋਵਣ ਲੱਗ ਪਏ ਹਨ।। ੯੩੯।।

ਬ੍ਰਿਖਭਾਨ ਸੁਤਾ ਅਤਿ ਪ੍ਰੇਮ ਛਕੀ ਮਨ ਮੈ ਜਦੁਬੀਰ ਕੋ ਧਿਆਨ ਲਗੈ ਕੈ।।
ਰੋਵਤ ਭੀ ਅਤਿ ਹੀ ਦੁਖ ਸੋ ਸੰਗ ਕਾਜਰ ਨੀਰ ਗਿਰਯੋ ਢਰ ਕੈ ਕੈ।।
ਤਾ ਛਬਿ ਕੋ ਜਸ ਉੱਚ ਮਹਾ ਕਬਿ ਸਯਾਮ ਕਹਯੋ ਮੁਖ ਤੇ ਉਮਗੈ ਕੈ।।
ਚੰਦਹਿ ਕੋ ਜੁ ਕਲੰਕ ਹੁਤੋ ਮਨੋ ਨੈਨਨਿ ਪੈਡ ਚਲਯੋ ਨਿਚੁਰੈ ਕੈ।। ੯੪੦।।

ਅਰਥ - ਪ੍ਰੇਮ ਰਸ ਵਿਚ ਮਸਤ ਰਾਧਕਾਂ ਵੱਡੇ ਦੁੱਖ ਨਾਲ ਕ੍ਰਿਸ਼ਨ ਨੂੰ ਯਾਦ ਕਰ ਕੇ ਰੋਣ ਲੱਗੀ। ਜਿਸ ਕਰ ਕੇ ਅੱਖਾਂ ਦੇ ਪਾਣੀ ਨਾਲ ਮਿਲ ਕੇ ਕੱਜਲ ਅੱਖਾਂ ਵਿਚੋਂ ਡਿੱਗ ਪਿਆ ਹੈ। ਮਹਾਂ ਕਵਿ ਸਿਆਮ ਜੀ ਨੇ ਚਿੱਤ ਦੇ ਉਮਾਹ ਨਾਲ ਉਸਦੀ ਸੁੰਦਰਤਾ ਦੀ ਉਪਮਾਂ ਨੂੰ ਇਸ ਤਰ੍ਹਾਂ ਕਿਹਾ ਹੈ। ਚੰਦ੍ਰਮਾ ਨੂੰ ਜੋ ਕਲੰਕ ਲੱਗਾ ਹੋਇਆ ਸੀ, ਮਾਨੋਂ ਉਹ ਕਲੰਕ ਹੀ ਅੱਖਾਂ ਦੇ ਰਾਹ ਨੁੱਚੜ ਕੇ ਨਿਕਲ ਚੱਲਿਆ ਹੈ, ਅਰਥਾਤ ਚੰਦ੍ਰਮਾ ਰੂਪ ਰਾਧਕਾਂ ਦਾ ਮੁੱਖ, ਕੱਜਲ ਨਾਲ ਮਿਲ ਕੇ ਅੱਖਾਂ ਦਾ ਪਾਣੀ ਕਾਲਾ ਹੋ ਕੇ ਨਿਕਲ ਰਿਹੈ, ਓਹੀ ਮਾਨੋਂ ਕਲੰਕ ਨੁੱਚੜ ਰਿਹਾ ਹੈ।। ੯੪੦।।

ਸ੍ਵੈਯਾ।। ਗਹਿ ਧੀਰਜ ਊਧਵ ਸੋ ਬਚਨਾ ਬ੍ਰਿਖਭਾਨ ਸੁਤਾ ਇਹ ਭਾਂਤ ਉਚਾਰੇ।।
ਨੇਹੁ ਤਜਯੋ ਬ੍ਰਿਜਬਾਸਨ ਸੋ ਤਿਹ ਤੇ ਕਛੂ ਜਾਨਤ ਦੋਖ ਬਿਚਾਰੇ।।
ਬੈਠ ਗਏ ਰਥ ਭੀਤਰ ਆਪ ਨਹੀ ਇਨ ਕੀ ਸੋਊ ਓਰ ਨਿਹਾਰੇ।।
ਤਯਾਗ ਗਏ ਬ੍ਰਿਜ ਕੋ ਮਥਰਾ ਹਮ ਜਾਨਤ ਹੈ ਘਟ ਭਾਗ ਹਮਾਰੇ।। ੯੪੧।।

ਅਰਥ - ਧੀਰਜ ਨੂੰ ਧਾਰਨ ਕਰ ਕੇ, ਰਾਧਕਾਂ ਨੇ ਊਧਵ ਨਾਲ ਇਸ ਤਰ੍ਹਾਂ ਦੇ ਬਚਨ ਕਹਿ ਸੁਣਾਏ। ਕ੍ਰਿਸ਼ਨ ਜੀ ਨੇ ਬ੍ਰਿਜ ਵਿਚ ਵੱਸਣ ਵਾਲਿਆਂ ਨਾਲੋਂ ਇਕ ਦਮ ਹੀ ਪ੍ਰੇਮ ਤਿਆਗ ਦਿੱਤਾ ਹੈ, ਇਸ ਤੋਂ ਵਿਚਾਰਿਆ ਜਾਂਦਾ ਹੈ, ਸਾਡੇ ਵਿਚ ਕਿਸੇ ਘਾਟ ਨੂੰ ਉਨ੍ਹਾਂ ਨੇ ਜਾਣ ਲਿਆ ਹੈ। ਜਿਸ ਵੇਲੇ ਆਪ ਰਥ ਦੇ ਵਿਚ ਬੈਠ ਗਏ, ਤਾਂ ਫਿਰ ਉਨ੍ਹਾਂ ਨੇ ਇਨ੍ਹਾਂ ਵੱਲ ਵੇਖਿਆ ਹੀ ਨਹੀਂ ਹੈ। ਬ੍ਰਿਜ ਨੂੰ ਛੱਡ ਕੇ ਮਥੁਰਾ ਨੂੰ ਚਲੇ ਗਏ ਹਨ, ਇਸ ਤੋਂ ਜਾਣੀਦਾ ਹੈ, ਜੋ ਸਾਡੇ ਭਾਗ ਮੰਦੇ ਹਨ।। ੯੪੧।।

**ਸ੍ਵੈਯਾ।। ਜਬ ਜੈਹੋ ਕਹਯੋ ਮਥੁਰਾ ਕੈ ਬਿਖੈ ਹਰਿ ਪੈ ਹਮਰੀ ਬਿਨਤੀ ਇਹ ਕੀਜੋ।।**
**ਪਾਇਨ ਕੌਂ ਗਹਿ ਕੈ ਰਹੀਯੋ ਘਟਕਾ ਦਸ ਜੋ ਮੁਹਿ ਨਾਮਹਿ ਲੀਜੋ।।**
**ਤਾਹੀ ਕੇ ਪਾਛੇ ਤੇ ਮੋ ਬਤੀਯਾ ਸੁਨਿ ਲੈ ਇਹ ਭਾਂਤਹਿ ਸੋ ਉਚਰੀਜੋ।।**
**ਜਾਨਤ ਹੋ ਹਿਤ ਤਯਾਗ ਗਏ ਕਬਹੂੰ ਹਮਰੇ ਹਿਤ ਕੇ ਸੰਗ ਭੀਜੋ।। ੯੪੨।।**

ਅਰਥ - ਹੇ ਊਧਵ! ਜਦ ਤੂੰ ਮਥੁਰਾ ਵਿਚ ਜਾਵੇਂ, ਤਦ ਕ੍ਰਿਸ਼ਨ ਨੂ ਸਾਡੇ ਵੱਲੋਂ ਏਹ ਬੇਨਤੀ ਕਰੀਂ। ਪਹਿਲੋਂ ਦਸ ਘੜੀਆਂ ਤੱਕ ਉਨ੍ਹਾਂ ਦੇ ਚਰਨਾਂ ਨੂੰ ਫੜੀ ਰੱਖੀਂ, ਅਤੇ ਫੇਰ ਉਨ੍ਹਾਂ ਅੱਗੇ ਮੇਰਾ ਨਾਮ ਲੈ ਲਵੀਂ। ਉਸਦੇ ਮਗਰੋਂ ਮੇਰੀ ਗੱਲ ਨੂੰ ਧਿਆਨ ਦੇ ਕੇ ਸੁਣ ਲੈ, ਉਨ੍ਹਾਂ ਅੱਗੇ ਇਸ ਤਰ੍ਹਾਂ ਨਾਲ ਕਹਿ ਦੇਵੀਂ। ਮੈਂ ਜਾਣਦੀ ਹਾਂ, ਤੁਸੀਂ ਸਾਡੇ ਨਾਲੋਂ ਹਿਤ ਤੋੜ ਗਏ ਹੋ, ਪਰ ਕਦੇ ਤਾਂ ਸਾਡੇ ਹਿਤ ਨਾਲ ਭਿੱਜ ਜਾਓ।। ੯੪੨।।

**ਸ੍ਵੈਯਾ।। ਊਧਵ ਕੌਂ ਬ੍ਰਿਖਭਾਨ ਸੁਤਾ ਬਚਨਾ ਇਹ ਭਾਂਤ ਸੋਂ ਉਚਰਿਯੋ ਹੈ।।**
**ਤਿਆਗ ਦਈ ਜਬ ਅਉਰ ਕਥਾ ਮਨ ਜਉ ਸੰਗ ਸਯਾਮ ਕੇ ਪ੍ਰੇਮ ਭਰਿਯੋ ਹੈ।।**
**ਤਾ ਸੰਗ ਸੋਊ ਕਹੋ ਬਤੀਯਾ ਬਨ ਮੈ ਹਮਰੇ ਜੋਊ ਸੰਗ ਅਰਯੋ ਹੈ।।**
**ਮੈ ਤੁਮਰੇ ਸੰਗ ਮਾਨ ਕਰਯੋ ਤੁਮ ਹੂੰ ਹਮਰੇ ਸੰਗ ਮਾਨ ਕਰਿਯੋ ਹੈ।। ੯੪੩।।**

ਅਰਥ - ਰਾਧਕਾਂ ਨੇ ਊਧਵ ਦੇ ਨਾਲ ਇਸ ਤਰ੍ਹਾਂ ਦਾ ਬਚਨ ਕਿਹਾ ਹੈ। ਜਦ ਤੋਂ ਮਨ ਕ੍ਰਿਸ਼ਨ ਦੇ ਪ੍ਰੇਮ ਨਾਲ ਭਰਿਆ ਹੈ, ਤਦ ਤੋਂ ਹੀ ਹੋਰ ਸਾਰੀ ਗੱਲ-ਬਾਤ ਛੱਡ ਦਿੱਤੀ ਹੈ। ਉਸ ਨੂੰ ਇਹ ਯਾਦ ਕਰਾਵੀਂ ਜਦੋਂ ਬਣ ਵਿਚ ਮੇਰੇ ਨਾਲ ਅੜ ਖਲੋਤਾ ਸੀ ਉਦੋਂ ਮੈਂ ਮਾਣ ਕੀਤਾ ਸੀ ਹੁਣ ਉਸਨੇ ਮੇਰੇ ਨਾਲ ਮਾਣ ਕੀਤਾ ਹੈ।। ੯੪੩।।

**ਬਨ ਮੈ ਹਮਰੇ ਸੰਗ ਖੇਲ ਕਰੇ ਮਨ ਮੈ ਅਬ ਸੋ ਜਦੁਬੀਰ ਚਿਤਾਰੋ।।**
**ਮੋਰੇ ਜੁ ਸੰਗ ਕਹੀ ਬਤੀਯਾ ਹਿਤ ਕੀ ਸੋਈ ਆਪਨੇ ਚਿੱਤ ਨਿਹਾਰੋ।।**
**ਤਾਹੀ ਕੋ ਧਯਾਨ ਕਰੋ ਕਿਹ ਹੇਤ ਤਜਯੋ ਬ੍ਰਿਜ ਔ ਮਥੁਰਾ ਕੋ ਪਧਾਰੋ।।**

++++++++++++++++++++++++++++++++++++++++++++++++++++++++++++++++

**ਜਾਨਤ ਹੈ ਤੁਮਰੋ ਕਛੁ ਦੋਸ ਨਹੀ ਕਛੂ ਹੈ ਘਟ ਭਾਗ ਹਮਾਰੋ।। ੯੪੪।।**

ਅਰਥ - ਬਨ ਵਿਚ ਤੁਸਾਂ ਮੇਰੇ ਨਾਲ ਜੋ ਖੇਲ ਕੀਤੇ ਸਨ, ਹੇ ਜਦੁਬੀਰ! ਮਨ ਵਿਚ ਉਨ੍ਹਾਂ ਨੂੰ ਚੇਤੇ ਕਰੋ। ਮੇਰੇ ਨਾਲ ਪ੍ਰੇਮ ਦੀਆਂ ਜੋ ਗੱਲਾਂ ਕਹੀਆਂ ਸਨ, ਉਨ੍ਹਾਂ ਨੂੰ ਆਪਣੇ ਚਿੱਤ ਵਿਚ ਵੇਖੋ। ਉਨ੍ਹਾਂ ਗੱਲਾਂ ਦਾ ਧਿਆਨ ਕਰੋ, ਅਤੇ ਬ੍ਰਿਜ ਨੂੰ ਕਿਸ ਵਾਸਤੇ ਛੱਡ ਦਿੱਤਾ ਜੇ ਅਤੇ ਮਥਰਾ ਨੂੰ ਚਲੇ ਗਏ ਹੋ ? ਅਸੀਂ ਜਾਣਦੀਆਂ ਹਾਂ, ਇਸ ਵਿਚ ਤੁਹਾਡਾ ਕੁਝ ਦੋਸ਼ ਨਹੀਂ ਹੈ, ਸਾਡੇ ਹੀ ਕੋਈ ਮੰਦੇ ਭਾਗ ਹਨ।। ੯੪੪।।

**ਸ੍ਵੈਯਾ।। ਯੌਂ ਸੁਨਿ ਉੱਤਰ ਦੇਤ ਭਯੋ ਊਧਵ ਪ੍ਰੀਤ ਘਨੀ ਹਰਿ ਕੀ ਸੰਗ ਤੇਰੈ।।**
**ਜਾਨਤ ਹੋ ਅਬ ਆਵਤ ਹੈ ਉਪਜੈ ਇਹ ਚਿੰਤ ਕਹਯੋ ਮਨ ਮੇਰੈ।।**
**ਕਿਉ ਮਥੁਰਾ ਤਜਿ ਆਵਤ ਹੈ ਜੁ ਫਿਰੈ ਨਹਿ ਗ੍ਵਾਰਨਿ ਕੇ ਫੁਨ ਫੇਰੈ।।**
**ਜਾਨਤ ਹੈ ਹਮਰੇ ਘਟਿ ਭਾਗ ਨ ਆਵਤ ਹੈ ਹਰਿ ਜੂ ਫਿਰ ਡੇਰੈ।। ੯੪੫।।**

ਅਰਥ - ਇਹ ਸੁਣ ਕੇ ਊਧਵ ਨੇ ਉੱਤਰ ਦਿੱਤਾ, ਕਿ ਕ੍ਰਿਸ਼ਨ ਜੀ ਦਾ ਤੇਰੇ ਨਾਲ ਬਹੁਤ ਹੀ ਪ੍ਰੇਮ ਹੈ। ਤੂੰ ਜਾਣਦੀ ਹੈਂ, ਹੁਣੇ ਆਉਂਦੇ ਹਨ, ਇਹ ਚਿੰਤਾ ਤੇਰੇ ਮਨ ਵਿਚ ਪੈਦਾ ਹੋ ਰਹੀ ਹੈ, ਇਸ ਤਰ੍ਹਾਂ ਮੇਰੇ ਮਨ ਨੇ ਕਿਹਾ ਹੈ। ਭਲਾ ਉਹ ਹੁਣ ਮਥੁਰਾ ਨੂੰ ਛੱਡ ਕੇ ਕਿਵੇਂ ਆ ਸਕਦਾ ਹੈ, ਜੋ ਗੋਪੀਆਂ ਦੇ ਮੋੜਿਆਂ ਉਸ ਵੇਲੇ ਨਹੀਂ ਸੀ ਮੁੜਿਆ? ਰਾਧਕਾਂ ਨੇ ਕਿਹਾ ਮੈਂ ਜਾਣਦੀ ਹਾਂ, ਜੋ ਮੇਰੇ ਮੰਦੇ ਭਾਗ ਹਨ, ਕਿਉਂਕਿ ਹਰਿ ਜੀ ਮੁੜ ਕੇ ਮੇਰੇ ਡੇਰੇ ਵਿਚ ਜੂ ਨਹੀਂ ਆਏ।। ੯੪੫।।

**ਸ੍ਵੈਯਾ।। ਯੌਂ ਕਹਿ ਰੋਵਤ ਭੀ ਲਲਨਾ ਅਪਨੇ ਮਨ ਮੈ ਅਤਿ ਸੋਕ ਬਢਾਯੋ।।**
**ਝੂਮ ਗਿਰੀ ਪ੍ਰਿਥਮੀ ਪਰ ਸੋ ਹ੍ਰਿਦੈ ਆਨੰਦ ਥੋ ਤਿਤਨੋ ਬਿਸਰਾਯੋ।।**
**ਭੂਲ ਗਈ ਸੁਧ ਅਉਰ ਸਭੈ ਹਰਿ ਕੇ ਮਨ ਧਯਾਨ ਬਿਖੈ ਤਿਨ ਲਾਯੋ।।**
**ਯੌਂ ਕਹਿ ਊਧਵ ਸੋ ਤਿਨ ਟੇਰ ਹਹਾ ਹਮਰੇ ਗ੍ਰਹ ਸਯਾਮ ਨ ਆਯੋ।। ੯੪੬।।**

ਪਦ ਅਰਥ - ਲਲਨਾ=ਪਜਾਰ ਪਾਤਰੀ।।

ਅਰਥ - ਇਸ ਤਰ੍ਹਾਂ ਕਹਿ ਕੇ ਰੋਣ ਲੱਗ ਪਈ ਅਤੇ ਆਪਣੇ ਮਨ ਵਿਚ ਵੱਡਾ ਭਾਰਾ ਸ਼ੋਕ ਵਧਾ ਲਿਆ। ਮਨ ਦੀ ਸਾਰੀ ਖੁਸ਼ੀ ਭੁਲਾ ਕੇ ਚੱਕਰ ਖਾ ਕੇ ਧਰਤੀ ਤੇ ਡਿੱਗ ਪਈ। ਹੋਰ ਸਾਰੀ ਸੁੱਧ ਭੁੱਲ ਗਈ ਅਤੇ ਉਸਨੇ ਹਰੀ ਦੇ ਧਿਆਨ ਵਿਚ ਮਨ ਨੂੰ ਲਾ ਦਿੱਤਾ। ਇਸ ਤਰ੍ਹਾਂ ਕਹਿ ਕੇ ਉਸਨੇ ਊਧਵ ਨੂੰ ਅਵਾਜ਼ ਦੇ ਕੇ ਕਿਹਾ- 'ਹਾਇ! ਸਾਡੇ ਘਰ ਵਿਚ ਅਜੇ ਤੱਕ ਕ੍ਰਿਸ਼ਨ ਨਹੀਂ ਆਇਆ ਹੈ'।। ੯੪੬।।

**ਸ੍ਵੈਯਾ।। ਜਾਹੀ ਕੇ ਸੰਗਿ ਸੁਨੋ ਮਿਲ ਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ।।**
**ਗਾਵਤ ਭਯੋ ਸੋਊ ਠਉਰ ਤਹਾਂ ਹਮਹੂੰ ਮਿਲ ਕੈ ਤਹ ਮੰਗਲ ਗਾਯੋ।।**

## ਸੋ ਬ੍ਰਿਜ ਤਯਾਗ ਗਏ ਮਥੁਰਾ ਇਨ ਗ੍ਵਾਰਨਿ ਤੇ ਮਨੂਆ ਉਚਟਾਯੋ।। ਯੌਂ ਕਹਿ ਊਧਵ ਸੋ ਤਿਨ ਟੇਰ ਹਹਾ ਹਮਰੈ ਗ੍ਰਹ ਸਯਾਮ ਨ ਆਯੋ।। ੯੪੭।।

ਅਰਥ - ਹੇ ਊਧਵ! ਸੁਣੋ, ਜਿਸ ਦੇ ਨਾਲ ਮਿਲ ਕੇ ਅਸਾਂ ਬ੍ਰਿਜ ਦੀਆਂ ਕੁੰਜ ਗਲੀਆਂ ਵਿਚ ਖੇਡ ਮਚਾਈ ਸੀ। ਉਸ ਜਗ੍ਹਾ ਤੇ ਉਸਨੇ ਸਾਡੇ ਨਾਲ ਮੰਗਲ ਗੀਤ ਗਾਏ ਸਨ। ਉਹ ਪ੍ਰਭੂ ਬ੍ਰਿਜ ਨੂੰ ਛੱਡ ਕੇ, ਮਥੁਰਾ ਨੂੰ ਚਲਾ ਗਿਆ ਹੈ, ਅਤੇ ਇਨ੍ਹਾਂ ਗੋਪੀਆਂ ਵੱਲੋਂ ਉਸਦਾ ਮਨ ਉਚਾਟ ਹੋ ਗਿਆ ਹੈ। ਇਸ ਤਰ੍ਹਾਂ ਕਹਿ ਕੇ ਉਸਨੇ ਊਧਵ ਨੂੰ ਕਿਹਾ - ਹਾਇ! ਅਜੇ ਤੱਕ ਸਾਡੇ ਘਰ ਵਿਚ ਕ੍ਰਿਸ਼ਨ ਮੁੜ ਕੇ ਨਹੀਂ ਆਇਆ ਹੈ।। ੯੪੭।।

## ਸ੍ਵੈਯਾ।। ਬ੍ਰਿਜ ਤਯਾਗ ਗਯੋ ਮਥੁਰਾ ਕੌਂ ਸੋਊ ਮਨ ਤੇ ਸਭ ਹੀ ਬ੍ਰਿਜਨਾਥ ਬਿਸਾਰੀ।। ਸੰਗ ਰਚੇ ਪੁਰ ਬਾਸਨ ਕੇ ਕਬਿ ਸਯਾਮ ਕਹੈ ਸੋਊ ਜਾਨ ਪਿਆਰੀ।। ਊਧਵ ਜੂ ਸੁਨੀਯੈ ਬਿਰਥਾ ਤਿਹ ਤੇ ਅਤਿ ਬਯਾਕੁਲ ਭੀ ਬ੍ਰਿਜਨਾਰੀ।। ਕੁੰਚਰੀ ਜਿਉ ਅਹਿਰਾਜ ਤਜੈ ਤਿਹ ਭਾਂਤ ਤਜੀ ਬ੍ਰਿਜਨਾਰ ਮੁਰਾਰੀ।। ੯੪੮।।

ਪਦ ਅਰਥ - ਕੁੰਚਰੀ=ਕੁੰਜ।। ਅਹਿਰਾਜ=ਸੱਪ।।

ਅਰਥ - ਬ੍ਰਿਜ ਨੂੰ ਛੱਡ ਕੇ, ਮਥੁਰਾ ਨੂੰ ਚਲੇ ਗਏ ਹਨ, ਅਤੇ ਬ੍ਰਿਜ ਨਾਥ ਨੇ ਅਸਾਂ ਸਭਨਾਂ ਨੂੰ ਹੀ ਮਨ ਤੋਂ ਵਿਸਾਰ ਦਿੱਤਾ ਹੈ। ਸ਼ਿਆਮ ਕਵਿ ਜੀ ਕਹਿੰਦੇ ਹਨ, ਰਾਧਕਾਂ ਨੇ ਕਿਹਾ - ਹੇ ਊਧਵ! ਕ੍ਰਿਸ਼ਨ ਜੀ ਪੁਰ ਵਾਸਨੀਆਂ ਦੇ ਨਾਲ ਰਚ ਮਿਚ ਗਏ ਹਨ, ਅਤੇ ਉਨ੍ਹਾਂ ਨੂੰ ਹੀ ਪਿਆਰੀ ਜਾਣ ਲਿਆ ਹੈ। ਹੇ ਊਧਵ ਜੀ! ਸਾਡੀ ਹਾਲਤ ਸੁਣੋ, ਉਸੇ ਕਰ ਕੇ ਹੀ ਸਾਰੀਆਂ ਬ੍ਰਿਜ ਇਸਤ੍ਰੀਆਂ ਵਿਆਕੁਲ ਹੋ ਰਹੀਆਂ ਹਨ। ਜਿਵੇਂ ਸੱਪ ਕੁੰਜ ਨੂੰ ਤਿਆਗ ਦੇਂਦਾ ਹੈ, ਇਵੇਂ ਕ੍ਰਿਸ਼ਨ ਜੀ ਨੇ ਇਨ੍ਹਾਂ ਬ੍ਰਿਜ ਇਸਤ੍ਰੀਆਂ ਨੂੰ ਤਿਆਗ ਦਿੱਤਾ ਹੈ।। ੯੪੮।।

## ਸ੍ਵੈਯਾ।। ਊਧਵ ਕੇ ਫਿਰਿ ਸੰਗ ਕਹਯੋ ਕਬਿ ਸਯਾਮ ਕਹੈ ਬ੍ਰਿਖਭਾਨ ਜਈ ਹੈ।। ਜਾ ਮੁਖ ਕੀ ਸਮ ਚੰਦ੍ਰ ਪ੍ਰਭਾ ਜੁ ਤਿਹੂੰ ਪੁਰ ਮਾਨਹੁ ਰੂਪ ਮਈ ਹੈ।। ਸਯਾਮ ਗਯੋ ਤਜਿ ਕੈ ਬ੍ਰਿਜ ਕੋ ਤਿਹ ਤੇ ਅਤਿ ਬਯਾਕੁਲ ਚਿਤ ਭਈ ਹੈ। ਜਾ ਦਿਨ ਕੇ ਮਥੁਰਾ ਮੈ ਗਏ ਬਿਨ ਤ੍ਰੈ ਹਮਰੀ ਸੁਧ ਹੂ ਨ ਲਈ ਹੈ।। ੯੪੯।।

ਪਦ ਅਰਥ - ਜਈ=ਪੁਤ੍ਰੀ।। ਪ੍ਰਭਾ=ਚਮਕ।। ਮਈ=ਰੂਪ।।

ਅਰਥ - ਸ਼ਿਆਮ ਕਵਿ ਜੀ ਕਹਿੰਦੇ ਹਨ, ਰਾਧਕਾਂ ਨੇ ਮੁੜ ਕੇ ਊਧਵ ਨਾਲ ਇਸ ਤਰ੍ਹਾਂ ਦਾ ਬਚਨ ਕੀਤਾ। ਚੰਦ੍ਰਮਾ ਸਮਾਨ ਜਿਸਦੇ ਚਿਹਰੇ ਦੀ ਚਮਕ ਹੈ, ਜੋ ਤਿੰਨਾਂ ਲੋਕਾਂ ਵਿਚ 'ਪ੍ਰਭਾ-ਰੂਪ' ਹੋ ਕੇ ਚਮਕ ਰਹੀ ਹੈ। ਕ੍ਰਿਸ਼ਨ ਬ੍ਰਿਜ ਨੂੰ ਤਿਆਗ ਕੇ ਮਥੁਰਾ ਨੂੰ ਚਲਾ ਗਿਆ ਹੈ, ਉਸੇ ਕਰ ਕੇ ਹੀ ਉਹ ਚਿਤ ਕਰ ਕੇ ਬੜੀ

****************************************************************

ਵਿਆਕੁਲ ਹੋ ਰਹੀ ਹੈ। ਜਿਸ ਦਿਨ ਦੇ ਮਥੁਰਾ ਵਿਚ ਕ੍ਰਿਸ਼ਨ ਜੀ ਗਏ ਹਨ, ਉਸ ਦਿਨ ਤੋਂ ਲੈ ਕੇ ਅੱਜ ਤੱਕ ਤੈਥੋਂ ਬਿਨਾਂ ਹੋਰ ਕਿਸੇ ਨੇ ਆ ਕੇ ਸਾਡੀ ਖਬਰ ਕਦੇ ਭੀ ਨਹੀਂ ਲਈ ਹੈ।। ੯੪੯।।

ਜਾ ਦਿਨ ਕੇ ਬ੍ਰਿਜ ਤਯਾਗ ਗਏ ਬਿਨ ਤ੍ਵੈ ਕੋਊ ਮਾਨਸ ਹੂੰ ਨ ਪਠਾਯੋ।।
ਹੇਤ ਜਿਤੋ ਇਨ ਊਪਰ ਥੋ ਕਬਿ ਸਯਾਮ ਕਹੈ ਤਿਤਨੋ ਬਿਸਰਾਯੋ।।
ਆਪ ਰਚੇ ਪੁਰ ਬਾਸਨ ਸੌ ਇਨ ਕੋ ਦੁਖੁ ਦੈ ਉਨ ਕੋ ਰਿਝਵਾਯੋ।।
ਤਾ ਸੰਗ ਜਾਇ ਕੈ ਯੌ ਕਹੀਯੌ ਹਰਿ ਜੀ ਤੁਮਰੇ ਕਹੁ ਕਾ ਜੀਯ ਆਯੋ।। ੯੫੦।।

ਅਰਥ – ਜਿਸ ਦਿਨ ਦੇ ਬ੍ਰਿਜ ਨੂੰ ਛੱਡ ਕੇ ਗਏ ਹਨ, ਤੈਥੋਂ ਬਿਨਾਂ ਹੋਰ ਕੋਈ ਮਨੁੱਖ ਉਨ੍ਹਾਂ ਨੇ ਸਾਡੇ ਵੱਲ ਭੇਜਿਆ ਹੀ ਨਹੀਂ ਹੈ। ਇਨ੍ਹਾਂ ਗੋਪੀਆਂ ਨਾਲ ਜਿੰਨਾਂ ਭੀ ਪ੍ਰੇਮ ਕ੍ਰਿਸ਼ਨ ਜੀ ਦਾ ਹੈ ਸੀ, ਸਯਾਮ ਕਵਿ ਜੀ ਕਹਿੰਦੇ ਹਨ, ਉਹ ਸਾਰਾ ਹੀ ਉਨ੍ਹਾਂ ਨੇ ਭੁਲਾ ਦਿੱਤਾ ਹੈ। ਉਹ ਆਪ ਤਾਂ ਸ਼ਹਿਰ ਵਾਸਨੀਆਂ ਨਾਲ ਰਚ-ਮਿਚ ਗਏ ਹਨ, ਇਨ੍ਹਾਂ ਗੋਪੀਆਂ ਨੂੰ ਦੁਖ ਦੇ ਕੇ, ਉਨ੍ਹਾਂ ਵਾਸਨੀਆਂ ਨੂੰ ਖੁਸ਼ ਕਰ ਰਹੇ ਹਨ। ਹੇ ਊਧਵ! ਤੁਸਾਂ ਜਾ ਕੇ, ਮੇਰੇ ਵੱਲੋਂ ਇਸ ਤਰ੍ਹਾਂ ਕਹਿ ਦੇਣਾ, ਹੇ ਕ੍ਰਿਸ਼ਨ ਜੀ! ਦੱਸੋ, ਤੁਹਾਡੇ ਮਨ ਵਿਚ ਕੀ ਆ ਗਈ ਹੈ?।। ੯੫੦।।

ਤਯਾਗ ਗਏ ਮਥਰਾ ਬ੍ਰਿਜ ਕਉ ਚਲਿ ਕੈ ਫਿਰਿ ਆਪ ਨਹੀ ਬ੍ਰਿਜ ਆਏ।।
ਸੰਗ ਰਚੇ ਪੁਰ ਬਾਸਨ ਕੇ ਕਬਿ ਸਯਾਮ ਕਹੈ ਮਨ ਆਨੰਦ ਪਾਏ।।
ਦੈ ਗਯੋ ਹੈ ਇਨ ਕੌਂ ਦੁਖ ਊਧਵ ਪੈ ਮਨ ਮੈ ਨ ਹੁਲਾਸ ਬਢਾਏ।।
ਆਪ ਨ ਥੇ ਬ੍ਰਿਜ ਮੈ ਉਪਜੇ ਇਨ ਸੌਂ ਸੁ ਭਏ ਛਿਨ ਬੀਚ ਪਰਾਏ।। ੯੫੧।।

ਅਰਥ – ਜਦ ਦੇ ਬ੍ਰਿਜ ਨੂੰ ਤਿਆਗ ਕੇ, ਮਥੁਰਾ ਚਲੇ ਗਏ ਹੋ ਤਦ ਤੋਂ ਮੁੜ ਕੇ ਬ੍ਰਿਜ ਵਿਚ ਆਪ ਆਏ ਹੀ ਨਹੀਂ ਹੋ। ਸਿਆਮ ਕਵਿ ਕਹਿੰਦੇ ਹਨ, ਰਾਧਕਾਂ ਨੇ ਕਿਹਾ – ਤੁਸੀਂ ਤਾਂ ਪੁਰ ਵਾਸਨੀਆਂ ਨਾਲ ਰਚ-ਮਿਚ ਗਏ ਹੋ, ਅਤੇ ਮਨ ਵਿਚ ਖੁਸ਼ੀ ਪਾ ਰਹੇ ਹੋ। ਹੇ ਊਧਵ! ਕ੍ਰਿਸ਼ਨ ਇਨ੍ਹਾਂ ਗੋਪੀਆਂ ਨੂੰ ਅਜੇਹਾ ਦੁਖ ਦੇ ਗਿਆ ਹੈ, ਜੋ ਫੇਰ ਇਨ੍ਹਾਂ ਦੇ ਮਨ ਵਿਚ ਉਤਸ਼ਾਹ ਹੋਇਆ ਹੀ ਨਹੀਂ ਹੈ ਭਾਵ ਖੁਸ਼ੀ ਕਦੇ ਭੀ ਨਹੀਂ ਆਈ ਹੈ। ਉਹ ਆਪ ਬ੍ਰਿਜ ਵਿਚ ਇਨ੍ਹਾਂ ਤੋਂ ਪੈਦਾ ਨਹੀਂ ਹੋਏ ਸਨ, ਇਸ ਕਰ ਕੇ ਉਹ ਇਕ ਛਿਨ ਵਿਚ ਹੀ ਬਿਗਾਨੇ ਹੋ ਗਏ ਹਨ।। ੯੫੧।।

ਸ੍ਵੈਯਾ।। ਤਯਾਗ ਗਏ ਨ ਲਈ ਇਨ ਕੀ ਸੁਧ ਹੋਤ ਕਛੂ ਮਨ ਮੋਹ ਤੁਹਾਰੇ।।
ਆਪ ਰਚੇ ਪੁਰ ਬਾਸਨ ਸੌਂ ਇਨ ਕੇ ਸਭ ਪ੍ਰੇਮ ਬਿਦਾ ਕਰਿ ਡਾਰੇ।।
ਤਾ ਤੇ ਨ ਮਾਨ ਕਰੋ ਫਿਰਿ ਆਵਹੁ ਜੀਤਤ ਭੇ ਤੁਮਹੂ ਹਮ ਹਾਰੇ।।
ਤਾ ਤੇ ਤਜੋ ਮਥੁਰਾ ਫਿਰ ਆਵਹੁ ਹੇ ਸਭ ਗਊਅਨਿ ਕੇ ਰਖਵਾਰੇ।। ੯੫੨।।

*************************************************************

ਅਰਥ – ਇਨ੍ਹਾਂ ਨੂੰ ਤਿਆਗ ਗਏ ਹੋ, ਕਦੇ ਭੀ ਆ ਕੇ ਇਨ੍ਹਾਂ ਦੀ ਖਬਰ ਨਹੀਂ ਲਈ ਜੇ ਤੁਹਾਡੇ ਮਨ ਵਿਚ ਕੁਝ ਮੋਹ ਹੁੰਦਾ ਤਾਂ ਅਜਿਹਾ ਕਦੇ ਭੀ ਨਾ ਕਰਦੇ। ਤੁਸੀਂ ਆਪ ਤਾਂ ਸ਼ਹਿਰ ਵਾਸਨੀਆਂ ਦੇ ਪ੍ਰੇਮ ਵਿਚ ਗੁੱਸੇ ਹੋਏ ਹੋ ਤੇ ਸਾਨੂੰ ਤੁਸਾਂ ਭੁਲਾ ਦਿੱਤਾ ਹੈ। ਇਸ ਲਈ ਮਾਣ ਨਾ ਕਰੋ, ਅਤੇ ਮੁੜ ਕੇ ਬ੍ਰਿਜ ਵਿਚ ਆ ਜਾਓ, ਤੁਸੀਂ ਜਿੱਤ ਗਏ ਹੋ ਅਤੇ ਅਸੀਂ ਹਾਰ ਗਈਆਂ ਹਾਂ। ਹੇ ਸਾਰੀਆਂ ਗਊਆਂ ਦੀ ਰੱਖਿਆ ਕਰਨ ਵਾਲੇ ਸ੍ਰੀ ਕ੍ਰਿਸ਼ਨ ਜੀ! ਮਥੁਰਾ ਨੂੰ ਛੱਡ ਕੇ, ਬ੍ਰਿਜ ਵਿਚ ਮੁੜ ਕੇ ਆ ਜਾਓ।। ੯੫੨।।

**ਸ੍ਵੈਯਾ।। ਸਯਾਮ ਚਿਤਾਰ ਕੈ ਸਯਾਮ ਕਹੈ ਮਨ ਮੈ ਸਭ ਗ੍ਵਾਰਨੀਯਾ ਦੁਖ ਪਾਵੈ।।**
**ਏਕ ਪਰੈ ਮੁਰਝਾਇ ਧਰਾ ਇਕ ਬਯੋਗ ਭਰੀ ਗੁਨ ਬਯੋਗ ਹੀ ਗਾਵੈ।।**
**ਕੋਊ ਕਹੈ ਜਦੁਰਾ ਮੁਖ ਤੇ ਸੁਨਿ ਸ੍ਰਉਨਨ ਬਾਤ ਤਹਾ ਏਊ ਧਾਵੈ।।**
**ਜਉ ਪਿਖਵੈ ਨ ਤਹਾ ਤਿਨ ਕੌਂ ਸੁ ਕਹੈ ਹਮ ਕੌਂ ਹਰਿ ਹਾਥ ਨ ਆਵੈ।। ੯੫੩।।**

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਸਾਰੀਆਂ ਗੋਪੀਆਂ ਕ੍ਰਿਸ਼ਨ ਨੂੰ ਚੇਤੇ ਕਰ ਕਰ ਕੇ ਮਨ ਵਿਚ ਦੁਖੀ ਹੋ ਰਹੀਆਂ ਹਨ। ਇਕ ਤਾਂ ਬੇਹੋਸ਼ ਹੋ ਕੇ ਧਰਤੀ ਉਤੇ ਡਿੱਗ ਪਈ ਹੈ, ਅਤੇ ਇਕ ਵਿਜੰਗ ਦੇ ਦੁਖ ਦੀ ਭਰੀ ਹੋਈ, ਵਿਛੋੜੇ ਦੇ ਗੀਤ ਗਾਉਂਦੀ ਹੈ। ਕੋਈ ਇਕ ਗੋਪੀ ਮੂੰਹੋਂ ਕਹਿੰਦੀ ਹੈ – ਹੇ ਕ੍ਰਿਸ਼ਨ! ਦੂਜੀ ਗੋਪੀ ਇਹ ਗੱਲ ਕੰਨੀਂ ਸੁਣਦਿਆਂ ਹੀ ਉਧਰ ਨੂੰ ਉੱਠ ਦੌੜਦੀ ਹੈ। ਜਦ ਓਥੇ ਜਾ ਕੇ ਕ੍ਰਿਸ਼ਨ ਜੀ ਨੂੰ ਨਹੀਂ ਵੇਖਦੀ, ਤਦ ਉਹ ਕਹਿੰਦੀ ਹੈ, ਹਾਇ! ਹੁਣ ਕ੍ਰਿਸ਼ਨ ਜੀ ਸਾਡੇ ਹੱਥ ਨਹੀਂ ਆਉਣਗੇ?।। ੯੫੩।।

**ਸ੍ਵੈਯਾ।। ਗ੍ਵਾਰਨਿ ਬਜਾਕਲ ਚਿੱਤ ਭਈ ਹਰਿ ਕੇ ਨਹੀ ਆਵਨ ਕੀ ਸੁਧ ਪਾਈ।।**
**ਬਜਾਕਲ ਹੋਇ ਗਈ ਚਿੱਤ ਮੈ ਬ੍ਰਿਖਭਾਨ ਸੁਤਾ ਮਨ ਮੈ ਮੁਰਝਾਈ।।**
**ਜੋ ਬਿਰਥਾ ਮਨ ਬੀਚ ਹੁਤੀ ਸੋਊ ਊਧਵ ਕੇ ਤਿਹ ਪਾਸ ਸੁਨਾਈ।।**
**ਸਯਾਮ ਨ ਆਵਤ ਹੈ ਤਿਹ ਤੇ ਅਤਿ ਹੀ ਦੁਖ ਭਯੋ ਬਰਨਜੋ ਨਹੀ ਜਾਈ।। ੯੫੪।।**

ਅਰਥ – ਜਦ ਗੋਪੀਆਂ ਨੇ ਕ੍ਰਿਸ਼ਨ ਦੇ ਆਉਣ ਦੀ ਕੋਈ ਭੀ ਖਬਰ ਨਾ ਪਾਈ, ਤਾਂ ਉਹ ਵਿਆਕੁਲ ਚਿੱਤ ਹੋ ਗਈਆਂ। ਰਾਧਕਾਂ ਭੀ ਚਿੱਤ ਕਰ ਕੇ ਅਧੀਰ ਹੋ ਗਈ, ਅਤੇ ਉਸਦਾ ਮਨ ਕੁਮਲਾ ਗਿਆ ਅਰਥਾਤ ਮਨ ਦੀ ਖੁਸ਼ੀ ਮਾਰੀ ਗਈ। ਮਨ ਦੇ ਵਿਚ ਜੋ ਪੀੜ ਹੋ ਰਹੀ ਸੀ, ਓਹੀ ਉਸਨੇ ਊਧਵ ਨੂੰ ਕਹਿ ਕੇ ਸੁਣਾ ਦਿੱਤੀ। ਕ੍ਰਿਸ਼ਨ ਜੀ ਆਏ ਨਹੀਂ ਹਨ, ਉਸ ਕਰ ਕੇ ਵੱਡਾ ਹੀ ਦੁੱਖ ਹੋ ਰਿਹਾ ਹੈ, ਜੋ ਕਿਸੇ ਪਾਸੋਂ ਭੀ ਬਿਆਨ ਨਹੀਂ ਕੀਤਾ ਜਾ ਸਕਦਾ।। ੯੫੪।।

**ਸ੍ਵੈਯਾ।। ਊਧਵ ਉੱਤਰ ਦੇਤ ਭਯੋ ਅਤਿ ਬਜੋਗ ਮਨੈ ਅਪਨੋ ਸੋਊ ਕੈ ਹੈ।।**
**ਗ੍ਵਾਰਨਿ ਕੇ ਮਨ ਮੱਧਿ ਬਿਖੈ ਕਬਿ ਸਜਾਮ ਕਹੈ ਜੋਊ ਬਾਤ ਰੁਚੈ ਹੈ।।**
**ਥੋਰੇ ਹੀ ਦਿਯੋਸਨਿ ਮੈ ਮਿਲਿ ਹੈ ਜਿਹ ਕੇ ਉਰ ਮੈ ਨ ਕਛੂ ਭ੍ਰਮ ਭੈ ਹੈ।।**

****************************************************************
ਜੋਗਨਿ ਹੋਇ ਜਪੋ ਹਰਿ ਕੋ ਮੁਖ ਮਾਂਗਹੁ ਗੀ ਤੁਮ ਸੋ ਬਰ ਦੈ ਹੈ।। ੯੫੫।।

ਅਰਥ - ਜੋ ਵਿਯੋਗ ਕਰ ਕੇ ਆਪਣੇ ਮਨ ਵਿਚ ਵੱਡਾ ਦੁਖ ਪ੍ਰਾਪਤ ਕਰ ਰਹੀਆਂ ਸਨ, ਊਧਵ ਨੇ ਉਨ੍ਹਾਂ ਨੂੰ ਉੱਤਰ ਦਿੱਤਾ। ਸਯਾਮ ਕਵਿ ਜੀ ਕਹਿੰਦੇ ਹਨ, ਜੇਹੜੀ ਗੱਲ ਗੋਪੀਆਂ ਦੇ ਮਨ ਵਿਚ ਭਾਉਂਦੀ ਸੀ, ਊਧਵ ਓਹੋ ਜਿਹੀ ਕਹਿਣ ਲੱਗੇ। ਜਿਸ ਗੋਪੀ ਦੇ ਮਨ ਵਿਚ ਕੁਝ ਭੀ ਡਰ ਤੇ ਭਰਮ ਨਹੀਂ ਹੈ, ਉਸਨੂੰ ਥੋੜ੍ਹੇ ਹੀ ਦਿਨਾਂ ਵਿਚ ਆਣ ਕੇ ਕ੍ਰਿਸ਼ਨ ਜੀ ਮਿਲ ਪੈਣਗੇ। ਤੁਸੀਂ ਜੋਗਨੀਆਂ ਹੋ ਕੇ ਕ੍ਰਿਸ਼ਨ ਨੂੰ ਯਾਦ ਕਰੋ, ਤਦ ਜੋ ਮੂੰਹੋਂ ਮੰਗੋ ਗੀਆਂ, ਤੁਹਾਨੂੰ ਓਹੀ ਵਰ ਦੇਵੇ ਗਾ।। ੯੫੫।।

ਸ੍ਵੈਯਾ।। ਉਨ ਦੈ ਇਮ ਊਧਵ ਗਯਾਨ ਚਲਯੋ ਚਲਿ ਕੈ ਜਸੁਧਾਪਤਿ ਪੈ ਸੋਊ ਆਯੋ।।
ਆਵਤ ਹੀ ਜਸੁਧਾ ਜਸੁਧਾਪਤਿ ਪਾਇਨ ਊਪਰ ਸੀਸ ਝੁਕਾਯੋ।।
ਸਯਾਮ ਹੀ ਸਯਾਮ ਸਦਾ ਕਹੀਯੋ ਕਹਿ ਕੈ ਇਹ ਮੋ ਪਹਿ ਕਾਨ੍ਹ ਪਠਾਯੋ।।
ਯੋਂ ਕਹਿ ਕੈ ਰਥ ਪੈ ਚੜ੍ਹਿ ਕੈ ਰਥ ਕੋਂ ਮਥੁਰਾ ਹੀ ਕੀ ਓਰ ਚਲਾਯੋ।। ੯੫੬।।

ਪਦ ਅਰਥ - ਜਸੁਧਾਪਤਿ=ਨੰਦ ਬਾਬਾ।।

ਅਰਥ - ਊਧਵ ਉਨ੍ਹਾਂ ਨੂੰ ਇਸ ਤਰ੍ਹਾਂ ਦਾ ਗਿਆਨ ਉਪਦੇਸ਼ ਦੇ ਕੇ ਤੁਰਿਆ ਅਤੇ ਚੱਲ ਕੇ ਨੰਦ ਦੇ ਕੋਲ ਆ ਗਿਆ। ਊਧਵ ਦੇ ਆਉਂਦਿਆਂ ਹੀ ਜਸੋਦਾਂ ਤੇ ਨੰਦ ਨੇ ਉਸਦੇ ਪੈਰਾਂ ਉਤੇ ਸਿਰ ਧਰ ਦਿੱਤਾ। ਊਧਵ ਨੇ ਉਨ੍ਹਾਂ ਨੂੰ ਕਿਹਾ - ਕ੍ਰਿਸ਼ਨ ਨੇ ਮੇਰੇ ਹੱਥੀਂ ਤੁਹਾਨੂੰ ਏਹ ਕਹਾ ਭੇਜਿਆ ਹੈ, ਕਿ ਤੁਸੀਂ ਸਦਾ ਹੀ ' ਕ੍ਰਿਸ਼ਨ! ਕ੍ਰਿਸ਼ਨ' ਕਹਿੰਦੇ ਰਹੋ। ਇਸ ਤਰ੍ਹਾਂ ਕਹਿ ਕੇ, ਫੇਰ ਰਥ ਉੱਤੇ ਚੜ੍ਹ ਕੇ, ਉਸਨੇ ਰਥ ਨੂੰ ਮਥੁਰਾ ਸ਼ੈਹਰ ਵੱਲ ਹੀ ਟੋਰ ਦਿੱਤਾ।। ੯੫੬।।

## ਊਧਵ ਬਾਚ ਕਾਨ੍ਹ ਜੂ ਸੋ।।

ਸ੍ਵੈਯਾ।। ਆਇ ਤਬੈ ਮਥੁਰਾ ਪੁਰ ਮੈ ਬਲਰਾਮ ਅਉ ਸਯਾਮ ਕੇ ਪਾਇ ਪਰਯੋ।।
ਕਹਯੋ ਜੋ ਤੁਮ ਮੋ ਕਹਿ ਕੈ ਪਠਿਯੋ ਤਿਨ ਸੋ ਇਹ ਭਾਂਤ ਹੀ ਸੋ ਉਚਰਯੋ।।
ਸੰਗ ਨੰਦ ਕੇ ਅਉ ਉਨ ਗ੍ਵਾਰਨਿ ਕੇ ਚਰਚਾ ਕਰਿ ਗਯਾਨ ਕੀ ਫੇਰ ਫਿਰਯੋ।।
ਤੁਮਰੋ ਮੁਖ ਭਾਨ ਨਿਹਾਰਤ ਹੀ ਤਮ ਸੋ ਦੁਖ ਥੋ ਸਭ ਦੂਰ ਕਰਯੋ।। ੯੫੭।।

ਪਦ ਅਰਥ - ਭਾਨ=ਸੂਰਜ।। ਤਮ=ਹਨੇਰਾ।।

ਅਰਥ - ਜਦ ਉਹ ਮਥੁਰਾ ਸ਼ਹਿਰ ਵਿਚ ਆ ਗਿਆ, ਤਦ ਉਹ ਬਲਿਰਾਮ ਅਤੇ ਕ੍ਰਿਸ਼ਨ ਦੇ ਚਰਨਾਂ ਉਤੇ ਪੈ ਗਿਆ। ਫੇਰ ਉਸਨੇ ਕਿਹਾ - ਤੁਸਾਂ ਮੈਨੂੰ ਜੋ ਕੁਝ ਕਹਿ ਕੇ ਭੇਜਿਆ ਸੀ, ਉਨ੍ਹਾਂ ਨੂੰ ਮੈਂ ਉਸੇ ਤਰ੍ਹਾਂ ਹੀ ਜਾ ਕੇ ਕਹਿ ਸੁਣਾਇਆ। ਨੰਦ ਅਤੇ ਉਨ੍ਹਾਂ ਗੋਪੀਆਂ ਦੇ ਨਾਲ ਗਿਆਨ ਦੀ ਚਰਚਾ ਕਰ ਕੇ ਹੀ ਫੇਰ ਪਿੱਛੇ ਨੂੰ ਮੁੜਿਆ ਹਾਂ। ਮੇਰੇ ਮਨ ਦਾ ਦੁਖ ਰੂਪ ਹਨੇਰਾ ਤੁਹਾਡੇ ਸੂਰਜ ਜਿਹੇ ਮੁਖ ਨੂੰ ਵੇਖ ਕੇ ਦੂਰ ਹੋ ਗਿਆ ਹੈ।। ੯੫੭।।

ਸ੍ਵੈਯਾ।। ਤੁਮਰੇ ਪਗ ਭੇਟ ਗਯੋ ਜਬ ਹੀ ਤਬ ਹੀ ਫੁਨ ਨੰਦ ਕੇ ਧਾਮ ਗਯੋ।।
ਤਿਹ ਕੌਂ ਕਰਿ ਕੈ ਹਰਿ ਗਯਾਨ ਪ੍ਰਬੋਧ ਉਠਯੋ ਚਲਿ ਗ੍ਵਾਰਨ ਪਾਸ ਅਯੋ।।
ਤੁਮਰੋ ਉਨ ਦੁੱਖ ਕਹਯੋ ਹਮ ਪੈ ਸੁਨ ਉਤਰ ਮੈ ਇਹ ਭਾਂਤ ਦਯੋ।।
ਬਲ ਸਯਾਮਹਿ ਸਯਾਮ ਸਦਾ ਜਪੀਯੋ ਸੁਨ ਨਾਮਹਿ ਪ੍ਰੇਮ ਘਨੋ ਬਢਯੋ।। ੯੫੮।।

ਅਰਥ - ਤੁਹਾਡੇ ਚਰਨਾਂ ਨੂੰ ਛੋਹ ਕੇ ਜਦੋਂ ਹੀ ਤੁਰਿਆ ਸਾਂ, ਤਦੋਂ ਝੱਟ ਹੀ ਫੇਰ ਮੈਂ ਨੰਦ ਦੇ ਘਰ ਪਹੁੰਚ ਗਿਆ ਸਾਂ। ਉਸਨੂੰ ਹਰ ਤਰ੍ਹਾਂ ਨਾਲ ਗਿਆਨ-ਉਪਦੇਸ਼ ਕਰ ਕੇ, ਫੇਰ ਉਥੋਂ ਉੱਠ ਕੇ ਮੈਂ ਚੱਲ ਕੇ ਗੋਪੀਆਂ ਕੋਲ ਆ ਗਿਆ ਸਾਂ। ਉਨ੍ਹਾਂ ਗੋਪੀਆਂ ਨੇ ਤੁਹਾਡੇ ਵਿਛੋੜੇ ਦਾ ਦੁੱਖ ਮੇਰੇ ਕੋਲ ਕਿਹਾ, ਜਿਸਨੂੰ ਸੁਣ ਕੇ ਮੈਂ ਇਸ ਤਰ੍ਹਾਂ ਦਾ ਉੱਤਰ ਉਨ੍ਹਾਂ ਨੂੰ ਦਿੱਤਾ ਸੀ। ਬਲਰਾਮ ਸਿਆਮ ਨੂੰ ਹੀ ਸਦਾ ਜਪਦੀਆਂ ਰਹੋ, ਏਹ ਸੁਣ ਕੇ, ਨਾਮ ਦੇ ਜਪਣ ਵਿਚ ਉਨ੍ਹਾਂ ਦਾ ਪ੍ਰੇਮ ਬਹੁਤਾ ਹੀ ਵਧ ਗਿਆ ਹੈ।। ੯੫੮।।

## ਊਧਵ ਸੰਦੇਸ ਬਾਚ।।

ਸ੍ਵੈਯਾ।।ਗ੍ਵਾਰਨਿ ਮੋ ਸੰਗ ਐਸੇ ਕਹਯੋ ਹਮ ਓਰ ਤੇ ਸਯਾਮ ਕੇ ਪਾਇਨ ਪੱਈਯੈ।।
ਯੌਂ ਕਹੀਯੋ ਪੁਰ ਬਾਸਨ ਕੋ ਤਜਿ ਕੈ ਬ੍ਰਿਜ ਬਾਸਨ ਕੌਂ ਸੁਖ ਦੱਈਯੈ।।
ਜਸੁਧਾ ਇਹ ਭਾਂਤ ਕਰੀ ਬਿਨਤੀ ਬਿਨਤੀ ਕਹੀਯੋ ਸੰਗ ਪੂਤ ਕਨ੍ਹੱਈਯੈ।।
ਊਧਵ ਤਾ ਸੰਗ ਯੌਂ ਕਹੀਯੋ ਬਹੁਰੋ ਫਿਰਿ ਆਇ ਕੈ ਮਾਖਨ ਖੱਈਯੈ।। ੯੫੯।।

ਅਰਥ - ਗੋਪੀਆਂ ਨੇ ਮੇਰੇ ਪਾਸ ਇਸ ਤਰ੍ਹਾਂ ਕਿਹਾ ਸੀ, ਸਾਡੇ ਵੱਲੋਂ ਕ੍ਰਿਸ਼ਨ ਜੀ ਦੇ ਚਰਨੀਂ ਪੈ ਜਾਣਾ। ਅਤੇ ਫਿਰ ਇਸ ਤਰ੍ਹਾਂ ਕਹਿਣਾ - ਸ਼ਹਿਰ ਵਾਸਨਾਂ ਨੂੰ ਛੱਡ ਕੇ, ਬ੍ਰਿਜ ਵਾਸਨੀਆਂ ਨੂੰ ਆ ਕੇ ਸੁਖ ਦੇਵੇ। ਜਸੋਦਾਂ ਨੇ ਇਸ ਤਰ੍ਹਾਂ ਬੇਨਤੀ ਕੀਤੀ ਸੀ, ਅਤੇ ਕਿਹਾ ਸੀ - ਮੇਰੇ ਪੁੱਤ੍ਰ ਕ੍ਰਿਸ਼ਨ ਨੂੰ ਏਹ ਬੇਨਤੀ ਕਹਿ ਦੇਣੀ। ਊਧਵ! ਉਸਨੂੰ ਇਸ ਤਰ੍ਹਾਂ ਕਹਿ ਦੇਵੀਂ ਕਿ ਇਥੇ ਫਿਰ ਆ ਕੇ ਮੱਖਣ ਖਾ ਲਉ ।। ੯੫੯।।

ਸ੍ਵੈਯਾ।। ਅਉਰ ਕਹੀ ਬਿਨਤੀ ਤੁਮ ਪੈ ਸੁ ਸੁਨੋ ਅਰੁ ਅਉਰਨ ਬਾਤਨ ਡਾਰੋ।।
ਐਸੇ ਕਹਾ ਜਸੁਧਾ ਤੁਮ ਕੌਂ ਹਮ ਕੌਂ ਅਤਿ ਹੀ ਬ੍ਰਿਜਨਾਥ ਪਿਆਰੋ।।
ਤਾ ਤੇ ਕਰੋ ਨ ਕਛੂ ਗਨਤੀ ਹਮਰੋ ਸੁ ਕਹਯੋ ਤੁਮ ਪ੍ਰੇਮ ਬਿਚਾਰੋ।।
ਤਾਹੀ ਤੇ ਬੇਗ ਤਜੋ ਮਥੁਰਾ ਉਠ ਕੈ ਅਬ ਹੀ ਬ੍ਰਿਜ ਪੂਤ ਪਧਾਰੋ।। ੯੬੦।।

ਅਰਥ - ਇਕ ਹੋਰ ਬੇਨਤੀ ਤੁਹਾਡੇ ਕੋਲ ਕਹੀ ਹੈ, ਹੋਰ ਸਾਰੀਆਂ ਗੱਲ੍ਹਾਂ ਛੱਡ ਕੇ ਉਹ

****************************************************************

ਸੁਣੋ। ਜਸੋਧਾਂ ਨੇ ਇਸ ਤਰ੍ਹਾਂ ਤੁਹਾਨੂੰ ਕਿਹਾ ਹੈ - ਹੇ ਬ੍ਰਿਜ ਨਾਥ! ਤੁਸੀਂ ਸਾਨੂੰ ਵੱਡੇ ਹੀ ਪਿਆਰੇ ਲੱਗਦੇ ਹੋ। ਇਸ ਲਈ ਤੁਸੀਂ ਕੁਝ ਗਿਣਤੀ ਨਾ ਕਰੋ, ਸਾਡਾ ਤਾਂ ਏਹੋ ਕਹਿਣਾ ਹੈ, ਕਿ ਤੁਸੀਂ ਸਾਡੇ ਪ੍ਰੇਮ ਦੀ ਵੀਚਾਰ ਕਰੋ। ਤਦੇ ਹੀ ਤਾਂ ਮੈਂ ਕਹਿੰਦੀ ਹਾਂ, ਹੇ ਪੁੱਤ੍ਰ! ਛੇਤੀ ਉੱਠ ਕੇ ਮਥੁਰਾ ਛੱਡ ਕੇ ਬ੍ਰਿਜ ਨੂੰ ਤੁਰ ਪਵੋ।। ੯੬੦।।

**ਸ੍ਵੈਯਾ।। ਮਾਤ ਕਰੀ ਬਿਨਤੀ ਤੁਮ ਪੈ ਕਬਿ ਸ੍ਯਾਮ ਕਹੈ ਜੋਊ ਹੈ ਬ੍ਰਿਜ ਰਾਨੀ।।**
**ਤਾਹੀ ਕੋ ਪ੍ਰੇਮ ਘਨੋ ਤੁਮ ਸੋਂ ਹਮ ਆਪਨੇ ਜੀ ਮਹਿ ਪ੍ਰੀਤ ਪਛਾਨੀ।।**
**ਤਾ ਤੇ ਕਹਿਓ ਤਜਿ ਕੈ ਮਥੁਰਾ ਬ੍ਰਿਜ ਆਵਹੁ ਯਾ ਬਿਧਿ ਬਾਤ ਬਖਾਨੀ।।**
**ਇਜਾਨੇ ਹੁਤੇ ਤਬ ਮਾਨਤ ਥੇ ਅਬ ਸਿਜਾਨ੍ਹੇ ਭਏ ਤਬ ਏਕ ਨ ਮਾਨੀ।। ੯੬੧।।**

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਜੋ ਬ੍ਰਿਜ ਦੀ ਰਾਣੀ ਹੈ, ਉਸ ਮਾਤਾ ਜਸੋਧਾਂ ਨੇ ਤੁਹਾਡੇ ਪਾਸ ਬੇਨਤੀ ਕਰ ਭੇਜੀ ਹੈ। ਉਸ ਦਾ ਪ੍ਰੇਮ ਤੁਹਾਡੇ ਨਾਲ ਬਹੁਤ ਹੈ, ਅਸਾਂ ਆਪਣੇ ਜੀਅ ਵਿਚ ਉਸਦੀ ਪ੍ਰੀਤੀ ਪਛਾਣ ਲਈ ਹੈ। ਤਦੇ ਹੀ ਤਾਂ ਉਸਨੇ ਕਿਹਾ ਹੈ, ਮਥੁਰਾ ਨੂੰ ਛੱਡ ਕੇ ਬ੍ਰਿਜ ਵਿਚ ਆ ਜਾਵੋ, ਇਸ ਤਰ੍ਹਾਂ ਦੀ ਗੱਲ ਉਸਨੇ ਕਹੀ ਹੈ। ਜਦੋਂ ਇਆਣੇ ਬਾਲ ਹੈਗੇ ਸਾਓ, ਤਦੋਂ ਤਾਂ ਸਾਰੀਆਂ ਗੱਲ੍ਹਾਂ ਮੰਨਦੇ ਸਾਓ, ਹੁਣ ਸਿਆਣੇ ਹੋ ਗਏ ਹੋ, ਤਦੇ ਹੀ ਤੁਸਾਂ ਮੇਰੀ ਇੱਕ ਗੱਲ ਭੀ ਨਹੀਂ ਮੰਨੀ ਹੈ।। ੯੬੧।।

**ਤਾਹੀ ਤੇ ਸੰਗ ਕਹੋ ਤੁਮਰੇ ਤਜਿ ਕੈ ਮਥੁਰਾ ਬ੍ਰਿਜ ਕੋ ਅਬ ਐੱਈਯੈ।।**
**ਮਾਨ ਕੈ ਸੀਖ ਕਹੋ ਹਮਰੀ ਤਿਹ ਠਉਰ ਨਹੀ ਪਲਵਾ ਠਹਰੱਈਯੈ।।**
**ਯੌਂ ਕਹਿ ਗ੍ਵਾਰਨੀਯਾ ਹਮ ਸੋ ਸਭ ਹੀ ਬ੍ਰਿਜ ਬਾਸਨ ਕੌਂ ਸੁਖ ਦੱਈਯੈ।।**
**ਸੋ ਸੁਧ ਭੂਲ ਗਈ ਤੁਮ ਕੌਂ ਹਮਰੇ ਜਿਹ ਅਉਸਰ ਪਾਇਨ ਪੱਈਯੈ।। ੯੬੨।।**

ਅਰਥ - ਉਨ੍ਹਾਂ ਦੇ ਨਾਲ ਆ ਕੇ ਰਾਸ ਮਚਾਓ, ਤਦੇ ਹੀ ਤੁਹਾਨੂੰ ਕਹਿੰਦੀ ਹਾਂ, ਜੋ ਮੈਂ ਕਹਿੰਦੀ ਹੈ ਉਹ ਸਿਖਿਆ ਮੰਨ ਕੇ ਬ੍ਰਿਜ ਵੱਲ ਆ ਜਾਵੋ ਮਥੁਰਾ ਛੱਡ ਕੇ, ਇਕ ਪਲ ਭਰ ਵੀ ਉਥੇ ਨਾ ਰਹੋ। ਗੋਪੀਆਂ ਨੇ ਮੈਨੂੰ ਇਸ ਤਰ੍ਹਾਂ ਕਿਹਾ ਹੈ, ਕਿ ਤੁਸੀਂ ਆ ਕੇ ਸਾਰੀਆਂ ਹੀ ਬ੍ਰਿਜ ਦੇ ਵੱਸਣ ਵਾਲੀਆਂ ਨੂੰ ਸੁਖ ਦੇਵੋ। ਤੁਹਾਨੂੰ ਉਹ ਹੋਸ਼ ਭੁੱਲ ਗਈ ਹੈ, ਜਿਸ ਵੇਲੇ ਸਾਡੇ ਪੈਰੀਂ ਪੈਂਦੇ ਹੁੰਦੇ ਸਾਓ?।। ੯੬੨।।

**ਸ੍ਵੈਯਾ।। ਤਾਹੀ ਤੇ ਤ੍ਯਾਗ ਰਹਯੋ ਮਥੁਰਾ ਕਬਿ ਸ੍ਯਾਮ ਕਹੈ ਬ੍ਰਿਜ ਮੈ ਫਿਰ ਆਵਹੁ।।**
**ਗ੍ਵਾਰਨਿ ਪ੍ਰੀਤ ਪਛਾਨ ਕਹਯੋ ਤਿਹ ਤੇ ਤਿਹ ਠਉਰ ਨ ਢੀਲ ਲਗਾਵਹੁ।।**
**ਯੌਂ ਕਹਿ ਪਾਇਨ ਪੈ ਹਮਰੇ ਹਮ ਸੰਗ ਕਹਯੋ ਸੁ ਤਹਾਂ ਤੁਮ ਜਾਵਹੁ।।**

*********************************************************

ਜਾਇ ਕੈ ਆਵਹੁ ਯੌਂ ਕਹੀਯੋ ਹਮ ਕੋਂ ਸੁਖ ਹੋ ਤੁਮ ਹੂੰ ਸੁਖ ਪਾਵਹੁ ।। ੯੬੩ ।।

ਅਰਥ - ਤਦੇ ਹੀ ਬ੍ਰਿਜ ਨੂੰ ਤਿਆਗ ਕੇ, ਮਥੁਰਾ ਵਿਚ ਜਾ ਰਹੇ ਹੋ, ਸਿਆਮ ਕਵਿ ਜੀ ਕਹਿੰਦੇ ਹਨ, ਗੋਪੀਆਂ ਨੇ ਕਿਹਾ, ਹੁਣ ਬ੍ਰਿਜ ਨੂੰ ਮੁੜ ਆਓ। ਗੋਪੀਆਂ ਨੇ ਕਿਹਾ-ਸਾਡੀ ਪ੍ਰੀਤ ਦੀ ਪਛਾਣ ਕਰੋ, ਅਤੇ ਉਸ ਜਗ੍ਹਾ ਉਤੇ ਰਤਾ ਭਰ ਵੀ ਢਿੱਲ ਨਾ ਲਾਵੋ। ਇਸ ਤਰ੍ਹਾਂ ਕਿਹਾ ਤੇ ਪੈਰਾਂ ਉਤੇ ਪੈ ਕੇ, ਸਾਡੇ ਵਲੋਂ ਉਨ੍ਹਾਂ ਨੂੰ ਆਖਣਾ- ਤੁਸੀਂ ਉਥੋਂ ਚਲੇ ਆਓ। ਹੇ ਊਧਵ! ਤੂੰ ਕ੍ਰਿਸ਼ਨ ਕੋਲ ਜਾ ਕੇ, ਸਾਡੇ ਵੱਲੋਂ ਇਸ ਤਰ੍ਹਾਂ ਕਹਿ ਦੇਈਂ, ਬ੍ਰਿਜ ਵਿਚ ਆ ਜਾਵੇ, ਜਿਸ ਕਰ ਕੇ ਸਾਨੂੰ ਭੀ ਸੁਖ ਹੋਵੇ ਅਤੇ ਤੁਸੀਂ ਭੀ ਸੁਖ ਪਾਵੋ।। ੯੬੩।।

ਸ੍ਵੈਯਾ।। ਤਾਂ ਤੇ ਕਹਜੋ ਤਜਿ ਕੈ ਮਥੁਰਾ ਫਿਰ ਕੈ ਬ੍ਰਿਜ ਬਾਸਨ ਕੋ ਸੁਖ ਦੀਜੈ।।
ਆਵਹੁ ਫੇਰਿ ਕਹਜੋ ਬ੍ਰਿਜ ਮੈ ਇਹ ਕਾਮ ਕੀਏ ਤੁਮਰੋ ਨਹੀ ਛੀਜੈ।।
ਆਇ ਕ੍ਰਿਪਾਲ ਦਿਖਾਵਹੁ ਰੂਪ ਕਹਜੋ ਜਿਹ ਦੇਖਤ ਹੀ ਮਨ ਜੀਜੈ।।
ਕੁੰਜ ਗਲੀਨ ਮੈ ਫੇਰ ਕਹਜੋ ਹਮਰੇ ਅਧਰਾਨਨ ਕੋ ਰਸ ਲੀਜੈ।। ੯੬੪।।

ਪਦ ਅਰਥ - ਅਧਰਾਨਨ= ਅਧਰ=ਹੋਠਪਦ ਅਰਥ - ਆਨਨ=ਮੁੱਖ ਹੋਠ ਤੇ ਮੁੱਖ।।

ਅਰਥ - ਤਦੇ ਹੀ ਕਿਹਾ ਹੈ, ਮਥੁਰਾ ਨੂੰ ਛੱਡ ਕੇ ਮੁੜ ਆਓ ਅਤੇ ਬ੍ਰਿਜ ਵਿਚ ਵੱਸਣ ਵਾਲੀਆਂ ਨੂੰ ਸੁਖ ਦੇਵੋ। ਬ੍ਰਿਜ ਵਿਚ ਮੁੜ ਆਵੋ, ਇਹ ਕੰਮ ਕਰਨ ਨਾਲ, ਤੁਹਾਡਾ ਕੁਝ ਨੁਕਸਾਨ ਤਾਂ ਨਹੀਂ ਹੁੰਦਾ ਹੈ। ਹੇ ਕ੍ਰਿਪਾਲ! ਆ ਕੇ ਆਪਣਾ ਮੁਖੜਾ ਵਿਖਾਵੋ, ਜਿਸਨੂੰ ਦੇਖਦਿਆਂ ਹੀ ਮਨ ਜੀਉਂ ਪੈਂਦਾ ਹੈ। ਹੋਰ ਕਿਹਾ ਹੈ ਕਿ "ਕੁੰਜ ਗਲੀਆਂ ਵਿਚ ਆ ਕੇ ਸਾਡੇ ਹੋਠਾਂ ਤੇ ਮੁੱਖ ਦਾ ਰਸ ਲਵੋ"।। ੯੬੪।।

ਸ੍ਵੈਯਾ।। ਸਜਾਮ ਕਹਜੋ ਸੰਗ ਹੈ ਤੁਮਰੇ ਜੁ ਹੁਤੀ ਤੁਮ ਕੋਂ ਬ੍ਰਿਜ ਬੀਚ ਪਿਯਾਰੀ।।
ਕਾਨ੍ਹ ਰਚੇ ਪੁਰ ਬਾਸਨ ਸੋਂ ਕਬਹੂੰ ਨ ਹੀਏ ਬ੍ਰਿਜ ਨਾਰਿ ਚਿਤਾਰੀ।।
ਪੰਥ ਨਿਹਾਰਤ ਨੈਨਨ ਕੀ ਕਬਿ ਸਜਾਮ ਕਹੈ ਪੁਤਰੀ ਦੋਊ ਹਾਰੀ।।
ਊਧਵ ਸਜਾਮ ਸੋ ਯੌਂ ਕਹੀਯੋ ਤੁਮਰੇ ਬਿਨ ਭੀ ਸਭ ਗ੍ਵਾਰ ਬਿਚਾਰੀ।। ੯੬੫।।

ਅਰਥ - ਹੇ ਕ੍ਰਿਸ਼ਨ ਜੀ! ਤੁਹਾਨੂੰ ਉਨ੍ਹਾਂ ਨੇ ਕਿਹਾ ਹੈ, ਜੋ ਤੁਹਾਡੀਆਂ ਪਿਆਰੀਆਂ ਬ੍ਰਿਜ ਵਿਚ ਰਹਿੰਦੀਆਂ ਹਨ। ਕ੍ਰਿਸ਼ਨ ਜੀ ਸ਼ਹਿਰ ਵੱਸਣ ਵਾਲੀਆਂ ਨਾਲ ਰਚ ਕੇ ਬ੍ਰਿਜ ਦੀਆਂ ਇਸਤ੍ਰੀਆਂ ਨੂੰ ਕਦੇ ਯਾਦ ਨਹੀਂ ਕਰਦੇ। ਸਿਆਮ ਕਵਿ ਜੀ ਕਹਿੰਦੇ ਹਨ, ਕ੍ਰਿਸ਼ਨ ਦਾ ਰਾਹ ਵੇਖਦਿਆਂ ਵੇਖਦਿਆਂ ਗੋਪੀਆਂ ਦੀਆਂ ਅੱਖਾਂ ਦੀਆਂ ਦੋਵੇਂ ਪੁਤਲੀਆਂ ਥੱਕ ਗਈਆਂ ਹਨ। ਹੇ ਊਧਵ! ਕ੍ਰਿਸ਼ਨ ਨੂੰ ਜਾ ਕੇ ਇਸ ਤਰ੍ਹਾਂ ਕਹਿ ਦੇਵੀਂ ਤੁਹਾਥੋਂ ਬਿਨਾਂ ਸਾਰੀਆਂ ਗੋਪੀਆਂ ਦੀਨ ਦਸ਼ਾ ਹੋ ਰਹੀਆਂ ਹਨ।। ੯੬੫।।

**************************************************************

ਸ੍ਵੈਯਾ।। ਅਉਰ ਕਹੀ ਤੁਮ ਸੌ ਹਰਿ ਜੂ ਬ੍ਰਿਖਭਾਨ ਸੁਤਾ ਤੁਮ ਕੋਂ ਜੋਊ ਪਜਾਰੀ।।
ਜਾ ਦਿਨ ਤੇ ਬ੍ਰਿਜ ਤਯਾਗ ਗਏ ਦਿਨ ਤਾ ਕੀ ਨਹੀ ਹਮ ਹੂ ਹੈ ਸੰਭਾਰੀ।।
ਆਵਹੁ ਤਯਾਗ ਅਬੈ ਮਥੁਰਾ ਤੁਮਰੇ ਬਿਨ ਗੀ ਅਬ ਹੋਇ ਬਿਚਾਰੀ।।
ਮੈ ਤੁਮ ਸਿਉ ਹਰਿ ਮਾਨ ਕਰਯੋ ਤਜ ਆਵਹੁ ਮਾਨ ਅਬੈ ਹਮ ਹਾਰੀ।। ੯੬੬।।

ਅਰਥ - ਹੇ ਕਿਸ਼ਨ ਜੀ! ਜੋ ਤੁਹਾਡੀ ਪਿਆਰੀ ਰਾਧਕਾਂ ਹੈ, ਉਸਨੇ ਤੁਹਾਨੂੰ ਇਸ ਤਰ੍ਹਾਂ ਕਿਹਾ ਹੈ। ਜਿਸ ਦਿਨ ਦੇ ਤੁਸੀਂ ਬ੍ਰਿਜ ਨੂੰ ਤਿਆਗ ਕੇ ਗਏ ਹੋ, ਉਸ ਦਿਨ ਤੋਂ ਹੀ ਮੈਨੂੰ ਕੋਈ ਸੁਰਤ ਸੰਭਾਲ ਨਹੀਂ ਹੈ। ਹੁਣੇ ਹੀ ਮਥੁਰਾ ਨੂੰ ਤਿਆਗਕੇ ਆ ਜਾਵੋ, ਕਿਉਂਕਿ ਤੁਹਾਥੋਂ ਬਿਨਾਂ ਅਸੀਂ ਸਾਰੀਆਂ ਹੀ ਹੁਣ ਨਿਮਾਣੀਆਂ ਹੋ ਰਹੀਆਂ ਹਾਂ। ਹੇ ਹਰੀ ਜੀ! ਮੈਂ ਤੁਹਾਡੇ ਨਾਲ ਮਾਣ ਕੀਤਾ ਸੀ, ਹੁਣ ਤੁਸਾਂ ਮਾਣ ਕਰ ਲਿਆ ਹੈ, ਕ੍ਰਿਪਾ ਕਰਕੇ ਮਾਣ ਛੱਡ ਕੇ ਆ ਜਾਵੋ, ਅਸੀਂ ਸਾਰੀਆਂ ਹਾਰ ਗਇਆਂ ਹਾਂ।। ੯੬੬।।

ਤਯਾਗ ਗਏ ਹਮ ਕੋਂ ਕਿਹ ਹੇਤ ਤੇ ਬਾਤ ਕਛੂ ਤੁਮਰੀ ਨ ਬਿਗਾਰੀ।।
ਪਾਇਨ ਮੋ ਪਰ ਕੈ ਸੁਨੀਯੈ ਪ੍ਰਭ ਏ ਬਤੀਯਾ ਇਹ ਭਾਂਤ ਉਚਾਰੀ।।
ਆਪ ਰਚੇ ਪੁਰ ਬਾਸਨ ਸੋਂ ਮਨ ਤੇ ਸਭ ਹੀ ਬ੍ਰਿਜ ਨਾਰ ਬਿਸਾਰੀ।।
ਮਾਨ ਕਰਯੋ ਤੁਮ ਸੋ ਘਟ ਕਾਮ ਕਰਯੋ ਅਬ ਸਯਾਮ ਹਹਾ ਹਮ ਹਾਰੀ।। ੯੬੭।।

ਅਰਥ – ਅਸੀਂ ਤੁਹਾਡੀ ਕੋਈ ਗੱਲ ਨਹੀਂ ਸੀ ਮੋੜੀ ਤੁਸੀਂ ਕਿਸ ਕਾਰਨ ਸਾਨੂੰ ਛੱਡ ਗਏ ਹੋ? ਹੇ ਪ੍ਰਭੂ! ਸੁਣੋ, ਚਰਨਾਂ ਉਤੇ ਪੈ ਕੇ, ਉਸਨੇ ਇਹ ਗੱਲਾਂ ਇਸ ਤਰ੍ਹਾਂ ਕਹੀਆਂ ਹਨ। ਤੁਸੀਂ ਆਪ ਤਾਂ ਸ਼ਹਿਰ ਵਿਚ ਵੱਸਣ ਵਾਲੀਆਂ ਨਾਲ ਰਚ ਰਹੇ ਹੋ, ਅਤੇ ਬ੍ਰਿਜ ਇਸਤ੍ਰੀਆਂ ਨੂੰ ਮਨ ਤੋਂ ਹੀ ਭੁਲਾ ਦਿੱਤਾ ਹੈ। ਜੋ ਤੁਹਾਡੇ ਨਾਲ ਮਾਣ ਕੀਤਾ ਸੀ, ਏਹ ਮੈਂ ਮਾੜਾ ਕੰਮ ਕੀਤਾ ਸੀ, ਹੇ ਸਯਾਮ! ਹੁਣ ਮੈਂ ਹਾਰ ਗਈ ਹਾਂ।। ੯੬੭।।

ਸ੍ਵੈਯਾ।। ਅਉਰ ਕਰੀ ਤੁਮ ਸੋ ਬਿਨਤੀ ਸੋਊ ਸਯਾਮ ਕਹੈ ਚਿਤ ਦੈ ਸੁਨਿ ਲੀਜੈ।।
ਖੇਲਤ ਥੀ ਤੁਮ ਸੋ ਬਨ ਮੈ ਤਿਹ ਅਉਸਰ ਕੀ ਕਬਹੂੰ ਸੁਧ ਕੀਜੈ।।
ਗਾਵਤ ਥੀ ਤੁਮ ਪੈ ਮਿਲ ਕੈ ਜਿਹ ਕੀ ਸੁਰ ਤੇ ਕਛੁ ਤਾਨ ਨ ਛੀਜੈ।।
ਤਾ ਕੋ ਕਹਯੋ ਤਿਹ ਕੀ ਸੁਧ ਕੈ ਬਹੁਰੋ ਬ੍ਰਿਜ ਬਾਸਨ ਕੋ ਸੁਖ ਦੀਜੈ।। ੯੬੮।।

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਉਸਨੇ ਤੁਹਾਡੇ ਅੱਗੇ ਇਕ ਹੋਰ ਬੇਨਤੀ ਕੀਤੀ ਹੈ, ਉਸਨੂੰ ਧਿਆਨ ਦੇ ਕੇ ਸੁਣ ਲਵੋ। ਤੁਹਾਡੇ ਨਾਲ ਬਣ ਵਿਚ ਖੇਡਦੀਆਂ ਸਾਂ, ਉਸ ਵੇਲੇ ਦੀ ਕਦੇ ਤਾਂ ਖਬਰ ਕੀਤਾ ਕਰੋ। ਤੁਹਾਡੇ ਨਾਲ ਮਿਲਕੇ ਗਾਉਂਦੀਆਂ ਸਾਂ, ਜਿਸ ਵਿਚ ਕਿਸੇ ਦੀ ਭੀ ਕੁਝ

ਸੁਰ ਤਾਨ ਨਹੀਂ ਟੁੱਟਦੀ ਸੀ। ਉਸਦਾ ਕਹਿਣਾ ਹੈ, ਕਦੇ ਤਾਂ ਉਸ ਦੀ ਖਬਰ ਲਵੋ, ਅਤੇ ਫੇਰ ਆਣ ਕੇ ਬ੍ਰਿਜ ਬਾਸਨੀਆਂ ਨੂੰ ਸੁਖ ਦੇਵੋ।। ੯੬੮।।

**ਸ੍ਵੈਯਾ।। ਅਉਰ ਕਹੀ ਬ੍ਰਿਖਭਾਨ ਸੁਤਾ ਹਰਿ ਜੂ ਸੋਊ ਬਾਤ ਅਬੈ ਸੁਨਿ ਲੱਈਯੈ।।**
**ਯੌਂ ਕਹਜੋ ਤਜਾਗ ਤੁਮੈ ਮਥੁਰਾ ਬਹੁਰੋ ਬ੍ਰਿਜ ਕੁੰਜਨ ਭੀਤਰ ਅੱਈਯੈ।।**
**ਜਿਉ ਹਮਰੇ ਸੰਗ ਖੇਲਤ ਥੇ ਤਿਹ ਭਾਂਤ ਕਹਜੋ ਫਿਰਿ ਖੇਲ ਮਚੱਈਯੈ।।**
**ਚਾਹ ਘਨੀ ਤੁਹਿ ਦੇਖਨ ਕੀ ਗ੍ਰਹ ਆਇ ਕਹਯੋ ਹਮ ਕੌਂ ਸੁਖ ਦੱਈਯੈ।। ੯੬੯।।**

ਅਰਥ - ਰਾਧਕਾਂ ਨੇ ਇਕ ਹੋਰ ਗੱਲ ਕਹੀ ਹੈ, ਹੇ ਹਰੀ ਜੀ! ਉਹ ਗੱਲ ਭੀ ਹੁਣੇ ਹੀ ਸੁਣ ਲਵੋ। ਉਸਨੇ ਤੁਹਾਨੂੰ ਇਸ ਤਰ੍ਹਾਂ ਕਿਹਾ ਹੈ, ਕਿ ਮਥੁਰਾ ਨੂੰ ਤਿਆਗ ਕੇ, ਤੁਸੀਂ ਫੇਰ ਬ੍ਰਿਜ ਦੀਆਂ ਕੁੰਜ ਗਲੀਆਂ ਵਿਚ ਆ ਜਾਓ। ਹੋਰ ਕਿਹਾ ਹੈ, ਜਿਵੇਂ ਸਾਡੇ ਨਾਲ ਕੁੰਜ ਗਲੀਆਂ ਵਿਚ ਖੇਡਦੇ ਹੁੰਦੇ ਸਾਓ, ਓਸੇ ਤਰ੍ਹਾਂ ਹੀ ਫੇਰ ਆ ਕੇ ਖੇਡ ਰਚਾਓ। ਹੋਰ ਕਿਹਾ ਹੈ - ਤੁਹਾਡੇ ਵੇਖਣ ਦੀ ਬਹੁਤੀ ਚਾਹ ਲੱਗੀ ਹੋਈ ਹੈ, ਇਥੇ ਸਾਡੇ ਘਰ ਵਿਚ ਆ ਕੇ ਸਾਨੂੰ ਸੁਖ ਦਿਓ।। ੯੬੯।।

**ਸ੍ਵੈਯਾ।। ਤੇਰੇ ਪਿਖੇ ਬਿਨ ਹੇ ਹਰਿ ਜੀ ਕਹੀ ਭਾਂਤ ਕਹਜੋ ਨਹੀ ਮੋ ਮਨ ਭੀਜੈ।।**
**ਸੂਕ ਭਈ ਪੁਤਰੀ ਸੀ ਕਹਜੋ ਕਹੀ ਯੌਂ ਹਰਿ ਸੋ ਬਿਨਤੀ ਸੁਨ ਲੀਜੈ।।**
**ਬਾਤਨ ਮੋਹਿ ਨ ਹੋਤ ਪ੍ਰਤੀਤ ਕਹਯੋ ਘਨਸਜਾਮ ਪਿਖੇ ਈ ਪ੍ਰਸੀਜੈ।।**
**ਆਨਨ ਪੈ ਸਮ ਚੰਦ ਨਿਹਾਰ ਚਕੋਰ ਸੀ ਗ੍ਵਾਰਨ ਕੌ ਸੁਖ ਦੀਜੈ।। ੯੭੦।।**

ਅਰਥ - ਉਸਨੇ ਹੋਰ ਕਿਹਾ ਸੀ ਕਿ ਹੇ ਨਾਥ! ਤੁਹਾਨੂੰ ਵੇਖੇ ਬਿਨਾਂ ਕਿਸੇ ਕੰਮ ਵਿਚ ਮੇਰਾ ਜੀਅ ਨਹੀਂ ਲੱਗਦਾ। ਉਹ ਸੁੱਕ ਕੇ ਪੁਤਲੀ ਜਿਹੀ ਹੋ ਗਈ ਹੈ, ਊਧਵ ਨੇ ਕਿਹਾ - ਹੇ ਹਰਿ ਜੀ! ਉਸਦੀ ਕਹੀ ਹੋਈ ਬੇਨਤੀ ਨੂੰ ਧਿਆਨ ਦੇ ਕੇ ਸੁਣ ਲੌ। ਉਸਨੇ ਕਿਹਾ ਸੀ, ਗੱਲਾਂ ਨਾਲ ਮੇਰੇ ਮਨ ਨੂੰ ਪ੍ਰਤੀਤ ਨਹੀਂ ਹੁੰਦੀ, ਘਨਸਯਾਮ ਦੇ ਵੇਖਦਿਆਂ ਹੀ ਇਸਨੇ ਅਨੰਦਤ ਹੋਣਾ ਹੈ। ਆਪ ਦਾ ਮੁਖੜਾ ਚੰਦ੍ਰਮਾਂ ਦੇ ਸਮਾਨ ਹੈ, ਅਤੇ ਗੋਪੀਆਂ ਚਕੋਰ ਵਰਗੀਆਂ ਹਨ, ਜੋ ਆਪ ਦੇ ਚੰਦ ਮੁਖੜੇ ਨੂੰ ਵੇਖ ਕੇ ਸੁਖੀ ਹੁੰਦੀਆਂ ਹਨ, ਆਪ ਉਨ੍ਹਾਂ ਨੂੰ ਦਰਸਨ ਦੇ ਕੇ ਸੁਖ ਦੇਵੋ।। ੯੭੦।।

## ਊਧਵ ਚੰਦ੍ਰਭਗਾ ਕੋ ਸੰਦੇਸ ਬਾਚ।।

**ਸ੍ਵੈਯਾ।। ਯੌਂ ਤੁਮ ਸੌਂ ਕਹਯੋ ਚੰਦ੍ਰਭਗਾ ਹਰਿ ਜੂ ਅਪਨੋ ਮੁਖ ਚੰਦ ਦਿਖੱਈਯੈ।।**
**ਬਜਾਕਲ ਹੋਇ ਗਈ ਬਿਨੁ ਤ੍ਵੈ ਸੁ ਹਹਾ ਕਹਜੋ ਟੇਰ ਹਲੀਧਰ ਭੱਈਯੈ।।**
**ਤਾਹੀ ਤੇ ਆਵਹੁ ਨਾ ਚਿਰ ਲਾਵਹੁ ਮੋ ਜੀਯ ਕੀ ਅਬ ਹੀ ਸੁਨ ਲੱਈਯੈ।।**

**********************************************************

**ਹੇ ਬ੍ਰਿਜ ਨਾਥ ਕਹ੍ਯੋ ਨੰਦ ਲਾਲ ਚਕੋਰਨ ਗ੍ਵਾਰਨਿ ਕੋ ਸੁਖ ਦੱਈਯੈ॥ ੯੭੧॥**

ਅਰਥ - 'ਚੰਦ੍ਰਭਗਾ' ਨਾਮ ਵਾਲੀ ਗੋਪੀ ਨੇ ਤੁਹਾਨੂੰ ਇਸ ਤਰ੍ਹਾਂ ਕਿਹਾ ਹੈ — ਹੇ ਹਰਿ ਜੀ! ਆਪਣਾ ਚੰਦ੍ਰ ਮੁਖੜਾ ਆਣ ਕੇ ਵਿਖਾ ਦਿਓ' ਤੁਹਾਥੋਂ ਬਿਨਾਂ ਉਹ ਬਿਆਕੁਲ ਹੋ ਗਈ ਹੈ, ਅਤੇ ਬਲਭੱਦ੍ਰ ਭਾਈ' ਦਾ ਨਾਮ ਲੈ ਕੇ ਉਸਨੇ 'ਹਾਇ!' ਕਿਹਾ ਸੀ। ਮੇਰੇ ਮਨ ਦੀ ਪੁਕਾਰ ਨੂੰ ਸੁਣ ਲਵੇ, ਤਦੋਂ ਹੀ ਕਹਿੰਦੀ ਹਾਂ ਹੁਣੇ ਹੀ ਆ ਜਾਓ ਤੇ ਦੇਰ ਨਾ ਲਾਓ। ਚੰਦ੍ਰਭਗਾ ਨੇ ਕਿਹਾ ਹੈ - ਹੇ ਬ੍ਰਿਜ ਨਾਥ! ਹੇ ਨੰਦ ਲਾਲ! ਗੋਪੀਆਂ ਚਕੋਰਨੀਯਾਂ ਹਨ, ਇਨ੍ਹਾਂ ਨੂੰ ਮੁਖ ਚੰਦ ਵਿਖਾ ਕੇ ਸੁਖ ਦਿਓ॥ ੯੭੧॥

**ਸ੍ਵੈਯਾ॥ ਹੇ ਬ੍ਰਿਜਨਾਥ ਕਹ੍ਯੋ ਬ੍ਰਿਜ ਨਾਰ ਹਹਾ ਨੰਦ ਲਾਲ ਨਹੀ ਚਿਰ ਕੀਜੈ॥**
**ਹੇ ਜਦੁਰਾ ਅਗ੍ਰਜ ਜਸੁਧਾ ਸੁਤ ਰੱਛਕ ਧੇਨ ਕਹ੍ਯੋ ਸੁਨ ਲੀਜੈ॥**
**ਸਾਪ ਕੇ ਨਾਥ ਅਸੁਰ ਬਧੀਯਾ ਅਰੁ ਆਵਨ ਗੋਕਲਨਾਥ ਨ ਛੀਜੈ॥**
**ਕੰਸ ਬਿਦਾਰ ਅਬੈ ਕਰਤਾਰ ਚਕੋਰਨਿ ਗ੍ਵਾਰਨਿ ਕੌ ਸੁਖ ਦੀਜੈ॥ ੯੭੨॥**

ਪਦ ਅਰਥ - ਹਹਾ=ਹਾ ਹਾ, ਦੁੱਖ ਭਰੀ ਅੰਵਾਜ ਦਾ ਅਨੁਕਰਣ॥ ਜਦੁਰਾ=ਯਾਦਵਪਤਿ॥ ਅਗ੍ਰਜ=ਜੇਠੇ ਪੁੱਤ੍ਰ॥ ਰੱਛਕ=ਰਖਯਾ ਕਰਨ ਵਾਲਾ॥ ਕਰਤਾਰ = ਕਰਨ ਵਾਲਾ॥ ਬਿਦਾਰ = ਮਾਰਨਾ॥

ਅਰਥ - ਹੇ ਬ੍ਰਿਜਨਾਥ ! ਬ੍ਰਿਜ ਇਸਤ੍ਰੀਆਂ ਨੇ ਕਿਹਾ, ਹਾ ਹਾ! ਹੇ ਨੰਦ ਲਾਲ! ਛੇਤੀ ਆਓ, ਦੇਰ ਨਾ ਕਰੋ। ਹੇ ਯਾਦਵਪਤਿ! ਹੇ ਜਸੁਧਾ ਦੇ ਜੇਠੇ ਪੁੱਤ੍ਰ! ਹੇ ਗਊਆਂ ਦੇ ਰਖਵਾਲੇ! ਚੰਦ੍ਰਭਗਾ ਨੇ ਇਉਂ ਕਹਿੰਦੇ ਹੋਏ ਕਿਹਾ ਹੈ, ਸਾਡੀ ਬੇਨਤੀ ਸੁਣ ਲੈਂ। ਹੇ ਕਾਲੀ ਸੱਪ ਨੂੰ ਨੱਥਨ ਵਾਲੇ! ਅਤੇ ਹੇ ਦੈਂਤਾਂ ਦਾ ਬੱਧ ਕਰਨ ਵਾਲੇ ! ਹੇ ਗੋਕਲ ਦੇ ਸੁਆਮੀ ! ਏਥੇ ਆਉਣ ਨਾਲ ਤੁਹਾਡਾ ਕੁਝ ਨੁਕਸਾਨ ਤਾਂ ਨਹੀਂ ਹੋਣ ਲੱਗਾ। ਹੇ ਕੰਸ ਦਾ ਨਾਸ ਕਰਨ ਵਾਲੇ! ਹੁਣੇ ਹੀ ਆਪਣਾ ਚੰਦ ਮੁਖੜਾ ਵਿਖਾ ਕੇ ਗੋਪੀਆਂ ਰੂਪ ਚਕੋਰੀਆਂ ਨੂੰ ਸੁਖ ਦਿਓ॥ ੯੭੨॥

**ਸ੍ਵੈਯਾ। ਹੇ ਨੰਦ ਨੰਦ ਕਹ੍ਯੋ ਸੁਖ ਕੰਦ ਮੁਕੰਦ ਸੁਨੋ ਬਤੀਯਾ ਗਿਰਧਾਰੀ॥**
**ਗੋਕਲਨਾਥ ਕਹੋ ਬਕ ਕੇ ਰਿਪ ਰੂਪ ਦਿਖਾਵਹੁ ਮੋਹਿ ਮੁਰਾਰੀ॥**
**ਸ੍ਰੀ ਬ੍ਰਿਜਨਾਥ ਸੁਨੋ ਜਸੁਧਾ ਸੁਤ ਭੀ ਬਿਨ ਤ੍ਰੈ ਬ੍ਰਿਜ ਨਾਰ ਬਿਚਾਰੀ॥**
**ਜਾਨਤ ਹੈ ਹਰਿ ਜੂ ਅਪਨੇ ਮਨ ਤੇ ਸਭ ਹੀ ਇਹ ਤ੍ਰੀਯ ਬਿਸਾਰੀ॥ ੯੭੩॥**

ਹੇ ਨੰਦ ਪੁੱਤ੍ਰ! ਹੇ ਸੁਖ ਕੰਦ! ਹੇ ਮੁਕਤੀ ਦਾਤੇ! ਹੇ ਗਿਰਧਾਰੀ! ਅਰਥ - ਚੰਦ੍ਰਭਗਾ ਨੇ ਕਿਹਾ ਹੈ, ਮੇਰੀ ਬੇਨਤੀ ਸੁਣੋ। ਹੇ ਗੋਕਲ ਦੇ ਮਾਲਿਕ ! ਹੇ ਬਕਾਸੁਰ ਰਿਪੁ! ਮੈਂ ਬੇਨਤੀ ਕਹਿੰਦੀ ਹਾਂ, ਮੈਨੂੰ ਮੁਰ ਦੈਂਤ ਦੇ ਮਾਰਣ ਵਾਲਾ ਰੂਪ ਵਿਖਾਓ। ਹੇ ਸ੍ਰੀ ਬ੍ਰਿਜ ਦੇ ਸੁਆਮੀ ! ਹੇ ਜਸੋਦਾਂ ਪੁੱਤ੍ਰ! ਬੇਨਤੀ ਸੁਣੋ, ਤੁਹਾਥੋਂ ਬਿਨਾਂ ਬ੍ਰਿਜ ਦੀਆਂ ਇਸਤ੍ਰੀਆਂ ਦਇਆ ਦੀਆਂ ਪਾਤਰ ਹੋ ਗਈਆਂ ਹਨ ਪਰ ਇਨ੍ਹਾਂ

ਨੂੰ ਹਰੀ ਨੇ ਭੁਲਾ ਦਿਤਾ ਹੈ॥ ੯੭੩॥

ਸ੍ਵੈਯਾ॥ ਕੰਸ ਕੇ ਮਾਰ ਸੁਨੋ ਕਰਤਾਰ ਬਕਾ ਮੁਖ ਫਾਰ ਕਹਯੋ ਸੁਨਿ ਲੈ॥
ਸਭ ਦੋਖ ਨਿਵਾਰ ਸੁਨੋ ਬ੍ਰਿਜਨਾਥ ਅਬੈ ਇਨ ਗ੍ਵਾਰਨਿ ਰੂਪ ਦਿਖੈ॥
ਘਨਸਯਾਮ ਕੀ ਮੂਰਤ ਪੇਖੇ ਬਿਨਾ ਨ ਕਛੂ ਇਨ ਕੇ ਮਨ ਬੀਚ ਰੁਚੈ॥
ਤਿਹ ਤੇ ਹਰਿ ਜੂ ਤਜ ਕੈ ਮਥੁਰਾ ਇਨ ਕੈ ਸਭ ਸੋਕਨ ਕੌਂ ਹਰਿ ਦੈ॥ ੯੭੪॥

ਪਦ ਅਰਥ - ਘਨਸਯਾਮ = ਕ੍ਰਿਸ਼ਨ ਜੀ ਦਾ ਨਾਮ॥ ਹਰਿ = ਹਰਨਾ, ਦੂਰ ਕਰਨਾ॥

ਅਰਥ – ਹੇ ਕੰਸ ਦੇ ਮਾਰਨ ਵਾਲੇ! ਹੇ ਕਰਤਾਰ ਰੂਪ! ਹੇ ਬਕਾਸੁਰ ਦਾ ਮੂੰਹ ਫਾੜਨ ਵਾਲੇ! ਮੈਂ ਬੇਨਤੀ ਕਰਦੀ ਹਾਂ, ਆਪ ਸੁਣ ਲੌ। ਹੇ ਬ੍ਰਿਜ ਦੇ ਨਾਥ! ਸੁਣੋ, ਇਨ੍ਹਾਂ ਗੋਪੀਆਂ ਦੇ ਸਾਰੇ ਦੋਖਾਂ ਨੂੰ ਦੂਰ ਕਰਕੇ, ਹੁਣੇ ਹੀ ਆ ਕੇ, ਇਨ੍ਹਾਂ ਨੂੰ ਆਪਣਾ ਮੋਹਨੀ ਰੂਪ ਵਿਖਾ ਦਿਓ। ਕ੍ਰਿਸ਼ਨ ਜੀ ਦੀ ਮੂਰਤ ਵੇਖੇ ਤੋਂ ਬਿਨਾਂ ਇਨ੍ਹਾਂ ਦੇ ਮਨ ਵਿਚ ਕੁਝ ਭਾਉਂਦਾ ਨਹੀਂ ਹੈ। ਇਸ ਕਰਕੇ ਹੇ ਹਰੀ ਜੀ! ਮਥੁਰਾ ਨੂੰ ਛੱਡਕੇ ਬ੍ਰਿਜ ਆ ਜਾਓ, ਅਤੇ ਇਨ੍ਹਾਂ ਸਭਨਾਂ ਦੇ ਸ਼ੋਕਾਂ ਨੂੰ ਦੂਰ ਕਰ ਦਿਓ॥ ੯੭੪॥

## ਬਿੱਜਛਟਾ ਅਰੁ ਮੈਨਪ੍ਰਭਾ ਸੰਦੇਸ ਬਾਚ॥

ਸ੍ਵੈਯਾ॥ ਬਿੱਜਛਟਾ ਅਰੁ ਮੈਨਪ੍ਰਭਾ ਸੰਗ ਤੋਹਿ ਸਯਾਮ ਕਹਜੋ ਸੁਨਿ ਐਸੇ॥
ਪ੍ਰੀਤ ਬਢਾਇ ਇਤੀ ਇਨ ਸੌਂ ਅਬ ਤਜਾਗ ਗਏ ਕਹੁ ਕਾਰਨ ਕੈਸੇ॥
ਆਵਹੁ ਸਜਾਮ ਨ ਢੀਲ ਲਗਾਵਹੁ ਖੇਲ ਕਰੋ ਹਮ ਸੋ ਫੁਨ ਵੈਸੇ॥
ਮਾਨ ਕਰੈ ਬ੍ਰਿਖਭਾਨ ਸੁਤਾ ਪਠਵੈ ਹਮ ਕੌਂ ਤੁਮ ਵਾ ਬਿਧ ਜੈਸੇ॥ ੯੭੫॥

ਅਰਥ – ਹੇ ਸ਼ਯਾਮ! ਬਿੱਜਛਟਾ ਤੇ ਮੈਨਪ੍ਰਭਾ ਨੇ ਤੇਰੇ ਲਈ ਬਚਨ ਕਹੇ ਹਨ ਕਿ ਏਨੀ ਪ੍ਰੀਤ ਵਧਾ ਕੇ ਚਲੇ ਜਾਣ ਦਾ ਕੀ ਕਾਰਣ ਹੈ? ਹੇ ਕ੍ਰਿਸ਼ਨ! ਆਵੋ, ਦੇਰ ਨਾ ਕਰੋ, ਅਤੇ ਸਾਡੇ ਨਾਲ ਫੇਰ ਉਸੇ ਤਰ੍ਹਾਂ ਦੀਆਂ ਖੇਡਾਂ ਕਰੋ। ਰਾਧਕਾਂ ਨੇ ਮਾਣ ਕੀਤਾ ਸੀ, ਅਤ ਤੁਸਾਂ ਉਸਨੂੰ ਮਨਾਉਣ ਲਈ, ਜਿਸ ਤਰ੍ਹਾਂ ਸਾਨੂੰ ਭੇਜਿਆ ਸੀ, ਫੇਰ ਆ ਕੇ ਸਾਡੇ ਨਾਲ ਉਸੇ ਤਰ੍ਹਾਂ ਦੀਆਂ ਖੇਡਾਂ ਕਰੋ॥ ੯੭੫॥

ਸ੍ਵੈਯਾ॥ ਊਧਵ ਸਜਾਮ ਸੋ ਯੌ ਕਹਿਯੋ ਤੁਮਰੋ ਰਹਿਬੋ ਜਬ ਸ੍ਰਉਨ ਧਰੈਗੀ॥
ਤਜਾਗ ਤਬੈ ਅਪਨੇ ਸੁਖ ਕੌਂ ਅਤਿ ਹੀ ਮਨ ਭੀਤਰ ਸੋਕ ਕਰੈਗੀ॥
ਜੋਗਨ ਬਸਤ੍ਰਨ ਕੋ ਧਰਹੈ ਕਿ ਕਹਯੋ ਬਿਖ ਖਾਇ ਕੈ ਪ੍ਰਾਨ ਪਰੈਗੀ॥
ਤਾਹੀ ਤੇ ਹੇ ਹਰਿ ਜੀ ਤੁਮ ਸੌ ਬ੍ਰਿਖਭਾਨ ਸੁਤਾ ਫਿਰ ਮਾਨ ਕਰੈਗੀ॥ ੯੭੬॥

**************************************************************
ਅਰਥ – ਹੇ ਊਧਵ! ਉਥੇ ਜਾਕੇ ਸਾਡੇ ਵਲੋਂ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹਿ ਦੇਈਂ ਕਿ ਅਸੀਂ ਜਦ ਤੇਰਾ ਉਥੇ ਰਹਿਣਾ ਕੰਨਾ ਵਿਚ ਸੁਣ ਲਵਾਂਗੀਆਂ। ਤਦ ਉਸੇ ਵੇਲੇ ਹੀ ਆਪਣੇ ਸੁਖ ਦਾ ਤਿਆਗ ਕਰਕੇ, ਮਨ ਵਿਚ ਵੱਡਾ ਭਾਰਾ ਦੁੱਖ ਕਰ ਲਵਾਂਗੀਆ। ਜੋਗਨਾਂ ਵਾਲੇ ਵਸਤ੍ਰਾਂ ਨੂੰ ਪਾ ਲਵਾਂਗੀਆਂ, ਜਾਂ ਕਿਹਾ ਨੇ – "ਜਹਿਰ ਖਾਕੇ ਪ੍ਰਾਣ ਛੱਡ ਦੇਵਾਂਗੀਆਂ"। ਤਦੇ ਹੀ ਕਹਿੰਦੀਆਂ ਹਨ ਹੇ ਹਰਿ ਜੀ! ਤੁਹਾਡੇ ਨਾਲ ਰਾਧਕਾਂ ਫੇਰ ਭੀ ਮਾਣ ਕਰ ਸਕੇਗੀ ? ਛੇਤੀ ਇਥੇ ਆ ਜਾਓ।। ੯੭੬।।

**ਸ੍ਵੈਯਾ।। ਯੌਂ ਤੁ ਕਹੀ ਉਨਹੂੰ ਤੁਮ ਕੋ ਬ੍ਰਿਖਭਾਨ ਸੁਤਾ ਜੋ ਕਹਜੋ ਸੁਨਿ ਲੀਜੈ।।**
**ਤਜਾਗ ਗਏ ਹਮ ਕੌਂ ਬ੍ਰਿਜ ਮੈ ਮਨੂਆ ਤੁਮਰੋ ਸੁ ਲਖੋ ਨ ਪ੍ਰਸੀਜੈ।।**
**ਬੈਠ ਰਹੇ ਅਬ ਹੋ ਮਥੁਰਾ ਇਹ ਭਾਂਤ ਕਹਯੋ ਮਨੂਆ ਜਬ ਖੀਜੈ।।**
**ਜਿਉ ਹਮ ਕੌਂ ਤੁਮ ਪੀਠ ਦਈ ਤੁਮ ਕੌ ਤੁਮਰੀ ਮਨ ਭਾਵਤ ਦੀਜੈ।। ੯੭੭।।**

ਅਰਥ – ਇਸ ਤਰ੍ਹਾਂ ਦੀ ਗੱਲ ਉਨ੍ਹਾਂ ਨੇ ਕਹੀ ਹੈ, ਤੁਹਾਨੂੰ ਰਾਧਕਾਂ ਨੇ ਜੋ ਕਿਹਾ ਹੈ, ਉਹ ਭੀ ਸੁਣ ਲਵੋ, ਤੁਸੀਂ ਤਾਂ ਸਾਨੂੰ ਬ੍ਰਿਜ ਵਿਚ ਛੱਡ ਕੇ ਮਥੁਰਾ ਵਿਚ ਚਲੇ ਗਏ ਹੋ, ਪਰ ਮੈਂ ਜਾਣਦੀ ਹਾਂ, ਤੁਹਾਡਾ ਮਨ ਭੀ ਸੁਖੀ ਨਹੀਂ ਹੈ। ਹੁਣ ਤੁਸੀਂ ਮਥੁਰਾ ਵਿਚ ਬੈਠ ਰਹੇ ਹੋ, ਇਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ – ਜਦ ਤੁਹਾਡਾ ਮਨ ਖਿੱਝ ਜਾਏਗਾ। ਜਿਵੇਂ ਤੁਸੀਂ ਸਾਡਾ ਤਿਆਗ ਕੀਤਾ ਹੈ ਇਸੇ ਤਰ੍ਹਾਂ ਤੁਹਾਡੀ ਪਿਆਰੀ ਤੁਹਾਡਾ ਤਿਆਗ ਕਰੇਗੀ। ਇਸਦਾ ਭਾਵ ਏਹ ਹੈ, ਕਿ ਜਿਸ ਤਰ੍ਹਾਂ ਨਾਲ ਤੁਸੀਂ ਇਥੇ ਬ੍ਰਿਜ ਵਿਚ ਮਨ ਆਈਆਂ ਕਰਦੇ ਰਹੇ ਹੋ, ਓਥੇ ਮਥੁਰਾ ਵਿਚ ਤੁਸੀਂ ਮਨ ਆਈਆਂ ਨਾ ਕਰ ਸਕੋਗੇ। ਤੁਹਾਡੀ ਮਰਜੀ ਦਾ ਪੂਰਾ ਨਾ ਹੋਣਾ, ਇਸੇ ਗੱਲ ਦੀ ਸਜ਼ਾ ਸਮਝੋ, ਜੋ ਤੁਸਾਂ ਸਾਨੂੰ ਪਿੱਠ ਦੇ ਦਿੱਤੀ ਹੈ, ਅਤੇ ਸਾਡੇ ਨਾਲੋਂ ਪ੍ਰੀਤ ਤੋੜ ਗਏ ਹੋ।।੯੭੭।।

**ਅਉਰ ਕਹੀ ਤੁਮ ਸੌਂ ਬ੍ਰਿਜਨਾਥ ਕਹੀ ਅਬ ਊਧਵ ਸੋ ਸੁਨ ਲੱਈਯੈ।।**
**ਆਪ ਚਲੋ ਤੁ ਨਹੀ ਕਹਜੋ ਨਾਥ ਬੁਲਾਵਨ ਗ੍ਵਾਰਨਿ ਦੂਤ ਪਠੱਈਯੈ।।**
**ਜੋ ਕੋਊ ਦੂਤ ਪਠੋ ਨ ਕਯੋ ਤਬ ਤੋ ਉਠ ਆਪਨ ਹੀ ਤਹ ਜੱਈਯੈ।।**
**ਨਾ ਤਰ ਗ੍ਵਾਰਨਿ ਕੋ ਦ੍ਰਿੜ੍ਹਤਾ ਹੂ ਕੋ ਸਜਾਮ ਕਹੈ ਅਬ ਦਾਨ ਦਿਵੱਈਯੈ।। ੯੭੮।।**

ਅਰਥ – ਤੁਹਾਨੂੰ ਇਕ ਹੋਰ ਗੱਲ ਕਹੀ ਸੀ, ਹੇ ਬ੍ਰਿਜ ਦੇ ਮਾਲਕ ! ਉਨ੍ਹਾਂ ਦੀ ਕਹੀ ਹੋਈ ਗੱਲ ਹੀ ਊਧਵ ਕਹਿੰਦਾ ਹੈ, ਉਹ ਭੀ ਸੁਣ ਲਵੋ। ਹੇ ਨਾਥ! ਆਪ ਬ੍ਰਿਜ ਚਲੋ, ਤਦ ਤਾਂ ਬਹੁਤ ਚੰਗਾ ਹੈ, ਨਹੀਂ ਤਾਂ ਉਨ੍ਹਾਂ ਨੇ ਕਿਹਾ ਸੀ ਗੋਪੀਆਂ ਨੂੰ ਬੁਲਾਵਣ ਵਾਸਤੇ ਕੋਈ ਦੂਤ ਹੀ ਭੇਜ ਦੇਣਾ। ਜੇ ਕੋਈ ਦੂਤ ਨਹੀਂ ਭੇਜਣਾ ਤਾਂ ਆਪ ਹੀ ਚਲੇ ਆਓ। ਸਯਾਮ ਕਵਿ ਜੀ ਕਹਿੰਦੇ ਹਨ, ਊਧਵ ਨੇ ਕਿਹਾ, ਨਹੀਂ ਤਾਂ ਗੋਪੀਆਂ ਨੂੰ ਧੀਰਜ ਬੰਨ੍ਹਾਉਣ ਦਾ ਦਾਨ ਉਨ੍ਹਾਂ ਨੂੰ ਹੁਣੇ ਹੀ ਦੇ ਦਿਓ।। ੯੭੮।।

**ਤੇਰੋ ਹੀ ਧਜਾਨ ਧਰੈ ਹਰਿ ਜੂ ਅਰੁ ਤੇਰੋ ਹੀ ਲੈ ਕਰ ਨਾਮੁ ਪੁਕਾਰੈ।।**

ਮਾਤ ਪਿਤਾ ਨ ਕੀ ਲਾਜ ਕਰੈ ਹਰਿ ਸਾਇਤ ਸਜਾਮ ਹੀ ਸਜਾਮ ਚਿਤਾਰੈ।।
ਨਾਮ ਅਧਾਰ ਤੇ ਜੀਵਤ ਹੈ ਬਿਨ ਨਾਮ ਕਹਜੋ ਛਿਨ ਮੈ ਕਸਟਾਰੈ।।
ਯਾ ਬਿਧਿ ਦੇਖ ਦਸਾ ਉਨ ਕੀ ਅਤਿ ਬੀਚ ਢਢਜੋ ਜੀਯ ਸੋਕ ਹਮਾਰੈ।। ੯੭੯।।

ਸਾਇਤ = ਘੜੀ।। ਚਿਤਾਰੈ = ਯਾਦ ਕਰਦੀਆਂ।। ਕਸਟਾਰੈ = ਦੁਖੀ ਹੋ ਜਾਂਦੀਆਂ ਹਨ।।

ਅਰਥ – ਹੇ ਹਰਿ ਜੀਉ! ਗੋਪੀਆਂ ਤੇਰਾ ਹੀ ਧਿਆਨ ਕਰਦੀਆਂ ਹਨ, ਅਤੇ ਤੇਰਾ ਹੀ ਨਾਮ ਲੈ ਕੇ ਵਾਜਾਂ ਮਾਰਦੀਆਂ ਹਨ। ਮਾਤਾ ਪਿਤਾ ਦੀ ਸ਼ਰਮ ਨਹੀਂ ਕਰਦੀਆਂ ਅਤੇ ਹਰ ਘੜੀ ਵਿਚ "ਕ੍ਰਿਸ਼ਨ ਹੀ ਕ੍ਰਿਸ਼ਨ" ਯਾਦ ਕਰਦੀਆਂ ਹਨ। ਨਾਮ ਸਿਮਰਨ ਦੇ ਅਧਾਰ ਉਤੇ ਹੀ ਜੀਉਂਦੀਆਂ ਹਨ, ਨਾਮ ਦੇ ਕਹਿਣ ਤੋਂ ਬਿਨਾਂ ਤਾਂ ਇਕ ਛਿਨ ਵਿਚ ਦੁਖੀ ਹੋ ਜਾਂਦੀਆਂ ਹਨ। ਇਸ ਤਰ੍ਹਾਂ ਦੀ ਉਨ੍ਹਾਂ ਦੀ ਹਾਲਤ ਵੇਖ ਕੇ, ਮੇਰੇ ਮਨ ਵਿਚ ਬੜਾ ਦੁੱਖ ਵਧ ਗਿਆ ਹੈ।। ੯੭੯।।

ਸ੍ਵੈਯਾ।। ਮਾਤ ਪਿਤਾਨ ਕੀ ਸੰਕ ਕਰੈ ਨਹਿ ਸਜਾਮ ਹੀ ਸਜਾਮ ਕਰੈ ਮੁਖ ਸਿਉ।।
ਭੂਮ ਗਿਰੈ ਬਿਧ ਜਾ ਮਤਵਾਰ ਪਰੈ ਗਿਰ ਕੈ ਧਰ ਪੈ ਸੋਊ ਤਿਉ।।
ਬ੍ਰਿਜ ਕੁੰਜਨ ਢੂੰਢਤ ਹੈ ਤੁਮ ਕੋਂ ਕਬਿ ਸਜਾਮ ਕਹੈ ਧਨ ਲੋਭਕ ਜਿਉ।।
ਅਬ ਤਾ ਤੇ ਕਰੋ ਬਿਨਤੀ ਤੁਮ ਸੋਂ ਪਿਖ ਕੈ ਤਿਨ ਕੋ ਫੁਨ ਹਉ ਦੁਖ ਇਉ।। ੯੮੦।।

ਪਦ ਅਰਥ – ਮਤਵਾਰ = ਸ਼ਰਾਬੀ।। ਪਰੈ ਗਿਰ = ਡਿੱਗ ਪੈਂਦਾ ਹੈ।। ਲੋਭਕ=ਲੋਭੀ।।

ਅਰਥ – ਮਾਤਾ ਪਿਤਾ ਦੀ ਹਯਾ ਨਹੀਂ ਕਰਦੀਆਂ, ਅਤੇ ਮੂੰਹ ਨਾਲ "ਹੇ ਕ੍ਰਿਸ਼ਨ! ਹੇ ਕ੍ਰਿਸ਼ਨ!" ਹੀ ਪੁਕਾਰਦੀਆਂ ਹਨ। ਇਸ ਤਰ੍ਹਾਂ ਡਿੱਗ ਡਿੱਗ ਪੈਂਦੀਆਂ ਹਨ ਜਿਵੇਂ ਕੋਈ ਸ਼ਰਾਬੀ ਸ਼ਰਾਬ ਪੀਕੇ ਡਿੱਗ ਪੈਂਦਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਬ੍ਰਿਜ ਦੀਆਂ ਕੁੰਜ ਗਲੀਆਂ ਵਿਚ ਤੈਨੂੰ ਇਸ ਤਰ੍ਹਾ ਢੂੰਢਦੀਆਂ ਫਿਰਦੀਆਂ ਹਨ, ਜਿਵੇਂ ਧਨ ਦਾ ਲੋਭੀ ਧਨ ਨੂੰ ਢੂੰਢਦਾ ਹੈ। ਇਸੇ ਕਰਕੇ ਮੈਂ ਹੁਣ ਤੁਹਾਡੇ ਅਗੇ ਬੇਨਤੀ ਕਰਦਾ ਹਾਂ, ਕਿਉਂਕਿ ਉਨ੍ਹਾਂ ਨੂੰ ਇਉਂ ਵੇਖ ਕੇ ਮੈਂ ਦੁਖੀ ਹੋ ਰਿਹਾ ਹਾਂ।। ੯੮੦।।

ਸ੍ਵੈਯਾ।। ਆਪ ਚਲੋ ਇਹ ਤੇ ਨ ਭਲੀ ਜੁ ਪੈ ਆਪ ਚਲੋ ਨਹੀ ਦੂਤ ਪਠੀਜੈ।।
ਤਾ ਤੇ ਕਰੋ ਬਿਨਤੀ ਤੁਮ ਸੋਂ ਦੁਹ ਬਾਤਨ ਤੇ ਇਕ ਬਾਤ ਕਰੀਜੈ।।
ਜਿਉ ਜਲ ਕੇ ਬਿਨ ਮੀਨ ਦਸਾ ਸੁ ਦਸਾ ਭਈ ਗ੍ਵਾਰਨਿ ਕੀ ਸੁਨਿ ਲੀਜੈ।।
ਕੈ ਜਲ ਹੋਇ ਉਨੈ ਮਿਲੀਐ ਕਿ ਉਨੈ ਦ੍ਰਿੜਤਾ ਕੋ ਕਹਜੋ ਬਰ ਦੀਜੈ।। ੯੮੧।।

ਅਰਥ – ਜੇ ਆਪ ਗੋਕਲ ਚਲੋ ਤਾਂ ਇਸ ਤੋਂ ਚੰਗੀ ਗੱਲ ਹੋਰ ਕੋਈ ਨਹੀਂ, ਜੇ ਆਪ ਨਾ ਚਲੋ, ਤਾਂ ਦੂਤ ਭੇਜ ਦਿਓ। ਇਸ ਕਰਕੇ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ, ਦੋਹਾਂ ਗੱਲਾਂ ਵਿਚੋਂ ਇਕ

ਗੱਲ ਜਰੂਰ ਕਰ ਦਿਓ। ਗੋਪੀਆਂ ਦੀ ਹਾਲਤ ਜਲ ਬਿਨਾਂ ਮਛਲੀ ਦੇ ਸਮਾਨ ਹੈ, ਮੇਰੇ ਪਾਸੋਂ ਸੱਚੀ ਗੱਲ ਸੁਣ ਲਵੋ। ਊਧਵ ਨੇ ਕਿਹਾ - ਹੇ ਪ੍ਰਭੂ! ਜਾਂ ਤਾਂ ਉਨ੍ਹਾਂ ਨੂੰ ਜਲ ਵਾਂਗੂੰ ਹੋ ਕੇ ਮਿਲ ਪਵੋ, ਅਤੇ ਜਾਂ ਉਨ੍ਹਾਂ ਨੂੰ ਧੀਰਜ ਧਰ ਲੈਣ ਦਾ ਵਰ ਦੇ ਦਿਓ।। ੯੮੧।।

## ਕਬਿਯੋ ਬਾਚ।।

**ਸ੍ਵੈਯਾ।। ਬ੍ਰਿਜ ਬਾਸਨ ਹਾਲ ਕਿਧੌ ਹਰਿ ਜੂ ਫੁਨ ਊਧਵ ਤੇ ਸਭ ਹੀ ਸੁਨ ਲੀਨੋ।।**
**ਜਾ ਕੀ ਕਥਾ ਸੁਨ ਕੈ ਚਿਤ ਤੇ ਸੁ ਹੁਲਾਸ ਘਟੈ ਦੁਖ ਹੋਵਤ ਜੀ ਨੋ।।**
**ਸਜਾਮ ਕਹਜੋ ਮੁਖ ਤੇ ਇਹ ਭਾਂਤ ਕਿਧੌਂ ਕਬਿ ਨੈ ਸੁ ਸੋਊ ਲਖਿ ਲੀਨੋ।।**
**ਊਧਵ ਮੈ ਉਨ ਗ੍ਵਾਰਨਿ ਕੌਂ ਸੁ ਕਜੋ ਦ੍ਰਿੜਤਾ ਕੋ ਅਬੈ ਬਰ ਦੀਨੋ।। ੯੮੨।।**

ਅਰਥ - ਕ੍ਰਿਸ਼ਨ ਜੀ ਨੇ ਬ੍ਰਿਜ ਬਾਸਣੀਆਂ ਦਾ ਸਾਰਾ ਹਾਲ ਊਧਵ ਪਾਸੋਂ ਸੁਣ ਲਿਆ। ਜਿਨ੍ਹਾਂ ਦੀ ਕਥਾ ਨੂੰ ਸੁਣ ਕੇ, ਚਿਤ ਦੀ ਖੁਸ਼ੀ ਘਟ ਜਾਂਦੀ ਹੈ, ਅਤੇ ਮਨ ਨੂੰ ਦੁੱਖ ਹੁੰਦਾ ਹੈ। ਕ੍ਰਿਸ਼ਨ ਜੀ ਨੇ ਮੂੰਹ ਤੋਂ ਇਸ ਤਰ੍ਹਾਂ ਕਿਹਾ - ਜੋ ਕਿ ਗ੍ਰੰਥ ਕਰਤਾ ਜੀ ਨੇ ਉਸਨੂੰ ਚੰਗੀ ਤਰ੍ਹਾਂ ਨਾਲ ਜਾਣ ਲਿਆ ਹੈ। ਹੇ ਊਧਵ! ਮੈਂ ਉਨ੍ਹਾਂ ਗੋਪੀਆਂ ਨੂੰ 'ਧੀਰਜ ਧਰ ਲੈਣ' ਦਾ ਵਰ ਹੁਣ ਦੇ ਦਿਤਾ ਹੈ, ਅਰਥਾਤ ਉਨ੍ਹਾਂ ਦੇ ਮਨ ਨੂੰ ਹੁਣ ਤੋਂ ਹੀ ਧੀਰਜ ਆ ਜਾਏਗਾ।। ੯੮੨।।

**ਦੋਹਰਾ।। ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁਧਵਾਰ।।**
**ਨਗਰ ਪਾਂਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ।। ੯੮੩।।**

ਅਰਥ - ਬਿਕ੍ਰਮੀ ਸੰਮਤ ਸਤਾਰਾਂ ਸੌ ਚੁਤਾਲੀ (੧੭੪੪) ਮਹੀਨਾ ਸਾਵਣ, ਪੱਖ ਚਾਂਦਨਾ ਤੇ ਬੁਧਵਾਰ ਹੈ। ਪਾਉਂਟੇ ਨਗਰ ਵਿਚ ਬੈਠ ਕੇ ਇਸ ਉਤਮ ਗ੍ਰੰਥ ਦੀ ਰਚਨਾ ਕੀਤੀ ਹੈ।। ੯੮੩।।

**ਦੋਹਰਾ।। ਖੜਗਪਾਨ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰ।।**
**ਭੂਲ ਹੋਇ ਜਹਂ ਤਿਹਂ ਸੁ ਕਬਿ ਪੜੀਯਹੁ ਸਭੈ ਸੁਧਾਰ।। ੯੮੪।।**

ਪਦ ਅਰਥ - ਖੜਗਪਾਨ = ਖੜਗ =ਤਲਵਾਰਪਦ ਅਰਥ - ਪਾਨ=ਹੱਥ ਜਿਸਦੇ ਹੱਥ ਵਿਚ ਤਲਵਾਰ ਹੈ, ਭਾਵ ਅਮੇਟ ਹੁਕਮ ਵਾਲਾ, ਵਾਹਿਗੁਰੂ।।

ਅਰਥ - ਵਾਹਿਗੁਰੂ ਦੀ ਕ੍ਰਿਪਾ ਨਾਲ ਭਾਗਵਤ ਨੂੰ ਵਿਚਾਰ ਕੇ ਇਹ ਪੋਥੀ ਲਿਖੀ ਹੈ। ਜਿਥੇ ਕੋਈ ਭੁੱਲ ਰਹਿ ਗਈ ਹੋਵੇ, ਹੇ ਕਵਿ ਜਨੋ! ਉਸਨੂੰ ਸ਼ੁੱਧ ਕਰ ਕੇ ਪੜ੍ਹਨਾ।। ੯੮੪।।

**ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪੀ ਊਧਵ ਸੰਬਾਦੇ ਬਿਰਹਾ ਨਾਟਕ ਬਰਨਨੰ ਨਾਮ ਧਜਾਯ ਸਮਾਪਤ ਮਸਤੁ।।**

- - - - - - - -

## ਅਥ ਕੁਬਜਾ ਗ੍ਰਿਹ ਗਵਨ ਕਥਨੰ।।

**ਦੋਹਰਾ।। ਗੋਪਨ ਕੋ ਪੋਖਨ ਕਰਜੋ ਹਰਿ ਜੂ ਕ੍ਰਿਪਾ ਕਰਾਇ।।**
**ਅਵਰ ਖੇਲ ਖੇਲਨ ਲਗੇ ਅਤਿ ਹੀ ਹਰਖ ਬਢਾਇ।। ੯੮੫।।**

ਅਰਥ - ਕ੍ਰਿਸ਼ਨ ਜੀ ਨੇ ਕ੍ਰਿਪਾ ਕਰ ਕੇ, ਗੁਆਲਿਆਂ ਦੀ ਪਾਲਣਾ ਕੀਤੀ। ਉਸਦੇ ਮਗਰੋਂ ਮਨ ਵਿਚ ਬੜਾ ਹੀ ਉਤਸ਼ਾਹ ਵਧਾ ਕੇ ਹੋਰ ਖੇਡ ਖੇਡਣ ਲੱਗੇ।। ੯੮੫।।

**ਸ੍ਵੈਯਾ।। ਮਾਧਵ ਊਧਵ ਲੈ ਅਪਨੇ ਸੰਗ ਏਕ ਸਮੈ ਕੁਬਜਾ ਗ੍ਰਹ ਆਏ।।**
**ਏ ਸੁਨ ਆਗੇ ਹੀ ਆਇ ਲਏ ਮਨ ਭਾਵਤ ਦੇਖ ਸਭੈ ਸੁਖ ਪਾਏ।।**
**ਲੈ ਹਰਿ ਕੇ ਜੁਗ ਪੰਕਜ ਪਾਇਨ ਸੀਸ ਢੁਲਾਇ ਰਹੀ ਲਪਟਾਏ।।**
**ਐਸੋ ਹੁਲਾਸ ਬਢਯੋ ਜੀਯ ਮੋ ਜਿਮ ਚਾਤ੍ਰਿਕ ਮੋਰ ਘਟਾ ਘਹਰਾਏ।। ੯੮੬।।**

ਪਦ ਅਰਥ - ਮਾਧਵ = ਕ੍ਰਿਸ਼ਨ।। ਜੁਗ= ਦੋਵੇਂ, ਦੋ।। ਪੰਕਜ = ਕਮਲ।। ਘਹਰਾਏ = ਗੱਜਣਾ, ਬੋਲਣਾ।।

ਅਰਥ - ਇਕ ਸਮੇਂ ਕ੍ਰਿਸ਼ਨ ਜੀ ਊਧਵ ਨੂੰ ਨਾਲ ਲੈ ਕੇ, ਕੁੱਬੀ ਮਾਲਣਿ ਦੇ ਘਰ ਵਿਚ ਆਏ। ਏਹ ਕੁੱਬੀ ਇਨ੍ਹਾਂ ਦਾ ਆਉਣਾ ਸੁਣ ਕੇ, ਅੱਗੋਂ ਦੀ ਆ ਕੇ ਘਰ ਦੇ ਅੰਦਰ ਲੈ ਆਈ ਅਤੇ ਮਨ - ਭਾਵਨ ਕ੍ਰਿਸ਼ਨ ਨੂੰ ਵੇਖ ਕੇ ਉਸਨੇ ਸਾਰੇ ਸੁਖ ਪਾ ਲਏ। ਫਿਰ ਕ੍ਰਿਸ਼ਨ ਦੇ ਦੋਹਾਂ ਚਰਨ ਕਮਲਾਂ ਨੂੰ ਹੱਥ ਵਿਚ ਲੈਕੇ ਉਨ੍ਹਾਂ ਉਤੇ ਸਿਰ ਰੱਖ ਦਿੱਤਾ ਤੇ ਉਨ੍ਹਾਂ ਦੇ ਨਾਲ ਲਿਪਟ ਗਈ। ਉਸਦੇ ਚਿੱਤ ਵਿਚ ਇਸ ਤਰ੍ਹਾਂ ਦਾ ਆਨੰਦ ਵਧਿਆ, ਜਿਸ ਤਰ੍ਹਾਂ ਬੱਦਲਾਂ ਦੀ ਗਰਜ ਨੂੰ ਸੁਣ ਕੇ ਚਾਤ੍ਰਿਕ ਤੇ ਮੋਰ ਅਨੰਦਤ ਹੁੰਦੇ ਹਨ।। ੯੮੬।।

**ਸ੍ਵੈਯਾ।। ਊਚ ਅਵਾਸ ਬਨਯੋ ਅਤਿ ਸੁਭ੍ਰਮ ਈਂਗਰ ਰੰਗ ਕੇ ਚਿਤ੍ਰ ਬਨਾਏ।।**
**ਚੰਦਨ ਧੂਪ ਕਦੰਬ ਕਲੰਬਕ ਦੀਪਕ ਦੀਪ ਤਹਾ ਦਰਸਾਏ।।**
**ਲੈ ਪਰਜੰਕ ਤਹਾਂ ਅਤਿ ਸੁੰਦਰ ਸ੍ਵੱਛ ਸੁ ਮਉਰ ਸੁਗੰਧ ਬਿਛਾਏ।।**
**ਦੋ ਕਰ ਜੋਰ ਪ੍ਰਨਾਮ ਕਰਯੋ ਤਬ ਕੇਸਵ ਤਾ ਪਰ ਆਨ ਬੈਠਾਏ।। ੯੮੭।।**

ਪਦ ਅਰਥ - ਅਵਾਸ = ਘਰ।। ਸੁਭ੍ਰਮ = ਸੁੰਦਰ, ਸੋਹਣੇ।। ਈਂਗਰ = ਲਾਲ।।

ਅਰਥ - ਉਸ ਦਾ ਘਰ ਉੱਚਾ ਬਣਿਆ ਹੋਇਆ ਹੈ, ਜਿਸ ਉਤੇ ਬੜੇ ਹੀ ਸੋਹਣੇ ਸੋਹਣੇ ਲਾਲ ਰੰਗ ਦੇ ਚਿਤ੍ਰ ਬਣੇ ਹੋਏ ਹਨ। ਚੰਦਨ, ਧੂਪ, ਕਦੰਬ ਤੇ ਕਲੰਬਕ ਦੇ ਫੁੱਲ ਲੈ ਕੇ ਉਸਨੂੰ ਵਿਖਾਏ ਤੇ ਦੀਵੇ ਜਗਾ ਕੇ ਕ੍ਰਿਸ਼ਨ ਦੀ ਆਰਤੀ ਉਤਾਰੀ। ਫਿਰ ਇਕ ਬੜਾ ਹੀ ਸੁੰਦਰ ਪਲੰਘ

*******************************************************
ਲੈ ਕੇ ਡਾਹਿਆ ਅਤੇ ਉਸਦੇ ਉਤੇ ਬਹੁਤ ਸੁੰਦਰ ਬਿਸਤਰਾ ਵਿਛਾ ਕੇ, ਉਸਦੇ ਉਤੇ ਅੰਬਾਂ ਦਾ ਮੌਲ ਆਦਿਕ ਸੁੰਗਧੀ ਰਖ ਦਿੱਤੀ। ਫਿਰ ਦੋਵੇਂ ਹੱਥ ਜੋੜਕੇ ਨਮਸ਼ਕਾਰ ਕੀਤੀ ਅਤੇ ਕ੍ਰਿਸ਼ਨ ਨੂੰ ਨਾਲ ਲਿਜਾ ਕੇ ਉਸਦੇ ਉਤੇ ਬਿਠਾ ਦਿੱਤਾ।। ੯੮੭।।

ਦੋਹਰਾ।। ਰਤਨ ਖਚਤ ਪੀੜ੍ਹਾ ਬਹੁਰ ਲਜਾਈ ਭਗਤਿ ਜਨਾਇ।।
ਊਧਵ ਜੀ ਸੋਂ ਯੌਂ ਕਹਿਯੋ ਬੈਠਹੁ ਯਾ ਪਰ ਆਇ।। ੯੮੮।।

ਅਰਥ - ਫਿਰ ਆਪਣਾ ਭਗਤੀ ਭਾਵ ਪ੍ਰਗਟ ਕਰਦੀ ਹੋਈ ਰਤਨਾਂ ਦਾ ਜੜਾਊ ਪੀੜ੍ਹਾ ਲਿਆਈ। ਊਧਵ ਜੀ ਨੂੰ ਉਸਨੇ ਇਸ ਤਰ੍ਹਾਂ ਆਖਿਆ ਇਸਦੇ ਉਤੇ ਆਕੇ ਬੈਠੋ।। ੯੮੮।।

ਸ੍ਵੈਯਾ।। ਊਧਵ ਜੀ ਕੁਬਜਾ ਸੋ ਕਹੈ ਨਿਜ ਪ੍ਰੀਤ ਲਖੀ ਅਤਿ ਹੀ ਤੁਮਰੀ ਮੈ।।
ਹਉ ਅਤਿ ਦੀਨ ਅਧੀਨ ਅਨਾਥ ਨ ਬੈਠ ਸਕਉ ਸਮੁਹਾਇ ਹਰੀ ਮੈ।।
ਕਾਨ੍ਹ ਪ੍ਰਤਾਪ ਤਬੈ ਉਠ ਪੀੜ੍ਹੇ ਕਉ ਦੀਨ ਉਠਾਇ ਕੈ ਵਾਹੀ ਘਰੀ ਮੈ।।
ਪੈ ਇਤਨੋ ਕਰਿ ਕੈ ਭੂਅ ਬੈਠ ਰਹਯੋ ਗਹਿ ਪਾਇਨ ਨੇਹ ਛਰੀ ਮੈ।। ੯੮੯।।

ਊਧਵ ਜੀ ਨੇ ਕੁਬਜਾਂ ਨੂੰ ਆਖਿਆ - ਪ੍ਰਭੂ ਨਾਲ ਤੇਰੀ ਬੇਹੱਦ ਪ੍ਰੀਤੀ ਹੈ। ਇਹ ਮੈਂ ਸਮਝ ਗਿਆਂ ਹਾਂ। ਪਰ ਮੈਂ ਮਹਾਂ ਕੰਗਾਲ, ਆਗਜਾ ਵਿਚ ਰਹਿਣ ਵਾਲਾ ਯਤੀਮ, ਪ੍ਰਭੂ ਦੇ ਸਾਹਮਣੇ ਇਸ ਪੀੜ੍ਹੇ ਉਤੇ ਬੈਠ ਨਹੀਂ ਸਕਦਾ ਹਾਂ। ਤਦ ਫਿਰ ਉਸਨੇ ਕ੍ਰਿਸ਼ਨ ਦੇ ਪ੍ਰਤਾਪ ਨੂੰ ਜਣਾਉਣ ਵਾਸਤੇ ਉਸੇ ਹੀ ਘੜੀ ਵਿਚ ਪੀੜ੍ਹੇ ਨੂੰ ਉਸ ਥਾਂ ਤੋਂ ਉਠਵਾ ਦਿੱਤਾ। ਏਨਾਂ ਕੁਝ ਕਰਕੇ ਧਰਤੀ ਉਤੇ ਬੈਠ ਗਿਆ ਅਤੇ ਉਸਨੇ ਆਪਣੇ ਮਨ ਰੂਪ ਹੱਥ ਵਿਚ ਪ੍ਰਭੂ ਚਰਨਾਂ ਦੇ ਪ੍ਰੇਮ ਦੀ ਛੜੀ ਫੜੀ ਹੋਈ ਹੈ।। ੯੮੯।।

ਜੇ ਪਦ ਪੰਕਜ ਸੇਸ ਮਹੇਸ ਸੁਰੇਸ ਦਿਨੇਸ ਨਿਸੇਸ ਨ ਪਾਏ।।
ਜੇ ਪਦ ਪੰਕਜ ਬੇਦ ਪੁਰਾਨ ਬਖਾਨ ਪ੍ਰਮਾਨ ਕੈ ਗਯਾਨ ਨ ਗਾਏ।।
ਜੇ ਪਦ ਪੰਕਜ ਸਿੱਧ ਸਮਾਧ ਮੈ ਸਾਧਤ ਹੈ ਮੁਨ ਮੋਨ ਲਗਾਏ।।
ਤੇ ਪਦ ਪੰਕਜ ਕੇਸਵ ਕੇ ਅਬ ਊਧਵ ਲੈ ਕਰ ਮੈ ਸਹਰਾਏ।। ੯੯੦।।

ਅਰਥ - ਜੇਹੜੇ ਚਰਨ ਕਮਲ ਸ਼ੇਸਨਾਗ, ਸ਼ਿਵਜੀ, ਇੰਦ੍ਰ, ਸੂਰਜ ਤੇ ਚੰਦ੍ਰਮਾਂ ਨੇ ਨਹੀਂ ਪਾਏ ਹਨ। ਜੇਹੜੇ ਚਰਨ ਕਮਲਾਂ ਦਾ ਵੇਦ ਤੇ ਪੁਰਾਣ ਵਰਣਨ ਕਰਦੇ ਹਨ, ਪਰ ਉਨ੍ਹਾਂ ਦੀ ਪ੍ਰਮਾਣਿਕਤਾ ਬਾਰੇ ਕਹਿ ਨਹੀਂ ਸਕਦੇ। ਜੇਹੜੇ ਚਰਨ ਕਮਲਾਂ ਨੂੰ ਸਿਧ ਲੋਕ ਸਮਾਧੀਆਂ ਵਿਚ ਸਾਧਦੇ ਹਨ ਅਤੇ ਮੁਨੀ ਲੋਕ ਮੋਨ ਅਵਸਥਾ ਵਿਚ ਹੋਕੇ ਧਿਆਨ ਲਗਾ ਰਹੇ ਹਨ। ਅਰਥਾਤ ਚਰਨਾਂ ਦਾ ਧਿਆਨ ਕਰਦੇ ਹੋਇਆਂ ਮੁਨੀਆਂ ਦੇ ਮਨ ਨੇ ਚੁੱਪ ਧਾਰ ਲਈ ਹੈ ਅਤੇ ਉਨ੍ਹਾਂ ਦੇ ਫੁਰਨੇ ਮਿਟ ਗਏ ਹਨ। 'ਕੇਸ਼ਵ' ਦੇ ਉਹ ਚਰਨ ਕਮਲ ਹੁਣ ਊਧਵ ਆਪਣੇ ਹੱਥਾਂ ਵਿਚ ਲੈ ਕੇ ਸੇਵ ਰਿਹਾ ਹੈ।। ੯੯੦।।

ਸ੍ਵੈਯਾ।। ਸੰਤ ਸਹਾਰਤ ਸ੍ਯਾਮ ਕੇ ਪਾਇ ਮਹਾ ਬਿਗਸ੍ਯੋ ਮਨ ਭੀਤਰ ਸੋਊ।।
ਜੋਗਨ ਕੇ ਜੋਊ ਧ੍ਯਾਨ ਕੇ ਬੀਚ ਨ ਆਵਤ ਹੈ ਅਤਿ ਬ੍ਯਾਕਲ ਹੋਊ।।
ਜਾ ਬ੍ਰਹਮਾਦਿਕ ਸੇਸ ਸੁਰਾਦਿਕ ਖੋਜਤ ਅੰਤਿ ਨ ਪਾਵਤ ਕੋਊ।।
ਸੋ ਪਦ ਕੰਜਨ ਕੀ ਸਮ ਤੁੱਲਿ ਪਲੋਟਤ ਊਧਵ ਲੈ ਕਰ ਦੋਊ।। ੯੯੧।।

ਅਰਥ - ਜੋ ਸੰਤ ਪ੍ਰਭੂ ਦੇ ਚਰਨਾਂ ਨੂੰ ਸੇਂਵਦੇ ਹਨ, ਉਹ ਮਨ ਵਿਚ ਬੜੇ ਅਨੰਦ ਨੂੰ ਪਾਂਦੇ ਹਨ। ਜੋ ਚਰਨ ਜੋਗੀਆਂ ਦੇ ਧਿਆਨ ਵਿਚ ਨਹੀਂ ਆਉਂਦੇ, ਉਨ੍ਹਾਂ ਦੇ ਦਰਸ਼ਨ ਲਈ ਜੋਗੀ ਜਨ ਬੜੇ ਹੀ ਬਿਆਕੁਲ ਹੋ ਰਹੇ ਹਨ। ਜਿਨ੍ਹਾਂ ਚਰਨਾਂ ਨੂੰ ਬ੍ਰਹਮਾਂ ਵਰਗੇ ਵੇਦ ਪਾਠੀ, ਸ਼ੇਸ਼ਨਾਗ ਵਰਗੇ ਸਿਮਰਨ ਕਰਤਾ, ਇੰਦ੍ਰ ਵਰਗੇ ਪੁੰਨਾਤਮਾਂ ਖੋਜ ਥੱਕੇ ਹਨ, ਪਰ ਕਿਸੇ ਨੇ ਭੀ ਅੰਤ ਨਹੀਂ ਪਾਇਆ ਹੈ। ਉਨ੍ਹਾਂ ਚਰਨ ਕਮਲਾਂ ਦੀ ਬਰਾਬਰੀ ਕਿਸ ਵਿਚ ਹੈ, ਜਿਨ੍ਹਾਂ ਨੂੰ ਊਧਵ ਦੋਹਾਂ ਹੱਥਾਂ ਵਿਚ ਲੈਕੇ ਪਿਆਰ ਨਾਲ ਮਲ ਰਿਹਾ ਹੈ।। ੯੯੧।।

ਇਤ ਸ੍ਯਾਮ ਪਲੋਟਤ ਊਧਵ ਪਾਇ ਉਤੈ ਉਨ ਮਾਲਨ ਸਾਜ ਕੀਏ।।
ਸੁਭ ਬੱਜ੍ਰਨ ਕੇ ਅਰੁ ਲਾਲ ਜਵਾਹਰ ਦੇਖਿ ਜਿਸੈ ਸੁਖ ਹੋਤ ਜੀਏ।।
ਇਤਨੇ ਪਹਿ ਕਾਨ੍ਹ ਪਹਿ ਆਇ ਗਈ ਬਿੰਦਰੀ ਕਹਜੋ ਈਂਗਰ ਭਾਲ ਦੀਏ।।
ਤਿਹ ਰੂਪ ਨਿਹਾਰ ਹੁਲਾਸ ਬਢ੍ਯੋ ਕਬਿ ਸ੍ਯਾਮ ਕਹੈ ਜਦੁਬੀਰ ਹੀਏ।। ੯੯੨।।

ਪਦ ਅਰਥ - ਬੱਜ੍ਰਨ = ਹੀਰਿਆਂ।। ਈਂਗਰ = ਸਿੰਗ੍ਰਫ, ਭਾਵ ਲਾਲ।। ਭਾਲ = ਮੱਥਾ।।

ਅਰਥ - ਇਧਰ ਊਧਵ ਕ੍ਰਿਸ਼ਨ ਦੇ ਪੈਰਾਂ ਨੂੰ ਮੁੱਠੀ ਚਾਪੀ ਕਰ ਰਿਹਾ ਹੈ, ਉਧਰ ਉਸ ਮਾਲਣ ਨੇ ਸਿੰਗਾਰ ਕਰ ਲਿਆ ਹੈ। ਬੜੇ ਸੋਹਣੇ ਹੀਰਿਆਂ ਦੇ ਅਤੇ ਲਾਲ-ਜਵਾਹਰ ਦੇ ਜੜਾਊ ਗਹਿਣੇ ਪਾਏ ਹਨ, ਜਿਨ੍ਹਾਂ ਨੂੰ ਵੇਖਕੇ ਮਨ ਵਿਚ ਸੁਖ ਪੈਦਾ ਹੁੰਦਾ ਹੈ। ਏਨੇ ਸਮੇਂ ਵਿਚ ਹੀ ਕ੍ਰਿਸ਼ਨ ਦੇ ਕੋਲ ਆ ਗਈ, ਜਿਸਨੇ ਮੱਥੇ ਵਿਚ ਲਾਲ ਰੰਗ ਦੀ ਬਿੰਦੀ ਲਾਈ ਹੋਈ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਉਸਦਾ ਰੂਪ ਵੇਖਦਿਆਂ ਹੀ ਕ੍ਰਿਸ਼ਨ ਦੇ ਮਨ ਵਿਚ ਕਾਮ ਚੇਸ਼ਟਾ ਵਧ ਗਈ ਹੈ।। ੯੯੨।।

ਸ੍ਵੈਯਾ।। ਸਜ ਸਾਜਨ ਮਾਲਨ ਅੰਗਨ ਮੈ ਅਤਿ ਸੁੰਦਰ ਸੋ ਹਰਿ ਪਾਸ ਗਈ।।
ਮਨੋ ਦੂਸਰ ਚੰਦ ਕਲਾ ਪ੍ਰਗਟੀ ਮਨੋ ਹੇਰਤ ਕੈ ਇਹ ਰੂਪ ਮਈ।।
ਹਰਿ ਜੂ ਲਖਿ ਕੈ ਜੀਯ ਕੀ ਬਿਰਥਾ ਕਬਿ ਸ੍ਯਾਮ ਕਹੈ ਸੋਊ ਐਚ ਲਈ।।
ਤਿਹ ਊਪਰਿ ਬੈਸ ਅਸੰਕ ਭਈ ਮਨ ਕੀ ਸਭ ਸੰਕ ਪਰਾਇ ਗਈ।। ੯੯੩।।

ਅਰਥ - ਮਾਲਣੀ ਅੰਗਾਂ ਵਿਚ ਸਿੰਗਾਰ ਸਜਾਕੇ, ਬਹੁਤ ਹੀ ਸੋਹਣੀ ਹੋਕੇ ਕ੍ਰਿਸ਼ਨ ਦੇ ਕੋਲ

ਗਈ। ਇਸ ਤਰ੍ਹਾਂ ਦੀ ਸੋਹਣੀ ਲੱਗਦੀ ਸੀ ਮਾਨੋਂ, ਦੂਜੀ ਚੰਦ੍ਰਮਾਂ ਦੀ ਸ਼ਕਲ ਪ੍ਰਗਟੀ ਹੈ। ਕ੍ਰਿਸ਼ਨ ਜੀ ਨੇ ਉਸਦੇ ਮਨ ਦੀ ਅਵਸਥਾ ਨੂੰ ਜਾਣ ਕੇ, ਸਿਆਮ ਕਵਿ ਜੀ ਕਹਿੰਦੇ ਹਨ, ਉਸ ਨੂੰ ਫੜਕੇ ਆਪਣੇ ਵੱਲ ਖਿਚ ਲਿਆ। ਉਨ੍ਹਾਂ ਦੇ ਕੋਲ ਸੇਜਾ ਉਤੇ ਬੈਠਦਿਆਂ ਹੀ 'ਅਸੰਗ' ਹੋ ਗਈ, ਕਿਉਂਕਿ ਉਸਦੇ ਮਨ ਦੀ ਸਾਰੀ ਸ਼ੰਕਾ ਦੂਰ ਹੋ ਗਈ ਹੈ।। ੯੯੩।।

ਸ੍ਵੈਯਾ।। ਬਹੀਯਾਂ ਜਬ ਹੀ ਗਹਿ ਸ੍ਯਾਮ ਲਈ ਕੁਬਜਾ ਅਤਿ ਹੀ ਮਨ ਮੈ ਸੁਖ ਪਾਯੋ।।
ਸ੍ਯਾਮ ਮਿਲੇ ਬਹੁਤੇ ਦਿਨ ਮੈ ਹਮ ਕਉ ਕਹਿ ਕੈ ਇਹ ਭਾਂਤ ਸੁਨਾਯੋ।।
ਚੰਦਨ ਜਿਉ ਤੁਹਿ ਅੰਗ ਮਲ੍ਯੋ ਤਿਹ ਤੇ ਹਮਹੂੰ ਜਦੁਬੀਰ ਰਿਝਾਯੋ।।
ਜੋਊ ਮਨੋਰਥ ਥੋ ਜੀਯ ਮੈ ਤੁਮਰੇ ਮਿਲਏ ਸੋਊ ਮੋ ਕਰਿ ਆਯੋ।। ੯੯੪।।

ਅਰਥ - ਜਦ ਕ੍ਰਿਸ਼ਨ ਜੀ ਨੇ ਬਾਂਹ ਤੋਂ ਫੜ ਲਈ ਤਦ ਕੁਬਜਾਂ ਨੇ ਮਨ ਵਿਚ ਬੜਾ ਹੀ ਸੁਖ ਪਾਇਆ। "ਹੇ ਸਿਆਮ! ਬਹੁਤੇ ਦਿਨਾਂ ਮਗਰੋਂ ਮੈਨੂੰ ਆਕੇ ਮਿਲੇ ਹੋ।" ਇਸ ਤਰ੍ਹਾਂ ਕਹਿ ਕੇ ਸੁਣਾਇਆ। ਮੈਂ ਆਪ ਜੀ ਨੂੰ ਚੰਦਨ ਮਲਕੇ ਹੀ ਖੁਸ਼ ਕੀਤਾ ਹੈ ਅਰਥਾਤ ਚੰਦਨ ਦੇ ਮਲਣ ਕਰਕੇ ਹੀ ਤੁਸੀਂ ਮੇਰੇ ਉਤੇ ਪ੍ਰਸੰਨ ਹੋਏ? ਤੁਹਾਡੇ ਮਿਲਣ ਕਰਕੇ ਹੀ ਮੇਰੇ ਮਨ ਦੇ ਸਾਰੇ ਮਨੋਰਥ ਪੂਰੇ ਹੋ ਗਏ ਹਨ।। ੯੯੪।।

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕੁਬਜਾ ਕੇ ਗ੍ਰਹ ਜਾ ਮਨੋਰਥ ਪੂਰਨ ਸਮਾਪਤੰ।।

\- - - - - -

## ਅਥ ਅਕ੍ਰੂਰ ਕੇ ਧਾਮ ਕਾਨ੍ਹ ਜੂ ਆਏ।।

ਸ੍ਵੈਯਾ।। ਦੈ ਸੁਖ ਮਾਲਨ ਕਉ ਅਤਿ ਹੀ ਅਕ੍ਰੂਹਿ ਕੇ ਫਿਰ ਧਾਮ ਪਧਾਰਯੋ।।
ਆਵਤ ਸੋ ਸੁਨ ਪਾਇ ਲਗਯੋ ਤਿੰਹ ਮੱਧਿ ਚਲਯੋ ਹਰਿ ਪ੍ਰੇਮ ਚਿਤਾਰਯੋ।।
ਸੋ ਗਹਿ ਸ੍ਯਾਮ ਕੇ ਪਾਇ ਰਹ੍ਯੋ ਕਬਿ ਨੇ ਮੁਖ ਤੇ ਇਹ ਭਾਂਤ ਉਚਾਰਯੋ।।
ਊਧਵ ਸੋ ਜਦਬੀਰ ਕਹ੍ਯੋ ਇਨ ਸੰਤਨ ਕੋ ਅਤਿ ਪ੍ਰੇਮ ਨਿਹਾਰਯੋ।। ੯੯੫।।

ਅਰਥ - ਮਾਲਣੀ ਨੂੰ ਮਹਾਂ ਸੁਖ ਦੇ ਕੇ, ਫਿਰ ਅਕਰੂਰ ਦੇ ਘਰ ਚਲੇ ਗਏ ਹਨ। ਕ੍ਰਿਸ਼ਨ ਦਾ ਆਉਣਾ ਸੁਣ ਕੇ ਅੱਗੋਂ ਦੀ ਆ ਕੇ ਚਰਨਾਂ ਨਾਲ ਲਿਪਟ ਗਿਆ। ਉਸਦੇ ਵਿਚ ਹਰਿ ਦੇ ਪ੍ਰੇਮ ਦਾ ਪ੍ਰਵਾਹ ਚੱਲ ਪਿਆ ਜੋ ਕ੍ਰਿਸ਼ਨ ਜੀ ਨੇ ਵੇਖ ਲਿਆ ਹੈ। ਫਿਰ ਉਹ ਕ੍ਰਿਸ਼ਨ ਦੇ ਚਰਨਾਂ ਨੂੰ ਫੜਕੇ ਬੈਠ ਰਿਹਾ, ਕਵੀ ਜਨਾਂ ਨੇ ਮੂੰਹ ਤੋਂ ਉਸਦੀ ਬਾਬਤ ਇਸ ਤਰ੍ਹਾਂ ਆਖਿਆ ਹੈ। ਊਧਵ ਨੂੰ ਕ੍ਰਿਸ਼ਨ ਜੀ ਨੇ ਕਿਹਾ - ਇਨ੍ਹਾਂ ਨੇ ਸੰਤਾਂ ਨੂੰ ਵੱਡੇ ਪ੍ਰੇਮ ਨਾਲ ਵੇਖਿਆ ਹੈ ਅਰਥਾਤ ਇਨ੍ਹਾਂ ਦਾ ਸੰਤਾਂ ਨਾਲ ਬਹੁਤਾ ਪ੍ਰੇਮ ਹੈ।। ੯੯੫।।

*********************************************************************

ਊਧਵ ਸਯਾਮ ਕਹਯੋ ਸੁਨ ਕੈ ਅਕ੍ਰੂਹਿ ਕੋ ਅਤਿ ਪ੍ਰੇਮ ਨਿਹਾਰਯੋ॥
ਸੁੱਧ ਕਰੀ ਉਨ ਕੀ ਮਨ ਕੈ ਕੁਬਜਾ ਕੋ ਕਹਯੋ ਅਰੁ ਪ੍ਰੇਮ ਚਿਤਾਰਯੋ॥
ਸੋ ਗਨਤੀ ਕਰਿ ਕੈ ਮਨ ਮੈ ਕਨ੍ਹੀਯਾ ਸੰਗ ਪੈ ਇਹ ਭਾਤ ਉਚਾਰਯੋ॥
ਹੇ ਹਰਿ ਜੂ ਇਹ ਕੇ ਪਿਖਏ ਉਨ ਕੋ ਸਭ ਪ੍ਰੇਮ ਬਿਦਾ ਕਰਿ ਡਾਰਯੋ॥ ੯੯੬॥

ਅਰਥ - ਊਧਵ ਨੇ ਕ੍ਰਿਸ਼ਨ ਦਾ ਕਹਿਣਾ ਸੁਣ ਕੇ ਅਕਰੂਰ ਦੇ ਅਤਜੰਤ ਪ੍ਰੇਮ ਨੂੰ ਵੇਖਿਆ। ਫਿਰ ਉਸਨੇ ਆਪਣੇ ਮਨ ਵਿਚ ਉਸਦੀ ਯਾਦ ਕੀਤੀ ਅਰਥਾਤ ਕੁਬਜਾਂ ਦੇ ਕਹੇ ਹੋਏ ਬਚਨਾਂ ਨੂੰ ਅਤੇ ਉਸਦੇ ਪ੍ਰੇਮ ਨੂੰ ਖਿਆਲ ਵਿਚ ਲਿਆਂਦਾ। ਫਿਰ ਮਨ ਦੇ ਵਿਚ ਉਸ ਦੀ ਚੰਗੀ ਤਰ੍ਹਾਂ ਸੋਚ ਵਿਚਾਰ ਕਰਕੇ, ਊਧਵ ਨੇ ਕ੍ਰਿਸ਼ਨ ਨੂੰ ਕਿਹਾ, ਇਸਦਾ ਪ੍ਰੇਮ ਵੇਖਕੇ ਕੁਬਜਾਂ ਦਾ ਪ੍ਰੇਮ ਕੁਝ ਭੀ ਮਲੂਮ ਨਹੀਂ ਹੁੰਦਾ॥ ੯੯੬॥

ਸ੍ਵੈਯਾ॥ ਹਰਿ ਰੂਪ ਨਿਹਾਰ ਮਨੈ ਸੁਖ ਪਾਇ ਕੈ ਸ੍ਰੀ ਜਦੁਬੀਰ ਕੀ ਸੇਵ ਸੁ ਕੀਨੀ॥
ਪਾਇ ਪਰੋ ਤਿਹ ਕੇ ਬਹੁਰੋ ਉਠ ਦੇਵਕੀ ਲਾਲ ਪਰਾਕ੍ਰਮ ਦੀਨੀ॥
ਭੋਜਨ ਅੰਨ ਜਿਤੋ ਗ੍ਰਹ ਥੋ ਸੋਊ ਆਨ ਧਰੋ ਹਿਤ ਬਾਤ ਲਖੀਨੀ॥
ਥੋ ਮਨ ਮੋ ਸੋਊ ਬਾਛਤ ਇੱਛ ਵਹੈ ਜਸੁਧਾ ਸੁਤ ਪੂਰਨ ਕੀਨੀ॥ ੯੯੭॥

ਅਰਥ - ਕ੍ਰਿਸ਼ਨ ਦੇ ਰੂਪ ਨੂੰ ਵੇਖ ਕੇ ਮਨ ਵਿਚ ਸੁਖ ਪਾਯਾ ਅਤੇ ਸ੍ਰੀ ਕ੍ਰਿਸ਼ਨ ਦੀ ਸੇਵਾ ਕੀਤੀ। ਫਿਰ ਉਸਦੇ ਚਰਨੀਂ ਪੈ ਗਿਆ ਅਤੇ ਉੱਠਕੇ ਕ੍ਰਿਸ਼ਨ ਦੀਆਂ ਪਰਕ੍ਰਮਾਂ ਕੀਤੀਆਂ। ਘਰ ਦੇ ਵਿਚ ਜਿੰਨਾਂ ਭੀ ਅੰਨ ਧਨ ਤੇ ਭੋਜਨ ਸੀ, ਉਹ ਲਿਆਕੇ ਅੱਗੇ ਭੇਟਾ ਰੱਖ ਦਿੱਤੀ, ਏਹੋ ਹੀ ਉਸਦੇ ਹਿਤ ਦੀ ਗੱਲ ਜਾਣੀ ਜਾਂਦੀ ਹੈ। ਕਹਿਣ ਲੱਗਾ - ਮੇਰੇ ਮਨ ਵਿਚ ਜੋ ਭੀ ਚਾਹਣਾ ਸੀ, ਕਾਨ੍ਹ ਨੇ ਮੇਰੀ ਓਹੀ ਇੱਛਾ ਪੂਰਨ ਕਰ ਦਿੱਤੀ ਹੈ॥ ੯੯੭॥

ਸ੍ਵੈਯਾ॥ ਪੂਰਨ ਕੈ ਮਨਸਾ ਤਿਹ ਕੀ ਸੰਗ ਊਧਵ ਲੈ ਫਿਰ ਧਾਮ ਅਯੋ॥
ਗ੍ਰਹ ਆਇ ਕੈ ਮੰਗਨ ਲੋਗ ਬੁਲਾਇ ਗਵਾਵਤ ਭਯੋ ਤਿਹ ਰਾਗ ਗਯੋ॥
ਤਿਨ ਊਪਰ ਰੀਝ ਕਹੈ ਕਬਿ ਸਯਾਮ ਘਨੋ ਗ੍ਰਹ ਤੇ ਕਢ ਦਾਨ ਦਯੋ॥
ਮਨੋ ਤਾ ਜਸ ਤੇ ਮ੍ਰਿਤ ਮੰਡਲ ਮੈ ਅਬ ਕੇ ਦਿਨ ਲਉ ਦਿਨ ਸੇਤ ਭਯੋ॥ ੯੯੮॥

ਅਰਥ - ਉਸਦੀ ਇੱਛਾ ਪੂਰਨ ਕਰਕੇ, ਫਿਰ ਊਧਵ ਨੂੰ ਨਾਲ ਲੈਕੇ ਆਪਣੇ ਘਰ ਆ ਗਏ। ਘਰ ਵਿਚ ਆਕੇ, ਮੰਗਤੇ ਲੋਕਾਂ ਨੂੰ ਸੱਦ ਲਿਆ ਅਤੇ ਉਨ੍ਹਾਂ ਪਾਸੋਂ ਰਾਗ ਦੇ ਗੀਤ ਗੁਆਉਣ ਲੱਗਾ। ਸਿਆਮ ਕਵਿ ਜੀ ਕਹਿੰਦੇ ਹਨ, ਫਿਰ ਉਨ੍ਹਾਂ ਉਤੇ ਪ੍ਰਸੰਨ ਹੋਕੇ ਘਰ ਵਿਚੋਂ ਕੱਢ ਕੇ ਬਹੁਤ ਸਾਰਾ

*******************************************************
ਦਾਨ ਦਿੱਤਾ। ਉਸ ਦੇ ਦਾਨ ਦੀ ਸੋਭਾ ਨੂੰ ਕਵੀ ਜਨਾਂ ਨੇ ਇੰਝ ਮਹਿਸੂਸ ਕੀਤਾ ਹੈ ਮਾਨੋਂ ਉਸ ਦਾਨ ਦੀ ਰੋਸ਼ਨੀ ਕਰਕੇ ਹੀ ਅੱਜ ਤੱਕ ਧਰਤੀ ਤੇ ਰੋਸ਼ਨੀ ਹੈ।। ੯੯੮।।

**ਅਕਰੂਰ ਸਿਆਮ ਕੇ ਧਾਮਹਿ ਆਇ ਕੈ ਸ੍ਰੀ ਜਦੁਬੀਰ ਕੇ ਪਾਇਨ ਲਾਗਿਓ।।**
**ਕੰਸ ਬਿਦਾਰ ਬਕੀ ਉਰ ਫਾਰ ਕਹਯੋ ਕਰਤਾਰ ਸਰਾਹਨ ਲਾਗਿਓ।।**
**ਅਉਰ ਗਈ ਸੁਧ ਭੂਲ ਸਭੈ ਹਰਿ ਕੀ ਉਪਮਾ ਰਸ ਭੀਤਰ ਪਾਗਿਓ।।**
**ਆਨੰਦ ਬੀਚ ਬਢਯੋ ਮਨ ਕੇ ਮਨ ਕੋ ਦੁਖ ਥੋ ਜਿਤਨੋ ਸਭ ਭਾਗਿਓ।।੯੯੯।।**

ਅਰਥ - ਅਕਰੂਰ ਕ੍ਰਿਸ਼ਨ ਦੇ ਘਰ ਵਿਚ ਆਕੇ ਸ੍ਰੀ ਕ੍ਰਿਸ਼ਨ ਜੀ ਦੇ ਚਰਨੀਂ ਲੱਗਾ, ਫਿਰ ਕੰਸ ਦੇ ਮਾਰਣ ਦੀ ਤੇ ਬਕੀ ਦੈਂਤ ਦੇ ਪੇਟ ਫਾੜਨ ਆਦਿਕ ਦੀ ਕਥਾ ਕਹਿਕੇ ਸਲਾਹੁਣ ਲੱਗਾ। ਹੋਰ ਉਸਨੂੰ ਸਾਰੀ ਹੀ ਹੋਸ਼ ਭੁੱਲ ਗਈ, ਕੇਵਲ ਕ੍ਰਿਸ਼ਨ ਦੀ ਉਪਮਾਂ ਦੇ ਰਸ ਵਿਚ ਹੀ ਭਿੱਜ ਗਿਆ। ਉਸਦੇ ਮਨ ਦੇ ਵਿਚ ਅਨੰਦ ਵਧ ਗਿਆ, ਉਸਦੇ ਮਨ ਦਾ ਜਿੰਨਾਂ ਭੀ ਦੁੱਖ ਸੀ, ਉਹ ਸਾਰਾ ਹੀ ਦੂਰ ਹੋ ਗਿਆ।। ੯੯੯।।

**ਸ੍ਵੈਯਾ।। ਦੇਵਕੀ ਲਾਲ ਗੁਪਾਲ ਅਹੋ ਨੰਦ ਲਾਲ ਦਿਆਲ ਇਹੈ ਜੀਯ ਧਾਰਿਓ।।**
**ਕੰਸ ਬਿਦਾਰ ਬਕੀ ਉਰ ਫਾਰ ਕਹਯੋ ਕਰਤਾ ਜਦੁਬੀਰ ਉਚਾਰਿਓ।।**
**ਹੇ ਅਘ ਕੇ ਰਿਪ ਹੇ ਰਿਪ ਕੇਸੀ ਕੇ ਹੇ ਕੁਪ ਜਾਹ ਤ੍ਰਿਨਾਵਰਤ ਮਾਰਿਓ।।**
**ਤਾ ਅਬ ਰੂਪ ਦਿਖਾਇ ਹਮੈ ਹਮਰੋ ਸਭ ਪਾਪ ਬਿਦਾ ਕਰਿ ਡਾਰਿਓ।। ੧੦੦੦।।**

ਅਰਥ - ਹੇ ਦੇਵਕੀ ਲਾਲ! ਹੇ ਗਊ ਪਾਲਕ! ਹੇ ਨੰਦ ਲਾਲ! ਹੇ ਦਿਆਲ! ਏਹੋ ਜੇਹੀ ਉਪਮਾਂ ਕਰਨ ਵਿਚ ਅਕਰੂਰ ਨੇ ਆਪਣਾ ਚਿੱਤ ਜੋੜ ਲਿਆ ਹੈ। ਕੰਸ ਨੂੰ ਮਾਰਨ ਦੀ, ਬਕੀ ਦੈਂਤ ਦੀ ਛਾਤੀ ਪਾੜਣ ਦੀ ਉਪਮਾ ਕਹਿ ਕੇ ਫਿਰ ਆਖਿਆ - ਹੇ ਜਦੁਬੀਰ! ਤੂੰਹੀਂ ਕਰਤਾ ਹੈਂ। ਹੇ 'ਅਘ' ਦੈਂਤ ਨੂੰ ਮਾਰਨ ਵਾਲੇ! ਹੇ ਕੇਸੀ ਦੈਂਤ ਦੇ ਨਾਸ ਕਰਨ ਵਾਲੇ! ਜਿਸਨੇ ਕ੍ਰੋਧ ਕਰਕੇ 'ਤ੍ਰਿਨਾਵਰਤ' ਦੈਂਤ ਨੂੰ ਮਾਰਿਆ ਸੀ ਤੂੰ ਓਹੀ ਹੈਂ। ਤੁਸਾਂ ਹੁਣ ਸਾਨੂੰ ਆਪਣਾ ਇਹ ਰੂਪ ਦਿਖਾ ਕੇ ਸਾਡੇ ਸਾਰੇ ਪਾਪਾਂ ਨੂੰ ਨਾਸ ਕਰ ਦਿੱਤਾ ਹੈ।। ੧੦੦੦।।

**ਸ੍ਵੈਯਾ।। ਚੋਰ ਹੈ ਸਾਧਨ ਕੇ ਦੁਖ ਕੋ ਸੁਖ ਕੋ ਬਰਦਾਇਕ ਸਯਾਮ ਉਚਾਰਿਓ।।**
**ਹੈ ਠਗ ਗ੍ਵਾਰਨ ਚੀਰਨ ਕੋ ਭਟ ਹੈ ਜਿਨ ਕੰਸ ਸੋ ਬੀਰ ਪਛਾਰਿਓ।।**
**ਕਾਇਰ ਹੈ ਬਹੁ ਪਾਪਨ ਤੇ ਅਰੁ ਬੈਦ ਹੈ ਜਾ ਸਭ ਲੋਗ ਜੀਯਾਰਿਓ।।**
**ਪੰਡਿਤ ਹੈ ਕਬਿ ਸਯਾਮ ਕਹੈ ਜਿਨ ਚਾਰੋ ਈ ਬੇਦ ਕੋ ਭੇਦ ਸਵਾਰਿਓ।। ੧੦੦੧।।**

ਅਰਥ - ਹੇ ਸ਼ਯਾਮ! ਤੂੰ ਚੋਰ ਹੈਂ, ਪਰ ਸਾਧਾਂ ਦੇ ਦੁਖ ਨੂੰ ਚੁਰਾਉਂਦਾ ਹੈ, ਅਤੇ ਸੁਖ ਦਾ

ਵਰ ਦੇਣ ਵਾਲਾ ਕਿਹਾ ਜਾਂਦਾ ਹੈਂ। ਤੂੰ ਠੱਗ ਹੈਂ, ਪਰ ਗੋਪੀਆਂ ਦੇ ਕਪੜਿਆਂ ਨੂੰ ਠੱਗਦਾ ਹੈਂ. ਤੂੰ ਸੂਰਮਾ ਹੈਂ, ਜਿਸਨੇ ਕੰਸ ਵਰਗੇ ਜੋਧੇ ਨੂੰ ਪਟਕਾ ਕੇ ਮਾਰਿਆ ਹੈ। ਤੂੰ ਕਾਇਰ ਹੈਂ, ਪਰ ਬਹੁਤੇ ਪਾਪਾਂ ਤੋਂ ਕਾਇਰ ਹੁੰਦਾ ਹੈਂ ਅਤੇ ਵੈਦ ਭੀ ਤੂੰਹੀਂ ਹੈਂ, ਜਿਸਨੇ ਸਾਰੇ ਜਗਤ ਨੂੰ ਚੇਤਨ ਸ਼ਕਤੀ ਦੇ ਕੇ ਜੀਵਾਇਆ ਹੋਇਆ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਤੂੰਹੀਂ ਪੰਡਿਤ ਹੈਂ, ਜਿਸਨੇ ਚੌਹਾਂ ਹੀ ਵੇਦਾਂ ਦੇ ਭੇਦ ਨੂੰ ਸਮਝਿਆ ਤੇ ਸਵਾਰਿਆ ਹੈ।। ੧੦੦੧।।

**ਸ੍ਵੈਯਾ।। ਯੌਂ ਕਹਿ ਕੈ ਜਦੁਬੀਰ ਕੇ ਸੋ ਕਬਿ ਸਯਾਮ ਕਹੈ ਉਠ ਪਾਇ ਪਰਯੋ।।**
**ਹਰਿ ਕੀ ਬਹੁ ਬਾਰ ਸਰਾਹ ਕਰੀ ਦੁਖ ਥੋ ਜਿਤਨੋ ਛਿਨ ਬੀਚ ਹਰਯੋ।।**
**ਅਰੁ ਤਾ ਛਬਿ ਕੋ ਜਸ ਉੱਚ ਮਹਾਂ ਕਬਿ ਨੈ ਬਿਧ ਯਾ ਮੁਖ ਤੇ ਉਚਰਯੋ।।**
**ਹਰਿ ਨਾਮ ਸੰਜੋਅ ਕਉ ਪੈਨ੍ਹ ਤਨੈ ਸਤ ਪਾਪਨ ਸੰਗ ਲਰਯੋ ਨ ਟਰਯੋ।। ੧੦੦੨।।**

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਇਸ ਤਰ੍ਹਾਂ ਕਹਿ ਕੇ ਉੱਠ ਕੇ ਸ੍ਰੀ ਕ੍ਰਿਸ਼ਨ ਜੀ ਦੇ ਚਰਨੀਂ ਪੈ ਗਿਆ। ਕ੍ਰਿਸ਼ਨ ਦੀ ਬਹੁਤੀ ਵੇਰੀ ਉਪਮਾ ਕੀਤੀ, ਜਿਸ ਨਾਲ ਉਸਦਾ ਸਾਰਾ ਦੁਖ ਪਲਾਂ ਵਿਚ ਹੀ ਦੂਰ ਹੋ ਗਿਆ। ਉਸ ਛਬੀ ਦੇ ਉਚੇ ਜਸ ਨੂੰ ਮਹਾਂ ਕਵੀ ਜਨਾਂ ਨੇ ਇਸ ਤਰ੍ਹਾਂ ਮੂੰਹੋਂ ਉਚਾਰਿਆ ਹੈ, ਮਾਨੋ ਸਰੀਰ ਉੱਤੇ 'ਹਰਿ ਨਾਮ' ਦੀ ਸੰਜੋਅ ਨੂੰ ਪੈਹਨਕੇ, ਸੈਂਕੜੇ ਪਾਪਾਂ ਨਾਲ ਲੜਿਆ ਹੈ ਤੇ ਰੱਤਾ ਭਰ ਵੀ ਪਿੱਛੇ ਨਹੀਂ ਹਟਿਆ।। ੧੦੦੨।।

**ਸੈਯਾ।। ਫਿਰਿ ਯੌਂ ਕਰਿ ਕਾਨ੍ਹਰ ਕੀ ਉਪਮਾ ਹਰਿ ਜੀ ਤੁਮ ਹੀ ਮੁਰ ਸਤ੍ਰ ਪਛਾਰਯੋ।।**
**ਤੈਹੀ ਮਰੋ ਤ੍ਰਿਪਰਾਰੁ ਕਮੱਧ ਸੁ ਰਾਵਨ ਮਾਰ ਘਨੋ ਰਨ ਪਾਰਯੋ।।**
**ਲੰਕ ਦਈ ਅਰਿ ਭ੍ਰਾਤਰ ਕਉ ਸੀਅ ਕੌਂ ਸੰਗ ਲੈ ਫਿਰਿ ਅਉਧ ਸਿਧਾਰਯੋ।।**
**ਤੈਹੀ ਚਰਿਤ੍ਰ ਕੀਏ ਸਭ ਹੀ ਹਮ ਜਾਨਤ ਹੈ ਇਹ ਭਾਂਤ ਉਚਾਰਯੋ।। ੧੦੦੩।।**

ਅਰਥ – ਇਸ ਤਰ੍ਹਾਂ ਕ੍ਰਿਸ਼ਨ ਦੀ ਉਪਮਾਂ ਕਰਕੇ ਫਿਰ ਕਹਿਣ ਲੱਗਾ – ਹੇ ਹਰੀ ਜੀ! ਤੁਸਾਂ ਹੀ 'ਮੁਰ' ਨਾਮ ਵਾਲੇ ਵੈਰੀ ਨੂੰ ਪਛਾੜਿਆ ਸੀ। ਤੁਸਾਂ ਹੀ 'ਤ੍ਰਿਪੁਰਾਰ' ਤੇ 'ਕਮੰਦ' ਨੂੰ ਮਾਰਿਆ ਸੀ, ਅਤੇ ਰਾਵਣ ਦਾ ਸੰਘਾਰ ਕਰਨ ਵੇਲੇ ਬੜਾ ਭਾਰਾ ਜੁੱਧ ਮਚਾਇਆ ਸੀ। ਲੰਕਾ ਉਸਦੇ ਭਰਾ ਨੂੰ ਬਖਸ਼ ਦਿੱਤੀ ਸੀ ਅਤੇ ਆਪ ਸੀਤਾ ਨੂੰ ਨਾਲ ਲੈਕੇ ਅਯੁੱਧਿਆ ਚਲੇ ਗਏ ਸਾਓ। ਤੁਸਾਂ ਹੀ ਸਾਰੇ ਚਰਿਤ੍ਰ ਕੀਤੇ ਹਨ, ਇਹ ਅਸੀਂ ਜਾਣਦੇ ਹਾਂ, ਇਸ ਤਰ੍ਹਾਂ ਦੀ ਉਪਮਾਂ ਉਚਾਰਨ ਕੀਤੀ ਸੀ।। ੧੦੦੩।।

**ਹੇ ਕਮਲਾਪਤਿ ਹੇ ਗਰੁੜਧ੍ਵਜ ਹੇ ਜਗਨਾਇਕ ਕਾਨ ਕਹਯੈ ਹੈ।।**
**ਹੇ ਜਦੁਬੀਰ ਕਹੋ ਬਤੀਯਾ ਸਭ ਹੀ ਤੁਮਰੀ ਭ੍ਰਿਤ ਲੋਕ ਭਯੋ ਹੈ।।**
**ਮੋਰੀ ਹਰੋ ਮਮਤਾ ਹਰਿ ਜੂ ਇਹ ਭਾਂਤ ਕਹਯੋ ਹਰਿ ਚੀਨ੍ਹ ਲਯੋ ਹੈ।।**

ਡਾਰ ਦਈ ਮਮਤਾ ਤਿਹ ਪੈ ਸੋਊ ਮੋਨਹਿ ਧਾਰ ਕੈ ਬੈਠ ਰਹਜੋ ਹੈ ।। ੧੦੦੪ ।।

ਅਰਥ - ਹੇ ਕਮਲਾ ਪਤੀ! ਹੇ ਗਰੁੜ ਦੇ ਨਿਸ਼ਾਨ ਵਾਲੀ ਧੁਜਾ ਵਾਲੇ! ਹੇ ਜਗਤ ਦੇ ਸੁਾਮੀ! ਤੂੰਹੀ ਕਾਨ੍ਹ ਕਿਹਾ ਜਾਂਦਾ ਹੈਂ। ਹੇ ਜਦੁਬੀਰ! ਮੈਂ ਗੱਲ ਕਹਿੰਦਾ ਹਾਂ, ਕਿ ਸਾਰੇ ਹੀ ਲੋਕ ਤੇਰੇ ਦਾਸ ਬਣੇ ਹੋਏ ਹਨ। ਹੇ ਹਰੀ ਜੀ! ਮੇਰੀ ਮਮਤਾ ਦੂਰ ਕਰੋ, ਇਸ ਤਰ੍ਹਾਂ ਦਾ ਆਖਿਆ, ਕ੍ਰਿਸ਼ਨ ਨੇ ਉਸ ਨੂੰ ਪਛਾਣ ਕੇ ਉਸ ਤੇ ਮਮਤਾ ਦੀ ਚਾਦਰ ਪਾ ਦਿਤੀ, ਜਿਸ ਕਾਰਨ ਉਹ ਮੋਨ ਧਾਰਕੇ ਬੈਠ ਗਿਆ।। ੧੦੦੪।।

## ਕਾਨ੍ਹ ਜੂ ਬਾਚ ਅਕ੍ਰੂਰ ਸੋਂ ।।

ਸ੍ਵੈਯਾ ।। ਅਹੋ ਚਚਾ ਜਦੁਬੀਰ ਕਹਜੋ ਹਮ ਕਉ ਸਮਝੇ ਬਿਨ ਤੈ ਹਰਿ ਚੀਨੋ ।।
ਤਾ ਤੇ ਲਡਾਵਹੁ ਮੋਹਿ ਕਹਜੋ ਜਿਹ ਤੇ ਸੁਖ ਹੋ ਅਤਿ ਹੀ ਮੁਹਿ ਜੀ ਨੋ ।।
ਆਇਸ ਮੋ ਬਸਦੇਵਹ ਜੀ ਅਕ੍ਰੂਰ ਬਡੋ ਲਖ ਊਕਰ ਕੀਨੋ ।।
ਤਾ ਤੇ ਨ ਮੋ ਘਨਿਸਜਾਮ ਲਖੈ ਇਹ ਭਾਂਤ ਕਹਜੋ ਹਰਿ ਜੂ ਹਸਿ ਦੀਨੋ ।। ੧੦੦੫ ।।

ਪਦ ਅਰਥ - ਊਕਰ = ਉਸ ਤਰ੍ਹਾਂ ਦਾ।।

ਅਰਥ - ਕ੍ਰਿਸ਼ਨ ਜੀ ਨੇ ਅਕਰੂਰ ਨੂੰ ਕਿਹਾ - ਹੇ ਚਾਚਾ ਜੀ! ਮੈਨੂੰ ਸਮਝੇ ਤੋਂ ਬਿਨਾਂ ਹੀ ਤੁਸਾਂ 'ਹਰਿ' ਜਾਣ ਲਿਆ ਹੈ। ਇਸ ਕਰਕੇ ਮੇਰੇ ਨਾਲ ਲਾਡ-ਪਿਆਰ ਕਰੋ, ਮੈਨੂੰ ਖੁਸ਼ੀ ਮਿਲੇਗੀ। ਸਮਾਂ ਆਵੇਗਾ, ਜਦੋਂ ਅਕਰੂਰ ਕ੍ਰਿਸ਼ਨ ਜੀ ਨੂੰ ਵੱਡਾ ਕਰਕੇ ਜਾਣੇਗਾ, ਪਰ ਅਜੇ ਉਹ ਸਮਾਂ ਨਹੀਂ ਹੈ, ਅਜੇਹਾ ਜਾਣ ਕਰਕੇ ਕ੍ਰਿਸ਼ਨ ਜੀ ਨੇ ਉਸੇ ਤਰ੍ਹਾਂ ਦਾ ਕਰ ਦਿੱਤਾ ਹੈ। ਜਿਸ ਕਰਕੇ ਮੈਨੂੰ 'ਘਨਸਜਾਮ' ਅਥਵਾ ਪੂਰਨ ਪੁਰਖ ਕੇ ਨਾ ਜਾਣੇ, ਇਸ ਤਰੀਕੇ ਨਾਲ ਉਸਨੂੰ ਕ੍ਰਿਸ਼ਨ ਜੀ ਨੇ ਆਖਿਆ ਅਤੇ ਫਿਰ ਹੱਸ ਦਿੱਤਾ ਅਰਥਾਤ ਜਦ ਅਕਰੂਰ ਮਹਿਮਾ ਕਰਨ ਲੱਗ ਪਿਆ ਤਾਂ ਭਗਵਾਨ ਨੇ ਸੋਚਿਆ ਅਜੇ ਮੈਂ ਹੋਰ ਬਹੁਤ ਸਾਰੇ ਕੰਮ ਕਰਨੇ ਹਨ, ਜੇ ਹੁਣੇ ਹੀ ਮੇਰੇ ਸਰੂਪ ਦੇ ਗਿਆਨ ਨੂੰ ਪਾ ਗਿਆ ਤਾਂ ਜੋ ਕੌਤਕ ਅਜੇ ਮੈਂ ਕਰਨੇ ਹਨ, ਉਹ ਸਾਰੇ ਦੇ ਸਾਰੇ ਹੀ ਰੁਕ ਜਾਣਗੇ, ਇਸ ਲਈ ਉਸ ਉਤੇ ਮੋਹ ਪਾ ਦਿੱਤਾ ਅਤੇ ਮਨ ਵਿਚ ਆਖਿਆ ਅਜੇ ਉਹ ਸਮਾਂ ਨਹੀਂ ਆਇਆ, ਜਦੋਂ ਇਸ ਨੇ ਮੇਰੇ ਸਰੂਪ ਨੂੰ ਅਨੁਭਵ ਕਰਨਾ ਹੈ, ਬਾਕੀ ਦੇ ਕੌਤਕ ਕਰਨ ਦੇ ਵਾਸਤੇ ਹੀ ਪ੍ਰਭੂ ਨੇ ਉਸਨੂੰ ਉਜੇਹਾ ਕਰ ਦਿੱਤਾ ਹੈ।। ੧੦੦੫।।

ਸ੍ਵੈਯਾ ।। ਸੋ ਸੁਨ ਬੀਰ ਪ੍ਰਸੰਨ ਭਯੋ ਮੁਸਲੀਧਰ ਸਜਾਮ ਜੂ ਕੰਠ ਲਗਾਏ ।।
ਸੋਕ ਜਿਤੇ ਮਨ ਭੀਤਰ ਥੇ ਹਰਿ ਕੋ ਤਨ ਭੇਟ ਸਭੈ ਬਿਸਰਾਏ ।।
ਛੋਟ ਭਤੀਜ ਲਖੇ ਕਰਿ ਕੈ ਕਰਿ ਕੈ ਜਗ ਕੋ ਕਰਤਾ ਨਹੀ ਪਾਏ ।।
ਯਾ ਬਿਧ ਭੀ ਤਿਹ ਠਉਰ ਕਥਾ ਤਿਹ ਕੋ ਕਬਿ ਸਜਾਮਹਿ ਮੰਗਲ ਗਾਏ ।। ੧੦੦੬ ।।

ਪਦ ਅਰਥ - ਬੀਰ=ਬਰ ਬੀਰ, ਅਕਰੂਰ ਦਾ ਨਾਮ ।।

ਅਰਥ - ਅਕਰੂਰ ਉਹ ਸੁਣ ਕੇ ਪ੍ਰਸੰਨ ਹੋਯਾ ਅਤੇ ਬਲਭੱਦ੍ਰ ਤੇ ਕ੍ਰਿਸ਼ਨ ਨੂੰ ਗਲ ਨਾਲ

ਲਾਯਾ। ਕ੍ਰਿਸ਼ਨ ਦੇ ਸਰੀਰ ਨਾਲ ਛੂੰਹਦਿਆਂ ਸਾਰੇ ਦੁਖ ਦੂਰ ਹੋ ਗਏ। ਉਨਾਂ ਦੋਹਾਂ ਭਰਾਵਾਂ ਨੂੰ ਆਪਣੇ ਛੋਟੇ ਭਤੀਜੇ ਕਰਕੇ ਜਾਣਿਆ, ਜਗਤ ਦੇ ਕਰਤਾ ਕਰਕੇ ਨਹੀਂ ਜਾਣਿਆ। ਇਸ ਤਰ੍ਹਾਂ ਦੀ ਕਥਾ ਉਸ ਜਗ੍ਹਾ ਤੇ ਹੋਈ ਹੈ, ਸਿਆਮ ਕਵਿ ਜੀ ਨੇ ਉਸ ਦੇ ਜਸ ਦੇ ਹੀ ਇਹ ਛੰਦ ਗਾਵੇਂ ਹਨ।। ੧੦੦੬।।

## ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਅਕ੍ਰੂਰ ਗ੍ਰਿਹ ਜੈਬੋ ਸੰਪੂਰਨ।।

- - - - -

## ਅਥ ਅਕ੍ਰੂਰ ਕੋ ਫੁਫੀ ਪਾਸ ਭੇਜਨ ਕਥਨੰ।।

**ਸ੍ਵੈਯਾ।। ਸ੍ਰੀ ਜਦੁਬੀਰ ਕਹਯੋ ਹਸਿ ਕੈ ਬਰਬੀਰ ਗਜਾਪੁਰ ਮੈ ਚਲ ਜੱਇਯੈ।।**
**ਮੋ ਪਿਤ ਕੀ ਭਗਨੀ ਸੁਤ ਹੈ ਤਿਨ ਕੋ ਅਬ ਜਾਇ ਕੈ ਸੋਧਹਿ ਲੱਇਯੈ।।**
**ਅੰਧ ਤਹਾ ਨ੍ਰਿਪ ਹੈ ਮਨ ਅੰਧ ਦੁਜੋਧਨ ਭਯੋ ਬਸ ਤਾ ਕੋ ਲਖੱਈਯੈ।।**
**ਪੰਡ ਕੇ ਪੁਤ੍ਰਨ ਕੋ ਤਿਹ ਠਉਰ ਦਈਯਤ ਹੈ ਸੁਖ ਕੈ ਦੁਖ ਦੱਈਯੈ।।੧੦੦੭।।**

ਪਦ ਅਰਥ - ਗਜਾਪੁਰ=ਹਸਤਨਾਪੁਰ।।

ਅਰਥ - ਕ੍ਰਿਸ਼ਨ ਜੀ ਨੇ ਹੱਸ ਕੇ ਆਖਿਆ - ਹੇ ਬਰਬੀਰ! ਤੁਸੀਂ 'ਹਸਤਨਾਪੁਰ' ਵਿਚ ਚਲੇ ਜਾਓ। ਉਥੇ ਮੇਰੇ ਪਿਤਾ ਦੀ ਭੈਣ ਤੇ ਉਸਦੇ ਪੁੱਤ੍ਰ ਰਹਿੰਦੇ ਹਨ, ਹੁਣ ਜਾ ਕੇ ਉਨ੍ਹਾਂ ਦੀ ਖਬਰ ਲੈ ਆਓ। ਓਥੋਂ ਦਾ ਰਾਜਾ ਅੱਖਾਂ ਤੋਂ ਅੰਨ੍ਹਾਂ ਧ੍ਰਿਤਰਾਸਟਰ ਹੈ, ਪਰ ਉਸਦਾ ਮਨ ਭੀ ਅੰਨ੍ਹਾ ਹੈ, ਕਿਉਂਕਿ ਉਹ ਆਪਣੇ ਜੇਠੇ ਪੁੱਤਰ ਦੁਰਯੋਧਨ ਦੇ ਵੱਸ ਹੋਇਆ ਹੋਇਆ ਹੈ। ਇਸ ਗੱਲ ਦਾ ਪਤਾ ਕਰਨਾ ਹੈ, ਕਿ ਉਸਨੇ ਪੰਡੂ ਰਾਜੇ ਦੇ ਪੁੱਤ੍ਰਾਂ ਨੂੰ ਕਿਸ ਤਰ੍ਹਾਂ ਦੀ ਜਗ੍ਹਾ ਦਿੱਤੀ ਹੈ, ਸੁਖ ਦੇਂਦਾ ਹੈ ਜਾਂ ਦੁਖ ਦੇਂਦਾ ਹੈ? ।। ੧੦੦੭।।

**ਸ੍ਵੈਯਾ।। ਯੋਂ ਸੁਨ ਕੈ ਤਿਹ ਕੀ ਬਤੀਯਾ ਕਰਿ ਕੈ ਅਕ੍ਰੂ ਪ੍ਰਨਾਮ ਸਿਧਾਰਜੋ।।**
**ਪੰਥ ਕੀ ਬਾਤ ਗਨਉ ਕਹਿ ਲਉ ਪਗ ਬੀਚ ਗਜਾਪੁਰ ਕੇ ਤਿਨ ਧਾਰਜੋ।।**
**ਪ੍ਰਾਤ ਭਏ ਨ੍ਰਿਪ ਬੀਚ ਸਭਾ ਕਬਿ ਸਜਾਮ ਕਹੈ ਇਹ ਭਾਂਤ ਉਚਾਰਜੋ।।**
**ਭੂਪ ਕਹੀ ਕਹੁ ਮੋ ਬਿਰਥਾ ਜਦੁਬੀਰਹਿ ਜਾ ਬਿਧ ਕੰਸ ਪਛਾਰਜੋ।।੧੦੦੮।।**

ਪਦ ਅਰਥ - ਪੰਥ = ਰਾਹ, ਰਸਤਾ।। ਗਜਾਪੁਰ = ਹਸਤਨਾਪੁਰ, ਦਿੱਲੀ ਦਾ ਪਹਿਲਾ ਨਾਮ ।।

ਅਰਥ - ਉਨ੍ਹਾਂ ਦੀਆਂ ਏਹ ਗੱਲਾਂ ਸੁਣ ਕੇ, ਅਕਰੂਰ ਨਮਸ਼ਕਾਰ ਕੇ ਤੁਰਦਾ ਹੋਇਆ। ਰਾਹ ਦੀ ਗੱਲ ਕਿਥੋਂ ਤੱਕ ਸੁਣਾਵਾਂ ਹਸਤਨਾਪੁਰ ਜਾ ਕੇ ਰੁਕ ਗਿਆ। ਰਾਤ ਅਰਾਮ ਕਰਕੇ ਸਵੇਰ ਹੁੰਦਿਆਂ

************************************************************
ਹੀ ਰਾਜੇ ਦੀ ਸਭਾ ਵਿਚ ਚਲਾ ਗਿਆ ਅਤੇ ਸਿਆਮ ਕਵਿ ਜੀ ਕਹਿੰਦੇ ਹਨ, ਉਥੇ ਇਸ ਤਰ੍ਹਾਂ ਬਚਨ ਕਿਹਾ। ਜਿਸ ਤਰ੍ਹਾਂ ਦਰਬਾਰ ਦੇ ਨਿਯਮ ਸਨ। ਫਿਰ ਰਾਜੇ ਧ੍ਰਿਤਰਾਸਟਰ ਨੇ ਕਿਹਾ - ਮੈਨੂੰ ਸਾਰਾ ਹਾਲ ਦੱਸ. ਜਿਸ ਤਰੀਕੇ ਨਾਲ ਕ੍ਰਿਸ਼ਨ ਨੇ ਕੰਸ ਨੂੰ ਮਾਰਿਆ ਹੈ?।। ੧੦੦੮।।

ਬਤੀਯਾ ਸੁਨਿ ਉੱਤਰ ਦੇਤ ਭਯੋ ਰਿਪ ਸੋ ਸਭ ਜਾ ਬਿਧਿ ਸਜਾਮ ਲਰਜੋ।।
ਗਜ ਮਾਰ ਪ੍ਰਹਾਰ ਕੈ ਮੱਲਨ ਕੋ ਦਲ ਫਾਰ ਕੈ ਕੰਸ ਸੋ ਜਾਇ ਅਰਜੋ।।
ਤਬ ਕੰਸ ਨਿਕਾਰ ਕ੍ਰਿਪਾਨ ਕਰੈ ਅਰੁ ਢਾਲ ਸਮਾਰ ਕੈ ਜੁੱਧੁ ਕਰਜੋ।।
ਤਬ ਹੀ ਹਰਿ ਜੂ ਗਹਿ ਕੇਸਨ ਤੇ ਪਟਕਿਓ ਧਰਨੀ ਪਰ ਮਾਰ ਡਰਜੋ।। ੧੦੦੯।।

ਅਰਥ - ਰਾਜੇ ਦੀਆਂ ਗੱਲਾਂ ਸੁਣ ਕੇ ਅਕਰੂਰ ਨੇ ਉੱਤਰ ਦਿੱਤਾ ਅਤੇ ਉਹ ਸਾਰਾ ਸਾਧਨ ਦੱਸ ਦਿੱਤਾ ਜਿਸ ਤਰ੍ਹਾਂ ਕ੍ਰਿਸ਼ਨ ਜੀ ਵੈਰੀ ਨਾਲ ਲੜਿਆ ਸੀ। ਦਸਿਆ ਪਹਿਲੇ 'ਕੁਵਲੀਆਪੀੜ' ਨਾਮ ਵਾਲੇ ਹਾਥੀ ਨੂੰ ਮਾਰਿਆ ਜੋ ਦਰਵਾਜੇ ਵਿਚ ਖੜਾ ਕੀਤਾ ਹੋਇਆ ਸੀ, ਫਿਰ ਮੁਸ਼ਟ ਤੇ ਚੰਡੂਰ ਨਾਮ ਵਾਲੇ ਦੋਹਾਂ ਪਹਿਲਵਾਨਾਂ ਨੂੰ ਮਾਰਿਆ ਅਤੇ ਮਗਰੋਂ ਸਾਰੀ ਫ਼ੌਜ ਨੂੰ ਚੀਰ ਕੇ ਅੰਦਰ ਲੰਘ ਗਿਆ ਤੇ ਜਾ ਕੇ ਕੰਸ ਨਾਲ ਜੁਟ ਗਿਆ। ਉਸ ਵੇਲੇ ਕੰਸ ਨੇ ਮਿਆਨ ਤੋਂ ਤਲਵਾਰ ਕੱਢ ਲਈ ਤੇ ਹੱਥ ਵਿਚ ਢਾਲ ਨੂੰ ਸੰਭਾਲ ਕੇ ਚੰਗੀ ਤਰ੍ਹਾਂ ਨਾਲ ਜੁੱਧ ਕੀਤਾ। ਪਰ ਕ੍ਰਿਸ਼ਨ ਜੀ ਨੇ ਝੱਟ ਹੀ ਕੇਸਾਂ ਤੋਂ ਫੜ ਲਿਆ ਤੇ ਝਟਕਾ ਦੇਕੇ ਧਰਤੀ ਉਤੇ ਸੁੱਟ ਲਿਆ ਅਤੇ ਮਾਰ ਸੁੱਟਿਆ।। ੧੦੦੯।।

ਸੈਯਾ।। ਭੀਖਮ ਦ੍ਰੋਣ ਕ੍ਰਿਪਾ ਰੁ ਕ੍ਰਿਪੀਸੁਤ ਔਰ ਦੁਸਾਸਨ ਬੀਰ ਨਿਹਾਰਜੋ।।
ਸੂਰਜ ਕੋ ਸੁਤ ਭੂਰਸ੍ਰਵਾ ਜਿਨ ਪਾਰਥ ਭ੍ਰਾਤ ਸੋ ਬੈਰ ਉਤਾਰਜੋ।।
ਰਾਜ ਦ੍ਰਜੋਧਨ ਮਾਤਲ ਸੋ ਇਹ ਪੇਖਤ ਹੀ ਇਹ ਭਾਂਤ ਉਚਾਰਜੋ।।
ਸਜਾਮ ਕਹਾ ਬਸਦੇਵ ਕਹਾ ਕਹਿ ਅੰਗਿ ਮਿਲੇ ਮਨ ਕੋ ਦੁਖੁ ਟਾਰਜੋ।। ੧੦੧੦।।

ਅਰਥ - ਭੀਸ਼ਮ ਪਿਤਾਮਾ, ਦ੍ਰੋਣਾਚਾਰਯ, ਕ੍ਰਿਪਾਚਾਰਯ, ਅਸ੍ਵਥਾਮਾ ਅਤੇ ਦੁਹਸਾਸਨ ਸੂਰਮੇ ਨੂੰ ਵੇਖਿਆ। ਸੂਰਜ ਦੇ ਪੁੱਤ੍ਰ ਕਰਣ ਤੇ ਭੂਰਸ੍ਵਾ, ਜਿਸਨੇ ਅਰਜਨ ਦੇ ਪੁਤ੍ਰ ਅਭਿਮੰਨੂ ਨੂੰ ਮਾਰਕੇ ਆਪਣੇ ਭਰਾ ਦਾ ਵੈਰ ਉਤਾਰਿਆ ਸੀ। ਜੋ ਰਾਜੇ ਦੁਰਯੋਧਨ ਦਾ ਮਾਮਾ ਸੀ, ਉਸਨੇ ਵੇਖਦਿਆਂ ਹੀ ਇਸ ਤਰ੍ਹਾਂ ਨਾਲ ਆਖਿਆ ਵੇਖੋ! ਕ੍ਰਿਸ਼ਨ ਕਿਥੇ? ਵਾਸਦੇਵ ਕਿਥੇ? ਅਤੇ ਪਿਓ ਪੁਤ੍ਰ ਕਿਥੇ ਗਲ ਮਿਲੇ ਅਤੇ ਮਨ ਦੇ ਦੁਖ ਨੂੰ ਦੂਰ ਕੀਤਾ ।। ੧੦੧੦।।

ਸੈਯਾ।। ਰੰਚਕ ਬੈਠ ਸਭਾ ਨ੍ਰਿਪ ਕੀ ਉਠ ਕੈ ਜਦੁਬੀਰ ਫੁਫੀ ਪਹਿ ਆਯੋ।।
ਕੁੰਤੀ ਕਉ ਦੇਖਤ ਹੀ ਕਬਿ ਸਜਾਮ ਕਹੈ ਤਿਨ ਪਾਇਨ ਸੀਸ ਝੁਕਾਯੋ।।
ਪੂਛਤ ਭੀ ਕੁਸਲੈ ਜਦੁਬੀਰ ਹੈ ਜਾ ਜਸੁ ਬੀਚ ਸਭੈ ਧਰਿ ਛਾਯੋ।।

ਨੀਕੇ ਹੈ ਸਜਾਮ ਸਨੈ ਬਸਦੇਵ ਸੁ ਦੇਵਕੀ ਨੀਕੀ ਸੁਨੀ ਸੁਖੁ ਪਾਯੋ॥੧੦੧੧॥

ਅਰਥ - ਰਾਜੇ ਦੀ ਸਭਾ ਵਿਚ ਥੋੜ੍ਹਾ ਚਿਰ ਬੈਠਕੇ, ਫਿਰ ਉਥੋਂ ਉਠਕੇ ਕ੍ਰਿਸ਼ਨ ਦੀ ਭੂਆ ਕੁੰਤੀ ਕੋਲ ਆ ਗਿਆ। ਸਿਆਮ ਕਵਿ ਜੀ ਕਹਿੰਦੇ ਹਨ, ਕੁੰਤੀ ਨੂੰ ਵੇਖਦਿਆਂ ਹੀ ਉਸਨੇ ਪੈਰਾਂ ਉਤੇ ਨਮਸਕਾਰ ਕੀਤੀ। ਕੁੰਤੀ ਪੁੱਛਣ ਲੱਗੀ - ਕ੍ਰਿਸ਼ਨ ਰਾਜੀ ਹੈ, ਜਿਸਦਾ ਜਸ ਸਾਰੀ ਧਰਤੀ ਉਤੇ ਫੈਲਿਆ ਹੋਇਆ ਹੈ। ਕ੍ਰਿਸ਼ਨ, ਵਾਸੁਦੇਵ ਤੇ ਦੇਵਕੀ ਦੇ ਰਾਜੀ ਹੋਣ ਦੀ ਖਬਰ ਸੁਣ ਕੇ ਕੁੰਤੀ ਖੁਸ਼ ਹੋ ਗਈ॥ ੧੦੧੧॥

ਸ੍ਵੈਯਾ॥ ਇਤਨੇ ਪਹਿ ਬੈਦਰੁ ਆਇ ਗਯੋ ਸੋਊ ਪਾਰਥ ਮਾਇ ਕੈ ਪਾਇਨ ਲਾਗਜੋ॥
ਪੂਛਤ ਭਯੋ ਜਦੁਬੀਰ ਸੁਖੀ ਅਕ੍ਰੂਰ ਕਉ ਤਾਰ ਸਮੋ ਅਨਾਰਗਜੋ॥
ਅਉਰ ਗਈ ਸੁਧ ਭੂਲ ਸਭੈ ਕਬਿ ਸਜਾਮ ਇਹੀ ਰਸ ਭੀਤਰ ਪਾਗਜੋ॥
ਵਾਹ ਕਹਜੋ ਸਭ ਹੀ ਹੈ ਸੁਖੀ ਸੁਨ ਕੈ ਬਤੀਯਾ ਸੁਖੁ ਭਜੋ ਦੁਖ ਭਾਗਜੋ॥੧੦੧੨॥

ਪਦ ਅਰਥ - ਬੈਦਰੁ = ਬਿਦਰ॥ ਪਾਰਥ ਮਾਇ = ਅਰਜਨ ਦੀ ਮਾਂ, ਕੁੰਤੀ॥ ਤਾਰ = ਤਾੜਕੇ, ਵੇਖਕੇ॥

ਅਰਥ - ਏਨੇ ਵਿਚ ਬਿਦਰ ਆ ਗਿਆ ਅਤੇ ਉਹ ਅਰਜਨ ਦੀ ਮਾਂ ਦੇ ਚਰਨੀਂ ਲੱਗਾ। ਫਿਰ ਉਹ ਅਕਰੂਰ ਨੂੰ ਵੇਖਕੇ ਸਮੇਂ ਦੇ ਅਨੁਸਾਰ ਹੋਕੇ ਪੁੱਛਣ ਲੱਗਾ - ਯਾਦਵ ਸੂਰਮਾ ਕ੍ਰਿਸ਼ਨ ਰਾਜੀ ਹੈ। ਉਸਨੂੰ ਹੋਰ ਸਾਰੀ ਹੋਸ਼ ਭੁੱਲ ਗਈ, ਸਿਆਮ ਕ੍ਰਿਵ ਜੀ ਕਹਿੰਦੇ ਹਨ, ਇਸੇ ਮੋਹ ਦੇ ਵਿਚ ਹੀ ਭਿੱਜ ਗਿਆ। ਉਸਨੇ ਕਿਹਾ ਸਾਰੇ ਹੀ ਸੁਖੀ ਹਨ, ਇੰਹ ਗੱਲ ਸੁਣ ਕੇ ਸੁਖ ਹੋਇਆ ਤੇ ਦੁਖ ਦੂਰ ਭੱਜ ਗਿਆ॥ ੧੦੧੨॥

## ਕੁੰਤੀ ਵਾਚ॥

ਸ੍ਵੈਯਾ॥ ਕੇਲ ਕਰੈ ਮਥੁਰਾ ਮੈ ਸੋਊ ਮਨ ਤੇ ਕਹੋ ਹਉ ਬ੍ਰਿਜਨਾਥ ਬਿਸਾਰੀ॥
ਦੁਖਤ ਭਈ ਇਨ ਲੋਗਨ ਤੇ ਅਤਿ ਹੀ ਕਹਿ ਕੈ ਘਨਿਸਜਾਮ ਪੁਕਾਰੀ॥
ਨਾਥ ਮਰਜੋ ਸੁਤ ਬਾਲ ਰਹੇ ਤਿਹ ਤੇ ਅਕ੍ਰੂਰ ਭਯੋ ਦੁਖੁ ਭਾਰੀ॥
ਤਾ ਤੇ ਹਊ ਪੂਛਤ ਹਉ ਤੁਮ ਕਉ ਕਬਹੂੰ ਹਰਿ ਜੀ ਸੁਧ ਲੇਹ ਹਮਾਰੀ॥੧੦੧੩॥

ਅਰਥ - ਉਹ ਆਪ ਮਥਰਾ ਵਿਚ ਮੌਜਾਂ ਕਰਦਾ ਹੈ, ਬ੍ਰਿਜਨਾਥ ਨੇ ਮੈਨੂੰ ਮਨ ਤੋਂ ਵਿਸਾਰ ਦਿੱਤਾ ਹੈ। ਮੈਂ ਇਨ੍ਹਾਂ ਲੋਕਾਂ ਦੇ ਹੱਥੋਂ ਬੜੀ ਹੀ ਦੁਖੀ ਹੋਈ ਹਾਂ, ਹੇ ਘਨਸਜਾਮ! ਇਹ ਕਹਿ ਕੇ ਪੁਕਾਰ ਕੀਤੀ। ਹੇ ਅਕਰੂਰ! ਮੇਰਾ ਪਤੀ ਮਰ ਗਿਆ ਹੈ, ਪੁੱਤ ਇਆਣੇ ਰਹਿ ਗਏ ਹਨ, ਉਸੇ ਕਰਕੇ ਵੱਡਾ ਦੁਖ ਹੋਯਾ ਹੈ। ਇਸੇ ਵਾਸਤੇ ਮੈਂ ਤੈਨੂੰ ਪੁੱਛਦੀ ਹਾਂ, ਕਿ ਕਦੇ ਕ੍ਰਿਸ਼ਨ ਆ ਕੇ ਸਾਡੀ ਭੀ ਸੁੱਧ ਲਵੇਗਾ? ॥ ੧੦੧੩॥

ਸ੍ਵੈਯਾ।। ਦੁੱਖਤ ਹ੍ਵੈ ਅਕ੍ਰੂਰ ਕੇ ਸੰਗ ਕਹੀ ਬਤੀਯਾ ਨ੍ਰਿਪ ਅੰਧ ਰਸੈ ਸੇ।।
ਦੇਤ ਹੈ ਦੁੱਖੁ ਘਨੋ ਹਮ ਕਉ ਕਹਜੋ ਸੁਨ ਮੀਤ ਸਜਾਮ ਸੋ ਐਸੇ।।
ਪਾਰਥ ਭ੍ਰਾਤ ਰੁਚੇ ਉਨ ਕੌਂ ਨਹਿ ਵਾਹਿ ਕਹਜੋ ਕਹੁ ਸੋ ਬਿਧ ਕੈਸੇ।।
ਯੌਂ ਸੁਨਿ ਉਤਰ ਦੇਤ ਭਈ ਸੋਊ ਆਂਖ ਕੇ ਬੀਚ ਪਰੇ ਤ੍ਰਿਣ ਜੈਸੇ।। ੧੦੧੪।।

ਪਦ ਅਰਥ - ਰਸੈ ਸੇ = ਕ੍ਰੋਧਵਾਨ ਹੋ ਰਿਹਾ ਹੈ।।

ਅਰਥ - ਕੁੰਤੀ ਨੇ ਦੁਖੀ ਹੋਕੇ ਅਕ੍ਰੂਰ ਦੇ ਕੋਲ ਉਹ ਗੱਲਾਂ ਕਹੀਆਂ ਜਿਸ ਕਰਕੇ ਅੰਨ੍ਹਾਂ ਰਾਜਾ ਧ੍ਰਿਤਰਾਸ਼ਟਰ ਗੁੱਸਾ ਕਰ ਰਿਹਾ ਹੈ। ਹੇ ਮਿੱਤ੍ਰ! ਸੁਣ, ਸਿਆਮ ਨੂੰ ਜਾਕੇ ਇਸੇ ਤਰ੍ਹਾਂ ਆਖ ਦੇਈਂ, ਕਿ ਇਹ ਸਾਨੂੰ ਬੜਾ ਦੁਖ ਦੇਂਦਾ ਹੈ। ਕਿਉਂਕਿ ਅਰਜਨ ਦਾ ਭਰਾ ਭੀਮ ਉਸਨੂੰ ਭਾਉਂਦਾ ਨਹੀਂ ਹੈ, ਉਸ ਅਕਰੂਰ ਨੇ ਕਿਹਾ - ਕਹੁ, ਉਹ ਕਿਸ ਬਿਧੀ ਕਰਕੇ ਦੁਖੀ ਹੋ ਰਿਹਾ ਤੇ ਦੁਖ ਦੇ ਰਿਹਾ ਹੈ? ਜਿਸ ਤਰ੍ਹਾਂ ਅੱਖ ਵਿਚ ਕੱਖ ਪੈਣ ਨਾਲ ਅੱਖ ਭੀ ਦੁਖੀ ਹੁੰਦੀ ਹੈ ਅਤੇ ਸਰੀਰ ਨੂੰ ਭੀ ਦੁਖ ਦਿੰਦੀ ਹੈ, ਇਸੇ ਤਰ੍ਹਾਂ ਇਹ ਆਪ ਭੀ ਦੁਖੀ ਹੁੰਦਾ ਹੈ ਤੇ ਸਾਨੂੰ ਭੀ ਦੁਖੀ ਕਰਦਾ ਹੈ।। ੧੦੧੪।।

ਸ੍ਵੈਯਾ।। ਕਹਿ ਯੌਂ ਬਿਨਤੀ ਹਮਰੀ ਹਰਿ ਸੋ ਅਤਿ ਸੋਕ ਸਮੁੰਦ੍ਰ ਮੈ ਬੂਡ ਗਈ ਹਉ।।
ਜੀਵਤ ਹੌਂ ਕਬਿ ਸਜਾਮ ਕਹੈ ਤੁਹਿ ਆਇਸ ਪਾਇ ਕੈ ਨਾਮ ਕਈ ਹਉ।।
ਮਾਰਨ ਮੋ ਸੁਤ ਕੌਂ ਨ੍ਰਿਪ ਕੇ ਸੁਤ ਕੋਟ ਉਪਾਵਨ ਸੋ ਕਢਈ ਹਉ।।
ਸਜਾਮ ਸੋ ਯਿਉ ਕਹੀਯੋ ਬਤੀਯਾ ਤੁਮਰੇ ਬਿਨ ਨਾਥ ਅਨਾਥ ਭਈ ਹਉ।।੧੦੧੫।।

ਅਰਥ - ਕ੍ਰਿਸ਼ਨ ਕੋਲ ਮੇਰੀ ਬੇਨਤੀ ਇਸ ਤਰ੍ਹਾਂ ਕਹਿ ਦੇਈਂ ਕਿ ਮੈਂ ਮਹਾਂ ਦੁੱਖ ਦੇ ਸਮੁੰਦ੍ਰ ਵਿਚ ਡੁੱਬ ਗਈ ਹਾਂ। ਸਿਆਮ ਕਵਿ ਜੀ ਕਹਿੰਦੇ ਹਨ, ਤੇਰੀ ਆਗਿਆ ਅਤੇ ਤੇਰੇ ਨਾਮ ਨੂੰ ਪਾ ਕੇ ਹੀ ਜੀਊਂਦੀ ਹਾਂ। ਮੇਰੇ ਪੁੱਤ੍ਰਾਂ ਨੂੰ ਮਾਰਨ ਦੇ ਵਾਸਤੇ, ਰਾਜੇ ਦੇ ਪੁੱਤ੍ਰਾਂ ਨੇ ਕਰੋੜਾਂ ਹੀ ਤ੍ਰੀਕੇ ਕੱਢੇ ਹਨ। ਕ੍ਰਿਸ਼ਨ ਕੋਲ ਇਹ ਗੱਲਾਂ ਆਖ ਦੇਈਂ - ਹੇ ਨਾਥ! ਤੈਥੋਂ ਬਿਨਾਂ ਹੋਣ ਕਰਕੇ ਮੈਂ ਅਨਾਥ ਹੋ ਗਈ ਹਾਂ।। ੧੦੧੫।।

ਸ੍ਵੈਯਾ।। ਯੌਂ ਕਹਿ ਕੈ ਤਿਹ ਸੋ ਬਤੀਯਾ ਅਤਿ ਹੀ ਦੁਖ ਸਾਸ ਉਸਾਸ ਸੁ ਲੀਨੋ।।
ਜੋ ਦੁਖ ਮੋਰੇ ਰਿਦੇ ਮਹਿ ਥੋ ਸੋਊ ਮੈ ਤੁਮ ਪੈ ਸਭ ਹੀ ਕਹਿ ਦੀਨੋ।।
ਸੋ ਸੁਨੀਯੈ ਹਮਰੀ ਬਿਰਥਾ ਕਹੀਯੋ ਦੁਖ ਕੀ ਜਦੁਬੀਰ ਹਠੀ ਨੋ।।
ਹੇ ਬ੍ਰਿਜਨਾਥ ਅਨਾਥਨ ਨਾਥ ਸਹਾਇ ਕਰੋ ਕਰਿ ਰੋਦਨ ਕੀਨੋ।। ੧੦੧੬।।

ਅਰਥ - ਇਸ ਤਰ੍ਹਾਂ ਦੀਆਂ ਉਸਨੇ ਗੱਲਾਂ ਕਹਿ ਕੇ, ਬੜੇ ਹੀ ਦੁਖ ਨਾਲ ਹਾਉਕਾ ਲਿਆ। ਫਿਰ ਕਹਿਣ

ਲੱਗੀ, ਜੋ ਦੁਖ ਮੇਰੇ ਦਿਲ ਵਿਚ ਸੀ, ਉਹ ਸਾਰਾ ਮੈਂ ਤੇਰੇ ਕੋਲ ਕਹਿ ਦਿੱਤਾ ਹੈ। ਓਹੋ ਹੀ ਸੁਣੇਗਾ ਮੇਰੀ ਦੁਖ ਭਰੀ ਵਿਥਯਾ ਨੂੰ, ਜਦੁਬੀਰ ਹਠੀ ਨੂੰ ਜਾਕੇ ਆਖ ਦੇਈਂ। ਹੇ ਬ੍ਰਿਜ ਦੇ ਸੁਆਮੀ ! ਹੇ ਅਨਾਥਾਂ ਦੇ ਨਾਥ! ਹੁਣ ਮੇਰੀ ਸਹਾਇਤਾ ਕਰੋ, ਇਸ ਤਰ੍ਹਾਂ ਕਹਿ ਕੇ ਕੁੰਤੀ ਰੋਣ ਲੱਗ ਪਈ।। ੧੦੧੬।।

## ਅਕ੍ਰੂਰ ਬਾਚ।।

ਸ੍ਵੈਯਾ।। ਦੇਖ ਦੁਖਾਤਰੁ ਪਾਰਥ ਮਾਤ ਕੋਂ ਯੋਂ ਕਹਯੋ ਤ੍ਵੈ ਸੁਤ ਹੀ ਨ੍ਰਿਪ ਹ੍ਵੈ ਹੈ।।
ਸਜਾਮ ਕੀ ਪ੍ਰੀਤਿ ਘਨੀ ਤੁਮ ਸੋਂ ਤਿਹ ਤੇ ਤੁਮ ਕੋਂ ਅਤਿ ਹੀ ਸੁਖ ਦੈ ਹੈ।।
ਤੇਰੀ ਹੀ ਓਰ ਹ੍ਵੈ ਹੈ ਸੁਭ ਲੱਛਨ ਤੁਇ ਸੁਤ ਸਤ੍ਰੂਨ ਕਉ ਦੁਖ ਦੈ ਹੈ।।
ਰਾਜ ਸਭੈ ਉਹ ਹੀ ਲਹਿ ਹੈ ਹਰਿ ਸਤ੍ਰੂਨ ਕੋਂ ਜਮ ਲੋਕ ਪਠੈ ਹੈ।। ੧੦੧੭।।

ਅਰਥ - ਅਰਜਨ ਦੀ ਮਾਂ ਕੁੰਤੀ ਨੂੰ ਦੁਖਾਂ ਨਾਲ ਵਿਆਕੁਲ ਵੇਖ ਕੇ ਅਕਰੂਰ ਨੇ ਇਸ ਤਰ੍ਹਾਂ ਆਖਿਆ -"ਤੇਰੇ ਹੀ ਪੁੱਤ੍ਰ ਰਾਜਾ ਹੋਣਗੇ"। ਕਿਉਂਕਿ ਕ੍ਰਿਸ਼ਨ ਦੀ ਤੇਰੇ ਨਾਲ ਬਹੁਤੀ ਪ੍ਰੀਤੀ ਹੈ, ਉਸ ਕਰਕੇ ਉਹ ਤੈਨੂੰ ਬੜਾ ਹੀ ਸੁਖ ਦੇਣਗੇ। ਤੇਰੇ ਵੱਲ ਸਾਰੇ ਹੀ ਸ਼ੁਭ ਲੱਛਣ ਹਨ, ਇਹ ਲੱਛਣ ਤੇਰੇ ਪੁੱਤ੍ਰ ਦੇ ਦੁਸਮਨਾਂ ਨੂੰ ਕਸ਼ਟ ਦੇਣਗੇ। ਤੇਰੇ ਪੁੱਤ੍ਰ ਹੀ ਸਾਰੀ ਧਰਤੀ ਦਾ ਰਾਜ ਪ੍ਰਾਪਤ ਕਰਨਗੇ ਅਤੇ ਕ੍ਰਿਸ਼ਨ ਭਗਵਾਨ ਤੇਰੇ ਦੁਸ਼ਮਨਾਂ ਨੂੰ ਜਮ ਲੋਕ ਘੱਲ ਦੇਣ ਗੇ।। ੧੦੧੭।।

ਸ੍ਵੈਯਾ।। ਯੋਂ ਸੁਨਿ ਕੈ ਬਤੀਯਾਂ ਤਿੱਹ ਕੀ ਮਨ ਮੈ ਅਕ੍ਰੂਰਹਿ ਮੰਤ੍ਰ ਬਿਚਾਰਜੋ।।
ਕੈ ਕੈ ਪ੍ਰਨਾਮ ਚਲਜੋ ਤਬ ਹੀ ਨ੍ਰਿਪੁ ਤ੍ਵੈ ਸੁਤ ਹੈ ਇੰਹ ਭਾਂਤ ਉਚਾਰਜੋ।।
ਕਾ ਸੰਗ ਲੋਗਨ ਕੋ ਹਿਤ ਹੈ ਇਹ ਚਿੰਤ ਕਰੀ ਪੁਰ ਮੈ ਪਗੁ ਧਾਰਜੋ।।
ਦੇਖਿਓ ਕਿ ਪ੍ਰੀਤ ਇਨੀ ਸੰਗ ਹੈ ਤਿੱਹ ਤੇ ਸਭ ਸੋਕ ਬਿਦਾ ਕਰਿ ਡਾਰਜੋ।।੧੦੧੮।।

ਅਰਥ - ਇਸ ਤਰ੍ਹਾਂ ਦੀਆਂ ਉਸ਼ ਦੀਆਂ ਗੱਲਾਂ ਸੁਣ ਕੇ, ਅਕਰੂਰ ਨੇ ਮਨ ਵਿਚ ਸਲਾਹ ਵਿਚਾਰੀ। ਕਿ ਮੈਂ ਉਸਨੂੰ ਇਸ ਤਰ੍ਹਾਂ ਕਹਿ ਦਿੱਤਾ ਹੈ, 'ਤੇਰਾ ਪੁੱਤ੍ਰ ਰਾਜਾ ਹੋਵੇਗਾ'। ਇਸ ਗੱਲ ਦਾ ਪਤਾ ਕਰਨਾ ਚਾਹੀਦਾ ਹੈ, 'ਕਿ ਇਹ ਹੁੰਦਾ ਭੀ ਹੈ ਜਾਂ ਨਹੀਂ'? ਜਦ ਇਹ ਸੋਚ ਫੁਰੀ ਤਦ ਉਸੇ ਵੇਲੇ ਹੀ ਕੁੰਤੀ ਨੂੰ ਪ੍ਰਨਾਮ ਕਰ ਕੇ ਤੁਰ ਪਿਆ। ਫਿਰ ਇਹ ਸੋਚ ਕੀਤੀ ਕਿ ਲੋਕਾਂ ਦਾ ਕਿਸ ਨਾਲ ਪ੍ਰੇਮ ਹੈ, ਇਸ ਗੱਲ ਦਾ ਪਤਾ ਕਰਨ ਵਾਸਤੇ ਉਸਨੇ ਸ਼ਹਿਰ ਵਿਚ ਜਾ ਪੈਰ ਪਾਇਆ। ਤਾਂ ਉਸ ਵੇਖਿਆ ਕਿ ਲੋਕਾਂ ਦੀ ਇਨ੍ਹਾਂ ਦੇ ਨਾਲ ਪ੍ਰੀਤ ਹੈ, ਉਸ ਗੱਲ ਨੂੰ ਜਾਣ ਕੇ ਮਨ ਵਿਚੋਂ ਸਾਰੇ ਦੁੱਖ ਨੂੰ ਦੂਰ ਕਰ ਦਿੱਤਾ।। ੧੦੧੮।।

## ਅਕਰੂ ਬਾਚ ਧ੍ਰਿਤਰਾਸਟਰ ਸੋ।।

ਸ੍ਵੈਯਾ।। ਪੁਰਦੇਖ ਸਭਾ ਨ੍ਰਿਪ ਬੀਚ ਗਯੋ ਸੰਗ ਜਾ ਨ੍ਰਿਪ ਕੈ ਇਹ ਭਾਂਤ ਉਚਾਰਯੋ।।
ਰਾਜਨ ਮੋਹ ਤੇ ਨੀਤ ਸੁਨੋ ਕਹੁ ਵਾਹ ਕਹਜੋ ਇਨ ਯਾ ਬਿਧ ਸਾਰਯੋ।।

ਪ੍ਰੀਤ ਤੁਮੈ ਸੁਤ ਆਪਨ ਸੋਂ ਤੁਹਿ ਪੰਡਿ ਕੇ ਪੁਤ੍ਰਨ ਸੋ ਹਿਤ ਟਾਰਯੋ।।
ਜਾਨਤ ਹੈਂ ਧ੍ਰਿਤਰਾਸਟ੍ਰ ਤੈਂ ਸਭ ਆਪਨ ਰਾਜ ਕੋ ਪੈਡ ਬਿਗਾਰਯੋ।।੧੦੧੯।।

ਪਦ ਅਰਥ - ਪੈਡ = ਕਦਮ, ਮਰਯਾਦਾ।।

ਅਰਥ - ਅਕਰੂਰ ਦਾ ਧ੍ਰਿਤਰਾਸਟਰ ਨੂੰ ਕਹਿਣਾ- ਸ਼ਹਿਰ ਨੂੰ ਵੇਖ ਕੇ ਅਕਰੂਰ ਰਾਜੇ ਦੀ ਸਭਾ ਵਿਚ ਗਿਆ ਅਤੇ ਜਾ ਕੇ ਰਾਜੇ ਨੂੰ ਇਸ ਤਰ੍ਹਾਂ ਆਖਿਆ। ਰਾਜਨ! ਮੇਰੇ ਪਾਸੋਂ ਰਾਜਨੀਤੀ ਸੁਣੋ, ਉਸਨੇ ਕਿਹਾ - ਕਹੁ, ਤਦ ਫਿਰ ਇਸਨੇ ਇਸ ਤਰ੍ਹਾਂ ਨਾਲ ਕਹਿਣਾ ਸ਼ੁਰੂ ਕੀਤਾ। ਤੇਰੀ ਆਪਣੇ ਪੁੱਤ੍ਰਾਂ ਨਾਲ ਹੀ ਪ੍ਰੀਤੀ ਹੈ, ਤੁਸਾਂ ਪੰਡੂ ਦੇ ਪੁੱਤ੍ਰਾਂ ਨਾਲੋਂ ਪਿਆਰ ਦੂਰ ਕਰ ਦਿੱਤਾ ਹੈ ਇਹ ਧਰਮ ਨੀਤੀ ਤੋਂ ਉਲਟੀ ਗੱਲ ਹੈ। ਇਸ ਤੋਂ ਜਾਣੀਦਾ ਹੈ, ਕਿ ਹੇ ਧ੍ਰਿਤਰਾਸ਼ਟਰ! ਤੂੰ ਆਪਣੇ ਰਾਜ ਦੀ ਸਾਰੀ ਹੀ ਮਰਯਾਦਾ ਭੁੱਲ ਗਿਆ ਹੈਂ।। ੧੦੧੯।।

ਸ੍ਵੈਯਾ।।ਜੈਸੇ ਦ੍ਰਜੋਧਨ ਪੂਤ ਹੈ ਤ੍ਵੈ ਇਨ ਕੀ ਸਮ ਪੁਤ੍ਰਨ ਪੰਡੁ ਲਖੱਈਐ।।
ਤਾ ਤੇ ਕਰੋਂ ਬਿਨਤੀ ਤੁਮ ਸੋਂ ਇਨ ਤੇ ਕਛੁ ਅੰਤਰ ਰਾਜ ਨ ਕੱਈਯੈ।।
ਰਾਖ ਖੁਸੀ ਇਨ ਕੌਂ ਉਨ ਕੌਂ ਜਿੱਹ ਤੇ ਤੁਮਰੋ ਜਗ ਮੈ ਜਸੁ ਗੱਈਯੈ।।
ਯਾ ਬਿਧ ਸੋ ਅਕਰੂਰ ਕਹਯੋ ਨ੍ਰਿਪ ਸੋਂ ਜਿੱਹ ਤੇ ਅਤਿ ਹੀ ਸੁਖ ਪੱਈਯੈ।।੧੦੨੦।।

ਅਰਥ - ਹੇ ਰਾਜਨ! ਜਿਸ ਤਰ੍ਹਾਂ ਦੁਰਯੋਧਨ ਆਦਿਕ ਤੇਰੇ ਪੁੱਤ੍ਰ ਹਨ, ਇਨ੍ਹਾਂ ਦੇ ਸਮਾਨ ਹੀ ਪੰਡੂ ਦੇ ਪੁੱਤ੍ਰਾਂ ਨੂੰ ਜਾਣਨਾ ਚਾਹੀਦਾ ਹੈ। ਇਸ ਵਾਸਤੇ ਮੈਂ ਤੇਰੇ ਪਾਸ ਬੇਨਤੀ ਕਰਦਾ ਹਾਂ, ਰਾਜਨ! ਇਨ੍ਹਾਂ ਨਾਲ ਕੁਝ ਦ੍ਵੈਤ ਨਾ ਕਰਿਆ ਕਰ। ਇਨ੍ਹਾਂ ਨੂੰ ਭੀ ਤੇ ਉਨ੍ਹਾਂ ਨੂੰ ਭੀ ਖੁਸੀ ਰਖ, ਜਿਸ ਕਰਕੇ ਜਗਤ ਵਿਚ ਤੇਰਾ ਜਸ ਗਾਵਿਆ ਜਾਵੇ। ਇਸ ਤਰ੍ਹਾਂ ਨਾਲ ਅਕਰੂਰ ਨੇ ਰਾਜੇ ਨੂੰ ਆਖਿਆ, ਜਿਸ ਕਰਕੇ ਲੋਕ ਪ੍ਰਲੋਕ ਵਿਚ ਬੜਾ ਭਾਰਾ ਸੁਖ ਪਾਈਦਾ ਹੈ।। ੧੦੨੦।।

ਯੌਂ ਸੁਨ ਉੱਤਰ ਦੇਤ ਭਯੋ ਨ੍ਰਿਪ ਪੈ ਹਰਿ ਕੇ ਸੰਗ ਦੂਤਹ ਕੇਰੇ।।
ਜੇਤਕ ਬਾਤ ਕਹੀ ਹਮ ਸੌਂ ਨਹੀ ਆਵਤ ਏਕ ਕਹਯੋ ਮਨ ਮੇਰੇ।।
ਜੌਂ ਕਹਿ ਪੰਡ ਕੇ ਪੁਤ੍ਰਨ ਕਉ ਪਿਖ ਮਾਰਤ ਹੈ ਅਬ ਸਾਂਝ ਸਵੇਰੇ।।
ਆਇ ਹੈ ਜੋ ਜੀਯ ਸੋ ਕਰਿ ਹੈ ਸੁ ਕਛੂ ਬਚਨਾ ਨਹਿ ਮਾਨਤ ਤੇਰੇ।।੧੦੨੧।।

ਅਰਥ - ਇਹ ਗੱਲਾਂ ਸੁਣ ਕੇ, ਰਾਜਾ ਉੱਤਰ ਦੇਣ ਲੱਗਾ - ਉਸਨੇ ਕ੍ਰਿਸ਼ਨ ਦੇ ਦੂਤ ਅਕਰੂਰ ਨਾਲ ਕਿਹਾ। ਤੇਰੀਆਂ ਗੱਲਾਂ ਮੈਨੂੰ ਚੰਗੀਆਂ ਨਹੀਂ ਲੱਗੀਆਂ ਤੈਨੂੰ ਇਹ ਕਹਿਣਾ ਚਾਹੀਦਾ ਸੀ ਕਿ ਪਾਂਡਵ ਪੁੱਤ੍ਰਾਂ ਨੂੰ ਸਵੇਰ ਸ਼ਾਮ ਖਤਮ ਕਰ ਦੇ। ਪਰ ਹੱਛਾ ਜੋ ਮੇਰੇ ਜੀਅ ਵਿਚ ਆਈ ਹੈ ਓਹੋ ਕਰਾਂਗਾ; ਤੇਰੇ ਬਚਨਾਂ ਵਿਚੋਂ ਮੈਂ ਕੁਝ ਭੀ ਨਹੀਂ ਮੰਨ ਸਕਦਾ।। ੧੦੨੧।।

ਦੂਤ ਕਹਯੋ ਨ੍ਰਿਪ ਕੇ ਸੰਗ ਯੋਂ ਹਮਰੋ ਜੁ ਕਹਯੋ ਤੁਮ ਰੰਚ ਨ ਮਾਨੋ।।
ਤਉ ਕੁਪਿ ਹੈ ਜਦੁਬੀਰ ਮਨੈ ਤੁਮ ਕੌਂ ਮਰਿ ਹੈ ਤਿਹ ਤੇ ਹਿਤ ਠਾਨੋ।।
ਸਯਾਮ ਕੇ ਭਉ ਹਮਰੋ ਰਨ ਸੋਂ ਹਮ ਜਾਨਤ ਹੈ ਤੁਹਿ ਰਾਜ ਬਹਾਨੋ।।
ਮੋ ਜੀਯ ਮੈ ਜੁ ਹੁਤੀ ਸੁ ਕਹੀ ਤੁਮਰੇ ਜੀਯ ਕੀ ਸੁ ਕਹਯੋ ਤੁਮ ਜਾਨੋ।।੧੦੨੨।।

ਅਰਥ - ਫਿਰ ਦੂਤ ਨੇ ਰਾਜੇ ਨੂੰ ਇਸ ਤਰ੍ਹਾਂ ਕਿਹਾ - ਜੋ ਮੇਰਾ ਕਿਹਾ ਹੈ, ਆਪ ਉਸਨੂੰ ਰਤੀ ਜਿੰਨਾਂ ਵੀ ਨਾ ਮੰਨੋ, ਪਰ ਇਹ ਗੱਲ ਯਾਦ ਰਖੋ, ਜਦ ਪਾਂਡੂ ਪੁੱਤ੍ਰਾਂ ਦੇ ਦੁਖ ਦੀ ਗੱਲ ਸੁਣ ਲਈ ਤਦ ਯਾਦਵ-ਸੂਰਮਾਂ ਕ੍ਰਿਸ਼ਨ ਮਨ ਵਿਚ ਕ੍ਰੋਧ ਕਰਕੇ, ਤੁਹਾਨੂੰ ਮਾਰੇਗਾ, ਇਸ ਕਰਕੇ ਤੁਸੀਂ ਪਾਂਡੂ ਪੁੱਤ੍ਰਾਂ ਨਾਲ ਮੋਹ ਕਰੋ। ਧ੍ਰਿਤਰਾਸ਼ਟਰ ਨੇ ਕਿਹਾ - ਹੇ ਅਕਰੂਰ! ਕ੍ਰਿਸ਼ਨ ਦੇ ਡਰ ਨਾਲ ਸਾਨੂੰ ਲੜਾਈ ਕਰਨਾ ਜੋ ਤੂੰ ਸੁਣਾ ਰਿਹਾ ਹੈਂ, ਇਹ ਅਸੀਂ ਜਾਣਦੇ ਹਾਂ, ਕੇਵਲ ਤੁਸੀਂ ਰਾਜ ਲੈਣ ਦਾ ਬਹਾਨਾ ਕਰ ਰਹੇ ਹੋ, ਨਹੀਂ ਤਾਂ ਕਿਹੜਾ ਯਾਦਵ ਹੈ, ਜੋ ਹਸਤਨਾਪੁਰ ਰਾਜ ਅੱਗੇ ਬੋਲ ਸਕਦਾ ਹੈ? ਅਕਰੂਰ ਨੇ ਫਿਰ ਕਿਹਾ - ਜੋ ਮੇਰੇ ਜੀਅ ਵਿਚ ਸੀ, ਉਹ ਮੈਂ ਆਖ ਦਿੱਤੀ ਹੈ, ਅਤੇ ਜੋ ਤੁਹਾਡੇ ਜੀਅ ਵਿਚ ਹੈ ਤੇ ਜੋ ਤੁਸਾਂ ਆਖਿਆ ਹੈ, ਉਸ ਆਪਣੀ ਕਹੀ ਨੂੰ ਤੁਸੀਂ ਆਪ ਹੀ ਜਾਣਦੇ ਹੋ।। ੧੦੨੨।।

ਸ੍ਵੈਯਾ।। ਯੋਂ ਕਹਿ ਕੈ ਬਤੀਯਾ ਨ੍ਰਿਪ ਸੌ ਤਜਿ ਕੈ ਇਹ ਠਉਰ ਤਹਾਂ ਕੌਂ ਗਯੋ ਹੈ।।
ਕਾਨ੍ਹ ਜਹਾਂ ਬਲਭੱਦ੍ਰ ਬਲੀ ਸਭ ਜਾਦਵ ਬੰਸ ਤਹਾਂ ਸੁ ਅਯੋ ਹੈ।।
ਸਯਾਮ ਕੋਂ ਚੰਦ ਨਿਹਾਰਤ ਹੀ ਮੁਖ ਤਾ ਪਗ ਪੈ ਸਿਰ ਕੋ ਝੁਕਿਯੋ ਹੈ।।
ਜੋ ਬਿਰਥਾ ਉਹ ਠਉਰ ਭਈ ਨਿਕਟੈ ਹਰਿ ਕੋ ਕਹਿ ਭੇਦ ਦਯੋ ਹੈ।।੧੦੨੩।।

ਅਰਥ - ਇਸ ਤਰ੍ਹਾਂ ਰਾਜੇ ਨੂੰ ਗੱਲਾਂ ਕਹਿ ਕੇ, ਉਸ ਜਗ੍ਹਾ ਨੂੰ ਛੱਡਕੇ ਉਥੇ ਚਲਾ ਗਿਆ। ਜਿਥੇ ਕ੍ਰਿਸ਼ਨ ਤੇ ਬਲਭੱਦ੍ਰ ਜੋਧੇ ਬੈਠੇ ਸਨ, ਅਤੇ ਉਥੇ ਹੀ ਸਾਰੀ ਯਾਦਵ ਬੰਸ ਬੈਠੀ ਸੀ। ਕ੍ਰਿਸ਼ਨ ਦਾ ਚੰਦ ਵਰਗਾ ਮੂੰਹ ਵੇਖਦਿਆਂ ਹੀ ਉਸਦੇ ਪੈਰਾਂ ਉਤੇ ਸਿਰ ਝੁਕ ਗਿਆ ਹੈ ਜੋ ਵਾਰਤਾ ਉਥੇ ਹੋਈ ਸੀ ਉਹ ਕ੍ਰਿਸ਼ਨ ਨੂੰ ਕਹਿ ਸੁਣਾਈ।। ੧੦੨੩।।

ਸ੍ਵੈਯਾ।। ਤੁਮ ਸੌਂ ਇਮ ਪਾਰਥ ਮਾਤ ਕਹਯੋ ਹਰਿ ਦੀਨਨ ਕੀ ਬਿਨਤੀ ਸੁਨ ਲੈ।।
ਅਤਿ ਹੀ ਦੁਖ ਭਯੋ ਹਮ ਕੋ ਇਹ ਠਉਰ ਬਿਨਾ ਤੁਮਰੇ ਨ ਸਹਾਇਕ ਕੁਐ।।
ਗਜ ਕੋ ਜਿਮ ਸੰਕਟ ਸੀਘ੍ਰ ਕਟਯੋ ਤਿਮ ਮੋ ਦੁਖ ਕੌਂ ਕਟੀਐ ਹਰਿ ਐ।।
ਤਿਹ ਤੇ ਸੁਨਿ ਲੈ ਸੁ ਕਹਯੋ ਹਮਰੋ ਕਬਿ ਸਯਾਮ ਕਹੈ ਹਿਤ ਸੋਂ ਚਿਤ ਦੈ।।੧੦੨੪।।

ਅਰਥ - ਅਰਜਨ ਦੀ ਮਾਂ ਨੇ ਤੁਹਾਨੂੰ ਇਸ ਤਰ੍ਹਾਂ ਕਿਹਾ ਹੈ - ਹੇ ਹਰੀ! ਅਸਾਂ ਦੀਨਾਂ

************************************************************

ਦੀ ਬੇਨਤੀ ਸੁਣ ਲਵੋ। ਸਾਨੂੰ ਇਸ ਜਗ੍ਹਾ ਉਤੇ ਬੜਾ ਹੀ ਦੁਖ ਹੋ ਰਿਹਾ ਹੈ, ਤੈਥੋਂ ਬਿਨਾ ਕੋਈ ਸਹਾਇਕ ਨਹੀਂ ਹੈ। ਜਿਸ ਤਰ੍ਹਾਂ ਹਾਥੀ ਦੇ ਦੁੱਖ ਨੂੰ ਛੇਤੀ ਨਾਲ ਦੂਰ ਕੀਤਾ ਸੀ, ਤਿਵੇਂ ਹੀ ਮੇਰੇ ਦੁਖ ਨੂੰ ਨਾਸ ਕਰੋ। ਸਿਆਮ ਕਵਿ ਜੀ ਕਹਿੰਦੇ ਹਨ, ਇਸ ਕਰ ਕੇ ਸਾਡੀ ਕਹੀ ਹੋਈ ਪ੍ਰਾਰਥਨਾਂ ਨੂੰ ਚਿੱਤ ਦਾ ਹਿੱਤ ਦੇ ਕੇ ਸੁਣ ਲਵੋ।। ੧੦੨੪।।

## ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਅਕ੍ਰੂਰ ਫੁਫੀ ਕੁੰਤੀ ਪਾਸ ਭੇਜਾ ਸਮਾਪਤ।।

\- - - - - - -

## ਅਥ ਉਗ੍ਰਸੈਨ ਕੋ ਰਾਜ ਦੀਬੋ ਕਥਨੰ।।

**ਦੋਹਰਾ।। ਸ੍ਰੀ ਮਨ ਮੋਹਨ ਜਗਤ ਗੁਰ ਨੰਦ ਨੰਦਨ ਬ੍ਰਿਜ ਮੂਰ।।**
**ਗੋਪੀ ਜਨ ਬੱਲਭ ਸਦਾ ਪ੍ਰੇਮ ਖਾਨ ਭਰਪੂਰ।। ੧੦੨੫।।**

ਅਰਥ - ਜੋ ਮਨ ਨੂੰ ਮੋਹਨ ਦੀ ਸੋਭਾ ਵਾਲਾ, ਜਗਤ ਦਾ ਪੂਜਯ, ਨੰਦ ਦਾ ਪੁੱਤ੍ਰ, ਬ੍ਰਿਜ ਦਾ ਮੁੱਢ ਹੈ। ਜੋ ਗੋਪੀਆਂ ਤੇ ਗੋਪਾਂ ਦਾ ਪਿਆਰਾ ਤੇ ਪ੍ਰੇਮ ਦੀ ਭਰੀ ਹੋਈ ਖਾਣ ਹੈ।। ੧੦੨੫।।

**ਛਪੈ।। ਪ੍ਰਿਥਮ ਪੂਤਨਾ ਹਨੀ ਬਹੁਰ ਸਕਟਾਸੁਰ ਖੰਡਯੋ।।**
**ਤ੍ਰਿਣਾਵਰਤ ਲੈ ਉਡਯੋ ਤਾਹਿ ਨਭਿ ਮਾਹਿ ਬਿਹੰਡਯੋ।।**
**ਕਾਲੀ ਦੀਓ ਨਿਕਾਰ ਚੋਚ ਗਹਿ ਚੀਰ ਬਕਾਸੁਰ।।**
**ਨਾਗ ਰੂਪ ਮਗ ਰੋਕ ਰਹਯੋ ਤਬ ਹਤਿਓ ਅਘਾਸੁਰ।।**
**ਕੇਸੀ ਸੁ ਬੱਛ ਧੇਨਕ ਹਨਯੋਂ ਰੰਗ ਭੂਮ ਗਜ ਡਾਰਯੋ।।**
**ਚੰਡੂਰ ਮੁਸਟ ਕੇ ਪ੍ਰਾਨ ਹਰਿ ਕੰਸ ਕੇਸ ਗਹਿ ਮਾਰਯੋ।।੧੦੨੬।।**

ਅਰਥ - ਪਹਿਲੇ 'ਪੂਤਨਾ' ਰਾਖਸ਼ਨੀ ਮਾਰੀ, ਫਿਰ 'ਸਕਟਾ' ਗੱਡੇ ਦੀ ਸ਼ਕਲ ਵਾਲੇ ਅਸੁਰ ਦਾ ਨਾਸ ਕੀਤਾ। 'ਤ੍ਰਿਣਾਵਰਤ' ਨਾਮ ਵਾਲਾ ਵਾ-ਵਰੋਲਾ ਰੂਪ ਧਾਰੀ ਦੈਂਤ ਅਕਾਸ ਵਿਚ ਲੈ ਉਡਿਆ ਸੀ, ਉਸਨੂੰ ਅਕਾਸ਼ ਵਿਚ ਹੀ ਟੋਟੇ-ਟੋਟੇ ਕਰ ਦਿੱਤਾ। 'ਕਾਲੀ' ਨਾਮ ਵਾਲੇ ਸੱਪ ਨੂੰ ਤਲਾਓ ਤੋਂ ਬਾਹਰ ਕੱਢ ਦਿੱਤਾ, ਅਤੇ 'ਬਕ' ਨਾਮੀ ਬਗਲੇ ਦੀ ਸ਼ਕਲ ਵਾਲੇ ਦੈਂਤ ਦੀ ਚੁੰਝ ਫੜ ਕੇ ਚੀਰ ਸੁੱਟੀ ਸੀ। ਜੋ 'ਅਘਾਸੁਰ' ਸੱਪ ਦੇ ਰੂਪ ਵਾਲਾ ਰਾਹ ਰੋਕ ਕੇ ਬੈਠਾ ਸੀ, ਉਸਨੂੰ ਮਾਰ ਦਿੱਤਾ ਸੀ। ਕੇਸੀ ਦੈਂਤ, ਬੱਛ ਦੈਂਤ, ਧੇਨਕ ਦੈਂਤ ਨੂੰ ਮਾਰ ਸੁਟਿਆ ਸੀ ਅਤੇ ਰੰਗ ਭੂਮੀ ਵਿਚ 'ਕੁਵਲੀਆਪੀੜ' ਨਾਮ ਵਾਲੇ ਹਾਥੀ ਨੂੰ ਮਾਰ ਸੁੱਟਿਆ ਸੀ। ਚੰਡੂਰ ਤੇ ਮੁਸਟ ਨਾਮ ਵਾਲੇ ਦੋਹਾਂ ਪਹਿਲਵਾਨਾ ਦੇ ਪ੍ਰਾਣਾਂ ਦਾ

ਨਾਸ ਕੀਤਾ ਸੀ ਅਤੇ ਕੰਸ ਨੂੰ ਕੇਸਾਂ ਤੋਂ ਫੜਕੇ ਮਾਰਿਆ ਸੀ।। ੧੦੨੬।।

**ਸੋਰਠਾ।। ਅਮਰ ਲੋਕ ਤੇ ਫੂਲ ਬਰਖੇ ਨੰਦ ਕਿਸੋਰ ਪੈ।।**
**ਮਿਟਜੋ ਸਕਲ ਬ੍ਰਿਜ ਸੂਲ ਕਵਲ ਨੈਨ ਕੇ ਹੇਤ ਤੇ।। ੧੦੨੭।।**

ਪਦ ਅਰਥ - ਅਮਰ ਲੋਕ = ਦੇਵ ਲੋਕ।। ਕਿਸ਼ੋਰ = ਪੁਤ੍ਰ।।

ਅਰਥ - ਨੰਦ ਦੇ ਪੁੱਤ੍ਰ ਉੱਤੇ ਦੇਵ ਲੋਕ ਵਿਚੋਂ ਫੁੱਲ ਬਰੱਖਨ ਲੱਗ ਪਏ। ਕਵਲ ਨੈਣ ਵਾਲੇ ਦੇ ਪਿਆਰ ਕਾਰਣ ਬ੍ਰਿਜ ਭੂਮੀ ਦੇ ਦੁੱਖ ਦਾ ਨਾਸ਼ ਹੋ ਗਿਆ।। ੧੦੨੭।।

**ਦੋਹਰਾ।। ਦੁਸਟ ਅਰਿਸਟ ਨਿਵਾਰ ਕੈ ਲੀਨੋ ਸਕਲ ਸਮਾਜ।।**
**ਮਥਰਾ ਮੰਡਲ ਕੋ ਦਯੋ ਉਗ੍ਰਸੈਨ ਕੋ ਰਾਜ।। ੧੦੨੮।।**

ਅਰਥ - ਦੁਸ਼ਟਾਂ ਤੇ ਵੈਰੀਆਂ ਨੂੰ ਦੂਰ ਕਰਕੇ, ਸਾਰਾ ਰਾਜ ਸਮਾਜ ਕਾਬੂ ਕਰ ਲਿਆ ਹੈ। ਇਸ ਕਰਕੇ ਫਿਰ ਮਥੁਰਾ ਮੰਡਲ ਦਾ ਰਾਜ ਉਗ੍ਰਸੈਨ ਨੂੰ ਦਿੱਤਾ ਹੈ।। ੧੦੨੮।।

## ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਰਾਜਾ ਉਗ੍ਰਸੈਨ ਕਉ ਮਥੁਰਾ ਕੋ ਰਾਜ ਦੀਬੋ।।

– – – –

## ਅਥ ਜੁੱਧ ਪ੍ਰਬੰਧ ਜਰਾਸਿੰਧ ਜੁੱਧ ਕਥਨੰ।।।

**ਸ੍ਵੈਯਾ।। ਇਤ ਰਾਜ ਦਯੋ ਨ੍ਰਿਪ ਕਉ ਜਬ ਹੀ ਉਤ ਕੰਸ ਬਧੂ ਪਿਤ ਪਾਸ ਗਈ।।**
**ਅਤਿ ਦੀਨ ਸੁ ਛੀਨ ਮਲੀਨ ਮਹਾਂ ਮਨ ਕੇ ਦੁਖ ਸੋਂ ਸੋਈ ਰੋਤ ਭਈ।।**
**ਪਤਿ ਭਈਯਨ ਕੇ ਬਧਬੇ ਕੀ ਬ੍ਰਿਥਾ ਜੁ ਹੁਤੀ ਮਨ ਮੈ ਸੋਈ ਭਾਖ ਦਈ।।**
**ਸੁਨਿ ਕੈ ਮੁਖ ਤੇ ਤਿਹ ਸਿੰਧਜਰਾ ਅਤਿ ਕੋਪ ਕੈ ਆਂਖ ਸਰੋਜ ਤਈ।। ੧੦੨੯।।**

ਪਦ ਅਰਥ - ਬਧੂ=ਵਹੁਟੀ।। ਬ੍ਰਿਥਾ = ਪੀੜ।। ੨ ਵਿਥਯਾ।। ਸਰੋਜ = ਕੌਲ ਫੁੱਲ।। ਤਈ = ਤੱਤੀਆਂ, ਲਾਲ।।

ਅਰਥ - ਇਧਰ ਜਦੋਂ ਹੀ ਮਥਰਾ ਦਾ ਰਾਜ ਰਾਜੇ ਉਗ੍ਰਸੈਣ ਨੂੰ ਦੇ ਦਿੱਤਾ ਗਿਆ, ਉਧਰ ਉਸੇ ਹੀ ਵੇਲੇ ਕੰਸ ਦੀ ਵਹੁਟੀ ਆਪਣੇ ਪਿਉ ਕੋਲ ਚਲੀ ਗਈ। ਉਹ ਦੀਨ-ਦੁਖੀ ਤੇ ਮੈਲਾ ਵੇਸ ਧਾਰ ਕੇ ਦੁਖ ਨਾਲ ਰੋਣ ਲੱਗੀ। ਭਰਾਵਾਂ ਸਣੇ ਪਤੀ ਦੇ ਮਾਰੇ ਜਾਣ ਦੀ ਜਿੰਨੀ ਭੀ ਵਿਥਜਾ ਸੀ, ਅਤੇ ਮਨ ਵਿਚ ਉਸ ਦੀ ਪੀੜ ਸੀ ਉਹ ਪਿਤਾ ਦੇ ਕੋਲ ਉਸਨੇ ਕਹਿ ਦਿੱਤੀ। ਉਸਦੇ ਮੂੰਹ

ਤੋਂ ਦੁਖ ਭਰੀ ਵਾਰਤਾ ਸੁਣ ਕੇ, ਜਰਾਸਿੰਧ ਦੀਆਂ ਕਮਲ ਵਰਗੀਆਂ ਅੱਖਾਂ ਵੱਡੇ ਕ੍ਰੋਧ ਨਾਲ ਸੁਰਖ ਲਾਲ ਹੋ ਗਈਆਂ।। ੧੦੨੯।।

## ਜਰਾਸਿੰਧ ਬਾਚ।।

**ਦੋਹਰਾ।। ਹਰਿ ਹਲਧਰਹਿ ਸੰਘਾਰ ਹੋ ਦੁਹਿਤਾ ਪ੍ਰਤਿ ਕਹਿ ਬੈਨ।।**
**ਰਜਧਾਨੀ ਤੇ ਨਿਸਰਯੋ ਮੰਤ੍ਰ ਬੁਲਾਏ ਸੈਨ।। ੧੦੩੦।।**

ਅਰਥ - ਜਰਾਸਿੰਧ ਨੇ ਧੀ ਨੂੰ ਬਚਨ ਦਿਤਾ ਕਿ ਮੈਂ ਕ੍ਰਿਸ਼ਨ ਤੇ ਬਲਭੱਦ੍ਰ ਨੂੰ ਮਾਰਾਂਗਾ। ਇਹ ਕਹਿ ਕੇ ਰਾਜਧਾਨੀ ਤੋਂ ਬਾਹਰ ਨਿਕਲ ਪਿਆ ਅਤੇ ਵਜੀਰਾਂ ਤੇ ਫੌਜ ਨੂੰ ਬੁਲਾ ਲਿਆ।। ੧੦੩੦।।

**ਚੌਪਈ।। ਦੇਸ ਦੇਸ ਪਰਧਾਨ ਪਠਾਏ।। ਨਰਪਤਿ ਸਭ ਦੇਸਨ ਤੇ ਲਯਾਏ।।**
**ਆਇ ਨ੍ਰਿਪਤ ਕੋ ਕੀਨ ਜੁਹਾਰੂ।। ਦਯੋ ਬਹੁਤ ਧਨ ਤਿਨ ਉਪਹਾਰੂ ।।੧੦੩੧।।**

ਪਦ ਅਰਥ - ਜੁਹਾਰੂ = ਨਮਸਕਾਰ।। ਉਪਹਾਰੂ = ਭੇਟਾ।।

ਅਰਥ - ਜਰਾਸਿੰਧ ਨੇ ਦੇਸਾਂ ਦੇਸਾਂ ਵਿਚ ਮੁਖੀ ਆਦਮੀ ਭੇਜ ਦਿਤੇ, ਉਹ ਸਾਰੇ ਦੇਸਾਂ ਦੇ ਰਾਜਿਆਂ ਨੂੰ ਨਾਲ ਲੈਕੇ ਆ ਗਏ। ਉਨ੍ਹਾਂ ਨੇ ਆਕੇ, ਰਾਜੇ ਨੂੰ ਨਮਸ਼ਕਾਰ ਕੀਤੀ, ਅਤੇ ਉਨ੍ਹਾਂ ਨੇ ਭੇਟਾ ਵਿਚ ਬਹੁਤ ਸਾਰਾ ਧਨ ਦਿਤਾ।। ੧੦੩੧।।

**ਜਰਾਸਿੰਧ ਬਹੁ ਸੁਭਟ ਬੁਲਾਏ।। ਭਾਂਤਿ ਭਾਂਤਿ ਕੇ ਸਸਤ੍ਰ ਬੰਧਾਏ।।**
**ਗਜ ਬਾਜਨ ਪਰ ਪਾਖਰ ਡਾਰੀ।। ਸਿਰ ਪਰ ਕੰਚਨ ਸਿਰੀ ਸਵਾਰੀ।।੧੦੩੨।।**

ਪਦ ਅਰਥ - ਗਜ = ਹਾਥੀ।। ਬਾਜਨ = ਘੋੜਿਆਂ।। ਪਾਖਰ=ਜੀਨਾਂ, ੨ ਝੁੱਲ।। ਸਿਰੀ = ਕਲਗੀਆਂ।।

ਅਰਥ - ਜਰਾਸਿੰਧ ਨੇ ਬਹੁਤੇ ਸੂਰਮੇ ਬੁਲਾ ਲਏ, ਅਤੇ ਉਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਸ਼ਸਤ੍ਰ ਬੰਨ੍ਹਵਾ ਦਿਤੇ। ਹਾਥੀਂ ਤੇ ਘੋੜਿਆਂ ਉੱਤੇ ਜੀਨਾਂ ਪਾ ਦਿੱਤੀਆਂ ਅਤੇ ਸਿਰਾਂ ਉੱਤੇ ਸੋਨੇ ਦੀਆਂ ਕਲਗੀਆਂ ਸਜਾ ਦਿਤੀਆਂ।। ੧੦੩੨।।

**ਪਾਇਕ ਰਥ ਬਹੁਤੇ ਜੁਰਿ ਆਏ।। ਭੂਪਤਿ ਆਗੇ ਸੀਸ ਨਿਵਾਏ।।**
**ਅਪਨੀ ਅਪਨੀ ਮਿਸਲ ਸਭ ਗਏ।। ਪਾਂਤਿ ਜੋਰ ਕਰਿ ਠਾਢੇ ਭਏ।।੧੦੩੩।।**

ਪਦ ਅਰਥ - ਪਾਇਕ = ਪੈਦਲ ਸੂਰਮੇ।। ਪਾਂਤਿ = ਕਤਾਰ।।

ਅਰਥ - ਪੈਦਲ ਸੂਰਮੇ ਤੇ ਰਥ ਵਾਲੇ ਸੂਰਮੇ ਬਹੁਤੇ ਕੱਠੇ ਹੋਕੇ ਆ ਗਏ, ਆਕੇ ਰਾਜੇ ਅੱਗੇ ਸਿਰ ਝੁਕਾ ਦਿਤਾ। ਫਿਰ ਆਪੋ ਆਪਣੀ ਕੰਪਨੀ ਵਿਚ ਸਾਰੇ ਚਲੇ ਗਏ ਅਤੇ ਕਤਾਰ ਬੰਨ੍ਹਕੇ ਖੜੇ ਹੋ ਗਏ।। ੧੦੩੩।।

ਸੋਰਠਾ।। ਯਹਿ ਸੈਨਾ ਚਤਰੰਗ ਜਰਾਸਿੰਧ ਨ੍ਰਿਪ ਕੀ ਬਨੀ।।
ਸਾਜਯੋ ਕਵਚ ਨਿਖੰਗ ਧਨਖ ਬਾਨ ਲੈ ਰਥ ਚਢਯੋ।। ੧੦੩੪।।

ਪਦ ਅਰਥ - ਚਤਰੰਗ =ਚਾਰ ਤਰ੍ਹਾਂ ਦੀ।। ਕਵਚ=ਸੰਜੋਯ।। ਨਿਖੰਗ=ਭੱਥਾ, ਤੀਰ-ਕੋਸ਼।।

ਅਰਥ - ਰਾਜੇ ਜਰਾਸਿੰਧ ਦੀ ਇਹ ਚਾਰ ਤਰ੍ਹਾਂ ਦੀ ਫੌਜ ਕੱਠੀ ਹੋ ਗਈ। ਉਸਨੇ ਆਪ ਸੰਜੋਯ ਪਾ ਲਈ, ਭੱਥਾ ਬੰਨ੍ਹ ਲਿਆ ਤੇ ਧਨੁਖ ਬਾਨ ਲੈ ਕੇ ਰਥ ਤੇ ਸਵਾਰ ਹੋ ਗਿਆ।। ੧੦੩੪।।

ਸ੍ਵੈਯਾ।। ਜੋਰ ਚਮੂੰ ਸਭ ਮੰਤ੍ਰੀਅਨ ਲੈ ਤਬ ਯੌਂ ਰਨ ਸਾਜ ਸਮਾਨ ਬਨਾਯੋ।।
ਤੇਈਸ ਛੂਹਨੀ ਲੈ ਦਲ ਸੰਗ ਬਜਾਇ ਕੈ ਬੰਬ ਤਹਾ ਕਹੰ ਧਾਯੋ।।
ਬੀਰ ਬਡੇ ਸਮ ਰਾਵਨ ਕੇ ਤਿਨ ਕਉ ਸੰਗ ਲੈ ਮਰਿਬੇ ਕਹੁ ਆਯੋ।।
ਮਾਨਹੁ ਕਾਲ ਪ੍ਰਲੈ ਦਿਨ ਬਾਰਧ ਫੈਲ ਪਰਯੋ ਜਲ ਯੌਂ ਦਲੁ ਛਾਯੋ।।੧੦੩੫।।

ਪਦ ਅਰਥ - ਚੱਮੂ=ਫੌਜ।। ਬੰਬ =ਧੌਂਸਾ।। ਬਾਰਧ = ਸਮੁੰਦਰ।। ਛਾਯੋ = ਖਿੱਲਰੀ ਹੋਈ।।

ਅਰਥ - ਫੌਜ ਕੱਠੀ ਕਰਕੇ, ਵਜੀਰਾਂ ਨੂੰ ਨਾਲ ਲੈਕੇ, ਇਸ ਤਰ੍ਹਾਂ ਜੰਗ ਦਾ ਸਾਜ-ਸਾਮਾਨ ਬਣਾ ਲਿਆ। ਧੌਂਸੇ ਵਜਾ ਕੇ ਤੇਈ ਛੂਹਣੀਆਂ ਫੌਜ ਨਾਲ ਲੈਕੇ ਧਾਵਾ ਬੋਲ ਦਿੱਤਾ। ਜੋ ਰਾਵਣ ਦੇ ਸਮਾਨ ਵੱਡੇ-ਵੱਡੇ ਜੋਧੇ ਸਨ, ਉਨ੍ਹਾਂ ਨੂੰ ਨਾਲ ਲੈਕੇ ਮਰਣ ਨੂੰ ਆਇਆ ਹੈ। ਉਸਦੀ ਚੌਹੀਂ ਪਾਸੀਂ ਖਿਲਰੀ ਹੋਈ ਫੌਜ ਇਸ ਤਰ੍ਹਾਂ ਮਲੂਮ ਹੁੰਦੀ ਸੀ, ਮਾਨੌਂ ਪ੍ਰਲੈਕਾਲ ਦੇ ਦਿਨ ਵਿਚ ਸਮੁੰਦਰ ਦਾ ਪਾਣੀ ਫੈਲਿਆ ਹੋਯਾ ਹੈ।। ੧੦੩੫।।

## (ਸਮੁੰਦਰ ਦਾ ਰੂਪਕ–ਸੈਨਾਂ)

ਸ੍ਵੈਯਾ।। ਨਗ ਮਾਨਹੁ ਨਾਗ ਬਡੇ ਤਿਹ ਮੈ ਮਛਰੀ ਪੁਨਿ ਪੈਦਲ ਕੀ ਬਲ ਜੇਤੀ।।
ਚਕ੍ਰ ਮਨੋ ਰਥ ਚਕ੍ਰ ਬਨੇ ਉਪਜੀ ਕਬਿ ਕੇ ਮਨ ਮੈ ਕਹੀ ਤੇਤੀ।।
ਹੈ ਭਏ ਬੋਚਨ ਤੁਲਿ ਮਨੋ ਲਹਰੈ ਬਹਰੈ ਬਰਛੀ ਦੁਤ ਸੇਤੀ।।
ਸਿੰਧ ਕਿਧੋ ਦਲ ਸਿੰਧਜਰਾ ਰਹਿ ਗੀ ਮਥੁਰਾ ਤਿਹ ਮੱਧ ਬਰੇਤੀ।।੧੦੩੬।।

ਪਦ ਅਰਥ - ਨਗ = ਪਹਾੜ।। ਨਾਗ = ਹਾਥੀ।। ਬਲ = ਸੈਨਾ।। ਚਕ੍ਰ = ਕਛੂਕੰਮਾ। ੨ ਪਹੀਏ।। ਹੈ = ਹਯ, ਘੋੜੇ।। ਬੋਚਨ = ਮਗਰਮੱਛ।। ਬਹਰੈ = ਉੱਠਦੀਆਂ ਹਨ।। ਦੁਤ ਸੇਤੀ = ਚਿੱਟੀ ਚਮਕ।।

ਅਰਥ – ਜੋ ਸੈਨਾਂ ਵਿਚ ਵਡੇ-ਵਡੇ ਹਾਥੀ ਹਨ ਇਹ ਮਾਨੋ ਪਹਾੜ ਹਨ, ਅਤੇ ਉਸਦੇ ਵਿਚ ਜਿੰਨੀ ਕੁ ਪੈਦਲ ਸੈਨਾਂ ਹੈ, ਏਹੋ ਹੀ ਮਾਨੋ ਮਛਲੀਆਂ ਹਨ। ਜੋ ਰਥਾਂ ਦੇ ਪਹੀਏ ਹਨ, ਏਹੋ ਹੀ ਸਮੁੰਦਰ ਵਿਚ ਕਛੂਕੁੰਮੇ ਬਣੇ ਹੋਏ ਹਨ, ਕਵੀ ਦੇ ਮਨ ਵਿਚ ਜਿੰਨੀ ਉਪਮਾ ਉਪਜੀ ਹੈ, ਉਹ ਸਾਰੀ ਕਹਿ

ਦਿੱਤੀ ਹੈ। ਘੋੜੇ ਹੀ ਮਾਨੋਂ ਮਗਰਮੱਛ ਦੇ ਸਮਾਨ ਬਣੇ ਹੋਏ ਹਨ, ਜੋ ਬਰਛੀ ਦੀ ਚਿੱਟੀ ਚਮਕ ਹੈ, ਏਹੋ ਹੀ ਉਸ ਵਿਚ ਲੈਹਰਾਂ ਉੱਠ ਰਹੀਆਂ ਹਨ। ਇਹ ਮਲੂਮ ਹੁੰਦਾ ਹੈ ਕਿ ਇਹ ਜਰਾਸਿੰਧ ਦੀ ਫੌਜ ਨਹੀਂ ਸਗੋਂ ਸਮੁੰਦਰ ਹੈ ਤੇ ਮਥਰਾ ਉਸਦੇ ਵਿਚਾਲੇ ਬਰੇਤੀ ਰਹਿ ਗਈ ਹੈ।। ੧੦੩੬।।

**ਜੋ ਬਲਬੰਡ ਬਡੇ ਦਲ ਮੈ ਤਿਹ ਅਗ੍ਰ ਕਥਾ ਮਹਿ ਨਾਮ ਕਹੈ ਹਉ।।**
**ਜੋ ਸੰਗਿ ਸਯਾਮ ਲਰੈ ਰਿਸ ਕੈ ਤਿਨ ਕੇ ਜਸ ਕੋ ਮੁਖ ਤੇ ਉਚਰੈ ਹਉ।।**
**ਜੋ ਬਲਭੱਦ੍ਰ ਕੇ ਸੰਗ ਭਿਰੇ ਤਿਨ ਕਉ ਕਥ ਕੈ ਪ੍ਰਭ ਲੋਕ ਰਿਝੈ ਹਉ।।**
**ਤਯਾਗ ਸਭੈ ਗ੍ਰਹ ਲਾਲਚ ਕੋ ਹਰਿ ਕੇ ਹਰਿ ਕੇ ਹਰਿ ਕੇ ਗੁਨ ਗੈ ਹਉ।।੧੦੩੭।।**

ਅਰਥ - ਇਸ ਫ਼ੌਜ ਵਿਚ ਜੋ ਮਹਾਂ ਬਲਵਾਨ ਜੋਧੇ ਹਨ, ਉਨ੍ਹਾਂ ਦੇ ਨਾਮ ਅੱਗੇ ਕਥਾ ਵਿਚ ਕਹਾਂਗਾ। ਜੋ ਕ੍ਰੋਧ ਕਰਕੇ ਕ੍ਰਿਸ਼ਨ ਨਾਲ ਲੜੇ ਹਨ, ਉਨ੍ਹਾਂ ਦਾ ਕਥਨ ਕਰਕੇ ਭਗਤ ਜਨਾਂ ਨੂੰ ਰਿਝਾਵਾਂਗਾ। ਜਿਹੜੇ ਸੂਰਮੇਂ ਬਲਭੱਦ੍ਰ ਨਾਲ ਲੜੇ ਹਨ, ਉਨ੍ਹਾਂ ਦਾ ਕਥਨ ਕਰ ਕੇ "ਪ੍ਰਭੂ ਲੋਕਾਂ" ਭਾਵ ਭਗਤ ਜਨਾਂ ਨੂੰ ਖੁਸ਼ ਕਰਾਂ ਗਾ। ਘਰ ਦੇ ਸਾਰੇ ਲਾਲਚ ਛੱਡ ਕੇ ਕੇਵਲ ਹਰੀ ਦੇ, ਹਰੀ ਦੇ, ਹਰੀ ਦੇ-ਹੀ ਗੁਣ ਗਾਉਂਦਾ ਹਾਂ।। ੧੦੩੭।।

**ਦੋਹਰਾ।। ਜਦੁਬੀਰਨ ਸਭਹੂੰ ਸੁਨੀ ਦੂਤ ਕਹੀ ਜਬ ਆਇ।।**
**ਮਿਲਿ ਸਭਹੂ ਨ੍ਰਿਪ ਕੇ ਸਦਨ ਮੰਤ੍ਰ ਬਿਚਾਰਜੋ ਜਾਇ।। ੧੦੩੮।।**

ਅਰਥ - ਜਦ ਦੂਤ ਨੇ ਆ ਕੇ ਗੱਲ ਆਖੀ ਅਤੇ ਸਾਰੇ ਯਾਦਵਵੰਸੀ ਸੂਰਮਿਆਂ ਨੇ ਸੁਣ ਲਈ। ਤਦ ਸਾਰਿਆਂ ਨੇ ਰਾਜੇ ਦੇ ਘਰ ਵਿਚ ਇਕੱਠਿਆਂ ਹੋਕੇ ਸਲਾਹ ਮਸ਼ਵਰਾ ਵਿਚਾਰਿਆ।। ੧੦੩੮।।

**ਸ੍ਵੈਯਾ।। ਤੇਈਸ ਛੂਹਨ ਲੈ ਦਲੁ ਸੰਗ ਚਢਯੋ ਹਮ ਪੈ ਅਤਿ ਹੀ ਭਰ ਰੋਹੈ।।**
**ਜਾਇ ਲਰੈ ਅਰਿ ਕੇ ਸਮੁਹੇ ਇਹ ਲਾਇਕ ਯਾ ਪੁਰ ਮੈ ਅਬ ਕੋ ਹੈ।।**
**ਜੋ ਭਜਿ ਹੈ ਡਰ ਮਾਨ ਘਨੋ ਰਿਸ ਕੈ ਸਭ ਕੋ ਤਬ ਮਾਰਤ ਸੋ ਹੈ।।**
**ਤਾ ਤੇ ਨਿਸੰਕ ਭਿਰੋ ਇਨ ਸੋ ਜਿਤ ਹੈ ਤੁ ਭਲੋ ਮ੍ਰਿਤਏ ਜਸ ਹੋਇ ਹੈ।।੧੦੩੯।।**

ਅਰਥ - ਤੇਈ ਛੋਹਨੀਆਂ ਫੌਜ ਲੈ ਕੇ, ਉਹ ਵੱਡੇ ਕ੍ਰੋਧ ਨਾਲ ਸਾਡੇ ਉਤੇ ਚੜ੍ਹਿਆ ਹੈ। ਹੁਣ ਇਸ ਸ਼ਹਿਰ ਵਿਚ ਅਜੇਹਾ ਲਾਇਕ ਪੁਰਖ ਕੌਣ ਹੈ, ਜੋ ਉਸਦੇ ਸਾਹਮਣੇ ਜਾ ਕੇ ਲੜੇ? ਜੇ ਡਰ ਕੇ ਭੱਜੀਏ ਤਾਂ ਵੀ ਗੁੱਸੇ ਨਾਲ ਮਾਰ ਦੇਵੇਗਾ। ਇਸ ਵਾਸਤੇ ਨਿਸੰਗ ਹੋ ਕੇ ਇਨ੍ਹਾਂ ਨਾਲ ਲੜਨਾ ਚਾਹੀਦਾ ਹੈ, ਜੇ ਜਿੱਤ ਜਾਵਾਂਗੇ ਤਦ ਤਾਂ ਚੰਗਾ, ਜੇ ਮਰ ਗਏ ਤਦ ਭੀ ਜਸ ਹੋਵੇਗਾ।। ੧੦੩੯।।

**ਸ੍ਵੈਯਾ।। ਤਉ ਜਦੁਬੀਰ ਕਹਯੋ ਉਠਿ ਕੈ ਰਿਸ ਬੀਚ ਸਭਾ ਅਪਨੇ ਬਲ ਸੋ।।**

ਅਬ ਕੋ ਬਲਵੰਡ ਬਡੋ ਹਮ ਮੈ ਚਲਿ ਆਗੇ ਹੀ ਜਾਇ ਲਰੈ ਦਲ ਸੋ ॥
ਅਪਨੋ ਬਲ ਧਾਰ ਸੰਘਾਰ ਕੈ ਦਾਨਵ ਦੂਰ ਕਰੈ ਸਭ ਭੂ ਤਲ ਸੋ ॥
ਬਹੁ ਭੂਤ ਪਿਸਾਚਨ ਕਾਕਨਿ ਡਾਕਨਿ ਤੋਖ ਕਰੈ ਪਲ ਮੈ ਪਲ ਸੋ ॥ ੧੦੪੦ ॥

ਪਦ ਅਰਥ - ਭੂ ਤਲ=ਧਰਤੀ ਉੱਤੋਂ ॥ ਪਲ ਸੋ= ਮਾਸ ਨਾਲ ॥

ਅਰਥ - ਤਦ ਕ੍ਰਿਸ਼ਨ ਨੇ ਸਭਾ ਵਿਚ ਉੱਠ ਕੇ, ਆਪਣੇ ਬਲ ਨਾਲ ਕ੍ਰੋਧ ਕਰ ਕੇ ਆਖਿਆ — "ਹੁਣ ਇਸ ਵੇਲੇ ਸਾਡੇ ਵਿਚ ਕੌਣ ਬਹਾਦਰ ਸੂਰਮਾ ਹੈ, ਜੋ ਅੱਗੋਂ ਦੀ ਜਾ ਕੇ ਫੌਜ ਨਾਲ ਲੜਾਈ ਸ਼ੁਰੂ ਕਰ ਦੇਵੇ ? ਆਪਣੇ ਜੋਰ ਨਾਲ ਮਾਰ ਕੇ ਸਾਰੀ ਧਰਤੀ ਤੋਂ ਦੈਂਤਾਂ ਦਾ ਨਾਮ ਨਿਸ਼ਾਨ ਮਿਟਾ ਦੇਵੇ। ਅਤੇ - ਬਹੁਤੇ ਭੂਤਾਂ ਪ੍ਰੇਤਾਂ, ਪਿਸਾਚਾਂ, ਕਾਵਾਂ ਅਤੇ ਡਾਕਨੀਆਂ ਨੂੰ ਸੂਰਮਿਆਂ ਦੇ ਮਾਸ ਨਾਲ ਰਜਾ ਕੇ ਖੁਸ਼ ਕਰ ਦੇਵੇ" ॥ ੧੦੪੦ ॥

ਸ੍ਵੈਯਾ ॥ ਜਬ ਯਾ ਬਿਧ ਸੋ ਜਦੁਬੀਰ ਕਹਯੋ ਕਿਨਹੂ ਮਨ ਮੈ ਨਹੀ ਧੀਰ ਧਰਯੋ ॥
ਹਰਿ ਦੇਖਿ ਤਬੈ ਮੁਖਿ ਬਾਇ ਰਹੈ ਸਭਹੂੰ ਭਜਬੇ ਕਹੁ ਚਿੱਤ ਕਰਯੋ ॥
ਜੋਊ ਮਾਨ ਹੁਤੋ ਮਨ ਛਤ੍ਰਨ ਕੇ ਸੋਊ ਓਰਨਿ ਕੀ ਸਮ ਤੈਸੇ ਗਰਯੋ ॥
ਕੋਊ ਜਾਇ ਨ ਸਾਮੁਹੇ ਸਤ੍ਰਨ ਕੇ ਨ੍ਰਿਪ ਨੇ ਮੁਖ ਤੇ ਬਿਧ ਯਾ ਉਚਰਯੋ ॥ ੧੦੪੧ ॥

ਅਰਥ - ਜਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ, ਤਦ ਕਿਸੇ ਨੇ ਭੀ ਮਨ ਵਿਚ ਧੀਰਜ ਨਾ ਧਾਰਿਆ। ਕ੍ਰਿਸ਼ਨ ਨੂੰ ਵੇਖ ਕੇ ਉਸੇ ਵੇਲੇ ਮੂੰਹ ਨੀਵਾਂ ਕਰ ਕੇ ਬੈਠ ਰਹੇ, ਅਤੇ ਸਾਰਿਆਂ ਨੇ ਚਿੱਤ ਵਿਚ ਦੌੜ ਜਾਣ ਦਾ ਇਰਾਦਾ ਕਰ ਲਿਆ। ਛੱਤ੍ਰੀਆਂ ਦੇ ਮਨ ਵਿਚ ਜੋਹੜਾ ਮਾਣ ਸੀ, ਉਹ ਗੜਿਆਂ ਸਮਾਨ ਓਵੇਂ ਹੀ ਗਲ ਗਿਆ। ਸਭਾ ਦੀ ਅਜਿਹੀ ਹਾਲਤ ਵੇਖ ਕੇ ਰਾਜੇ ਉਗ੍ਰਸੈਨ ਨੇ ਇਸ ਤਰ੍ਹਾਂ ਆਖਿਆ:- "ਕੀ ਕੋਈ ਭੀ ਦੁਸ਼ਮਨ ਦੇ ਸਾਹਮਣੇ ਨਹੀਂ ਜਾਏਗਾ?" ॥ ੧੦੪੧ ॥

ਕਿਨਹੂੰ ਨਹੀ ਧੀਰਜੁ ਬਾਂਧ ਸਕਯੋ ਲਰਬੇ ਤੇ ਡਰੇ ਸਭ ਕੋ ਮਨ ਭਾਜਯੋ ॥
ਭਾਜਨ ਕੀ ਸਭਹੂੰ ਬਿਧ ਕੀ ਕਿਨਹੂੰ ਨਹੀ ਕੋਪ ਸਰਾਸਨਿ ਸਾਜਯੋ ॥
ਯੋਂ ਹਰਿ ਜੂ ਪੁਨ ਬੋਲਿ ਉਠਿਓ ਗਜ ਕੋ ਬਧਿ ਕੈ ਜਿਮ ਕੇਹਰਿ ਗਾਜਯੋ ॥
ਅਉਰ ਭਲੀ ਉਪਮਾ ਉਪਜੀ ਧੁਨ ਕੌਂ ਸੁਨ ਕੈ ਘਨ ਸਾਵਨ ਲਾਜਯੋ ॥ ੧੦੪੨ ॥

ਪਦ ਅਰਥ - ਸਰਾਸਨਿ=ਧਨੁਖ-ਬਾਨ ॥

ਅਰਥ - ਜਦ ਕੋਈ ਭੀ ਹੌਸਲਾ ਨਾ ਬੰਨ੍ਹ ਸਕਿਆ ਅਤੇ ਸਾਰਿਆਂ ਦਾ ਮਨ ਲੜਾਈ ਤੋਂ ਡਰਦਾ ਹੋਯਾ, ਭੱਜਣ ਨੂੰ ਤਿਆਰ ਹੋ ਗਿਆ। ਸਭਨਾਂ ਨੇ ਭੱਜ ਜਾਣ ਦੀ ਵਿਉਂਤ ਬਣਾ ਲਈ, ਅਤੇ ਕ੍ਰੋਧ ਕਰ ਕੇ ਕਿਸੇ ਨੇ ਭੀ ਧਨੁਖ-ਬਾਨ ਨਾ ਸਜਾਇਆ। ਤਦ ਫਿਰ ਕ੍ਰਿਸ਼ਨ ਇਸ ਤਰ੍ਹਾਂ ਬੋਲ ਉਠਿਆ, ਮਾਨੋ ਹਾਥੀ ਨੂੰ ਮਾਰਨ ਦੇ ਵਾਸਤੇ

*******************************************************
ਕੇਸਰੀ ਸ਼ੇਰ ਗੱਜਿਆ ਹੈ। ਜਾਂ ਇਕ ਹੋਰ ਚੰਗੀ ਉਪਮਾ ਖਿਆਲ ਵਿਚ ਆਈ ਹੈ, ਕਿ ਉਸ ਦੀ ਅਵਾਜ ਨੂੰ ਸੁਣ ਕੇ, ਸਾਵਣ ਦੇ ਬੱਦਲ ਭੀ ਸ਼ਰਮਸਾਰ ਹੋ ਗਏ ਹਨ।। ੧੦੪੨।।

## ਕਾਨ੍ਹ ਜੂ ਬਾਚ।।

**ਸ੍ਵੈਯਾ।। ਰਾਜ ਨ ਚਿੰਤ ਕਰੋ ਮਨ ਮੈ ਹਮਹੂੰ ਦੋਊ ਭ੍ਰਾਤ ਸੁ ਜਾਇ ਲਰੈਂਗੇ।।**
**ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਰਨ ਭੀਤਰ ਜੁੱਧੁ ਕਰੈਂਗੇ।।**
**ਜੋ ਹਮ ਊਪਰਿ ਕੋਪ ਕੈ ਆਇ ਹੈ ਤਾਹੀ ਕੇ ਅਸਤ੍ਰ ਸਿਉ ਪ੍ਰਾਨ ਹਰੈਂਗੇ।।**
**ਪੈ ਉਨ ਕੋ ਮਰਿ ਹੈ ਡਰਿ ਹੈ ਨਹੀ ਆਹਵ ਤੇ ਪਗ ਦੁਇ ਨ ਟਰੈਂਗੇ।।੧੦੪੩।।**

*ਪਦ ਅਰਥ* - ਗਦਾ=ਇਕ ਤਰ੍ਹਾਂ ਦਾ ਸ਼ਸਤ੍ਰ। ੨ ਮੁਦਗਰ।। ਅਸਤ੍ਰ=ਜੋ ਹੱਥੋਂ ਨਿਕਲ ਕੇ ਵੈਰੀ ਨੂੰ ਮਾਰਦਾ ਹੈ।। ੨ ਤੀਰ ਆਦਿਕ।। ਆਹਵ=ਰਣ, ਜੁੱਧ ਭੂਮੀ।।

*ਅਰਥ* - ਕ੍ਰਿਸ਼ਨ ਜੀ ਦਾ ਕਹਿਣਾ - "ਰਾਜਨ! ਮਨ ਵਿਚ ਚਿੰਤਾ ਨਾ ਕਰੋ, ਅਸੀਂ ਦੋਵੇਂ ਭਰਾ ਜਾ ਕੇ ਲੜਾਈ ਕਰਾਂਗੇ। ਬਾਨ, ਕਮਾਨ, ਤਲਵਾਰ ਤੇ ਗਦਾ ਫੜ ਕੇ ਰਣ ਭੂਮੀ ਵਿਚ ਜਾ ਕੇ ਚੰਗੀ ਤਰ੍ਹਾਂ ਜੰਗ ਕਰਾਂਗੇ। ਜੋ ਕੋਈ ਸਾਡੇ ਉਤੇ ਚੜ੍ਹ ਕੇ ਆਇਆ ਹੈ ਜਾਂ ਆਵੇਗਾ, ਅਸੀਂ ਤੀਰਾਂ ਨਾਲ ਉਸਨੂੰ ਪ੍ਰਾਨ-ਹੀਨ ਕਰਾਂਗੇ। ਉਨ੍ਹਾਂ ਨੂੰ ਮਾਰਾਂਗੇ, ਪਰ ਡਰਾਂਗੇ ਨਹੀਂ ਰਣ ਵਿਚੋਂ ਦੋ ਕਦਮ ਭੀ ਪਿੱਛੇ ਨਹੀਂ ਹਟਾਂਗੇ"।। ੧੦੪੩।।

**ਇਉ ਕਹਿ ਕੈ ਉਠ ਠਾਢੇ ਭਏ ਦੋਊ ਭ੍ਰਾਤ ਸੁ ਮਾਤ ਪਿਤਾ ਪਹਿ ਆਏ।।**
**ਆਵਤ ਹੀ ਦੁਹੂੰ ਹਾਥਨ ਜੋਰਿ ਕੈ ਪਾਇਨ ਊਪਰ ਮਾਥ ਲੁਡਾਏ।।**
**ਮੋਹੁ ਬਢਯੋ ਬਸਦੇਵ ਅਉ ਦੇਵਕੀ ਲੈ ਅਪਨੇ ਸੁਤ ਕੰਠ ਲਗਾਏ।।**
**ਜੀਤਹੁ ਗੇ ਤੁਮ ਦੈਤਨ ਸਿਉ ਭਜਿ ਹੈ ਅਰਿ ਯੌਂ ਘਨ ਬਾਤ ਉਡਾਏ।। ੧੦੪੪।।**

*ਅਰਥ* - ਇਸ ਤਰ੍ਹਾਂ ਕਹਿ ਕੇ, ਦੋਵੇਂ ਭਰਾ ਖੜੇ ਹੋ ਗਏ ਅਤੇ ਮਾਤਾ-ਪਿਤਾ ਕੋਲ ਆ ਗਏ। ਆਉਂਦਿਆਂ ਹੀ ਦੋਹਾਂ ਨੇ ਦੋਵੇਂ ਹੱਥ ਜੋੜ ਕੇ ਮਾਪਿਆਂ ਦੇ ਪੈਰਾਂ ਉਤੇ ਸਿਰ ਟਿਕਾ ਦਿਤੇ। ਬਸੁਦੇਵ ਤੇ ਦੇਵਕੀ ਦੇ ਮਨ ਵਿਚ ਮੋਹ ਜਾਗ ਪਿਆ, ਇਸ ਲਈ ਉਨ੍ਹਾਂ ਨੇ ਪੁੱਤ੍ਰਾਂ ਨੂੰ ਆਪਣੇ ਗਲ ਨਾਲ ਲਾ ਲਿਆ ਅਤੇ ਆਖਿਆ - ਬੱਚਿਓ! ਤੁਸੀਂ ਦੈਂਤਾਂ ਨੂੰ ਜਿਤੋਗੇ, ਦੁਸ਼ਮਨ ਇਸ ਤਰ੍ਹਾਂ ਭੱਜ ਜਾਣਗੇ, ਜਿਵੇਂ ਦੱਖਣ ਦੀ ਹਵਾ ਬੱਦਲਾਂ ਨੂੰ ਉਡਾ ਦੇਂਦੀ ਹੈ।। ੧੦੪੪।।

**ਸ੍ਵੈਯਾ।। ਮਾਤ ਪਿਤਾ ਕਉ ਪ੍ਰਨਾਮ ਦੋਊ ਕਰਿ ਕੈ ਤਜਿ ਧਾਮ ਸੁ ਬਾਹਿਰ ਆਏ।।**
**ਆਵਤ ਹੀ ਸਭ ਆਯੁਧੁ ਲੈ ਪੁਰ ਬੀਰ ਜਿਤੇ ਸਭ ਹੀ ਸੁ ਬੁਲਾਏ।।**

ਦਾਨ ਘਨੇ ਦਿਜ ਕਉ ਦਏ ਸਯਾਮ ਦੁਹੂ ਮਿਲਿ ਆਨੰਦ ਚਿੱਤ ਬਢਾਏ।।
ਆਸਿਖ ਦੇਤ ਭਏ ਦਿਜ ਇਉ ਗ੍ਰਿਹ ਆਇ ਹੋ ਜੀਤ ਘਨੇ ਅਰ ਘਾਏ।। ੧੦੪੫।।

ਅਰਥ – ਦੋਵੇਂ ਹੀ ਮਾਤਾ ਪਿਤਾ ਨੂੰ ਮੱਥਾ ਟੇਕ ਕੇ, ਘਰ ਨੂੰ ਛੱਡ ਕੇ ਬਾਹਰ ਆ ਗਏ। ਆਉਂਦਿਆਂ ਹੀ ਸਾਰੇ ਸ਼ਸਤ੍ਰ ਲੈ ਕੇ, ਸ਼ਹਿਰ ਵਿਚ ਜਿੰਨੇ ਸੂਰਮੇ ਸਨ, ਉਹ ਸਾਰੇ ਹੀ ਬੁਲਾ ਲਏ। ਕ੍ਰਿਸ਼ਨ ਜੀ ਨੇ ਬ੍ਰਾਹਮਣਾਂ ਨੂੰ ਭਾਰੀ ਦਾਨ ਦਿੱਤਾ ਅਤੇ ਦੋਹਾਂ ਨੇ ਮਿਲ ਕੇ ਖੁਸ਼ੀ ਕੀਤੀ। ਬ੍ਰਾਹਮਣਾਂ ਨੇ ਇਸ ਤਰ੍ਹਾਂ ਦੀ ਅਸੀਸ ਦਿੱਤੀ ਕਿ ਤੁਸੀਂ ਵੈਰੀਆਂ ਦਾ ਨਾਸ ਕਰ ਕੇ ਜਿੱਤ ਕੇ ਆਉਗੇ।। ੧੦੪੫।।

ਦੋਹਰਾ।। ਦੇਖ ਚਮੂੰ ਸਭ ਜਾਦਵੀ ਹਰਿ ਜੂ ਅਪਨੇ ਸਾਥ।।
ਘਨ ਸੁਰ ਸਿਉ ਸੰਗ ਸਾਰਥੀ ਬੋਲਯੋ ਸ੍ਰੀ ਬ੍ਰਿਜਨਾਥ।। ੧੦੪੬।।

ਪਦ ਅਰਥ – ਚਮੂੰ=ਸੈਨਾਂ।। ਘਨ=ਬੱਦਲ।। ਸਾਰਥੀ=ਰਥਵਾਹੀ, ਕੋਚਵਾਨ।।

ਅਰਥ – ਕ੍ਰਿਸ਼ਨ ਜੀ ਯਾਦਵਾਂ ਦੀ ਸਾਰੀ ਸੈਨਾਂ ਆਪਣੇ ਨਾਲ ਵੇਖ ਕੇ, ਬੱਦਲ ਵਾਂਗੂੰ ਗਰਜ ਕੇ ਬ੍ਰਿਜ ਦੇ ਮਾਲਕ ਆਪਣੇ ਰਥਵਾਹੀ ਨੂੰ ਕਹਿਣ ਲੱਗੇ।। ੧੦੪੬।।

## ਕਾਨ੍ਹ ਜੂ ਬਾਚ ਦਾਰਕ ਸੋਂ।।

ਸ੍ਵੈਯਾ।। ਹਮਰੋ ਰਥ ਦਾਰਕ ਤੈ ਕਰਿ ਸਾਜ ਭਲੀ ਬਿਧਿ ਸਿਉ ਅਬ ਤਾਰਨ ਕਉ।।
ਅਸ ਤਾ ਮਹਿ ਚਕ੍ਰ ਗਦਾ ਧਰੀਯੋ ਰਿਪ ਕੀ ਧੁਜਨੀ ਸੁ ਬਿਦਾਰਨ ਕਉ।।
ਸਭ ਜਾਦਵ ਲੈ ਅਪਨੈ ਸੰਗ ਹਉ ਸੁ ਪਧਾਰਤ ਦੈਤ ਸੰਘਾਰਨ ਕਉ।।
ਕਿਹ ਹੇਤ ਚਲਯੋ ਸੁਨ ਲੈ ਹਮ ਪੈ ਅਪਨੇ ਨ੍ਰਿਪ ਕੇ ਦੁਖ ਟਾਰਨ ਕਉ।। ੧੦੪੭।।

ਪਦ ਅਰਥ – ਦਾਰਕ=ਰਥਵਾਹੀ, ਰਥ ਦੇ ਘੋੜਿਆਂ ਨੂੰ ਤੋਰਨ ਵਾਲਾ।। ਅਸ=ਤਲਵਾਰ।। ਰਿਪ=ਵੈਰੀ।। ਧੁਜਨੀ=ਫੌਜ।।

ਅਰਥ – ਕ੍ਰਿਸ਼ਨ ਜੀ ਦਾ ਰਥਵਾਹੀ ਨੂੰ ਕਹਿਣਾ –ਹੇ ਦਾਰਕ! ਤੂੰ ਮੇਰੇ ਰਥ ਨੂੰ ਬੜੀ ਚੰਗੀ ਤਰ੍ਹਾਂ ਨਾਲ ਸਜਾ ਕੇ ਹੁਣੇ ਤਾਰਿਆਂ ਦੇ ਵੇਲੇ ਨੂੰ ਤਿਆਰ ਕਰ ਦੇਹ। ਉਸਦੇ ਵਿਚ ਤਲਵਾਰ, ਚੱਕ੍ਰ ਤੇ ਗਦਾ ਰਖ ਲੈਣੀ, ਕਿਉਂਕਿ ਵੈਰੀ ਦੀ ਫੌਜ ਨੂੰ ਨਾਸ ਕਰਨ ਨੂੰ ਏਹੋ ਹੀ ਕੰਮ ਆਉਣੇ ਹਨ। ਦੈਂਤਾਂ ਨੂੰ ਮਾਰਨ ਲਈ ਮੈਂ ਜਾਦਵਾਂ ਨੂੰ ਨਾਲ ਲੈ ਕੇ ਜਾਂਦਾ ਹਾਂ। ਕਿਸ ਵਾਸਤੇ ਚਲਿਆ ਹਾਂ? ਮੇਰੇ ਪਾਸੋਂ ਸੁਣ ਲੈ, ਆਪਣੇ ਰਾਜੇ ਦੇ ਦੁਖ ਨੂੰ ਟਾਲਨ ਵਾਸਤੇ ਜਾਂਦਾ ਹਾਂ।। ੧੦੪੭।।

ਦੋਹਰਾ।। ਯੌਂ ਕਹਿ ਕੈ ਗੋਬਿੰਦ ਤਬਿ ਕਟ ਸਿਉ ਕਸਯੋ ਨਿਖੰਗ।।
ਹਲ ਮੂਸਲ ਹਲਧਰਿ ਗਹਯੋ ਕਛੁ ਜਾਦਵ ਲੈ ਸੰਗ।। ੧੦੪੮।।

ਪਦ ਅਰਥ - ਗੋਬਿੰਦ=ਕ੍ਰਿਸ਼ਨ।। ਨਿਖੰਗ=ਭੱਥਾ।। ਮੂਸਲ=ਮੋਹਲਾ।। ਹਲਧਰਿ=ਬਲਭੱਦ੍ਰ।।

ਅਰਥ - ਇਸ ਤਰ੍ਹਾਂ ਕਹਿ ਕੇ, ਕ੍ਰਿਸ਼ਨ ਨੇ ਫਿਰ ਲੱਕ ਨਾਲ ਭੱਥਾ ਬੰਨ੍ਹ ਲਿਆ। ਹਲ ਤੇ ਮੋਹਲਾ ਬਲਭੱਦ੍ਰ ਨੇ ਫੜ ਲਿਆ ਅਤੇ ਕੁਝ ਯਾਦਵ ਸੂਰਮੇ ਨਾਲ ਲੈ ਲਏ।। ੧੦੪੮।।

ਸ੍ਵੈਯਾ।। ਦੈਤਨ ਮਾਰਨ ਹੇਤ ਚਲੇ ਅਪੁਨੇ ਸੰਗ ਲੈ ਸਭ ਹੀ ਭਟ ਦਾਨੀ।।
ਸ੍ਰੀ ਬਲਭੱਦ੍ਰਹ ਸੰਗ ਲਏ ਜਿਹ ਕੇ ਬਲ ਕੀ ਗਤਿ ਸ੍ਰੀਪਿਤ ਜਾਨੀ।।
ਕੋ ਸਮ ਭੀਖਮ ਹੈ ਇਨ ਕੈ ਅਰੁ ਕੋ ਭ੍ਰਿਗਨੰਦਨ ਰਾਵਨ ਬਾਨੀ।।
ਸਤ੍ਰੁਨ ਕੇ ਬਧ ਕਾਰਨ ਸਯਾਮ ਚਲੇ ਮੁਸਲੀਧਰਿ ਜੂ ਅਭਿਮਾਨੀ।। ੧੦੪੯।।

ਪਦ ਅਰਥ - ਭ੍ਰਿਗਨੰਦਨ=ਪਰਸਰਾਮ।। ਬਾਨੀ=ਧਨੁਖਧਾਰੀ।।

ਅਰਥ - ਆਪਣੇ ਨਾਲ ਸਾਰੇ ਹੀ ਸਿਆਣੇ ਸੂਰਮੇ ਲੈ ਕੇ ਦੈਂਤਾਂ ਨੂੰ ਮਾਰਣ ਦੇ ਵਾਸਤੇ ਚੱਲੇ ਹਨ। ਸ੍ਰੀ ਬਲਭੱਦ੍ਰ ਜੀ ਨੂੰ ਨਾਲ ਲੈ ਲਿਆ ਹੈ, ਜਿਸਦੇ ਜੋਰ ਦੀ ਕਥਾ ਨੂੰ ਕ੍ਰਿਸ਼ਨ ਆਪ ਹੀ ਜਾਣਦਾ ਹੈ। ਇਸਦੇ ਸਾਹਮਣੇ ਭੀਸ਼ਮ ਪਿਤਾਮਾ ਕੀ ਹੈ? ਪਰਸਰਾਮ ਤੇ ਧਨੁਖਧਾਰੀ ਰਾਵਣ ਭੀ ਕੀ ਹੈ? ਵੈਰੀਆਂ ਦੇ ਮਾਰਣ ਦੇ ਵਾਸਤੇ ਅਭਿਮਾਨੀ ਬਲਭੱਦ੍ਰ ਦੇ ਸਮੇਤ ਕ੍ਰਿਸ਼ਨ ਜੀ ਚੱਲੇ ਹਨ।। ੧੦੪੯।।

ਸ੍ਵੈਯਾ।। ਬਾਂਧ ਕ੍ਰਿਪਾਨ ਸਰਾਸਨ ਲੈ ਚੜਿ ਸਿਯੰਦਨ ਪੈ ਜਦੁਬੀਰ ਸਿਧਾਰੇ।।
ਭਾਖਤ ਬੈਨ ਸੁਧਾ ਮੁਖ ਤੇ ਸੁ ਕਹਾ ਹੈ ਸਭੈ ਸੁਤ ਬੰਧ ਹਮਾਰੇ।।
ਸ੍ਰੀ ਪ੍ਰਭ ਪਾਇਨ ਕੇ ਸਭ ਸਾਥ ਸੁ ਯੋਂ ਕਹਿ ਕੈ ਇਕ ਬੀਰ ਪੁਕਾਰੇ।।
ਧਾਇ ਪਰੇ ਅਰਿ ਕੇ ਦਲ ਮੈ ਬਲਿ ਸਿਉ ਬਲਿਦੇਵ ਹਲਾਯੁਧ ਧਾਰੇ।। ੧੦੫੦।।

ਅਰਥ - ਤਲਵਾਰਾਂ ਲੱਕ ਨਾਲ ਬੰਨ੍ਹ ਕੇ, ਧਨੁਖ ਬਾਣ ਹੱਥ ਵਿਚ ਲੈ ਕੇ, ਰਥਾਂ ਉਤੇ ਚੜ੍ਹ ਕੇ, ਸ੍ਰੀ ਕ੍ਰਿਸ਼ਨ ਜੀ ਜੰਗ ਲਈ ਚੱਲੇ ਹਨ। ਮੂੰਹੋਂ ਅੰਮ੍ਰਿਤ ਸਮਾਨ ਬਚਨ ਬੋਲਦੇ ਹੋਏ ਕਹਿੰਦੇ ਹਨ - "ਮੇਰੇ ਪੁੱਤ੍ਰ ਤੇ ਸਬੰਧੀ ਕਿਥੇ ਹਨ? ਇਕ ਸੂਰਮੇ ਨੇ ਉੱਚੀ ਅਵਾਜ ਨਾਲ ਇਸ ਤਰ੍ਹਾਂ ਆਖਿਆ - "ਸ੍ਰੀ ਪ੍ਰਭੂ! ਹਜੂਰ ਦੇ ਚਰਨਾਂ ਦੇ ਨਾਲ ਹੀ ਸਾਰੇ ਆ ਰਹੇ ਹਨ"। ਜਿਸ ਬਲਦੇਵ ਨੇ 'ਹਲ-ਸ਼ਸਤ੍ਰ' ਨੂੰ ਧਾਰਿਆ ਹੋਇਆ ਹੈ, ਉਹ ਜੋਰ ਦੇ ਨਾਲ ਇਕੋ ਵੇਰੀ ਹੀ ਧਾਵਾ ਕਰਕੇ ਵੈਰੀ ਦੇ ਦਲ ਉਤੇ ਜਾ ਪਿਆ ਹੈ।। ੧੦੫੦।।

ਸ੍ਵੈਯਾ।। ਦੇਖਤ ਹੀ ਅਰਿ ਕੀ ਪ੍ਰਿਤਨਾ ਹਰਿ ਜੂ ਮਨ ਮੋ ਅਤਿ ਕੋਪ ਭਰੇ।।
ਸੁ ਧਵਾਇ ਤਹਾਂ ਰਥ ਜਾਇ ਪਰੇ ਧੁਜਨੀਪਤਿ ਤੇ ਨਹੀ ਨੈਕੁ ਡਰੇ।।
ਸਿਤ ਬਾਨਨ ਸੋ ਗਜ ਬਾਜ ਹਨੇ ਜੋਊ ਸਾਜ ਜਰਾਇਨ ਸਾਥ ਜਰੇ।।

ਮਨੋ ਇੰਦ੍ਰ ਕੇ ਬਜ੍ਰ ਲਗੇ ਟੁਟ ਕੇ ਧਰਨੀ ਗਿਰ ਸ੍ਰਿੰਗ ਸੁਮੇਰ ਪਰੇ।। ੧੦੫੧।।

ਪਦਅਰਥ-ਅਰਿ ਕੀ ਪ੍ਰਤਨਾ=ਦੁਸ਼ਮਨ ਦੀ ਫ਼ੌਜ।।ਧਵਾਇ=ਭਜਾ ਕੇ।।ਧੁਜਨੀਪਤਿ=ਸੈਨਾਪਤੀ।। ਸਿਤ=ਚਿੱਟੇ, ਤਿੱਖੇ।। ਗਜ=ਹਾਥੀ।। ਬਾਜ=ਘੋੜੇ।। ਸ੍ਰਿੰਗ=ਚੋਟੀ।।

ਅਰਥ - ਦੁਸ਼ਮਨ ਦੀ ਫ਼ੌਜ ਨੂੰ ਵੇਖਦਿਆਂ ਹੀ ਕ੍ਰਿਸ਼ਨ ਜੀ ਕ੍ਰੋਧ ਵਿਚ ਆ ਗਏ ਤੇ ਰਥ ਭਜਾ ਕੇ ਵੈਰੀ ਤੇ ਟੁੱਟ ਪਏ ਸੈਨਾਪਤੀ ਪਾਸੋਂ ਜਰਾ ਜਿੰਨਾਂ ਭੀ ਨਾ ਡਰੇ। ਚਿੱਟੇ ਚਿੱਟੇ ਤੀਰਾਂ ਨਾਲ ਹਾਥੀ, ਘੋੜੇ ਮਾਰ ਦਿਤੇ, ਜੋ ਜੜਾਊ ਸਾਜਾਂ ਨਾਲ ਜੜੇ ਹੋਏ ਸਨ। ਉਸ ਵੇਲੇ ਰਣਭੂਮੀ ਵਿਚ ਇਉਂ ਪ੍ਰਤੀਤ ਹੁੰਦਾ ਸੀ ਮਾਨੋਂ ਇੰਦ੍ਰ ਦੇ ਬੱਜਰ ਦੇ ਲੱਗਣ ਨਾਲ ਸੁਮੇਰ ਪਹਾੜ ਦੀਆਂ ਚੋਟੀਆਂ ਟੁੱਟ ਟੁੱਟ ਕੇ ਧਰਤੀ ਉਤੇ ਡਿੱਗ ਪਈਆਂ ਤੇ ਡਿੱਗ ਰਹੀਆਂ ਹਨ।। ੧੦੫੧।।

ਸ੍ਵੈਯਾ।। ਸ੍ਰੀ ਜਦੁਬੀਰ ਸਰਾਸਨ ਤੇ ਬਹੁ ਤੀਰ ਛੁਟੇ ਛੁਟ ਕੈ ਭਟ ਘਾਏ।।
ਪੈਦਲ ਮਾਰ ਰਥੀ ਬਿਰਥੀ ਕਰਿ ਸਤ੍ਰ ਘਨੇ ਜਮਲੋਕ ਪਠਾਏ।।
ਭਾਜ ਅਨੇਕ ਗਏ ਰਨ ਤੇ ਜੋਊ ਲਾਜ ਭਰੇ ਹਰਿ ਪੈ ਪੁਨਿ ਆਏ।।
ਤੇ ਬ੍ਰਿਜਨਾਥ ਕੇ ਹਾਥ ਲਗੇ ਗ੍ਰਹ ਕਉ ਫਿਰ ਜੀਵਤ ਜਾਨ ਨ ਪਾਏ।। ੧੦੫੨।।

ਅਰਥ - ਸ੍ਰੀ ਕ੍ਰਿਸ਼ਨ ਜੀ ਦੇ ਧਨੁਖ ਵਿੱਚੋਂ ਬਹੁਤੇ ਤੀਰ ਛੁੱਟਦੇ ਹਨ, ਅਤੇ ਛੁੱਟ ਕੇ ਸੂਰਮਿਆਂ ਨੂੰ ਮਾਰਦੇ ਹਨ। ਪੈਦਲਾਂ ਨੂੰ ਮਾਰ ਕੇ, ਰਥਾਂ ਵਾਲਿਆਂ ਨੂੰ ਰਥ ਤੋਂ ਬਿਨਾਂ ਕਰਕੇ ਬਹੁਤ ਸਾਰੇ ਵੈਰੀ ਜਮਲੋਕ ਵਿਚ ਭੇਜ ਦਿੱਤੇ ਹਨ। ਅਨੇਕਾਂ ਹੀ ਰਣ ਭੂਮੀ ਵਿਚੋਂ ਭੱਜ ਗਏ ਹਨ, ਜੇਹੜੇ ਸੂਰਮਾਂ ਹੋਣ ਦੀ ਸ਼ਰਮ ਦੇ ਭਰੇ ਹੋਏ ਸਨ, ਉਹ ਫਿਰ ਪਿਛਾਂਹ ਮੁੜਕੇ ਕ੍ਰਿਸ਼ਨ ਜੀ ਕੋਲ ਲੜਣ ਲਈ ਆਏ ਹਨ। ਕ੍ਰਿਸ਼ਨ ਜੀ ਨੇ ਅਜਿਹੇ ਹੱਥ ਵਿਖਾਏ ਕਿ ਉਹ ਜਿਉਂਦੇ ਘਰਾਂ ਨੂੰ ਨਾ ਜਾ ਸਕੇ।। ੧੦੫੨।।

ਸ੍ਵੈਯਾ।। ਕੋਪ ਭਰੇ ਰਨ ਮੈ ਭਟ ਯੋਂ ਚਹੂੰ ਓਰਨ ਤੇ ਲਲਕਾਰ ਪਰੇ।।
ਕਰਿ ਚਉਪ ਭਿਰੇ ਅਪਨੇ ਮਨ ਮੈ ਨੰਦ ਨੰਦਨ ਤੇ ਨ ਰਤੀ ਕੁ ਡਰੇ।।
ਤਬ ਹੀ ਬ੍ਰਿਜਨਾਥ ਸਰਾਸਨ ਲੈ ਛਿਨ ਮੈ ਉਨ ਕੇ ਅਭਿਮਾਨ ਹਰੇ।।
ਜੋਊ ਆਵਤ ਭੇ ਧਨ ਬਾਨ ਧਰੇ ਹਰਿ ਜੂ ਸਿਗਰੇ ਬਿਨ ਪ੍ਰਾਨ ਕਰੇ।। ੧੦੫੩।।

ਅਰਥ - ਚੌਹਾਂ ਪਾਸਿਆਂ ਤੋਂ ਸੂਰਮੇ ਲਲਕਾਰਾ ਮਾਰ ਕੇ ਪੈਂਦੇ ਹਨ। ਆਪਣੇ ਮਨ ਵਿਚ ਉਤਸ਼ਾਹ ਕਰਕੇ ਲੜਦੇ ਹਨ, ਅਤੇ ਕ੍ਰਿਸਨ ਤੋਂ ਇਕ ਰੱਤੀ ਜਿੰਨਾਂ ਭੀ ਡਰਦੇ ਨਹੀਂ ਹਨ। ਉਸ ਵੇਲੇ ਕ੍ਰਿਸ਼ਨ ਨੇ ਧਨੁਖ ਲੈ ਕੇ , ਇਕ ਪਲ ਵਿਚ ਉਨ੍ਹਾਂ ਦਾ ਮਾਣ ਦੂਰ ਕਰ ਦਿੱਤਾ ਹੈ। ਧਨੁਖ ਬਾਣ ਲੈ ਕੇ ਜੇਹੜੇ ਭੀ ਕ੍ਰਿਸ਼ਨ ਦੇ ਸਾਹਮਣੇ ਆਏ ਸਨ, ਕ੍ਰਿਸ਼ਨ ਜੀ ਨੇ ਉਨ੍ਹਾਂ ਸਾਰਿਆਂ ਨੂੰ ਜਮਲੋਕ ਭੇਜ ਦਿੱਤਾ।। ੧੦੫੩।।

ਕਬਿੱਤ।। ਸ੍ਰੋਉਨਤ ਤਰੰਗਨੀ ਉਠਾਇ ਕੋਪ ਬਲਬੀਰ

ਮਾਰ ਮਾਰ ਤੀਰ ਰਿਪ ਖੰਡ ਕੀਏ ਰਨ ਮੈ।।
ਬਾਜ ਗਜ ਮਾਰੇ ਰਥੀ ਬ੍ਰਿਥੀ ਕਰਿ ਡਾਰੇ
ਕੇਤੇ ਪੈਦਲ ਬਿਦਾਰ ਸਿੰਘ ਜੈਸੇ ਮ੍ਰਿਗ ਬਨ ਮੈ।।
ਜੈਸੇ ਸਿਵ ਕੋਪ ਕੈ ਜਗਤ ਜੀਵ ਮਾਰ ਪ੍ਰਲੈ
ਤੈਸੇ ਹਰਿ ਅਰਿ ਯੌਂ ਸੰਘਾਰੇ ਆਈ ਮਨ ਮੈ।।
ਏਕ ਮਾਰ ਡਾਰੇ ਏਕ ਘਾਇ ਛਿਤ ਪਾਰੇ
ਏਕ ਤ੍ਰਸੇ ਏਕ ਹਾਰੇ ਜਾ ਕੇ ਤਾਕਤ ਨ ਤਨ ਮੈ।। ੧੦੫੪।।

ਅਰਥ - ਕ੍ਰੋਧ ਨਾਲ ਬਲਰਾਮ ਨੇ ਲਹੂ ਦੀ ਨਦੀ ਵਹਾ ਦਿੱਤੀ ਹੈ, ਤੀਰ ਮਾਰ ਮਾਰ ਕੇ ਵੈਰੀਆਂ ਨੂੰ ਰਣ ਵਿਚ ਟੋਟੇ-ਟੋਟੇ ਕਰ ਸੁੱਟਿਆ ਹੈ। ਘੋੜੇ ਤੇ ਹਾਥੀ ਮਾਰੇ ਹਨ, ਰਥ ਵਾਲਿਆਂ ਨੂੰ ਰਥ ਤੋਂ ਹੀਣਾ ਕਰ ਦਿੱਤਾ ਹੈ, ਕਿੰਨੇ ਪੈਦਲ ਸਿਪਾਹੀ ਮਾਰੇ ਹਨ, ਜਿਸ ਤਰ੍ਹਾਂ ਬਣ ਵਿਚ ਸ਼ੇਰ ਹਰਨਾਂ ਨੂੰ ਮਾਰਦਾ ਹੈ। ਕ੍ਰਿਸ਼ਨ ਜੀ ਨੇ ਉਸ ਤਰ੍ਹਾਂ ਵੈਰੀਆਂ ਦਾ ਨਾਸ ਕੀਤਾ ਜਿਵੇਂ ਪਰਲੈ-ਕਾਲ ਦੇ ਸਮੇਂ ਸ਼ਿਵਜੀ ਕ੍ਰੋਧ ਕਰ ਕੇ ਸੰਸਾਰੀ ਜੀਵਾਂ ਨੂੰ ਮਾਰਦਾ ਹੈ। ਇਕ ਮਾਰ ਸੁੱਟੇ ਹਨ, ਇਕ ਜ਼ਖ਼ਮੀ ਹੋ ਕੇ ਧਰਤੀ ਉੱਤੇ ਪਏ ਹੋਏ ਹਨ, ਇਕ ਡਰ ਨਾਲ ਬੇਹੋਸ਼ ਹੋ ਗਏ ਹਨ, ਇਕ ਹਾਰ ਮੰਨ ਚੁੱਕੇ ਹਨ ਪਰ ਜਿਨ੍ਹਾਂ ਦੇ ਤਨ ਵਿਚ ਤਾਕਤ ਨਹੀਂ ਹੈ, ਉਨ੍ਹਾਂ ਦੀ ਹੀ ਅਜੇਹੀ ਦਸ਼ਾ ਹੈ।। ੧੦੫੪।।

ਸ੍ਵੈਯਾ।। ਬਹੁਰੋ ਘਨਿਸਜਾਮ ਘਨੱਸੁਰ ਕੈ ਬਰਖਜੋ ਸਰ ਬੂੰਦਨ ਜਿਉ ਮੰਗਵਾ।।
ਚਤਰੰਗ ਚਮੂੰ ਹਨ ਸ੍ਰਉਨ ਬਹਯੋ ਸੁ ਭਇਓ ਰਨ ਈਂਗਰ ਕੇ ਰੰਗਵਾ।।
ਕਹੂੰ ਮੂੰਡ ਝਰੇ ਰਥ ਪੁੰਜ ਢਰੇ ਗਜ ਸੁੰਡ ਪਰੇ ਕਹੂੰ ਹੈ ਤੰਗਵਾ।।
ਜਦੁਬੀਰ ਜੁ ਕੋਪ ਕੈ ਤੀਰ ਹਨੇ ਕਹੂੰ ਬੀਰ ਗਿਰੇ ਸੁ ਕਹੂੰ ਅੰਗਵਾ।। ੧੦੫੫।।

ਪਦ ਅਰਥ - ਮੰਗਵਾ = ਮਘਵਾ, ਇੰਦ੍ਰ।। ਈਂਗਰ ਕੇ ਰੰਗਵਾ = ਸਿੰਗ੍ਰਫ ਦੇ ਰੰਗ ਵਾਲੀ ਲਾਲੋ ਲਾਲ।।

ਅਰਥ - ਫਿਰ ਘਨਸਿਆਮ ਨੇ ਬੱਦਲ ਵਾਂਗੂੰ ਗਰਜ ਕੇ ਲਲਕਾਰਾ ਮਾਰਿਆ ਅਤੇ ਇਸ ਤਰ੍ਹਾਂ ਤੀਰਾਂ ਦੀ ਵਰਖਾ ਕੀਤੀ, ਜਿਵੇਂ ਇੰਦ੍ਰ ਬੂੰਦਾਂ ਦੀ ਬਰਖਾ ਕਰਦਾ ਹੈ। ਚਾਰ ਤਰ੍ਹਾਂ ਦੀ ਫ਼ੌਜ ਨੂੰ ਮਾਰ ਦਿੱਤਾ ਹੈ, ਲਹੂ ਵਗ ਤੁਰਿਆ ਹੈ, ਅਤੇ ਧਰਤੀ ਲਾਲੋ ਲਾਲ ਹੋ ਗਈ ਹੈ। ਕਿਧਰੇ ਸਿਰ ਡਿੱਗੇ ਪਏ ਹਨ, ਕਿਧਰੇ ਰਥ ਬਹੁਤ ਸਾਰੇ ਟੁੱਟੇ-ਭੱਜੇ ਤੇ ਮੂਧੇ-ਸਿੱਧੇ ਪਏ ਹਨ, ਕਿਧਰੇ ਹਾਥੀ ਤੇ ਕਿਧਰੇ ਹਾਥੀਆਂ ਦੇ ਸੁੰਡ ਪਏ ਹੋਏ ਹਨ, ਅਤੇ ਕਿਧਰੇ ਘੋੜਿਆਂ ਦੀਆਂ ਲਾਸ਼ਾਂ ਪਈਆਂ ਹਨ। ਕ੍ਰਿਸਨ ਜੀ ਨੇ ਕ੍ਰੋਧ ਕਰਕੇ ਬਹੁਤੇ ਤੀਰ ਮਾਰੇ ਹਨ, ਜਿਨ੍ਹਾਂ ਨਾਲ ਮਰ ਕੇ ਕਿਧਰੇ ਸੂਰਮੇ ਡਿੱਗੇ ਪਏ ਹਨ ਅਤੇ

************************************************************

ਕਿਧਰੇ ਉਨ੍ਹਾਂ ਦੇ ਅੰਗ ਕੱਟੇ ਹੋਏ ਪਏ ਹਨ।। ੧੦੫੫।।

**ਸ੍ਵੈਯਾ।। ਬਹੁ ਝੂਝ ਪਰੈ ਛਿਤ ਮੈ ਭਟ ਯੌਂ ਅਰਿ ਕੈ ਬਰ ਕੈ ਹਰਿ ਸਿਉ ਲਰਿ ਕੈ।।**
**ਧਨ ਬਾਨ ਕ੍ਰਿਪਾਨ ਗਦਾ ਗਹਿ ਪਾਨ ਗਿਰੇ ਰਨ ਬੀਚ ਇਤੀ ਕਰਿ ਕੈ।।**
**ਤਿਹ ਮਾਸੁ ਗਿਰਾਸ ਮਵਾਸ ਉਦਾਸ ਹੁਇ ਗੀਧ ਸੁ ਮੋਨ ਰਹੀ ਧਰਿ ਕੈ।।**
**ਸੁ ਮਨੋ ਬੁਟੀਆ ਬਰ ਬੀਰਨ ਕੀ ਨ ਪਚੀ ਉਰ ਮੈ ਬਰਿ ਕੈ ਫਰਿ ਕੈ।।੧੦੫੬।।**

ਪਦ ਅਰਥ – ਬਰ=ਸੈਨਾਂ, ਫੌਜ।। ਝੂਝ=ਸ਼ਹੀਦ।। ਛਿਤ=ਧਰਤੀ।। ਬੁਟੀਆ=ਵੈਦ ਬੂਟੀ।। ਫਰਿ ਕੈ=ਫੜੱਕ ਦੇ ਕੇ।।

ਅਰਥ – ਦੁਸ਼ਮਣ ਸੈਨਾ ਦੇ ਵੀਰ ਕ੍ਰਿਸ਼ਨ ਨਾਲ ਲੜ ਕੇ, ਸ਼ਹੀਦ ਹੋਏ ਜ਼ਮੀਨ ਤੇ ਪਏ ਹਨ। ਧਨੁਖ-ਬਾਣ, ਤਲਵਾਰ ਤੇ ਗਦਾ ਨੂੰ ਹੱਥ ਵਿਚ ਫੜ ਕੇ, ਅਤੇ ਜੰਗ ਵਿਚ ਬੱਸ ਹੀ ਬੱਸ ਕਰ ਕੇ ਡਿੱਗ ਪਏ ਹਨ। ਉਨ੍ਹਾਂ ਦੇ ਮਾਸ ਨੂੰ ਖਾ ਕੇ, ਗਿਰਝਾਂ ਰੱਜ ਕੇ ਚੁੱਪ ਹੋ ਰਹੀਆਂ ਹਨ, ਅਤੇ ਧਰਤੀ ਉਤੇ ਮੁਰਦਿਆਂ ਦੀਆਂ ਲਾਸ਼ਾਂ ਵੇਖ ਕੇ ਆਕੀ ਹੋ ਬੈਠੇ। ਸੂਰਮਿਆਂ ਦੇ ਮਨ ਭੀ ਉਦਾਸ ਹੋ ਗਏ ਹਨ। ਰਣ ਭੂਮੀ ਵਿਚ ਮਿੱਝ ਆਦਿਕਾਂ ਨੂੰ ਵੇਖ ਕੇ, ਇਉਂ ਮਲੂਮ ਹੁੰਦਾ ਹੈ ਮਾਨੋ ਕ੍ਰਿਸ਼ਨ ਰੂਪ ਵੈਦ ਦੀ ਵੈਦ ਬੂਟੀ ਇਨ੍ਹਾਂ ਦੇ ਹਿਰਦੇ ਵਿਚੋਂ ਫੜੱਕ ਦੇ ਕੇ ਉੱਛਲ ਆਈ ਹੈ ਭਾਵ ਇਹ ਮੁਰਦੇ ਨਹੀਂ, ਮਾਨੋਂ ਹੈਜ਼ੇ ਦੇ ਬਿਮਾਰ ਹਨ, ਅਤੇ ਲਹੂ ਤੇ ਮਿੱਝ ਜੋ ਰਲੀ ਪਈ ਹੈ, ਏਹ ਮਾਨੋਂ ਇਨ੍ਹਾਂ ਨੇ ਉਲਟੀਆਂ ਕੀਤੀਆਂ ਹੋਈਆਂ ਹਨ, ਇਸ ਕਰਕੇ ਬੇ-ਸੁਰਤ ਹੋ ਕੇ ਲੇਟੇ ਪਏ ਹਨ।। ੧੦੫੬।।

**ਸ੍ਵੈਯਾ।। ਅਸ ਕੋਪ ਹਲਾਯੁਧ ਪਾਨ ਲੀਯੋ ਸੁ ਧਸਯੋ ਦਲ ਮੈ ਅਤਿ ਰੋਸ ਭਰਯੋ।।**
**ਬਹੁ ਬੀਰ ਹਨੇ ਰਨ ਭੂਮ ਬਿਖੈ ਪ੍ਰਤਨਾਪਤਿ ਤੇ ਨ ਰਤੀ ਕੁ ਡਰਯੋ।।**
**ਗਜ ਬਾਜ ਰਥੀ ਅਰੁ ਪਤਿ ਚਮੂੰ ਹਨਿ ਕੈ ਉਨ ਬੀਰਨ ਤੇ ਜੁ ਹਰਯੋ।।**
**ਜਿਮ ਤਾਤਧਰਾ ਸੁਰਪਤਿ ਲਰਯੋ ਹਰਿ ਭ੍ਰਾਤ ਬਲੀ ਇਮ ਜੁੱਧ ਕਰਯੋ।। ੧੦੫੭।।**

ਪਦ ਅਰਥ – ਹਲਾਯੁਧ=ਜਿਸਦਾ ਹਲ ਹੀ ਸਸਤ੍ਰ ਹੈ, ਬਲਿਰਾਮ।। ਪ੍ਰਤਨਾਪਤਿ=ਸੈਨਾਪਤੀ, ਵਜ਼ੀਰ।। ਪਤਿ ਚਮੂੰ=ਪੈਦਲ ਸੈਨਾ।। ਤਾਤਧਰਾ=ਧਰਤੀ ਦਾ ਪੁੱਤਰ, ਭੂਮਾਸੁਰ।। ਸੁਰਪਤਿ=ਇੰਦ੍ਰ।।

ਅਰਥ – ਬਲਭੱਦ੍ਰ ਨੇ ਕ੍ਰੋਧ ਕਰਕੇ ਹੱਥ ਵਿਚ ਤਲਵਾਰ ਫੜ ਲਈ ਹੈ, ਅਤੇ ਕ੍ਰੋਧ ਦਾ ਭਰਿਆ ਹੋਇਆ ਫ਼ੌਜ ਦੇ ਵਿਚ ਵੜ ਗਿਆ ਹੈ। ਰਣਭੂਮੀ ਵਿਚ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਹਨ, ਅਤੇ ਸੈਨਾਪਤੀਆਂ ਪਾਸੋਂ ਰੱਤਾ ਜਿੰਨਾਂ ਭੀ ਡਰਿਆ ਨਹੀਂ ਹੈ। ਹਾਥੀ, ਘੋੜੇ, ਰਥਾਂ ਵਾਲੀ ਅਤੇ ਪੈਦਲ ਸੈਨਾ ਨੂੰ ਮਾਰ ਕੇ, ਉਨ੍ਹਾਂ ਸੂਰਮਿਆਂ ਵਿਚੋਂ ਕਿਸੇ ਪਾਸੋਂ ਭੀ ਹਾਰਿਆ ਨਹੀਂ ਹੈ। ਜਿਵੇਂ ਭੂਮਾਸੁਰ ਇੰਦ੍ਰ ਨਾਲ ਲੜਿਆ ਸੀ, ਓਸੇ ਤਰ੍ਹਾਂ ਹੀ ਬਲਿਰਾਮ ਨੇ ਜੁੱਧ ਕੀਤਾ ਹੈ।। ੧੦੫੭।।

************************************************************

ਸ੍ਵੈਯਾ।। ਜੁਧ ਜੁਰੇ ਜਦੁਰਾਇ ਸਖਾ ਕਿਧੋ ਕ੍ਰੋਧ ਭਰੇ ਦੁਰਜੋਧਨ ਸੋਹੈ।।
ਭੀਰ ਪਰੈ ਰਨ ਰਾਵਨ ਸੋ ਸੁਤਰਾਵਨ ਕੋ ਤਿਹ ਕੀ ਸਮ ਕੋ ਹੈ।।
ਭੀਖਮ ਸੋ ਮਰਬੇ ਕਹੁ ਹੈ ਲਰਿਬੇ ਕਹੁ ਰਾਮ ਬਲੀ ਬਰਿ ਜੋ ਹੈ।।
ਅੰਗਦ ਹੈ ਕਿ ਹਨੂ ਜਮੁ ਹੈ ਕਿ ਭਰਯੋ ਬਲਭੱਦ੍ਰ ਭਯਾਨਕ ਰੋਹੈ।। ੧੦੫੮।।

ਪਦ ਅਰਥ - ਰੋਹੈ=ਕ੍ਰੋਧ ਨਾਲ।। ਸੁਤਰਾਵਨ=ਰਾਵਣ ਦਾ ਪੁੱਤ੍ਰ ਮੇਘਨਾਥ।। ਹਨੂ=ਹਨੂੰਮਾਨ।।

ਅਰਥ - ਜੁੱਧ ਕਰਨ ਲਈ ਕ੍ਰਿਸ਼ਨ ਦੇ ਸਾਰੇ ਮਿਤ੍ਰ ਕੱਠੇ ਹੋਏ ਹਨ, ਇਨ੍ਹਾਂ ਸਭਨਾਂ ਵਿਚੋਂ ਬਲਭੱਦ੍ਰ ਜਿਸ ਤਰ੍ਹਾਂ ਜੰਗ ਕਰ ਰਿਹਾ ਹੈ, ਉਸਦਾ ਵਰਨਣ ਕਰਦੇ ਹਨ, ਕਿ ਕਿਧਰੇ ਇਹ ਕ੍ਰੋਧ ਦਾ ਭਰਿਆ ਹੋਇਆ ਦੁਰਜੋਧਨ ਹੀ ਸੋਭ ਰਿਹਾ ਹੈ? ਜਾਂ ਰਾਵਣ ਉੱਤੇ ਜੰਗ ਵਿਚ ਭੀੜ ਵੇਲੇ ਰਾਵਣ ਦਾ ਪੁੱਤ੍ਰ ਮੇਘਨਾਥ ਜਿਵੇਂ ਲੜਿਆ ਸੀ ਉਸਦੇ ਸਮਾਨ ਹੀ ਕੋਈ ਇਹ ਭੀ ਹੈ। ਜਾਂ ਭੀਖਮ ਵਾਂਗੂੰ ਏਹ ਭੀ ਮਰਣ ਦੇ ਸਮੇਂ ਨੂੰ ਲੱਭਦਾ ਹੈ, ਜੋ ਲੜਨ ਦੇ ਵਿਚ ਤਾਂ ਰਾਮ ਵਾਂਗੂੰ ਬਲੀ ਸੂਰਮਾ ਹੈ। ਅੰਗਦ ਹੈ ਜਾਂ ਹਨੂੰਮਾਨ ਹੈ ਜਾਂ ਜਮੁ ਆਪ ਹੀ ਆ ਕੇ ਲੜ ਰਿਹਾ ਹੈ ? ਇਸ ਤਰ੍ਹਾਂ ਨਾਲ ਭਯਾਨਕ ਕ੍ਰੋਧ ਵਿਚ ਭਰ ਕੇ ਬਲਭੱਦ੍ਰ ਲੜ ਰਿਹਾ ਹੈ।। ੧੦੫੮।।

ਸ੍ਵੈਯਾ।। ਦ੍ਰਿੜ ਕੈ ਬਲ ਕੋਪ ਹਲਾਯੁਧ ਲੈ ਅਰਿ ਕੇ ਦਲ ਭੀਤਰ ਧਾਇ ਗਯੋ।।
ਗਜ ਬਾਜ ਰਥੀ ਬਿਰਥੀ ਕਰਿ ਕੈ ਬਹੁ ਪੈਦਲ ਕੋ ਦਲੁ ਕੋਪ ਛਯੋ।।
ਕਲਿ ਨਾਰਦ ਭੂਤ ਪਿਸਾਚ ਘਨੇ ਸਿਵ ਰੀਝ ਰਹਯੋ ਰਨ ਦੇਖ ਨਯੋ।।
ਅਰਿ ਯੌਂ ਸਟਕੇ ਮ੍ਰਿਗ ਕੇ ਗਨ ਜਿਯੋਂ ਮੁਸਲੀਧਰਿ ਮਾਨਹੁ ਸਿੰਘ ਭਯੋ।। ੧੦੫੯।।

ਅਰਥ - ਬਲ ਤੇ ਕ੍ਰੋਧ ਨੂੰ ਦ੍ਰਿੜ੍ਹ ਕਰਕੇ, 'ਹਲ' ਸ਼ਸਤ੍ਰ ਲੈ ਕੇ, ਵੈਰੀ ਦੇ ਦਲ ਵਿਚ ਧਾ ਗਿਆ ਹੈ। ਹਾਥੀ, ਘੋੜੇ ਮਾਰ ਸੁੱਟੇ ਤੇ ਰਥਾਂ ਵਾਲਿਆਂ ਨੂੰ ਰਥ ਤੋਂ ਬਿਨਾਂ ਕਰ ਦਿੱਤਾ ਹੈ, ਅਤੇ ਪੈਦਲ ਸਿਪਾਹੀਆਂ ਦੀ ਸੈਨਾਂ ਨੂੰ ਕ੍ਰੋਧ ਨਾਲ ਨਾਸ ਕਰ ਦਿੱਤਾ ਹੈ। ਕਲਿ, ਨਾਰਦ, ਭੂਤ ਤੇ ਪਿਸਾਚ ਬੜੇ ਪ੍ਰਸੰਨ ਹੋ ਰਹੇ ਹਨ, ਅਤੇ ਸ਼ਿਵਜੀ ਭੀ ਇਹ ਨਵਾਂ ਹੀ ਮੈਦਾਨੇ ਜੰਗ ਵੇਖ ਕੇ ਪ੍ਰਸੰਨ ਹੋ ਰਿਹਾ ਹੈ। ਵੈਰੀ ਇਸ ਤਰ੍ਹਾਂ ਭੱਜ ਗਏ ਹਨ, ਜਿਵੇਂ ਹਰਨਾਂ ਦੇ ਝੁੰਡ ਸ਼ੇਰ ਨੂੰ ਵੇਖ ਕੇ ਖਿਸਕ ਜਾਂਦੇ ਹਨ ਬਲਿਰਾਮ ਹੀ ਮਾਨੋ ਸ਼ੇਰ ਹੋ ਰਿਹਾ ਹੈ।। ੧੦੫੯।।

ਸ੍ਵੈਯਾ।। ਇਕ ਓਰ ਹਲਾਯੁਧੁ ਜੁੱਧੁ ਕਰੈ ਇਕ ਓਰ ਗੋਬਿੰਦਹ ਖੱਗ ਸੰਭਾਰਯੋ।।
ਬਾਜ ਰਥੀ ਗਜਪਤਿ ਹਨੇ ਅਤਿ ਰੋਸ ਭਰੇ ਦਲ ਕੋ ਲਲਕਾਰਯੋ।।
ਬਾਨ ਕ਼ਮਾਨ ਗਦਾ ਗਹਿ ਸ੍ਰੀ ਹਰਿ ਸੈਥਨ ਸਿਉ ਅਰ ਪੁੰਜ ਬਿਡਾਰਯੋ।।

**ਮਾਰਤ ਹ੍ਵੈ ਘਨਸਜਾਮ ਕਿਧੋ ਉਮਡਯੋ ਦਲ ਪਾਵਸ ਮੇਘ ਨਿਵਾਰਯੋ।। ੧੦੬੦।।**

ਪਦ ਅਰਥ - ਮਾਰਤ=ਹਵਾ, ਪੌਣ।। ਪਾਵਸ=ਬਰਸਾਤ ਰੁਤ।। ਮੇਘ=ਕਾਲੀ ਘਟਾ।।

ਅਰਥ - ਇਕ ਪਾਸੇ ਬਲਭੱਦ੍ਰ ਜੰਗ ਕਰਦਾ ਹੈ ਅਤੇ ਇਕ ਪਾਸੇ ਕ੍ਰਿਸ਼ਨ ਨੇ ਖੜਕ ਸੰਭਾਲਿਆ ਹੈ। ਘੋੜੇ, ਰਥੀ ਤੇ ਹਾਥੀਆਂ ਦੇ ਮਾਲਕਾਂ ਨੂੰ ਮਾਰ ਦਿੱਤਾ ਹੈ, ਅਤੇ ਵੱਡੇ ਕ੍ਰੋਧ ਨਾਲ ਭਰ ਕੇ ਫ਼ੌਜ ਨੂੰ ਲਲਕਾਰ ਦਿੱਤਾ ਹੈ। ਬਾਣ ਕਮਾਨ ਤੇ ਗਦਾ ਨੂੰ ਫੜ ਕੇ ਅਤੇ ਬਰਛੀਆਂ ਨਾਲ, ਸ੍ਰੀ ਕ੍ਰਿਸ਼ਨ ਜੀ ਨੇ ਵੈਰੀ ਦੇ ਝੁੰਡਾਂ ਦੇ ਝੁੰਡ ਖਤਮ ਕਰ ਦਿੱਤੇ ਹਨ। ਮਾਨੋ, ਕ੍ਰਿਸ਼ਨ ਜੀ ਨੇ ਦੱਖਣ ਦੀ ਹਵਾ ਰੂਪ ਹੋ ਕੇ, ਬਰਸਾਤ ਰੁੱਤ ਵਿਚ ਚੜ੍ਹ ਕੇ ਆਈ ਹੋਈ ਕਾਲੀ ਘਟਾ ਰੂਪ ਫੌਜ ਨੂੰ ਦੂਰ ਕਰ ਦਿੱਤਾ ਹੈ।। ੧੦੬੦।।

**ਸ੍ਵੈਯਾ।। ਸ੍ਰੀ ਨੰਦ ਲਾਲ ਸਦਾ ਰਿਪ ਘਾਲ ਕਰਾਲ ਬਿਸਾਲ ਜਬੈ ਧਨੁ ਲੀਨੋ।।**
**ਇਉ ਸਰ ਜਾਲ ਚਲੇ ਤਿਹ ਕਾਲ ਤਬੈ ਅਰਿ ਸਾਲ ਰਿਸੈ ਇਹ ਕੀਨੋ।।**
**ਘਾਇਨ ਸੰਗਿ ਗਿਰੀ ਚਤੁਰੰਗ ਚਮੂੰ ਸਭ ਕੋ ਤਨ ਸ੍ਰਉਨਤ ਭੀਨੋ।।**
**ਮਾਨਹੁ ਪੰਦ੍ਰਸਵੋ ਬਿਧ ਨੇ ਸੁ ਰਚਯੋ ਰੰਗ ਆਰਨ ਲੋਕ ਨਵੀਨੋ।। ੧੦੬੧।।**

ਪਦ ਅਰਥ - ਕਰਾਲ=ਡਰੌਣਾ।। ਬਿਸਾਲ=ਬੜਾ।। ਜਾਲ=ਪੁੰਜ, ਝੁੰਡ।। ਸਾਲ=ਦੁਖੀ।। ਘਾਇਨ=ਜਖਮਾਂ।। ਪੰਦ੍ਰਸਵੋ=ਪੰਦ੍ਰਵਾਂ।। ਬਿਧ=ਬ੍ਰਹਮਾ।। ਆਰਨ ਲੋਕ=ਲਾਲ ਰੰਗ ਵਾਲਾ ਲੋਕ।।

ਅਰਥ - ਸ੍ਰੀ ਨੰਦ ਲਾਲ ਜੀ ਸਦਾ ਹੀ ਵੈਰੀ ਨੂੰ ਨਾਸ ਕਰਨ ਵਾਲੇ ਹਨ, ਉਨ੍ਹਾਂ ਨੇ ਬੜਾ ਹੀ ਡਰੌਣਾ ਧਨੁਖ ਹੱਥ ਵਿਚ ਫੜ ਲਿਆ ਹੈ। ਉਸ ਵਿਚੋਂ ਉਸ ਵੇਲੇ, ਇਸ ਤਰ੍ਹਾਂ ਤੀਰਾਂ ਦੇ ਝੁੰਡ ਚੱਲੇ ਹਨ, ਇਨ੍ਹਾਂ ਦੀ ਮਾਰ ਨੇ ਉਸ ਵੇਲੇ ਵੈਰੀ ਨੂੰ ਦੁਖੀ ਤੇ ਕ੍ਰੋਧਵਾਨ ਕਰ ਦਿੱਤਾ ਹੈ। ਫੱਟਾਂ ਨਾਲ ਬਿਹਾਲ ਹੋ ਕੇ ਚਾਰੇ ਤਰ੍ਹਾਂ ਦੀ ਫੌਜ ਧਰਤੀ ਉਤੇ ਡਿੱਗ ਪਈ ਹੈ ਅਤੇ ਸਭਨਾਂ ਦੇ ਸਰੀਰ ਲਹੂ ਨਾਲ ਭਿੱਜੇ ਹੋਏ ਹਨ। ਸਭ ਪਾਸੇ ਲਾਲੋ ਹੀ ਲਾਲ ਵੇਖ ਕੇ, ਇਹ ਖਿਆਲ ਹੁੰਦਾ ਸੀ ਕਿ ਮਾਨੋ, ਬ੍ਰਹਮਾ ਨੇ ਇਹ ਨਵਾਂ ਹੀ ਲਾਲ ਰੰਗ ਵਾਲਾ ਪੰਦ੍ਰਵਾਂ ਲੋਕ ਰਚ ਦਿੱਤਾ ਹੈ।। ੧੦੬੧।।

**ਸ੍ਵੈਯਾ।। ਬ੍ਰਿਜਭੂਖਨ ਦੂਖਨ ਦੈਤਨ ਕੇ ਰਿਪ ਸਾਥ ਰਿਸੈ ਅਤਿ ਮਾਨ ਭਰਯੋ।।**
**ਸੁ ਧਵਾਇ ਤਹਾ ਰਥ ਜਾਇ ਪਰਯੋ ਲਖ ਦਾਨਵ ਸੈਨ ਨ ਨੈਕੁ ਡਰਯੋ।।**
**ਧਨੁ ਬਾਨ ਸੰਭਾਰ ਅਯੋਧਨ ਮੈ ਹਰਿ ਕੇ ਹਰਿ ਕੀ ਬਿਧ ਜਿਉ ਬਿਚਰਯੋ।।**
**ਭੁਜ ਦੰਡ ਅਦੰਡਨ ਖੰਡਨ ਕੈ ਰਿਸ ਕੈ ਦਲ ਖੰਡਨਿ ਖੰਡ ਕਰਯੋ।। ੧੦੬੨।।**

ਅਰਥ - ਜੋ ਬ੍ਰਿਜ ਦੇ ਭੂਖਨ ਰੂਪ ਕ੍ਰਿਸ਼ਨ ਜੀ ਦੈਂਤਾਂ ਨੂੰ ਦੁਖ ਦੇਣ ਵਾਲੇ ਹਨ, ਉਨ੍ਹਾਂ ਨੇ ਕ੍ਰੋਧ ਦੇ ਨਾਲ ਭਰਕੇ ਵੈਰੀਆਂ ਦਾ ਬਹੁਤ ਮਾਣ ਸਤਿਕਾਰ ਕੀਤਾ ਹੈ। ਉਹ ਰਾਖਸ਼ਾਂ ਦੀ ਸੈਨਾ ਤੋਂ ਰਤੀ ਜਿੰਨਾ ਵੀ ਨਾ ਡਰਦੇ ਹੋਏ, ਰਥ ਭਜਾ ਕੇ ਉਸ ਉਤੇ ਟੁੱਟ ਪਏ। ਰਣਭੂਮੀ ਵਿਚ ਧਨੁਖ-ਬਾਣ

ਸੰਭਾਲ ਕੇ ਸ਼ੇਰ ਦੀ ਤਰ੍ਹਾਂ ਵਿਚਰਨ ਲਗੇ। ਜੋ ਕਿਸੇ ਨੂੰ ਦੰਡ ਨਹੀਂ ਭਰਦੇ ਸਨ, ਕ੍ਰਿਸ਼ਨ ਦੀਆਂ ਬਾਹਾਂ ਰੂਪ ਡੰਡੇ ਨੇ ਉਨ੍ਹਾਂ ਨੂੰ ਨਾਸ ਕਰ ਦਿੱਤਾ ਹੈ ਅਤੇ ਕ੍ਰੋਧ ਕਰਕੇ ਵੈਰੀ ਦੇ ਦਲ ਨੂੰ ਟੋਟੇ ਟੋਟੇ ਕਰ ਸੁੱਟਿਆ ਹੈ।। ੧੦੬੨।।

ਮਧਸੂਦਨ ਬੀਚ ਅਯੋਧਨ ਕੇ ਬਹੁਰੋ ਕਰਿ ਮੈ ਧਨੁ ਬਾਨ ਲਯੋ।।
ਸੁ ਨਿਸੰਕ ਤਬੈ ਰਨ ਬੀਚ ਪਰਯੋ ਅਰਿ ਕੋ ਬਰਿ ਕੈ ਹਨ ਸੈਨ ਦਯੋ।।
ਧਨ ਸੋ ਜਿਮ ਤੂਲਿ ਧੁਨੇ ਧੁਨੀਯਾਂ ਦਲ ਤਿਯੋਂ ਸਿਤ ਬਾਨਨ ਸੋਂ ਧੁਨਯੋ।।
ਬਹੁ ਸ੍ਰਉਨ ਪ੍ਰਵਾਹ ਬਹਯੋ ਰਨ ਮੈ ਤਿਹ ਠਾ ਮਨੋ ਆਠਵੋ ਸਿੰਧ ਭਯੋ।। ੧੦੬੩।।

ਅਰਥ - ਰਣ ਭੂਮੀ ਦੇ ਵਿਚ ਕ੍ਰਿਸ਼ਨ ਨੇ ਫੇਰ ਹੱਥ ਵਿਚ ਧਨੁਖ ਬਾਣ ਫੜ ਲਿਆ। ਉਹ ਨਿਸੰਗ ਹੋ ਕੇ ਫਿਰ ਰਣ ਵਿਚ ਕੁੱਦ ਪਿਆ ਅਤੇ ਬਲ ਕਰ ਕੇ ਵੈਰੀ ਦੀ ਸੈਨਾ ਨੂੰ ਮਾਰ ਦਿੱਤਾ। ਇਹਨਾਂ ਦੇ ਚਿੱਟੇ ਤੇ ਤਿਖੇ ਬਾਣਾਂ ਨੇ ਰਾਜੇ ਕੰਸ ਦੀ ਫ਼ੌਜ ਨੂੰ ਮਾਰ ਗਿਰਾਇਆ ਹੈ ਮਾਨੋ ਪੇਂਞਾ ਤਾੜੇ ਨਾਲ ਰੂੰਈਂ ਨੂੰ ਪਿੰਞਦਾ ਹੈ। ਰਣ ਭੂਮੀ ਵਿਚ ਲਹੂ ਦਾ ਪ੍ਰਵਾਹ ਵਹਿ ਤੁਰਿਆ ਹੈ, ਉਹ ਇਉਂ ਜਾਣੀਦਾ ਹੈ ਮਾਨੋਂ ਉਸ ਜਗ੍ਹਾ ਉਤੇ ਇਹ ਅੱਠਵਾਂ ਸਮੁੰਦਰ ਪੈਦਾ ਹੋਇਆ ਹੈ।। ੧੦੬੩।।

ਇਤ ਤੇ ਹਰਿ ਕੀ ਉਮਡੀ ਪ੍ਰਤਨਾ ਉਤ ਤੇ ਉਮਡਯੋ ਨ੍ਰਿਪ ਲੈ ਬਲ ਸੰਗਾ।।
ਬਾਨ ਕਮਾਨ ਕ੍ਰਿਪਾਨ ਲੈ ਪਾਨ ਭਿਰੇ ਕਟਿ ਗੇ ਭਟਿ ਅੰਗ ਪਤੰਗਾ।।
ਪੱਤਿ ਗਿਰੇ ਗਜਿ ਬਾਜ ਕਹੂੰ ਕਹੂੰ ਬੀਰ ਗਿਰੇ ਤਿਨ ਕੇ ਕਹੂੰ ਅੰਗਾ।।
ਐਸੇ ਗਏ ਮਿਲਿ ਆਪਸਿ ਮੈ ਦਲ ਜੈਸੇ ਮਿਲੇ ਜਮੁਨਾ ਅਰੁ ਗੰਗਾ।। ੧੦੬੪।।

ਅਰਥ - ਇਧਰੋਂ ਕ੍ਰਿਸ਼ਨ ਦੀ ਫੌਜ ਚੜ੍ਹੀ ਹੈ ਅਤੇ ਉਧਰੋਂ ਰਾਜਾ ਜਰਾਸਿੰਧ ਫੌਜ ਨੂੰ ਲੈ ਕੇ ਚੜ੍ਹਿਆ ਆਉਂਦਾ ਹੈ। ਤੀਰ ਕਮਾਨ ਤੇ ਤਲਵਾਰਾਂ ਹੱਥ ਵਿਚ ਲੈ ਕੇ, ਸੂਰਮੇ ਲੜ ਰਹੇ ਹਨ, ਅਤੇ ਉਨ੍ਹਾਂ ਦੇ ਅੰਗ-ਪ੍ਰਤਿਅੰਗ ਵੱਢੇ ਗਏ ਹਨ। ਕਿਧਰੇ ਛਤਰ ਡਿਗੇ ਪਏ ਹਨ, ਕਿਧਰੇ ਹਾਥੀ ਘੋੜੇ ਡਿੱਗੇ ਪਏ ਹਨ, ਕਿਧਰੇ ਸੂਰਮੇ ਅਤੇ ਕਿਧਰੇ ਉਨ੍ਹਾਂ ਦੇ ਵੱਢੇ ਹੋਏ ਅੰਗ ਡਿੱਗੇ ਪਏ ਹਨ। ਦੋਵੇ ਫ਼ੌਜਾਂ ਗੰਗਾ ਤੇ ਜਮਨਾ ਵਾਂਗ ਜਰਾਸਿੰਧ ਤੇ ਕ੍ਰਿਸ਼ਨ ਦੀਆਂ ਫੌਜਾਂ ਆਹਮੋ-ਸਾਹਮਣੇ ਹੋ ਕੇ ਮਿਲ ਗਈਆਂ ਹਨ।। ੧੦੬੪।।

ਸ੍ਵੈਯਾ।। ਸ੍ਯਾਮ ਕੇ ਕਾਜ ਕਉ ਲਾਜ ਭਰੇ ਦੁਹੂੰ ਓਰਨ ਤੇ ਭਟ ਯੌ ਉਮਗੇ ਹੈ।।
ਜੁੱਧੁ ਕਰਯੋ ਰਨ ਕੋਪ ਦੁਹੂੰ ਰਸ ਰੁਦ੍ਰ ਹੀ ਕੇ ਪੁਨ: ਸੰਗ ਪਗੇ ਹੈ।।
ਜੂਝ ਪਰੇ ਸਮੁਹੇ ਲਰਿ ਕੈ ਰਨ ਕੀ ਛਿਤ ਤੇ ਨਹੀ ਪੈਗ ਭਗੇ ਹੈ।।

ਉੱਜਲ ਗਾਤ ਮੈ ਸਾਂਗ ਲਗੀ ਮਨੋ ਚੰਦਨ ਰੂਖ ਮੈ ਨਾਗ ਲਗੇ ਹੈ ।। ੧੦੬੫ ।।

ਅਰਥ – ਮਾਲਕ ਦੇ ਕੰਮ ਨੂੰ ਸਵਾਰਨ ਦੇ ਵਾਸਤੇ ਸ਼ਰਮ ਦੇ ਭਰੇ ਹੋਏ ਸੂਰਮੇ ਦੋਹਾਂ ਪਾਸਿਆਂ ਤੋਂ ਉਤਸ਼ਾਹ ਨਾਲ ਆ ਰਹੇ ਹਨ। ਦੋਹਾਂ ਪਾਸਿਆਂ ਨੇ ਕ੍ਰੋਧ ਨਾਲ ਜੰਗ ਕੀਤਾ ਹੈ, ਅਤੇ ਸਾਰੇ ਰੁਦ੍ਰ ਰਸ ਦੇ ਵਿਚ ਰੰਗੇ ਹੋਏ ਹਨ। ਸਾਹਮਣੇ ਲੜਾਈ ਕਰਕੇ ਸ਼ਹੀਦ ਹੋ ਕੇ ਡਿੱਗ ਪਏ ਹਨ, ਪਰ ਰਣ ਭੂਮੀ ਤੋਂ ਇਕ ਕਦਮ ਭੀ ਪਿੱਛੇ ਨਹੀਂ ਹਟੇ। ਸੂਰਬੀਰਾਂ ਦੇ ਸਰੀਰ ਵਿਚ ਕਾਲੇ ਰੰਗ ਦੀ ਖੁੱਭੀ ਬਰਛੀ ਇਉਂ ਲਗਦੀ ਹੈ ਮਾਨੋ ਚੰਦਨ ਦੇ ਬ੍ਰਿਛ ਦੁਆਲੇ ਕਾਲੇ ਨਾਗ ਚੰਬੜੇ ਹੋਣ।। ੧੦੬੫।।

ਸ੍ਵੈਯਾ।। ਜੁੱਧੁ ਕਰਯੋ ਰਿਸ ਆਪਸਿ ਮੈ ਦੁਹੂੰ ਓਰਨ ਤੇ ਨਹੀ ਕੋਊ ਟਰੇ।।
ਬਰਛੀ ਗਹਿ ਬਾਨ ਕਮਾਨ ਗਦਾ ਅਸ ਲੈ ਕਰਿ ਮੈ ਇਹ ਭਾਂਤਿ ਲਰੇ।।
ਕੋਊ ਜੂਝਿ ਗਿਰੇ ਕੋਊ ਰੀਝ ਭਿਰੇ ਛਿਤ ਦੇਖ ਡਰੇ ਕੋਊ ਧਾਇ ਪਰੇ।।
ਮਨ ਯੌ ਉਪਜੀ ਉਪਮਾ ਰਨ ਦੀਪ ਕੇ ਊਪਰ ਆਇ ਪਤੰਗ ਜਰੇ।। ੧੦੬੬ ।।

ਅਰਥ – ਦੋਹਾਂ ਨੇ ਆਪੋ ਵਿਚ ਕ੍ਰੋਧ ਨਾਲ ਜੁੱਧ ਕੀਤਾ ਹੈ, ਅਤੇ ਦੋਹਾਂ ਪਾਸਿਆਂ ਤੋਂ ਕੋਈ ਭੀ ਪਿੱਛੇ ਨੂੰ ਨਹੀਂ ਮੁੜਿਆ। ਬਰਛੀ ਫੜ ਕੇ ਜਾਂ ਤੀਰ-ਕਮਾਨ ਲੈ ਕੇ, ਜਾਂ ਗਦਾ ਜਾਂ ਤਲਵਾਰ ਹੱਥ ਦੇ ਵਿਚ ਲੈ ਕੇ ਇਸ ਤਰ੍ਹਾਂ ਲੜੇ ਹਨ, ਜੋ ਕਹੇ ਹੀ ਨਹੀਂ ਜਾ ਸਕਦੇ। ਕੋਈ ਸ਼ਹੀਦ ਹੋ ਕੇ ਡਿੱਗ ਰਿਹਾ ਹੈ, ਕੋਈ ਖੁਸ਼ੀ ਨਾਲ ਭਰਿਆ ਹੋਇਆ ਜੰਗ ਕਰ ਰਿਹਾ ਹੈ, ਕੋਈ ਧਰਤੀ ਉਤੇ ਮੁਰਦਿਆਂ ਨੂੰ ਵੇਖ ਕੇ ਡਰ ਗਿਆ ਹੈ ਅਤੇ ਕੋਈ ਭੱਜ ਪਿਆ ਹੈ। ਰਣ ਦੀ ਅਵਸਥਾ ਵੇਖ ਕੇ ਮਨ ਵਿਚ ਇਸ ਤਰ੍ਹਾਂ ਦੀ ਉਪਮਾਂ ਉਪਜੀ ਹੈ, ਕਿ ਮਾਨੋਂ ਜੁੱਧ ਰੂਪ ਦੀਵੇ ਦੇ ਉਤੇ ਆ ਕੇ ਸੂਰਮਿਆਂ ਰੂਪ ਪਤੰਗੇ ਸੜ ਮੋਏ ਹਨ।। ੧੦੬੬।।

ਸ੍ਵੈਯਾ।। ਪ੍ਰਿਥਮੇ ਸੰਗਿ ਬਾਨ ਕਮਾਨ ਭਿਰਯੋ ਬਰਛੀ ਬਰ ਲੈ ਪੁਨ ਭ੍ਰਾਤ ਮੁਰਾਰੀ।।
ਫੇਰ ਲਰਯੋ ਅਸ ਲੈ ਕਰ ਮੈ ਧਸ ਕੈ ਰਿਪ ਕੀ ਬਹੁ ਸੈਨ ਸੰਘਾਰੀ।।
ਫੇਰਿ ਗਦਾ ਗਹਿ ਕੈ ਸੁ ਹਤੇ ਬਹੁਰੋ ਜੁ ਹਤੇ ਗਹਿ ਪਾਨ ਕਟਾਰੀ।।
ਐਂਚਤ ਯੌ ਹਲ ਸੋ ਦਲ ਕੌ ਜਿਮ ਖੈਂਚਤ ਦੁਇ ਕਰਿ ਝੀਵਰ ਜਾਰੀ।। ੧੦੬੭ ।।

ਅਰਥ – ਪਹਿਲੇ ਬਲਭੱਦ੍ਰ ਨੇ ਤੀਰ-ਕਮਾਨ ਨਾਲ ਜੰਗ ਕੀਤਾ ਅਤੇ ਫਿਰ ਬਰਛੀ ਲੈ ਕੇ ਵੈਰੀ ਉਤੇ ਜੋਰ ਪਰਖਿਆ। ਫਿਰ ਤਲਵਾਰ ਲੈ ਕੇ ਲੜਿਆ ਅਤੇ ਵੈਰੀ ਦੀ ਫ਼ੌਜ ਵਿਚ ਵੜ ਕੇ ਦੁਸ਼ਮਨ ਦੀ ਬਹੁਤ ਸਾਰੀ ਸੈਨਾਂ ਨੂੰ ਮਾਰ ਦਿੱਤਾ। ਫੇਰ ਗਦਾ ਫੜ ਕੇ ਬਹੁਤ ਸਾਰੇ ਮਾਰ ਦਿੱਤੇ ਅਤੇ ਫਿਰ ਹੱਥ ਵਿਚ ਕਟਾਰੀ ਲੈ ਕੇ ਵੈਰੀ ਦੀ ਸੈਨਾਂ ਮਾਰ ਸੁੱਟੀ। ਆਪਣੇ ਹਲ ਨੂੰ ਵੈਰੀ ਦੇ ਕਲ ਵਿਚ ਪਾ ਕੇ ਵੈਰੀ ਦਲ ਵਿਚੋਂ ਇਉਂ ਖਿਚਦਾ ਹੈ ਮਾਨੋਂ ਝੀਵਰ ਦੋਹਾਂ ਹੱਥਾਂ ਨਾਲ ਦਰਿਆ ਵਿਚੋਂ ਜਾਲ ਖਿੱਚਦਾ ਹੈ।। ੧੦੬੭।।

ਜੋ ਭਟ ਸਾਮੁਹੇ ਆਇ ਅਰਯੋ ਬਰਿ ਕੈ ਹਰਿ ਜੂ ਸੋਊ ਮਾਰ ਗਿਰਾਯੋ॥
ਲਾਜ ਭਰੇ ਜੋਊ ਜੋਰ ਭਿਰੇ ਤਿਨ ਤੇ ਕੋਊ ਜੀਵਤ ਜਾਨ ਨ ਪਾਯੋ॥
ਬੈਠ ਤਬੈ ਪ੍ਰਤਨਾ ਅਰਿ ਕੀ ਮਧ ਸਿਯਾਮ ਘਨੋ ਪੁਨ ਜੁੱਧੁ ਮਚਾਯੋ॥
ਸ੍ਰੀ ਬਲਬੀਰ ਸੁ ਧੀਰ ਗਹਯੋ ਰਿਪ ਕੋ ਸਭ ਹੀ ਦਲ ਮਾਰ ਭਗਾਯੋ॥੧੦੬੮॥

ਪਦ ਅਰਥ - ਬੈਠ=ਵੜ ਕੇ॥ ਪ੍ਰਤਨਾ=ਫ਼ੌਜ॥

ਅਰਥ - ਜੋ ਭੀ ਸੂਰਮਾ ਸਾਹਮਣੇ ਆ ਕੇ ਅੜਿਆ, ਕ੍ਰਿਸ਼ਨ ਜੀ ਨੇ ਉਸੇ ਨੂੰ ਹੀ ਜ਼ੋਰ ਦੇ ਨਾਲ ਮਾਰ ਕੇ ਡੇਗ ਸੁੱਟਿਆ ਹੈ। ਜੋ ਸ਼ਰਮ ਦੇ ਮਾਰੇ ਹੋਏ ਜ਼ੋਰ ਦੇ ਕੇ ਲੜੇ ਸਨ, ਉਨ੍ਹਾਂ ਵਿਚੋਂ ਕੋਈ ਭੀ ਜਿਊਂਦਾ ਨਹੀਂ ਜਾਣ ਦਿੱਤਾ। ਫਿਰ ਵੈਰੀ ਦੀ ਫੌਜ ਵਿਚ ਵੜ ਕੇ, ਕ੍ਰਿਸ਼ਨ ਜੀ ਨੇ ਬੜਾ ਹੀ ਭਾਰੀ ਜੰਗ ਮਚਾਇਆ ਹੈ। ਸ੍ਰੀ ਕ੍ਰਿਸ਼ਨ ਜੀ ਨੇ ਬੜੇ ਹੀ ਹੌਂਸਲੇ ਨਾਲ ਵੈਰੀ ਦੀ ਸਾਰੀ ਫੌਜ ਨੂੰ ਮਾਰ ਕੇ ਭਜਾ ਦਿੱਤਾ ਹੈ ੧੦੬੮॥

ਦੋਹਰਾ॥ ਭਗੀ ਚਮੂੰ ਚਤੁਰੰਗਨੀ ਨ੍ਰਿਪਤਿ ਨਿਹਾਰੀ ਨੈਨ॥
ਨਿਕਟਿ ਬਿਕਟਿ ਭਟ ਜੋ ਹੁਤੇ ਤਿਨ ਪ੍ਰਤ ਬੋਲਯੋ ਬੈਨ॥ ੧੦੬੯॥

ਅਰਥ - ਜਦ ਚਾਰੇ ਤਰ੍ਹਾਂ ਦੀ ਫੌਜ ਭੱਜੀ ਹੋਈ ਰਾਜੇ ਜਰਾਸਿੰਧ ਨੇ ਅੱਖੀਂ ਵੇਖੀ। ਤਦ ਉਸਦੇ ਨੇੜੇ ਜੇਹੜੇ ਅਕੱਟ ਸੂਰਮੇ ਸਨ, ਉਨ੍ਹਾਂ ਨੂੰ ਬਚਨ ਆਖਣ ਲੱਗਾ॥ ੧੦੬੯॥

ਨ੍ਰਿਪ ਜਰਾਸਿੰਧ ਬਾਚ ਸੈਨਾ ਪ੍ਰਤਿ॥

ਸ੍ਵੈਯਾ॥ ਜੁੱਧ ਕਰੈ ਘਨਿਸਜਾਮ ਜਹਾਂ ਤੁਮ ਹੂੰ ਦਲੁ ਲੈ ਉਹ ਓਰ ਸਿਧਾਰੋ॥
ਬਾਨ ਕਮਾਨ ਕ੍ਰਿਪਾਨ ਗਦਾ ਕਰਿ ਲੈ ਜਦੁਬੀਰ ਕੋ ਦੇਹ ਪ੍ਰਹਾਰੋ॥
ਜਾਇ ਨ ਜੀਵਤ ਜਾਦਵ ਕੋ ਤਿਨ ਕੋ ਰਨਭੂਮ ਮੈ ਜਾਇ ਸੰਘਾਰੋ॥
ਯੋ ਜਬ ਬੈਨ ਕਹੈ ਨ੍ਰਿਪ ਸੈਨ ਚਲੀ ਚਤਰੰਗ ਜਹਾਂ ਰਨ ਭਾਰੋ॥ ੧੦੭੦॥

ਅਰਥ - ਰਾਜੇ ਜਰਾਸਿੰਧ ਦਾ ਫ਼ੌਜ ਨੂੰ ਆਖਣਾ - ਜਿਥੇ ਘਨਸਜਾਮ ਜੁੱਧ ਕਰਦਾ ਹੈ, ਤੁਸੀਂ ਫੌਜ ਲੈ ਕੇ ਉਸੇ ਪਾਸੇ ਨੂੰ ਚਲੇ ਜਾਓ। ਤੀਰ-ਕਮਾਨ, ਤਲਵਾਰ ਤੇ ਗਦਾ ਹੱਥ ਵਿਚ ਲੈਕੇ ਕ੍ਰਿਸ਼ਨ ਦੇ ਸਰੀਰ ਉਤੇ ਵਾਰ ਕਰੋ। ਕੋਈ ਭੀ ਯਾਦਵ ਜੀਊਂਦਾ ਘਰ ਨਾ ਜਾਏ, ਉਨ੍ਹਾਂ ਸਾਰਿਆਂ ਨੂੰ ਰਣਭੂਮੀ ਵਿਚ ਮਾਰ ਸੁੱਟੋ। ਜਦ ਇਸ ਤਰ੍ਹਾਂ ਦੇ ਬਚਨ ਰਾਜੇ ਨੇ ਆਖੇ, ਤਦ ਚਾਰੇ ਤਰ੍ਹਾਂ ਦੀ ਫ਼ੌਜ ਉਧਰ ਨੂੰ ਚੱਲ ਪਈ, ਜਿਥੇ ਬੜਾ ਭਾਰਾ ਜੁੱਧ ਹੋ ਰਿਹਾ ਸੀ॥ ੧੦੭੦॥

ਸ੍ਵੈਯਾ॥ ਆਇਸ ਪਾਵਤ ਹੀ ਨ੍ਰਿਪ ਕੋ ਘਟ ਜਿਉ ਉਮਡੇ, ਭਟ ਓਘ ਘਟਾ ਘਟ॥

ਬਾਨਨ ਬੂੰਦਨ ਜਿਉ ਬਰਖੇ ਚਪਲਾ ਅਸ ਕੀ ਧੁਨ ਹੋਤ ਸਟਾ ਸਟ॥
ਭੂਮ ਪਰੇ ਇਕ ਸਾਸ ਭਰੇ ਇਕ ਜੂਝ ਮਰੇ ਰਨ ਅੰਗ ਕਟਾ ਕਟ॥
ਘਾਇਲ ਏਕ ਪਰੇ ਰਨ ਮੈ ਮੁਖ ਮਾਰ ਹੀ ਮਾਰ ਪੁਕਾਰ ਰਟਾ ਰਟ॥੧੦੭੧॥

ਅਰਥ - ਰਾਜੇ ਦੀ ਆਗਿਆ ਨੂੰ ਪਾਉਂਦਿਆਂ ਹੀ, ਬੱਦਲ ਦੀਆਂ ਕਾਲੀਆਂ ਘਟਾਂ ਵਾਂਗੂੰ ਸੂਰਮੇ ਉਮਡ ਕੇ ਚੱਲ ਪਏ। ਮੀਂਹ ਦੀਆਂ ਬੂੰਦਾਂ ਵਾਂਗੂੰ ਤੀਰਾਂ ਦੀ ਬਰਖਾ ਕਰਦੇ ਹਨ, ਤਲਵਾਰ ਦੀ ਚਮਕ ਹੀ ਬਿਜਲੀ ਦਾ ਲਿਸ਼ਕਣਾ ਹੈ ਅਤੇ ਤਲਵਾਰਾਂ ਦੇ ਚੱਲਣ ਦੀ ਜੋ ਸਟਾ ਸਟ ਅਵਾਜ ਨਿਕਲਦੀ ਹੈ, ਏਹੋ ਮਾਨੋਂ ਬੱਦਲਾਂ ਦੀ ਰੁਣਝੁਣ ਗੂੰਜ ਹੈ। ਇਕ ਧਰਤੀ ਉਤੇ ਪਏ ਹੋਏ ਸਾਹ ਤੋੜ ਰਹੇ ਹਨ, ਇਕ ਸ਼ਹੀਦ ਹੋ ਗਏ ਹਨ, ਅਤੇ ਇਕ ਅੰਗ ਕਟਾ-ਕਟਾ ਕੇ ਰਣ ਵਿਚ ਮਰ ਗਏ ਹਨ। ਇਕ ਜਖਮੀ ਰਣ ਭੂਮੀ ਵਿਚ ਡਿਗੇ ਪਏ ਹਨ, ਅਤੇ ਮੂੰਹੋਂ 'ਮਾਰੋ ਹੀ ਮਾਰੋ' ਦੀ ਪੁਕਾਰ ਦੀ ਰਟ ਨੂੰ ਰਟ ਰਹੇ ਹਨ॥ ੧੦੭੨॥

ਸ੍ਵੈਯਾ॥ ਜਦੁਬੀਰ ਸਰਾਸਨ ਲੈ ਕਰਿ ਮੈ ਰਿਪ ਬੀਰ ਜਿਤੇ ਰਨ ਮਾਂਝਿ ਸੰਘਾਰੇ॥
ਮੱਤਿ ਕਰੀ ਬਰ ਬਾਜ ਹਨੇ ਰਥ ਕਾਟ ਰਥੀ ਬਿਰਥੀ ਕਰਿ ਡਾਰੇ॥
ਘਾਇਲ ਦੇਖ ਕੈ ਕਾਇਰ ਜੇ ਡਰੁ ਮਾਨ ਰਨੇ ਛਿਤ ਤਯਾਗ ਸਿਧਾਰੇ॥
ਸ੍ਰੀ ਹਰਿ ਪੁੰਨ ਕੇ ਅਗ੍ਰਜ ਮਾਨਹੁ ਪਾਪਨ ਕੇ ਬਹੁ ਪੁੰਜ ਪਧਾਰੇ॥੧੦੭੨॥

ਅਰਥ - ਕ੍ਰਿਸ਼ਨ ਜੀ ਨੇ ਧਨੁਖ ਬਾਨ ਹੱਥ ਵਿਚ ਲੈ ਕੇ, ਜਿੰਨੇ ਭੀ ਚੁਣਵੇ ਸੂਰਮੇ ਸਨ, ਉਹ ਸਾਰੇ ਹੀ ਰਣ-ਭੂਮੀ ਵਿਚ ਮਾਰ ਸੁੱਟੇ ਹਨ। ਮਸਤ ਹਾਥੀ ਤੇ ਚੰਗੇ ਚੰਗੇ ਘੋੜੇ ਭੀ ਮਾਰ ਸੁੱਟੇ ਹਨ, ਰਥਾਂ ਵਾਲਿਆਂ ਨੂੰ ਰਥਾਂ ਤੋਂ ਹੀਣਿਆਂ ਕਰ ਸੁੱਟਿਆ ਹੈ। ਜਖਮੀਆਂ ਨੂੰ ਵੇਖ ਕੇ, ਜੇਹੜੇ ਡਰਪੋਕ ਸਨ, ਉਹ ਡਰ ਮੰਨ ਕੇ, ਰਣ ਭੂਮੀ ਨੂੰ ਤਿਆਗ ਕੇ ਚਲੇ ਗਏ ਹਨ। ਉਨ੍ਹਾਂ ਦਾ ਜਾਣਾ ਇਸ ਤਰ੍ਹਾਂ ਮਲੂਮ ਹੁੰਦਾ ਹੈ। ਮਾਨੋ, ਸ੍ਰੀ ਕ੍ਰਿਸ਼ਨ ਜੀ ਦੇ ਪੁੰਨਾ ਦੇ ਸਾਹਮਣੇ ਪਾਪਾਂ ਦੇ ਜੋ ਪੁੰਜ ਸਨ ਉਹ ਸਾਰੇ ਦੇ ਸਾਰੇ ਹੀ ਭੱਜ ਗਏ ਹਨ॥ ੧੦੭੨॥

ਸੀਸ ਕਟੇ ਕਿਤਨੇ ਰਨ ਮੈ ਮੁਖ ਤੇ ਤੇਊ ਮਾਰ ਹੀ ਮਾਰ ਪੁਕਾਰੈਂ॥
ਦਉਰਤ ਬੀਚ ਕਬੰਧ ਫਿਰੈ ਜਹ ਸਯਾਮ ਲਰੈ ਤਿਹ ਓਰ ਪਧਾਰੈਂ॥
ਜੋ ਭਟ ਆਇ ਭਿਰੈ ਇਨ ਸੋਂ ਤਿਨ ਕਉ ਹਰਿ ਜਾਨ ਕੈ ਘਾਇ ਪ੍ਰਹਾਰੈਂ॥
ਜੋ ਗਿਰਿ ਭੂਮ ਪਰੈ ਮਰ ਕੈ ਕਰਤੇ ਕਰਵਾਰ ਨ ਭੂ ਪਰ ਡਾਰੈਂ॥੧੦੭੩॥

ਪਦ ਅਰਥ - ਕਬੰਧ=ਧੜ॥ ਪਧਾਰੈਂ=ਭੱਜੇ॥ ਪ੍ਰਹਾਰੈਂ=ਮਾਰਦੇ॥ ਕਰਵਾਰ=ਤਲਵਾਰ॥

ਅਰਥ - ਕਿੰਨੇ ਹੀ ਸਿਰ ਰਣ ਭੂਮੀ ਵਿਚ ਕੱਟੇ ਪਏ ਹਨ, ਉਹ ਮੂੰਹ ਤੋਂ 'ਮਾਰ ਲੌਂ', 'ਮਾਰ ਲੌਂ' ਹੀ ਪੁਕਾਰਦੇ ਹਨ। ਕਿੰਨੇ ਹੀ ਸਿਰ ਤੋਂ ਹੀਣੇ ਧੜ ਰਣ ਭੂਮੀ ਵਿਚ ਭੱਜੇ ਫਿਰਦੇ ਹਨ, ਅਤੇ ਜਿਥੇ ਕ੍ਰਿਸ਼ਨ ਲੜ ਰਿਹਾ ਹੈ, ਉਸੇ ਪਾਸੇ ਨੂੰ ਭੱਜੇ ਜਾਂਦੇ ਹਨ। ਜੋ ਭੀ ਸੂਰਮਾ ਅੱਗੇ ਆ ਕੇ ਲੜਿਆ ਹੈ, ਉਸੇ ਨੂੰ ਹੀ ਕ੍ਰਿਸ਼ਨ ਜਾਣ ਕੇ ਫੱਟ ਮਾਰਦੇ ਹਨ। ਜੋ ਕੋਈ ਕਬੰਧ ਜਾਂ ਸੂਰਮਾ ਮਰ ਕੇ ਧਰਤੀ ਉਤੇ ਡਿੱਗ ਪੈਂਦਾ ਹੈ, ਉਹ ਹੱਥ ਵਿਚੋਂ ਤਲਵਾਰ ਨੂੰ ਧਰਤੀ ਉਤੇ ਸੁਟਦਾ ਨਹੀਂ ਹੈ।। ੧੦੭੩।।

ਕਬਿੱਤੁ।। ਕੋਪ ਅਤਿ ਭਰੇ ਰਨ ਭੂਮ ਤੇ ਨ ਟਰੇ
ਦੋਊ ਰੀਝ ਰੀਝ ਲਰੇ ਦਲ ਦੁੰਦਭੀ ਬਜਾਇ ਕੈ।।
ਦੇਵ ਦੇਖੈ ਖਰੇ ਗਨ ਜੱਛ ਜਸੁ ਰਰੇ
ਨਭ ਤੇ ਪੁਹਪ ਢਰੇ ਮੇਘ ਬੂੰਦਨ ਜਿਉ ਆਇ ਕੈ।।
ਕੇਤੇ ਜੂਝ ਮਰੇ ਕੇਤੇ ਅਪਛਰਨ ਬਰੇ ਕੇਤੇ
ਗੀਧਨਨ ਚਰੇ ਕੇਤੇ ਗਿਰੇ ਘਾਇ ਖਾਇ ਕੈ।।
ਕੇਹਰਿ ਜਿਉ ਅਰੇ ਕੇਤੇ ਖੇਤ ਦੇਖ ਡਰੇ ਕੇਤੇ
ਲਾਜ ਭਾਰ ਭਰੇ ਦਉਰਿ ਪਰੇ ਅਰਿਰਾਇ ਕੈ।। ੧੦੭੪।।

ਅਰਥ - ਦੋਹਾਂ ਪਾਸਿਆਂ ਦੇ ਦਲ ਨਗਾਰੇ ਵਜਾ ਵਜਾ ਕੇ ਲੜਦੇ ਹਨ ਤੇ ਕ੍ਰੋਧ ਨਾਲ ਭਰੇ ਰਣਭੂਮੀ ਚੋਂ ਪਿਛਾਂਹ ਨਹੀਂ ਹਟਦੇ। ਦੇਵਤੇ ਅਕਾਸ਼ ਵਿਚ ਖੜੋਤੇ ਵੇਖਦੇ ਹਨ, ਜੱਛ ਲੋਕ ਸੂਰਮਿਆਂ ਦੇ ਜਸ ਨੂੰ ਉਚਾਰਦੇ ਹਨ, ਅਕਾਸ ਤੋਂ ਫੁੱਲਾਂ ਦੀ ਬਰਖਾ ਇਸ ਤਰ੍ਹਾਂ ਹੁੰਦੀ ਹੈ ਜਿਵੇਂ ਬੱਦਲਾਂ ਵਿਚੋਂ ਬੂੰਦਾਂ ਆਉਂਦੀਆਂ ਹਨ ਕਿੰਨੇ ਹੀ ਲੜ ਲੜ ਕੇ ਮਰ ਰਹੇ ਹਨ, ਕਈਆਂ ਨੂੰ ਅਪੱਛਰਾਂ ਵਿਆਹ ਰਹੀਆਂ ਹਨ, ਕਈਆਂ ਨੂੰ ਗਿਰਝਾਂ ਖਾ ਰਹੀਆਂ ਹਨ, ਅਤੇ ਕਿੰਨੇ ਹੀ ਜਖਮ ਖਾ ਕੇ ਡਿੱਗੇ ਪਏ ਹਨ। ਕਿੰਨੇ ਹੀ ਸ਼ੇਰਾਂ ਵਾਂਗੂੰ ਇਕ ਦੂਜੇ ਨਾਲ ਅੜੇ ਖੜੋਤੇ ਹਨ, ਕਿੰਨੇ ਹੀ ਲੜਾਈ ਦੀ ਜਗ੍ਹਾ ਨੂੰ ਵੇਖ ਕੇ ਡਰ ਗਏ ਹਨ, ਅਤੇ ਕਿੰਨੇ ਹੀ ਸ਼ਰਮ ਦੇ ਭਾਰ ਨਾਲ ਭਰੇ ਹੋਏ ਹਨ, ਇਸ ਲਈ ਉਹ ਦੌੜ ਕੇ ਤੇ ਅਰੜਾ ਕੇ ਜੋਰ ਦੀ ਲਲਕਾਰਾ ਦੇ ਕੇ ਦੁਸਮਨ ਉਤੇ ਆ ਪਏ ਹਨ।। ੧੦੭੪।।

ਸ੍ਵੈਯਾ।। ਭੂਮ ਗਿਰੇ ਭਟ ਘਾਇਲ ਹੁਇ ਉਠ ਕੇ ਫਿਰ ਜੁੱਧ ਕੇ ਕਾਜ ਪਧਾਰੇ।।
ਸਯਾਮ ਕਹਾ ਦੁਰ ਕੈ ਜੁ ਰਹੇ ਅਤਿ ਕੋਪ ਭਏ ਇਹ ਭਾਂਤਿ ਪੁਕਾਰੇ।।
ਯੌਂ ਉਨ ਕੇ ਮੁਖ ਤੇ ਸੁਨ ਬੈਨ ਭਯੋ ਹਰਿ ਸਾਮੁਹੇ ਖੱਗ ਸੰਭਾਰੇ।।
ਦਉਰ ਕੈ ਸੀਸ ਕਟੇ ਨ ਹਟੇ ਰਿਸ ਕੈ ਬਲਬੀਰ ਕੀ ਓਰ ਸਿਧਾਰੇ।। ੧੦੭੫।।

ਅਰਥ - ਸੂਰਮੇ ਜ਼ਖਮੀ ਹੋ ਕੇ ਧਰਤੀ ਉੱਤੇ ਡਿੱਗ ਪੈਂਦੇ ਹਨ, ਅਤੇ ਫਿਰ ਉੱਠ ਕੇ ਜੁੱਧ ਦੇ ਕੰਮ ਨੂੰ ਪੂਰਾ ਕਰਨ ਵਾਸਤੇ ਚਲ ਪੈਂਦੇ ਹਨ। "ਕ੍ਰਿਸ਼ਨ ਕਿਥੇ ਹੈ ਜੋ ਲੁੱਕ ਰਿਹਾ ਹੈ ? ਬੜੇ ਕ੍ਰੋਧਵਾਨ ਹੋ ਕੇ ਇਸ ਤਰ੍ਹਾਂ ਨਾਲ ਬੋਲਦੇ ਹਨ। ਉਨ੍ਹਾਂ ਦੇ ਮੂੰਹ ਤੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਕ੍ਰਿਸ਼ਨ ਭੀ ਤਲਵਾਰ ਨੂੰ ਸੰਭਾਲ ਕੇ ਉਨ੍ਹਾਂ ਦੇ ਸਾਹਮਣੇ ਹੁੰਦਾ ਹੈ। ਜਿਨ੍ਹਾਂ ਦੇ ਸਿਰ ਕੱਟੇ ਜਾਂਦੇ ਹਨ, ਉਹ ਕ੍ਰੋਧ ਕਰ ਕੇ, ਭੱਜਦੇ ਹੋਏ ਕ੍ਰਿਸ਼ਨ ਦੇ ਵੱਲ ਨੂੰ ਭੱਜ ਕੇ ਜਾਂਦੇ ਹਨ।। ੧੦੭੫।।

**ਸ੍ਵੈਯਾ।। ਮਾਰ ਹੀ ਮਾਰ ਪੁਕਾਰ ਤਬੈ ਰਨ ਮੈ ਅਸ ਲੈ ਲਲਕਾਰ ਪਰੇ।।**
**ਹਰਿ ਰਾਮ ਕੋ ਘੇਰਿ ਲਯੋ ਚਹੂੰ ਓਰ ਤੇ ਮੱਲਹਿ ਕੀ ਪਿਰ ਸੋਭ ਧਰੇ।।**
**ਧਨੁ ਬਾਨ ਜਬੈ ਕਰਿ ਸਯਾਮ ਲਯੋ ਲਖਿ ਕਾਤਰ ਖੇਤਹੁ ਤੇ ਬਿਡਰੇ।।**
**ਰੰਗ ਭੂਮਿ ਕੋ ਮਾਨੋ ਉਝਾਰ ਭਯੋ ਚਲੇ ਕਉਤਕ ਦੇਖਨਿਹਾਰ ਘਰੇ।।੧੦੭੬।।**

ਅਰਥ - ਰਣ ਵਿਚ ਤਦ ਫਿਰ 'ਮਾਰ ਲੌ, ਮਾਰ ਲੌ' ਦੀ ਹੀ ਪੁਕਾਰ ਹੁੰਦੀ ਹੈ, ਅਤੇ ਤਲਵਾਰਾਂ ਹੱਥ ਵਿਚ ਲੈ ਕੇ ਲਲਕਾਰਾ ਦੇ ਦੇ ਕੇ ਇਕ ਦੂਜੇ ਉੱਤੇ ਪੈਂਦੇ ਹਨ। ਕ੍ਰਿਸ਼ਨ ਤੇ ਬਲਿਰਾਮ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਹੈ, ਉਸ ਵੇਲੇ ਰਣਭੂਮੀ ਨੇ ਮੱਲਾਂ ਦੇ ਅਖਾੜੇ ਦੀ ਸੋਭਾ ਨੂੰ ਧਾਰ ਲਿਆ ਹੈ। ਰਣ ਭੂਮੀ ਚੋਂ ਤਮਾਸ਼ਾ ਖਤਮ ਹੋਣ ਤੇ ਤਮਾਸ਼ਬੀਨਾਂ ਦੇ ਘਰ ਨੂੰ ਜਾਣ ਦੀ ਤਰ੍ਹਾਂ ਕ੍ਰਿਸ਼ਨ ਦੇ ਧਨੁਖ ਬਾਣ ਹੱਥ ਵਿਚ ਫੜਨ ਨਾਲ ਕਾਇਰ ਰਣ-ਭੂਮੀ ਚੋਂ ਭੱਜ ਗਏ ਹਨ।। ੧੦੭੬।।

**ਜੇ ਭਟ ਲੈ ਅਸ ਹਾਥਨ ਮੈ ਅਤਿ ਕੋਪ ਭਰੇ ਹਰਿ ਊਪਰ ਧਾਵੈ।।**
**ਕਉਤਕ ਸੋ ਦਿਖ ਕੈ ਸਿਵ ਕੇ ਗਨਿ ਆਨੰਦ ਸੋ ਮਿਲ ਮੰਗਲ ਗਾਵੈ।।**
**ਕੋਊ ਕਹੈ ਹਰਿ ਜੂ ਜਿਤ ਹੈ ਕੋਊ ਇਉ ਕਹਿ ਏ ਜਿਤ ਹੈ ਬਹਸਾਵੈ।।**
**ਗਾਰ ਕਰੇ ਤਬ ਲਉ ਜਬ ਲਉ ਉਨ ਕਉ ਹਰਿ ਮਾਰ ਨ ਭੂਮਿ ਗਿਰਾਵੈ।।੧੦੭੭।।**

ਅਰਥ - ਜੇਹੜਾ ਸੂਰਮਾ ਹੱਥ ਵਿਚ ਤਲਵਾਰ ਲੈ ਕੇ, ਬੜੇ ਕ੍ਰੋਧ ਨਾਲ ਭਰ ਕੇ, ਕ੍ਰਿਸ਼ਨ ਉੱਤੇ ਧਾਵਾ ਕਰਦਾ ਹੈ। ਉਸ ਕੌਤਕ ਨੂੰ ਵੇਖ ਕੇ, ਸ਼ਿਵਜੀ ਦੇ ਗਨ ਅਨੰਦ ਨਾਲ ਭਰ ਕੇ, ਕੱਠੇ ਹੋ ਕੇ ਮੰਗਲ ਦੇ ਗੀਤ ਗਾਉਂਦੇ ਹਨ। ਉਨ੍ਹਾਂ ਵਿਚੋਂ ਕੋਈ ਆਖਦਾ ਹੈ, "ਕ੍ਰਿਸ਼ਨ ਜੀ ਜਿੱਤੇਗਾ", ਕੋਈ ਇਸ ਤਰ੍ਹਾਂ ਆਖਦਾ ਹੈ, "ਨਹੀਂ! ਨਹੀਂ! ਏਹ ਜਿੱਤੇਗਾ", ਇਸ ਤਰ੍ਹਾਂ ਦੀ ਬਹਿਸ ਕਰਨ ਲੱਗ ਪੈਂਦੇ ਹਨ। ਇਹ ਝਗੜਾ ਓਨਾ ਚਿਰ ਹੀ ਕਰਦੇ ਹਨ, ਜਿੰਨੇ ਚਿਰ ਤੱਕ ਕ੍ਰਿਸ਼ਨ ਉਸਨੂੰ ਮਾਰ ਕੇ ਧਰਤੀ ਉੱਤੇ ਨਹੀਂ ਡੇਗ ਦੇਂਦਾ।। ੧੦੭੭।।

**ਕਬਿਤੁ।। ਬਡੇ ਈ ਬਨੈਤ ਬੀਰ ਸਭੈ ਪਖਰੈਤ**
**ਗਜ ਦਲ ਸੋ ਅਰੈਤ ਧਾਏ ਤੁਰੰਗ ਨਚਾਇ ਕੈ।।**

****************************************************************

ਜੁੱਧ ਮੈ ਅਡੋਲ ਸ੍ਵਾਮਕਾਰ ਜੀ ਅਮੋਲ
ਅਤਿ ਗੋਲ ਤੇ ਨਿਕਸ ਲਰੇ ਦੁੰਦਭਿ ਬਜਾਇ ਕੈ॥
ਸੈਥਨ ਸੰਭਾਰ ਕੈ ਨਿਕਾਰ ਕੈ ਕ੍ਰਿਪਾਨ
ਮਾਰ ਮਾਰ ਹੀ ਉਚਾਰ ਐਸੇ ਪਰੇ ਰਨ ਆਇ ਕੈ॥
ਹਰਿ ਜੂ ਸੋ ਲਰੇ ਤੇ ਵੇ ਠਉਰ ਤੇ ਨ ਟਰੇ
ਗਿਰ ਭੂਮ ਹੂੰ ਮੈ ਪਰੇ ਉਠਿ ਅਰੇ ਘਾਇ ਖਾਇ ਕੈ॥ ੧੦੭੮॥

ਪਦ ਅਰਥ - ਬਨੈਤ=ਬਹਾਦਰ॥ਪਖਰੈਤ=ਧਨੁਖਧਾਰੀ॥ਅਰੈਤ=ਅੜਨ ਵਾਲੇ॥ਤੁਰੰਗ=ਘੋੜੇ

ਅਰਥ - ਬੜੇ ਹੀ ਬਹਾਦਰ ਸੂਰਮੇ, ਸਾਰੇ ਹੀ ਧਨੁਖਧਾਰੀ, ਹਾਥੀਆਂ ਦੀ ਫ਼ੌਜ ਨਾਲ ਅੜਨ ਵਾਲੇ, ਘੋੜਿਆਂ ਨੂੰ ਨਚਾ ਕੇ ਧਾਵਾ ਕਰਕੇ ਪਏ ਹਨ। ਜੋ ਜੁੱਧ ਵਿਚ ਅਡੋਲ ਰਹਿਣ ਵਾਲੇ, ਸ੍ਵਾਮੀ ਦੇ ਕੰਮ ਵਿਚ ਅਮੋਲਕ ਸੂਰਮੇਂ ਹਨ, ਉਹ ਮੋਰਚੇ ਵਿਚੋਂ ਨਿਕਲਕੇ, ਧੌਂਸਾ ਵਜਾ ਕੇ ਲੜਦੇ ਹਨ। ਸੈਹਥੀਆਂ ਨੂੰ ਸੰਭਾਲ ਕੇ, ਤਲਵਾਰਾਂ ਨੂੰ ਕੱਢ ਕੇ, ਮਾਰ ਲੈ ਮਾਰ ਲੈ ਇਸ ਤਰ੍ਹਾਂ ਉਚਾਰਦੇ ਹੋਏ ਰਣ ਵਿਚ ਆ ਕੇ ਪੈਂਦੇ ਹਨ। ਕ੍ਰਿਸ਼ਨ ਨਾਲ ਉਹ ਲੜਦੇ ਹਨ, ਉਸ ਜਗ੍ਹਾ ਤੋਂ ਇਕ ਕਦਮ ਭੀ ਪਿੱਛੇ ਨਹੀਂ ਮੁੜਦੇ ਹਨ, ਧਰਤੀ ਉਤੇ ਡਿੱਗ ਪੈਂਦੇ ਹਨ, ਤਾਂ ਫਿਰ ਉੱਠਕੇ ਅੜ ਖਲੋਂਦੇ ਤੇ ਜਖਮ ਖਾਂਦੇ ਹਨ॥ ੧੦੭੮॥

ਸ੍ਵੈਯਾ॥ ਕੋਪ ਭਰੇ ਅਰਰਾਇ ਪਰੇ ਨ ਡਰੇ ਹਰਿ ਸਿਉ ਹਥਿਆਰ ਕਰੇ ਹੈ॥
ਘਾਇ ਭਰੇ ਬਹੁ ਸ੍ਰਉਨ ਝਰੇ ਅਸ ਪਾਨ ਧਰੇ ਬਲ ਕੈ ਜੁ ਅਰੇ ਹੈ॥
ਮੂਸਲ ਲੈ ਬਲਦੇਵ ਤਬੈ ਸਭ ਚਾਵਰ ਜਿਉ ਰਨ ਮਾਹਿ ਛਰੇ ਹੈ।
ਫੇਰਿ ਪ੍ਰਹਾਰ ਕੀਯੋ ਹਲ ਸੋਂ ਮਰਿ ਭੂੰਮਿ ਗਿਰੇ ਨਹੀ ਸ੍ਵਾਸ ਭਰੇ ਹੈ॥ ੧੦੭੯॥

ਅਰਥ - ਕ੍ਰੋਧ ਨਾਲ ਭਰਕੇ, ਅਰੜਾ ਕੇ ਪੈ ਜਾਂਦੇ ਹਨ, ਕ੍ਰਿਸ਼ਨ ਤੋਂ ਡਰਦੇ ਨਹੀਂ ਹਨ, ਸਗੋਂ ਸਾਹਮਣੇ ਹੋਕੇ ਹਥਿਆਰਾਂ ਦਾ ਵਾਰ ਕਰਦੇ ਹਨ। ਜਖਮ ਜਿਆਦਾ ਹੋਣ ਕਰਕੇ ਖੂਨ ਵਗ ਰਿਹਾ ਹੈ ਪਰ ਫਿਰ ਵੀ ਹੱਥ ਵਿਚ ਤਲਵਾਰ ਫੜ ਕੇ ਅੜ ਕੇ ਖੜ੍ਹੇ ਹਨ। ਤਦ ਬਲਭੱਦ੍ਰ ਨੇ ਹੱਥ ਵਿਚ ਮੂਸਲ ਲੈਕੇ, ਰਣਭੂਮੀ ਵਿਚ ਸਭਨਾਂ ਨੂੰ ਚੌਲਾਂ ਵਾਂਗੂੰ ਛੜ ਭਾਵ ਕੁੱਟ ਘੱਤਿਆ ਹੈ। ਮਗਰੋਂ ਹਲ ਦੇ ਨਾਲ ਮਾਰ ਕੀਤੀ ਹੈ, ਜਿਸ ਕਰਕੇ ਮਰਕੇ ਧਰਤੀ ਉਤੇ ਡਿਗ ਪਏ ਹਨ, ਅਤੇ ਕੋਈ ਭੀ ਸਾਹ ਨਹੀਂ ਲੈਂਦਾ ਹੈ॥ ੧੦੭੯॥

ਸ੍ਵੈਯਾ॥ ਸ੍ਰੀ ਜਦੁਬੀਰ ਕੇ ਬੀਰ ਜਿਤੇ ਅਸ ਹਾਥਨ ਲੈ ਅਰਿ ਊਪਰ ਧਾਏ॥

ਜੁਧੁ ਕਰਯੋ ਕਰਿ ਕੋਪ ਦੁਹੂੰ ਦਿਸ ਜੰਬਕ ਜੋਗਿਨ ਗ੍ਰਿਝ ਅਘਾਏ।।
ਬੀਰ ਗਿਰੇ ਦੁਹੂੰ ਓਰਨ ਕੇ ਗਹਿ ਫੇਟ ਕਟਾਰਨ ਸਿਉ ਲਰਿ ਘਾਏ।।
ਕਉਤਕ ਦੇਖ ਕੈ ਦੇਵ ਕਹੈ ਧਨਿ ਵੇ ਜਨਨੀ ਜਿਨ ਏ ਸੁਤ ਜਾਏ।। ੧੦੮੦।।

ਪਦ ਅਰਥ - ਜੰਬਕ=ਗਿੱਦੜ।। ਫੇਟ=ਸੱਟ, ਚੋਟ।। ਜਨਨੀ=ਮਾਤਾ।। ਜਾਏ=ਜੰਮੇ ਹਨ।।

ਅਰਥ - ਕ੍ਰਿਸ਼ਨ ਜੀ ਦੇ ਜਿੰਨੇ ਭੀ ਸੂਰਮੇ ਹਨ, ਉਹ ਸਾਰੇ ਹੀ ਤਲਵਾਰਾਂ ਹੱਥਾਂ ਵਿਚ ਲੈ ਕੇ ਵੈਰੀ ਉਪਰ ਚੜ੍ਹ ਆਏ ਹਨ। ਦੋਹਾਂ ਪਾਸਿਆਂ ਦੇ ਸੂਰਮਿਆਂ ਨੇ ਕ੍ਰੋਧ ਕਰਕੇ ਜੁੱਧ ਕੀਤਾ ਹੈ, ਅਤੇ ਗਿੱਦੜ, ਜੋਗਨੀਆਂ ਤੇ ਗਿਰਝਾਂ ਮੁਰਦਿਆਂ ਨੂੰ ਖਾਕੇ ਰੱਜ ਗਏ ਹਨ। ਦੋਹਾਂ ਪਾਸਿਆਂ ਦੇ ਸੂਰਮੇ ਧਰਤੀ ਉਤੇ ਡਿੱਗ ਪਏ ਹਨ, ਜੋ ਕਟਾਰਾਂ ਫੜਕੇ ਲੜੇ ਹਨ ਅਤੇ ਉਨ੍ਹਾਂ ਦੀ ਸੱਟ ਖਾਕੇ ਜਖਮੀ ਹੋਏ ਹਨ। ਇਸ ਕੌਤਕ ਨੂੰ ਵੇਖਕੇ, ਦੇਵਤੇ ਆਖਦੇ ਹਨ, ਓਹ ਮਾਵਾਂ ਧੰਨ ਹਨ, ਜਿਨ੍ਹਾਂ ਨੇ ਏਹ ਜੱਧੇ ਪੁੱਤ੍ਰ ਜੰਮੇ ਹਨ।। ੧੦੮੦।।

ਸ੍ਵੈਯਾ।। ਅਉਰ ਜਿਤੇ ਬਰ ਬੀਰ ਹੁਤੇ ਅਤਿ ਰੋਸ ਭਰੇ ਰਨ ਭੂਮਹਿ ਆਏ।।
ਜਾਦਵ ਸੈਨ ਚਲੀ ਇਤ ਤੇ ਤਿਨ ਹੂੰ ਮਿਲ ਕੈ ਅਤਿ ਜੁੱਧੁ ਮਚਾਏ।।
ਬਾਨ ਕਮਾਨ ਕ੍ਰਿਪਾਨ ਗਦਾ ਬਰਛੇ ਬਹੁ ਆਪਸ ਬੀਚ ਚਲਾਏ।।
ਭੇਦ ਚਮੂੰ ਜਦੁਬੀਰਨ ਕੀ ਸਭ ਹੀ ਜਦੁਰਾਇ ਕੇ ਊਪਰਿ ਧਾਏ।। ੧੦੮੧।।

ਅਰਥ - ਹੋਰ ਜਿੰਨੇ ਭੀ ਬਲਵਾਨ ਸੂਰਮੇ ਸਨ, ਉਹ ਬੜੇ ਹੀ ਕ੍ਰੋਧ ਨਾਲ ਭਰ ਕੇ ਰਣ ਭੂਮੀ ਵਿਚ ਆ ਗਏ ਹਨ। ਇਧਰੋਂ ਯਾਦਵ ਸੈਨਾ ਚੱਲੀ ਹੈ, ਉਨ੍ਹਾਂ ਨਾਲ ਮਿਲ ਕੇ ਭਿਆਨਕ ਜੁੱਧ ਮਚਾਯਾ ਹੈ। ਤੀਰ ਕਮਾਨ, ਤਲਵਾਰ, ਗਦਾ ਤੇ ਬਰਛੇ ਆਪੋ ਵਿਚ ਬਹੁਤੇ ਚਲਾਏ ਹਨ। ਯਾਦਵ ਸੂਰਮਿਆਂ ਦੀ ਸਾਰੀ ਫੌਜ ਨੂੰ ਪਾਟੋ ਧਾੜ ਕਰਕੇ, ਫਿਰ ਸਾਰੇ ਹੀ ਕੱਠੇ ਹੋਕੇ ਕ੍ਰਿਸ਼ਨ ਦੇ ਉਤੇ ਧਾਵਾ ਕਰਕੇ ਆ ਪਏ ਹਨ।। ੧੦੮੧।।

ਸ੍ਵੈਯਾ।। ਚਕ੍ਰ ਤ੍ਰਿਸੂਲ ਗਦਾ ਗਹਿ ਬੀਰ ਕਰੰ ਧਰ ਕੈ ਅਸ ਅਉਰ ਕਟਾਰੀ।।
ਮਾਰ ਹੀ ਮਾਰ ਪੁਕਾਰ ਪਰੇ ਲਰੇ ਘਾਇ ਕਰੇ ਨ ਟਰੇ ਬਲ ਭਾਰੀ।।
ਸਯਾਮ ਬਿਦਾਰ ਦਈ ਧੁਜਨੀ ਤਿਹ ਕੀ ਉਪਮਾ ਇਹ ਭਾਂਤ ਬਿਚਾਰੀ।।
ਮਾਨਹੁ ਖੇਤ ਸਰੋਵਰ ਮੈ ਧਸਿ ਕੈ ਗਜਿ ਬਾਰਜ ਬਜੂਹ ਬਿਡਾਰੀ।। ੧੦੮੨।।

ਪਦ ਅਰਥ - ਬਿਦਾਰ=ਨਸ਼ਟ ਭ੍ਰਸਟ।। ਧੁਜਨੀ=ਸੈਨਾ।। ।।ਬਾਰਜ=ਕੌਲ ਫੁੱਲ।।ਬਜੂਹ=ਝੁੰਡ।।

ਅਰਥ - ਚੱਕ੍ਰ, ਤ੍ਰਿਸੂਲ ਤੇ ਗਦਾ ਨੂੰ ਫੜ ਕੇ, ਸੂਰਮਿਆਂ ਨੇ ਹੱਥ ਵਿਚ ਤਲਵਾਰ ਅਤੇ ਕਟਾਰ ਭੀ

ਫੜ ਲਈ ਹੈ। "ਮਾਰ ਲੌ, ਮਾਰ ਲੌ" ਪੁਕਾਰ ਕੇ ਪੈ ਗਏ ਹਨ, ਲੜ ਕੇ ਜਖਮ ਕਰਦੇ ਹਨ, ਭਾਰੀ ਬਲ ਵਾਲੇ ਹਟਦੇ ਨਹੀਂ ਹਨ। ਕ੍ਰਿਸ਼ਨ ਨੇ ਉਨ੍ਹਾਂ ਦੀ ਸੈਨਾ ਨਸ਼ਟ ਭ੍ਰਸ਼ਟ ਕਰ ਦਿੱਤੀ ਹੈ, ਉਸਦੀ ਉਪਮਾ ਮੇਰੇ ਮਨ ਨੇ ਇਸ ਤਰ੍ਹਾਂ ਦੀ ਵਿਚਾਰੀ ਹੈ ਕਿ ਜਿਵੇਂ ਹਾਥੀ ਸਰੋਵਰ ਵਿਚ ਵੜ ਕੇ ਕੌਲ ਫੁੱਲਾਂ ਦਾ ਨਾਸ ਕਰ ਦਿੰਦਾ ਹੈ ਠੀਕ ਇਸੇ ਤਰ੍ਹਾਂ ਕ੍ਰਿਸ਼ਨ ਵੈਰੀ ਦਲ ਦਾ ਨਾਸ ਕਰ ਰਿਹਾ ਹੈ।। ੧੦੮੨।।

**ਸ੍ਵੈਯਾ।। ਸ੍ਰੀ ਜਦੁਨਾਥ ਕੇ ਬਾਨਨ ਅਗ੍ਰ ਡਰੈ ਅਰਿ ਇਉ ਕਿਹੂੰ ਧੀਰ ਧਰਜੋ ਨਾ।।**
**ਬੀਰ ਸਭੈ ਹਟਿ ਕੇ ਠਟਿ ਕੇ ਭਟਿ ਕੇ ਰਨ ਭੀਤਰ ਜੁੱਧੁ ਕਰਜੋ ਨਾ।।**
**ਮੂਸਲ ਅਉ ਹਲ ਪਾਨ ਲਯੋ ਬਲ ਪੇਖਿ ਭਜੇ ਦਲ ਕੋਊ ਅਰਜੋ ਨਾ।।**
**ਜਿਉ ਮ੍ਰਿਗ ਕੇ ਗਨਿ ਛਾਡਿ ਚਲੈ ਬਨ ਡੀਠ ਪਰਯੋ ਮ੍ਰਿਗਰਾਜ ਕੋ ਛਉਨਾ।। ੧੦੮੩।।**

ਪਦ ਅਰਥ – ਠਟਿ ਕੇ=ਠਠੰਬਰ ਕੇ।। ਭਟਿ ਕੇ=ਅੱਗੇ ਹੋ ਕੇ।। ਪਾਨ=ਹੱਥ।। ਬਲ=ਬਲਭੱਦ੍ਰ।। ਮ੍ਰਿਗਰਾਜ ਕੋ ਛਉਨਾ=ਸ਼ੇਰ ਦਾ ਪੁੱਤ੍ਰ, ਭਾਵ ਸ਼ੇਰ।।

ਅਰਥ – ਸ੍ਰੀ ਕ੍ਰਿਸ਼ਨ ਦੇ ਤੀਰਾਂ ਤੋਂ ਵੈਰੀ ਡਰਦਾ ਹੈ, ਉਨ੍ਹਾਂ ਤੀਰਾਂ ਦੇ ਸਾਹਮਣੇ ਕਿਸੇ ਨੇ ਭੀ ਹੌਸਲਾ ਨਹੀਂ ਕੀਤਾ। ਸਾਰੇ ਸੂਰਮੇ ਠਠੰਬਰ ਕੇ ਪਿੱਛੇ ਹਟ ਗਏ ਹਨ, ਕਿਸੇ ਨੇ ਭੀ ਅੱਗੇ ਹੋਕੇ ਜੁੱਧ ਨਹੀਂ ਕੀਤਾ। ਮੂਸਲ ਅਤੇ 'ਹਲ' ਨੂੰ ਹੱਥ ਵਿਚ ਲੈਕੇ ਬਲਭੱਦ੍ਰ ਨੂੰ ਸਾਹਮਣੇ ਖੜੋਤਾ ਵੇਖ ਕੇ, ਸੈਨਾ ਭੱਜ ਗਈ ਹੈ, ਕੋਈ ਭੀ ਸਾਹਮਣੇ ਹੋਕੇ ਖੜੋਤਾ ਨਹੀਂ ਹੈ। ਜਿਵੇਂ ਬਣ ਵਿਚ ਸ਼ੇਰ ਨੂੰ ਵੇਖਦਿਆਂ ਹੀ ਹਰਨਾਂ ਦੀ ਡਾਰ ਜੰਗਲ ਨੂੰ ਛੱਡ ਕੇ ਭੱਜ ਤੁਰਦੀ ਹੈ, ਇਸੇ ਤਰ੍ਹਾਂ ਹੀ ਉਹ ਜੋਧੇ ਰਣਭੂਮੀ ਵਿਚੋਂ ਭੱਜੇ ਜਾਂਦੇ ਹਨ।। ੧੦੮੩।।

**ਸ੍ਵੈਯਾ।। ਭਾਗ ਤਬੈ ਸਭ ਹੀ ਰਨ ਤੇ ਗਿਰਤੇ ਪਰਤੇ ਨ੍ਰਿਪ ਤੀਰ ਪੁਕਾਰੇ।।**
**ਤੇਰੇ ਹੀ ਜੀਵਤ ਹੇ ਪ੍ਰਭ ਜੂ ਸਿਗਰੇ ਰਿਸ ਕੈ ਬਲ ਸਯਾਮ ਸੰਘਾਰੇ।।**
**ਮਾਰੇ ਅਨੇਕ ਨ ਏਕ ਬਚਯੋ ਬਹੁ ਬੀਰ ਗਿਰੇ ਰਨਿ ਭੂਮਿ ਮਝਾਰੇ।।**
**ਤਾ ਤੇ ਸੁਨੋ ਬਿਨਤੀ ਹਮਰੀ ਉਨ ਜ਼ੀਤ ਭਈ ਤੁਮਰੇ ਦਲ ਹਾਰੇ।। ੧੦੮੪।।**

ਅਰਥ – ਤਦ ਸਾਰੇ ਹੀ ਜੁੱਧ ਭੂਮੀ ਵਿਚੋਂ ਭੱਜ ਕੇ ਡਿੱਗਦੇ ਢਹਿੰਦੇ ਹੋਏ ਰਾਜੇ ਕੋਲ ਜਾ ਕੇ ਪੁਕਾਰ ਕਰਨ ਲੱਗੇ – 'ਹੇ ਪ੍ਰਭੂ! ਤੇਰੇ ਜੀਉਂਦਿਆਂ ਹੀ ਤੇਰੇ ਡਰ ਨੂੰ ਭੁਲਾ ਕੇ ਬਲਿਰਾਮ ਤੇ ਕ੍ਰਿਸ਼ਨ ਨੇ ਕ੍ਰੋਧ ਕਰ ਕੇ ਸਾਰਿਆਂ ਨੂੰ ਮਾਰ ਸੁੱਟਿਆ ਹੈ। ਅਨੇਕਾਂ ਮਾਰੇ ਹਨ, ਇਕ ਭੀ ਨਹੀਂ ਬਚਿਆ, ਰਣ ਭੂਮੀ ਵਿਚ ਬਹੁਤ ਸਾਰੇ ਸੂਰਮੇ ਡਿੱਗ ਪਏ ਹਨ। ਇਸ ਵਾਸਤੇ ਸਾਡੀ ਬੇਨਤੀ ਸੁਣੋ ! ਅਸੀਂ ਸੱਚ ਆਖਦੇ ਹਾਂ, ਕਿ ਤੁਹਾਡੀ ਫੌਜ ਹਾਰ ਗਈ ਹੈ ਅਤੇ ਉਨ੍ਹਾਂ ਦੀ ਜਿੱਤ ਹੋਈ ਹੈ।। ੧੦੮੪।।

**ਸ੍ਵੈਯਾ।। ਕੋਪ ਕਰਯੋ ਤਬ ਸਿੰਧਜਰਾ ਅਰਿ ਮਾਰਨ ਕਉ ਬਹੁ ਬੀਰ ਬੁਲਾਏ।।**

ਆਇਸ ਪਾਵਤ ਹੀ ਨ੍ਰਿਪ ਕੋ ਮਿਲਿ ਕੈ ਹਰਿ ਕੇ ਬਧਬੇ ਕਹੁ ਧਾਏ।।
ਬਾਨ ਕਮਾਨ ਗਦਾ ਗਹਿ ਕੈ ਉਮਡੇ ਘਨਿ ਜਿਉ ਘਨਸਯਾਮ ਪੈ ਆਏ।।
ਆਏ ਪਰ ਹਰਿ ਊਪਰ ਸੋ ਮਿਲਿ ਕੈ ਬਗ ਮੇਲ ਤੁਰੰਗ ਉਠਾਏ।। ੧੦੮੫।।

ਅਰਥ – ਜਦੋਂ ਰਾਜੇ ਜਰਾਸਿੰਧ ਨੇ ਸੁਣਿਆ ਕਿ ਮੇਰੀ ਫ਼ੌਜ ਦੀ ਹਾਰ ਹੋਈ ਹੈ ਤਾਂ ਉਸ ਨੂੰ ਬੜਾ ਭਾਰੀ ਗੁੱਸਾ ਚੜ੍ਹ ਗਿਆ ਅਤੇ ਉਸਨੇ ਆਪਣੇ ਦੁਸ਼ਮਣ ਨੂੰ ਮਾਰਣ ਲਈ ਬਹੁਤ ਸਾਰੇ ਜੋਧੇ ਬੁਲਾਏ। ਰਾਜੇ ਦੀ ਆਗਜ਼ਾ ਪਾਂਦਿਆਂ ਹੀ ਸਾਰੇ ਸੂਰਮੇ ਇਕੱਠੇ ਹੋਕੇ, ਕ੍ਰਿਸ਼ਨ ਨੂੰ ਮਾਰਨ ਦੇ ਵਾਸਤੇ ਧਾਵਾ ਕਰਕੇ ਆ ਪਏ। ਤੀਰ, ਕਮਾਨ ਤੇ ਗਦਾ ਨੂੰ ਫੜ ਕੇ, ਬੱਦਲ ਵਾਂਗੂੰ ਉਮਡ ਕੇ 'ਘਨਸਜਾਮ' ਉੱਤੇ ਚੜ੍ਹ ਕੇ ਆ ਗਏ। ਆ ਕੇ ਕ੍ਰਿਸ਼ਨ ਦੇ ਉੱਪਰ ਇਸ ਤਰ੍ਹਾਂ ਪੈ ਗਏ, ਜਿਸ ਤਰ੍ਹਾਂ ਬਗਲੇ ਇਕੱਠੇ ਹੋਕੇ ਲੈਹਰ ਦੀ ਲੈਹਰ ਉੱਠਕੇ ਤੁਰੇ ਆਏ ਹਨ।। ੧੦੮੫।।

ਸ੍ਵੈਯਾ।। ਰੋਸ ਭਰੇ ਮਿਲ ਆਨਿ ਪਰੇ ਹਰਿ ਕਉ ਲਲਕਾਰ ਕੈ ਜੁੱਧ ਮਚਾਯੋ।।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯੌ ਤਿਨ ਸਾਰ ਸੋ ਸਾਰ ਬਜਾਯੋ।।
ਘਾਇਲ ਆਪ ਭਏ ਭਟ ਸੋ ਅਰੁ ਸਸਤ੍ਰਨ ਸੋ ਹਰਿ ਕੋ ਤਨੁ ਘਾਯੋ।।
ਦਉਰ ਪਰੇ ਹਲ ਮੂਸਲ ਲੈ ਬਲਿ ਬੈਰਨ ਕੋ ਦਲੁ ਮਾਰਿ ਗਿਰਾਯੋ।। ੧੦੮੬।।

ਅਰਥ – ਕ੍ਰੋਧ ਦੇ ਭਰੇ ਹੋਏ, ਕੱਠੇ ਹੋਕੇ ਆਣ ਕੇ ਪੈ ਗਏ, ਅਤੇ ਕ੍ਰਿਸ਼ਨ ਨੂੰ ਵੰਗਾਰ ਕੇ ਜੁੱਧ ਸ਼ੁਰੂ ਕਰ ਦਿੱਤਾ। ਤੀਰ, ਕਮਾਨ, ਤਲਵਾਰ ਤੇ ਗਦਾ ਫੜ ਕੇ ਉਨ੍ਹਾਂ ਨੇ ਫਿਰ ਚੰਗਾ ਲੋਹੇ ਨਾਲ ਲੋਹਾ ਖੜਕਾਯਾ। ਉਹ ਸੂਰਮੇ ਆਪ ਭੀ ਜਖਮੀ ਹੋ ਗਏ ਅਤੇ ਸਸਤ੍ਰਾਂ ਨਾਲ ਕ੍ਰਿਸ਼ਨ ਨੂੰ ਭੀ ਜਖਮ ਕਰ ਦਿੱਤਾ। ਪਰ ਬਲਿਰਾਮ 'ਹਲ' ਦੇ 'ਮੂਸਲ' ਲੈ ਕੇ, ਹੱਲਾ ਕਰ ਕੇ ਜਾ ਪਿਆ ਅਤੇ ਵੈਰੀ ਦੀ ਫੌਜ ਨੂੰ ਮਾਰ ਮਾਰ ਕੇ ਭੁੰਞੇ ਸੁੱਟ ਦਿੱਤਾ।। ੧੦੮੬।।

ਦੋਹਰਾ।। ਜੂਝ ਪਰੇ ਜੇ ਨ੍ਰਿਪ ਬਲੀ ਹਰਿ ਸਿਉ ਜੁੱਧੁ ਮਚਾਇ।।
ਤਿਨ ਬੀਰਨ ਕੇ ਨਾਮ ਸਭ ਸੋ ਕਬਿ ਕਹਤ ਸੁਨਾਇ।। ੧੦੮੭।।

ਅਰਥ – ਕ੍ਰਿਸ਼ਨ ਨਾਲ ਜੁੱਧ ਮਚਾ ਕੇ, ਜੇਹੜੇ ਬਲਵਾਨ ਰਾਜੇ ਸ਼ਹੀਦ ਹੋ ਗਏ ਹਨ। ਗ੍ਰੰਥ ਕਰਤਾ ਉਨ੍ਹਾਂ ਸਾਰੇ ਸੂਰਮਿਆਂ ਦੇ ਨਾਮ ਕਹਿ ਕੇ ਸੁਣਾਉਂਦਾ ਹੈ।। ੧੦੮੭।।

ਸ੍ਵੈਯਾ।। ਸ੍ਰੀ ਨਰਸਿੰਘ ਬਲੀ ਗਜ ਸਿੰਘ ਚਲਯੋ ਧਨ ਸਿੰਘ ਸਰਾਸਨ ਲੈ।।
ਹਰਿ ਸਿੰਘ ਬਡੋ ਰਨ ਸਿੰਘ ਨਰੇਸ ਤਹਾਂ ਕੋ ਚਲਯੋ ਦਿਜ ਕੋ ਧਨੁ ਦੈ।।
ਜਦੁਬੀਰ ਸੋ ਜਾਇ ਕੈ ਜੁੱਧ ਕਰਯੋ ਬਹੁ ਬੀਰ ਚਮੂੰ ਸੁ ਘਨੀ ਹਨਿ ਕੈ।।

**************************************************************

**ਹਰਿ ਊਪਰਿ ਬਾਨ ਅਨੇਕ ਹਨੇ ਇਹ ਭਾਂਤਿ ਕਹਯੋ ਹਮਰੀ ਰਨ ਜੈ।। ੧੦੮੮।।**

ਅਰਥ – ਸ੍ਰੀ ਨਰਸਿੰਘ, ਬਲੀ ਸਿੰਘ, ਗਜ ਸਿੰਘ ਤੇ ਧਨ ਸਿੰਘ ਧਨੁਖ ਬਾਨ ਲੈ ਕੇ ਚਲਿਆ। ਹਰਿ ਸਿੰਘ ਤੇ ਰਨ ਸਿੰਘ* ਰਾਜਾ, ਬ੍ਰਾਹਮਣਾਂ ਨੂੰ ਧਨ ਦਾ ਦਾਨ ਦੇ ਕੇ ਉਥੇ ਨੂੰ ਤੁਰਿਆ। ਇਨ੍ਹਾਂ ਨੇ ਜਾ ਕੇ, ਕ੍ਰਿਸ਼ਨ ਨਾਲ ਜੁੱਧ ਕੀਤਾ, ਅਤੇ ਬਹੁਤ ਸੂਰਮੇ ਤੇ ਬਹੁਤ ਸਾਰੀ ਫੌਜ ਨੂੰ ਭੀ ਮਾਰ ਸੁੱਟਿਆ। ਕ੍ਰਿਸ਼ਨ ਉਤੇ ਭੀ ਅਨੇਕਾਂ ਹੀ ਤੀਰ ਚਲਾਏ, ਅਤੇ ਇਸ ਤਰ੍ਹਾਂ ਨਾਲ ਆਖਿਆ ਭੀ ਕਿ 'ਸਾਡੀ ਰਣ ਵਿਚ ਜਿੱਤ ਹੋਵੇਗੀ'।। ੧੦੮੮।।

**ਸ੍ਵੈਯਾ।। ਹੋਇ ਇਕਤ੍ਰ ਇਤੇ ਨ੍ਰਿਪ ਯੋਂ ਹਰਿ ਊਪਰਿ ਬਾਨ ਚਲਾਵਨ ਲਾਗੇ।।**
**ਕੋਪ ਕੈ ਜੁੱਧ ਕਰਯੋ ਤਿਨਹੂੰ ਬ੍ਰਿਜਨਾਇਕ ਤੇ ਪਗ ਦੁਇ ਕਰਿ ਆਗੇ।।**
**ਜੀਵ ਕੀ ਆਸ ਕਉ ਤਯਾਗ ਤਬੈ ਸਭ ਹੀ ਰਸ ਰੁਦ੍ਰ ਬਿਖੈ ਅਨੁਰਾਗੇ।।**
**ਚੀਰ ਧਰੇ ਸਿਤ ਆਏ ਹੁਤੇ ਛਿਨ ਬੀਚ ਭਏ ਸਭ ਆਰਨ ਬਾਗੇ।। ੧੦੮੯।।**

ਪਦ ਅਰਥ – ਆਰਨ=ਲਾਲੋ ਲਾਲ।। ਬਾਗੇ=ਪੁਸ਼ਾਕੇ।।

ਅਰਥ – ਇਨ੍ਹਾਂ ਸਾਰੇ ਰਾਜਿਆਂ ਨੇ ਕ੍ਰਿਸ਼ਨ ਜੀ ਤੇ ਉੱਤੇ ਤੀਰ ਚਲਾਉਣੇ ਸ਼ੁਰੂ ਕਰ ਦਿੱਤੇ। ਉਨ੍ਹਾਂ ਨੇ ਕ੍ਰੋਧ ਕਰ ਕੇ, ਜੁੱਧ ਕੀਤਾ ਅਤੇ ਕ੍ਰਿਸ਼ਨ ਤੋਂ ਦੋ ਕਦਮ ਅੱਗੇ ਹੋਕੇ ਲੜੇ। ਜੀਵਨ ਦੀ ਆਸਾ ਨੂੰ ਤਿਆਗ ਦਿੱਤਾ ਅਤੇ ਸਾਰੇ 'ਰੁਦ੍ਰ ਰਸ' ਦੇ ਪ੍ਰੇਮ ਵਿਚ ਭਰੇ ਹੋਏ ਹਨ। ਉਹ ਚਿੱਟੇ ਕਪੜੇ ਪਾ ਕੇ ਆਏ ਹੋਏ ਸਨ, ਪਰ ਇਕ ਛਿਨ ਵਿਚ ਹੀ ਉਨ੍ਹਾਂ ਦੇ ਪੁਸ਼ਾਕੇ ਲਾਲੋ ਲਾਲ ਹੋ ਗਏ ਹਨ।। ੧੦੮੯।।

**ਸ੍ਵੈਯਾ।। ਜੁੱਧ ਕਰਯੋ ਤਿਨ ਬੀਰਨ ਸਯਾਮ ਸੋਂ ਪਾਰਥ ਜਿਯੋਂ ਰਿਸ ਕੈ ਕਰਿਨੈ ਸੇ।।**
**ਕੋਪ ਭਰਯੋ ਬਹੁ ਸੈਨ ਹਨੀ ਬਲਭਦ੍ਰ ਅਰਯੋ ਰਨ ਭੂ ਮਧਿ ਐਸੇ।।**
**ਬੀਰ ਫਿਰੈ ਕਰਿ ਸਾਂਗਨਿ ਲੈ ਤਿਹ ਘੇਰਿ ਲਯੋ ਬਲਦੇਵਹਿ ਕੈਸੇ।।**
**ਜੋਰਿ ਸੋ ਸਾਂਕਰਿ ਤੋਰ ਘਿਰਯੋ ਮਦ ਮੱਤ ਕਰੀ ਗਢ ਦਾਰਨ ਜੈਸੇ।। ੧੦੯੦।।**

ਅਰਥ – ਉਨ੍ਹਾਂ ਸੂਰਮਿਆਂ ਨੇ ਕ੍ਰਿਸ਼ਨ ਦੇ ਨਾਲ ਅਜੇਹਾ ਜੁੱਧ ਕੀਤਾ, ਜਿਸ ਤਰ੍ਹਾਂ ਦਾ ਅਰਜਨ ਪਾਂਡਵ ਦੇ ਨਾਲ ਕਰਣ ਰਾਜੇ ਨੇ ਕੀਤਾ ਸੀ। ਕ੍ਰੋਧ ਵਿਚ ਭਰਿਆਂ ਨੇ ਬਹੁਤੀ ਫੌਜ ਮਾਰ ਦਿੱਤੀ ਹੈ ਅਤੇ ਰਣਭੂਮੀ ਦੇ ਵਿਚ ਬਲਭੱਦ੍ਰ ਅਜਿਹਾ ਅੜਿਆ ਖੜਾ ਹੈ ਜਿਵੇਂ ਰਣ ਖੰਭਾ ਗੱਡਿਆ ਹੁੰਦਾ ਹੈ। ਜੋ ਸੂਰਮੇ ਹੱਥਾਂ ਵਿਚ ਬਰਛੇ ਲੈਕੇ ਫਿਰਦੇ ਹਨ, ਉਨ੍ਹਾਂ ਨੇ ਬਲਭੱਦ੍ਰ ਨੂੰ ਕਿਸ ਤਰ੍ਹਾਂ ਨਾਲ ਘੇਰ ਲਿਆ ਹੈ? ਜਿਸ ਤਰ੍ਹਾਂ ਮਸਤ ਹਾਥੀ ਜੋਰ ਨਾਲ ਸੰਗਲ ਤੁੜਾ ਲਵੇ, ਤਾਂ ਭੀ ਉਹ ਭਿਆਨਕ ਕਿਲੇ ਵਿਚ ਘਿਰਿਆ ਰਹਿੰਦਾ ਹੈ।। ੧੦੯੦।।

---

*ਖਾਲਸੇ ਦੀ ਸਾਜਣਾ ਤੋਂ ਪਹਿਲੋਂ ਦੇ ਸਿੰਘ "ਪਦ" ਵਾਲੇ ਇਹ ਰਾਜਪੂਤ ਸੂਰਮੇ ਸਨ।

ਸ੍ਵੈਯਾ।। ਰਨ ਭੂਮ ਮੈ ਜੁੱਧੁ ਭਯੋ ਅਤਿ ਹੀ ਤਤਕਾਲ ਮਰੇ ਰਿਪ ਆਏ ਹੈ ਜੋਊ।।
ਜੁੱਧ ਕਰਯੋ ਘਨਿਸਯਾਮ ਘਨੋ ਉਤ ਕੋਪ ਭਰੇ ਮਨ ਮੈ ਭਟ ਓਊ।।
ਸ੍ਰੀ ਨਰ ਸਿੰਘ ਜੂ ਬਾਨ ਹਨਯੋ ਹਰਿ ਕੋਂ ਜਿਹ ਕੀ ਸਮ ਅਉਰ ਨ ਕੋਊ।।
ਯੋਂ ਉਪਮਾ ਉਪਜੀ ਜੀਯ ਮੈ ਜਿਵ ਸੋਵਤ ਸਿੰਘ ਜਗਾਵਤ ਕੋਊ।।੧੦੯੧।।

ਅਰਥ – ਰਣਭੂਮੀ ਵਿਚ ਬੜਾ ਭਾਰਾ ਜੁੱਧ ਹੋਇਆ ਹੈ, ਉਥੇ ਜੋ ਭੀ ਸੂਰਮੇ ਹਨ, ਉਹ ਮਰ ਗਏ ਹਨ। ਘਨਸਯਾਮ ਨੇ ਬੜਾ ਕ੍ਰੋਧ ਕਰਕੇ ਜੁੱਧ ਕੀਤਾ ਹੈ, ਅਤੇ ਉਧਰ ਉਹ ਸੂਰਮੇ ਭੀ ਮਨ ਵਿਚ ਬੜੇ ਹੀ ਕ੍ਰੋਧ ਦੇ ਭਰੇ ਹੋਏ ਹਨ। ਸ੍ਰੀ ਨਰ ਸਿੰਘ ਰਾਜੇ ਨੇ ਇਕ ਬਾਨ ਕ੍ਰਿਸ਼ਨ ਜੀ ਨੂੰ ਮਾਰਿਆ ਹੈ, ਜਿਸਦੇ ਬਰਾਬਰ ਦਾ ਜਗਤ ਵਿਚ ਹੋਰ ਕੋਈ ਹੈ ਹੀ ਨਹੀਂ ਹੈ। ਉਸ ਤੀਰ ਦੀ ਉਪਮਾ ਮੇਰੇ ਦਿਲ ਵਿਚ ਇਸ ਤਰ੍ਹਾਂ ਪੈਦਾ ਹੋਈ ਹੈ, ਜਿਵੇਂ ਕੋਈ ਸੁਤੇ ਪਏ ਸ਼ੇਰ ਨੂੰ ਜਗਾਉਂਦਾ ਹੈ, ਤਿਵੇਂ ਹੀ ਇਸ ਤੀਰ ਨੇ ਕ੍ਰਿਸ਼ਨ ਜੀ ਦੇ ਬੀਰ ਰਸ ਨੂੰ ਜਗਾ ਦਿੱਤਾ ਹੈ।। ੧੦੯੧।।

ਸ੍ਵੈਯਾ।। ਸਜਾਮ ਕੇ ਬਾਨ ਲਗਜੋ ਉਰ ਮੈ ਗਡ ਕੈ ਸੋਊ ਪੰਖਨ ਲਉ ਸੁ ਗਯੋ ਹੈ।।
ਸ੍ਰੋਉਨ ਕੇ ਸੰਗ ਭਰਯੋ ਸਰ ਅੰਗ ਬਿਲੋਕ ਤਬੈ ਹਰਿ ਕੋਪ ਭਯੋ ਹੈ।।
ਤਾ ਛਬਿ ਕੋ ਜਸੁ ਉੱਚ ਮਹਾਂ ਕਬਿ ਨੇ ਕਹਿ ਕੈ ਇਹ ਭਾਂਤ ਦਯੋ ਹੈ।।
ਮਾਨਹੁ ਤੱਛਕ ਕੋ ਲਰਿਕਾ ਖਗਰਾਜ ਲਖਯੋ ਗਹਿ ਲੀਲ ਲਯੋ ਹੈ।।੧੦੯੨।।

ਅਰਥ – ਜੋ ਤੀਰ ਕ੍ਰਿਸ਼ਨ ਦੇ ਸੀਨੇ ਵਿਚ ਵੱਜਾ ਹੈ, ਉਹ ਖੰਭਾਂ ਤੱਕ ਅੰਦਰ ਹੀ ਧਸ ਗਿਆ ਹੈ। ਲਹੂ ਦੇ ਨਾਲ ਤੀਰ ਤੇ ਉਨ੍ਹਾਂ ਦਾ ਸਾਰਾ ਸਰੀਰ ਭਰ ਗਿਆ ਹੈ, ਜਿਸਨੂੰ ਵੇਖਦਿਆਂ ਹੀ ਕ੍ਰਿਸ਼ਨ ਦਾ ਮਨ ਕ੍ਰੋਧ ਨਾਲ ਭਰ ਗਿਆ ਹੈ। ਉਸ ਸੁੰਦਰਤਾ ਦੀ ਮਹਾਂ ਸੁੰਦਰ ਉਪਮਾਂ ਨੂੰ ਮਹਾਂ ਕਵੀ ਜਨਾਂ ਨੇ ਇਸ ਤਰ੍ਹਾਂ ਨਾਲ ਕਹਿ ਕੇ ਸੁਣਾ ਦਿੱਤਾ ਹੈ। ਮਾਨੋ, ਤੱਛਕ ਨਾਗ ਦੇ ਬੱਚੇ ਨੂੰ ਵੇਖ ਕੇ, ਗਰੜ ਨੇ ਫੜ ਕੇ ਨਿਗਲ ਹੀ ਲਿਆ ਹੈ, ਤੀਰ ਰੂਪ ਤੱਛਕ ਤੇ ਕ੍ਰਿਸ਼ਨ ਦੀ ਛਾਤੀ ਰੂਪ ਗਰੜ ਦਾ ਮੁਖ ਹੈ।। ੧੦੯੨।।

ਸ੍ਵੈਯਾ।। ਸ੍ਰੀ ਬ੍ਰਿਜਨਾਥ ਸਰਾਸਨ ਲੈ ਰਿਸ ਕੈ ਸਰੁ ਰਾਜਨ ਬੀਚ ਕਸਾ।।
ਗਜ ਸਿੰਘ ਕੋ ਬਾਨ ਅਚਾਨ ਹਨਯੋ ਗਿਰ ਭੂਮ ਪਰਯੋ ਜਨ ਸਾਂਪ ਡਸਾ।।
ਹਰਿ ਸਿੰਘ ਜੁ ਠਾਢੋ ਹੁਤੋ ਤਿਹ ਪੈ ਸੋਊ ਭਾਜ ਗਯੋ ਤਿਹ ਪੇਖ ਦਸਾ।।
ਮਨੋ ਸਿੰਘ ਕੋ ਰੂਪ ਨਿਹਾਰਤ ਹੀ ਨ ਟਿਕਯੋ ਸੁ ਚਲਯੋ ਸਟਕਾਇ ਸਸਾ।।੧੦੯੩।।

ਅਰਥ – ਸ੍ਰੀ ਕ੍ਰਿਸ਼ਨ ਜੀ ਨੇ ਧਨੁਖ ਨੂੰ ਹੱਥ ਵਿਚ ਲੈ ਕੇ, ਕ੍ਰੋਧ ਨਾਲ ਤੀਰ ਨੂੰ ਉਸਦੇ ਚਿੱਲੇ ਦੇ ਵਿਚ ਖਿੱਚ ਲਿਆ। ਗਜ ਸਿੰਘ ਨੂੰ ਤੀਰ ਅਚਾਨਕ ਹੀ ਮਾਰ ਦਿੱਤਾ, ਉਹ ਇਸ ਤਰ੍ਹਾਂ

**************************************************************
ਧਰਤੀ ਉਤੇ ਡਿੱਗ ਪਿਆ, ਮਾਨੋ ਸੱਪ ਲੜ ਗਿਆ ਹੈ। ਜਿਹੜਾ ਰਾਜਾ ਹਰਿ ਸਿੰਘ ਉਥੇ ਖਲੋਤਾ ਹੋਇਆ ਸੀ ਜਦੋਂ ਉਸ ਤੇ ਨਿਸ਼ਾਨਾ ਬੰਨ੍ਹਿਆ ਤਾਂ ਉਹ ਡਰਦਾ ਭੱਜ ਗਿਆ, ਉਸ ਦੀ ਹਾਲਤ ਨੂੰ ਵੇਖ ਕੇ ਕਵੀ ਜਨਾਂ ਨੇ ਇਹ ਉਪਮਾ ਕੀਤੀ ਹੈ। ਮਾਨੋ, ਸ਼ੇਰ ਦੇ ਰੂਪ ਨੂੰ ਵੇਖਦਿਆਂ ਹੀ, ਸਹਿਆ ਉਥੇ ਖੜ੍ਹੋ ਨਹੀਂ ਸਕਿਆ, ਉਥੋਂ ਖਿਸਕ ਤੁਰਿਆ ਹੈ।। ੧੦੯੩।।

**ਸ੍ਵੈਯਾ।। ਹਰਿ ਸਿੰਘ ਜਬੈ ਤਜ ਖੇਤ ਚਲਯੋ ਰਨ ਸਿੰਘ ਉਠਜੋ ਪੁਨ ਕੋਪ ਪਰਯੋ।।**
**ਧਨੁ ਬਾਨ ਸੰਭਾਰ ਕੈ ਪਾਨ ਲਯੋ ਬਹੁਰੋ ਬਲਿ ਕੈ ਰਨ ਜੁੱਧੁ ਕਰਯੋ।।**
**ਉਨਹੂੰ ਪੁਨ ਬੀਚ ਅਯੋਧਨ ਕੇ ਹਰਿ ਕੋ ਲਲਕਾਰ ਕੈ ਇਉ ਉਚਰਿਯੋ।।**
**ਅਬ ਜਾਤ ਕਹਾ ਥਿਰ ਹੋਹੁ ਘਰੀ ਹਮਰੇ ਅਸ ਕਾਲ ਕੇ ਹਾਥ ਪਰਯੋ।। ੧੦੯੪।।**

*ਅਰਥ* – ਜਦ ਹਰਿ ਸਿੰਘ ਰਣ ਭੂਮੀ ਤੋਂ ਭੱਜ ਚਲਿਆ ਤਦ ਫਿਰ ਕ੍ਰੋਧ ਦਾ ਭਰਿਆ ਹੋਇਆ ਰਣ ਸਿੰਘ ਉਠਕੇ ਖੜਾ ਹੋ ਗਿਆ। ਉਸ ਨੇ ਆਪਣੇ ਧਨੁਖ ਬਾਨ ਨੂੰ ਸੰਭਾਲ ਕੇ ਪਕੜਿਆ ਤੇ ਫਿਰ ਬਲ ਕਰ ਕੇ ਮੈਦਾਨੇ-ਜੰਗ ਵਿਚ ਲੜਾਈ ਕੀਤੀ। ਉਸਨੇ ਰਣ ਭੂਮੀ ਦੇ ਵਿਚ ਕ੍ਰਿਸ਼ਨ ਨੂੰ ਲਲਕਾਰ ਕੇ ਇਸ ਤਰ੍ਹਾਂ ਆਖਿਆ। ਹੇ ਕ੍ਰਿਸ਼ਨ! ਹੁਣ ਕਿਥੇ ਜਾਂਦਾ ਹੈਂ? ਘੜੀ ਭਰ ਖੜਾ ਰਹੁ, ਮੇਰੇ ਕਾਲ ਵਰਗੇ ਦੇ ਹੱਥ ਵਿਚ ਪੈ ਗਿਆ ਹੈਂ।। ੧੦੯੪।।

**ਸ੍ਵੈਯਾ।। ਇਹ ਭਾਂਤ ਕਹਯੋ ਰਨ ਸਿੰਘ ਜਬੈ ਹਰਿ ਸਿੰਘ ਤਬੈ ਸੁਨਿ ਕੈ ਮੁਸਕਾਨਜੋ।।**
**ਆਇ ਅਰਯੋ ਹਰਿ ਸਿਉ ਧਨੁ ਲੈ ਰਨ ਕੀ ਛਿਤ ਤੇ ਨਹੀ ਪੈਗ ਪਰਾਨਜੋ।।**
**ਕੋਪ ਕੈ ਬਾਤ ਕਹੀ ਜਦੁਬੀਰ ਸੋ ਮੈ ਇਹ ਲੱਛਨ ਤੇ ਪਹਿਚਾਨਜੋ।।**
**ਆਇ ਕੈ ਜੁਧੁ ਕੀਓ ਹਮ ਸੋ ਸੁ ਭਲੀ ਬਿਧ ਕਾਲ ਕੇ ਹਾਥ ਬਿਕਾਨਜੋ।। ੧੦੯੫।।**

*ਅਰਥ* – ਜਦ ਰਣ ਸਿੰਘ ਨੇ ਇਸ ਤਰ੍ਹਾਂ ਆਖਿਆ, ਤਦ ਹਰਿ ਸਿੰਘ ਸੁਣ ਕੇ ਮੁਸਕਰਾ ਪਿਆ। ਫਿਰ ਆ ਕੇ ਧਨੁਖ ਬਾਨ ਲੈਕੇ, ਕ੍ਰਿਸ਼ਨ ਨਾਲ ਅੜ ਖੜੋਤਾ ਅਤੇ ਜੁਧੁ ਭੂਮੀ ਤੋਂ ਇਕ ਕਦਮ ਭੀ ਪਿਛੇ ਨਾ ਹਟਿਆ। ਕ੍ਰੋਧ ਕਰਕੇ ਕ੍ਰਿਸ਼ਨ ਨੂੰ ਗੱਲ ਆਖੀ, ਕਿ ਇਨ੍ਹਾਂ ਲੱਛਣਾਂ ਤੋਂ ਮੈ ਤੈਨੂੰ ਪਛਾਣ ਲਿਆ ਹੈ। ਜੋ ਤੂੰ ਆ ਕੇ ਮੇਰੇ ਨਾਲ ਜੰਗ ਕੀਤਾ ਹੈ, ਇਸ ਲਈ ਤੂੰ ਹੁਣ ਚੰਗੀ ਤਰ੍ਹਾਂ ਨਾਲ ਕਾਲ ਦੇ ਹੱਥ ਵਿੱਚ ਵਿਕ ਗਿਆ ਹੈਂ।। ੧੦੯੫।।

**ਸ੍ਵੈਯਾ।। ਯੌਂ ਸੁਨਿ ਕੈ ਬਤੀਯਾ ਤਿਹ ਕੀ ਹਰਿ ਜੂ ਧਨੁ ਲੈ ਕਰਿ ਮੈ ਮੁਸਕਯੋ ਹੈ।।**
**ਦੀਰਘੁ ਗਾਤ ਲਖਯੋ ਤਬ ਹੀ ਸਰ ਛਾਡ ਦਯੋ ਅਰਿ ਸੀਸ ਤਕਯੋ ਹੈ।।**
**ਬਾਨ ਲਗਯੋ ਹਰਿ ਸਿੰਘ ਤਬੈ ਸਿਰ ਟੂਟ ਪਰਯੋ ਧਰ ਠਾਢੋ ਰਹਯੋ ਹੈ।।**

ਮੇਰ ਕੇ ਸ੍ਰਿੰਗ ਹੁਤੇ ਉਤਰਯੋ ਸੁ ਮਨੋ ਰਵਿ ਅਸਤ ਕੋ ਪ੍ਰਾਤ ਭਯੋ ਹੈ ।। ੧੦੯੬ ।।

ਅਰਥ - ਉਸਦੀ ਇਹ ਗੱਲ ਸੁਣ ਕੇ, ਕ੍ਰਿਸ਼ਨ ਜੀ ਨੇ ਮੁਸਕ੍ਰਾ ਕੇ ਹੱਥ ਵਿਚ ਧਨੁਖ ਬਾਨ ਫੜ ਲਿਆ ਹੈ। ਉਸੇ ਵੇਲੇ ਹੀ ਲੰਮਾ ਸਰੀਰ ਜਾਣ ਕੇ, ਅਤੇ ਵੈਰੀ ਦੇ ਸਿਰ ਨੂੰ ਤਕਾ ਕੇ ਤੀਰ ਛੱਡ ਦਿੱਤਾ ਹੈ। ਤੀਰ ਦੇ ਵਜਦਿਆਂ ਹੀ ਸਿਰ ਟੁੱਟ ਕੇ ਹੇਠਾਂ ਜਾ ਪਿਆ ਹੈ, ਅਤੇ ਧੜ ਉਸੇ ਤਰ੍ਹਾਂ ਹੀ ਖੜੋਤਾ ਰਿਹਾ ਹੈ। ਉਸ ਦੇ ਸਰੀਰ ਉੱਤੇ ਲਹੂ ਦੀ ਲਾਲੀ ਇਸ ਤਰ੍ਹਾਂ ਲੱਗ ਰਹੀ ਸੀ ਮਾਨੋਂ ਸੁਮੇਰ ਪਰਬਤ ਉਤੋਂ ਉਸ ਦਾ ਸਿਰ ਰੂਪੀ ਸੂਰਜ ਤਾਂ ਡੁੱਬ ਗਿਆ ਹੋਵੇ ਤੇ ਫੇਰ ਸਵੇਰ ਦੀ ਲਾਲਸਾ ਛਾ ਰਹੀ ਹੋਵੇ।। ੧੦੯੬।।

ਸ੍ਵੈਯਾ।। ਮਾਰ ਲਯੋ ਹਰਿ ਸਿੰਘ ਜਬੈ ਰਨ ਸਿੰਘ ਤਬੈ ਹਰਿ ਊਪਰਿ ਧਾਯੋ।।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਕਰ ਮੈ ਅਤਿ ਜੁੱਧ ਮਚਾਯੋ।।
ਕੌਂਚ ਸਜੇ ਨਿਜ ਅੰਗ ਮਹਾਂ ਲਖਿ ਕੈ ਕਬਿ ਨੇ ਇਹ ਭਾਂਤ ਸੁਨਾਯੋ।।
ਮਾਨਹੁ ਮੱਤ ਕਰੀ ਬਨ ਮੈ ਰਿਸ ਕੈ ਮ੍ਰਿਗਰਾਜ ਕੇ ਊਪਰ ਆਯੋ।। ੧੦੯੭।।

ਪਦ ਅਰਥ - ਕੌਂਚ=ਸੰਜੋਯ।। ਕਰੀ=ਹਾਥੀ।। ਮ੍ਰਿਗਰਾਜ=ਸ਼ੇਰ।।

ਅਰਥ - ਜਦ ਹਰਿ ਸਿੰਘ ਨੂੰ ਮਾਰ ਲਿਆ ਤਦ ਰਣ ਸਿੰਘ ਕ੍ਰਿਸ਼ਨ ਦੇ ਉਤੇ ਹੱਲਾ ਕਰ ਕੇ ਆ ਪਿਆ। ਤੀਰ, ਕਮਾਨ, ਤਲਵਾਰ ਤੇ ਗਦਾ ਹੱਥ ਵਿਚ ਫੜ ਕੇ ਬੜਾ ਭਾਰੀ ਜੁੱਧ ਮਚਾ ਦਿੱਤਾ। ਜਿਸਨੇ ਆਪਣੇ ਸਰੀਰ ਉਤੇ ਬੜੀ ਸੋਹਣੀ ਸੰਜੋਯ ਸਜਾਈ ਹੋਈ ਹੈ, ਜਿਸ ਦੀ ਸੁੰਦਰਤਾ ਨੂੰ ਜਾਣ ਕੇ ਕਵੀ ਜਨਾਂ ਨੇ ਇਸ ਤਰ੍ਹਾਂ ਕਿਹਾ ਹੈ। ਮਾਨੋ, ਮਸਤ ਹਾਥੀ ਬਨ ਵਿਚ ਕ੍ਰੋਧ ਕਰਕੇ, ਸ਼ੇਰ ਉਤੇ ਚੜ੍ਹ ਕੇ ਆਯਾ ਹੈ।। ੧੦੯੭।।

ਆਇ ਕੈ ਸਯਾਮ ਸੋ ਜੁੱਧੁ ਕਰਯੋ ਰਨ ਕੀ ਛਿਤ ਤੇ ਪਗ ਏਕ ਨ ਭਾਗਯੋ।।
ਫੇਰ ਗਦਾ ਗਹਿ ਕੈ ਕਰਿ ਮੈ ਬ੍ਰਿਜਭੂਖਨ ਕੋ ਤਨ ਤਾੜਨ ਲਾਗਯੋ।।
ਸੋ ਮਧਸੂਦਨ ਜੂ ਲਖਯੋ ਰਸ ਰੁਦ੍ਰ ਬਿਖੈ ਅਤਿ ਹੀ ਇਹ ਪਾਗਯੋ।।
ਸ੍ਰੀ ਹਰਿ ਚਕ੍ਰ ਲਯੋ ਕਰਿ ਮੈ ਭ੍ਰੂਅ ਬਕ੍ਰ ਕਰੀ ਰਿਸ ਮੈ ਅਨੁਰਾਗਯੋ।। ੧੦੯੮।।

ਪਦ ਅਰਥ - ਭ੍ਰੂਅ=ਭਵਾਂ।। ਬਕ੍ਰ=ਟੇਢੀ।।

ਅਰਥ - ਆ ਕੇ ਕ੍ਰਿਸ਼ਨ ਦੇ ਨਾਲ ਜੁੱਧ ਸ਼ੁਰੂ ਕਰ ਦਿੱਤਾ ਪਰ ਰਣ ਭੂਮੀ ਵਿਚੋਂ ਇਕ ਕਦਮ ਭੀ ਪਿਛੇ ਨਾ ਭੱਜਿਆ। ਫੇਰ ਹੱਥ ਵਿਚ ਗਦਾ ਫੜ ਕੇ, ਕ੍ਰਿਸ਼ਨ ਦੇ ਸਰੀਰ ਨੂੰ ਕੁੱਟਣ ਲੱਗ ਪਿਆ। ਉਸਨੂੰ ਕ੍ਰਿਸ਼ਨ ਨੇ ਜਾਣ ਲਿਆ ਅਤੇ ਬੜਾ ਭਾਰਾ ਹੀ ਰੁੱਦ੍ਰ ਰਸ ਵਿਚ ਭਰ ਗਿਆ। ਭਾਰੀ ਕ੍ਰੋਧਵਾਨ ਹੋਕੇ ਕ੍ਰਿਸ਼ਨ ਨੇ ਹੱਥ ਵਿਚ ਚੱਕ੍ਰ ਫੜ ਲਿਆ ਅਤੇ ਭਵਾਂ ਟੇਢੀਆਂ ਕਰ ਕੇ ਚਲਾ ਦਿੱਤਾ।। ੧੦੯੮।।

ਲੈ ਬਰਛੀ ਰਨ ਸਿੰਘ ਤਬੈ ਜਦੁਬੀਰ ਕੇ ਮਾਰਨ ਕਾਜ ਚਲਾਈ।।
ਜਾਇ ਲਗੀ ਹਰਿ ਕੋ ਅਨਚੇਤ ਦਈ ਭੁਜ ਫੋਰ ਕੈ ਪਾਰ ਦਿਖਾਈ।।
ਲਾਗ ਰਹੀ ਪ੍ਰਭ ਕੇ ਤਨ ਸਿਉ ਉਪਮਾ ਤਿਹ ਕੀ ਕਬਿ ਭਾਖ ਸੁਨਾਈ।।
ਮਾਨਹੁ ਗ੍ਰੀਖਮ ਕੀ ਰੁਤ ਭੀਤਰ ਨਾਗਨ ਚੰਦਨ ਸਿਉ ਲਪਟਾਈ।। ੧੦੯੯।।

ਅਰਥ – ਕ੍ਰਿਸ਼ਨ ਜੀ ਨੂੰ ਖਤਮ ਕਰਨ ਲਈ ਉਸ ਵਕਤ ਰਣ ਸਿੰਘ ਨੇ ਬਰਛੀ ਨੂੰ ਹੱਥ ਵਿਚ ਫੜ ਕੇ ਉਨ੍ਹਾਂ ਉਤੇ ਚਲਾਉਣਾ ਕੀਤੀ ਜਿਹੜੀ ਕਿ ਬੇਧਿਆਨੇ ਜਿਹੇ ਖਲੋਤੇ ਹੋਏ ਕ੍ਰਿਸ਼ਨ ਨੂੰ ਜਾ ਕੇ ਵੱਜੀ, ਅਤੇ ਬਾਂਹ ਨੂੰ ਫਾੜ ਕੇ ਦੂਜੇ ਪਾਸੇ ਦਿੱਸਣ ਲੱਗ ਪਈ। ਜੋ ਕ੍ਰਿਸ਼ਨ ਦੇ ਸਰੀਰ ਦੇ ਨਾਲ ਹੀ ਜੁੜੀ ਰਹੀ ਹੈ, ਉਸਦੀ ਉਪਮਾਂ ਕਵੀ ਜਨਾਂ ਨੇ ਇਸ ਤਰ੍ਹਾਂ ਦੀ ਕਹਿ ਕੇ ਸੁਣਾਈ ਹੈ। ਮਾਨੋ, ਗਰਮੀ ਦੀ ਰੁੱਤ ਭਾਵ ਜੇਠ-ਹਾੜ ਦੀ ਗਰਮੀ ਵਿਚ, ਨਾਗਣ ਚੰਦਨ ਨਾਲ ਲਿਪਟੀ ਹੋਈ ਹੈ।। ੧੦੯੯।।

ਸ੍ਵੈਯਾ।। ਸਜਾਮ ਉਖਾਰ ਕੈ ਸੋ ਬਰਛੀ ਭੁਜ ਤੇ ਅਰਿ ਮਾਰਨ ਹੇਤ ਚਲਾਈ।।
ਬਾਨਨ ਕੇ ਘਨ ਬੀਚ ਚਲੀ ਚਪਲਾ ਕਿਧੋ ਹੰਸ ਕੀ ਅੰਸ ਤਚਾਈ।।
ਜਾਇ ਲਗੀ ਤਿਹ ਕੇ ਤਨ ਮੈ ਉਰਿ ਫੋਰਿ ਦਈ ਉਹਿ ਓਰ ਦਿਖਾਈ।।
ਕਾਲਕਾ ਮਾਨਹੁ ਸ੍ਰਉਨ ਭਰੀ ਹਨਿ ਸੁੰਭ ਨਿਸੁੰਭ ਕੋ ਮਾਰਨ ਧਾਈ।।੧੧੦੦।।

ਪਦ ਅਰਥ – ਚਪਲਾ = ਬਿਜਲੀ ਰੂਪ ਬਰਛੀ।। ਹੰਸ ਦੀ ਅੰਸ = ਸੂਰਜ ਦੀ ਕਿਰਣ।। ਤਚਾਈ = ਕ੍ਰੋਧ ਨਾਲ।।

ਅਰਥ – ਕ੍ਰਿਸ਼ਨ ਨੇ ਓਹੀ ਬਰਛੀ ਬਾਂਹ ਵਿਚੋਂ ਪੁੱਟ ਕੇ ਵੈਰੀ ਨੂੰ ਮਾਰਨ ਵਾਸਤੇ ਚਲਾ ਦਿੱਤੀ। ਜਿਵੇਂ ਵੱਸਦੇ ਮੀਂਹ ਵਿਚ ਬਿਜਲੀ ਚਮਕਦੀ ਹੈ, ਉਸੇ ਤਰ੍ਹਾਂ ਦੀ ਫੌਜਾਂ ਰੂਪ ਬੱਦਲਾਂ ਦੇ ਤੀਰਾਂ ਦੇ ਮੀਂਹ ਵਸਦੇ ਵਿਚੋਂ ਬਿਜਲੀ ਵਾਂਗੂ ਲੰਘ ਗਈ, ਜਾਂ ਇਉਂ ਆਖੋ 'ਸੂਰਜ ਦੀ ਕਿਰਣ' ਕ੍ਰੋਧ ਨਾਲ ਲੰਘ ਗਈਂ ਹੈ। ਜਾ ਕੇ ਉਹ ਰਣ ਸਿੰਘ ਦੇ ਹੀ ਸਰੀਰ ਵਿਚ ਵੱਜ ਗਈ, ਛਾਤੀ ਨੂੰ ਫਾੜ ਦੂਜੇ ਪਾਸੇ ਬਾਹਰ ਨਿਕਲ ਕੇ ਬਰਛੀ ਨੇ ਇਸ ਤਰ੍ਹਾਂ ਵਿਖਾਈ ਦਿੱਤੀ ਹੈ। ਮਾਨੋ, ਲਹੂ ਦੀ ਭਰੀ ਹੋਈ ਕਾਲਕਾ, ਸੁੰਭ ਨੂੰ ਮਾਰ ਕੇ ਹੁਣ ਨਿਸੁੰਭ ਨੂੰ ਮਾਰਨ ਦੇ ਵਾਸਤੇ ਭੱਜ ਕੇ ਆਈ ਹੈ।। ੧੧੦੦।।

ਰਨ ਸਿੰਘ ਜਬੈ ਰਨ ਸਾਂਗ ਹਨਯੋ ਧਨ ਸਿੰਘ ਤਬੈ ਕਰਿ ਕੋਪ ਸਿਧਾਰਯੋ ।।
ਧਾਇ ਪਰਯੋ ਕਰਿ ਲੈ ਬਰਛਾ ਲਲਕਾਰ ਕੈ ਸ੍ਰੀ ਹਰਿ ਊਪਰਿ ਝਾਰਯੋ।।
ਆਵਤ ਸੋ ਲਖਿਯੋ ਘਨਿਸਯਾਮ ਨਿਕਾਰ ਕੈ ਖੱਗ ਸੁ ਦੁਇ ਕਰਿ ਡਾਰਯੋ।।

ਭੂਮ ਦੁ ਟੂਕ ਹੋਇ ਟੂਟ ਪਰਯੋ ਸੁ ਮਨੋ ਖਗਰਾਜ ਬਡੋ ਅਹਿ ਮਾਰਯੋ।। ੧੧੦੧।।

ਅਰਥ - ਜਦ ਰਣ ਸਿੰਘ ਜੁੱਧ ਵਿਚ ਬਰਛੀ ਨਾਲ ਮਾਰਿਆ ਗਿਆ ਤਦ ਧਨ ਸਿੰਘ ਕ੍ਰੋਧ ਕਰਕੇ ਤੁਰ ਪਿਆ। ਧਾਵਾ ਕਰਕੇ ਪਿਆ, ਹੱਥ ਵਿਚ ਬਰਛਾ ਲੈਕੇ ਲਲਕਾਰਾ ਮਾਰਕੇ ਕ੍ਰਿਸ਼ਨ ਦੇ ਉਤੇ ਵਾਰ ਕਰ ਦਿੱਤਾ। ਕ੍ਰਿਸ਼ਨ ਨੇ ਉਸਨੂੰ ਆਉਂਦਿਆਂ ਜਾਣ ਕੇ, ਮਿਆਨ ਵਿਚੋਂ ਤਲਵਾਰ ਕੱਢਕੇ ਉਸਨੂੰ ਦੋ ਟੋਟੇ ਕਰਕੇ ਸੁੱਟ ਦਿੱਤਾ। ਉਹ ਧਰਤੀ ਉੱਤੇ ਦੋ ਟੋਟੇ ਹੋ ਕੇ ਡਿੱਗਿਆ ਪਿਆ ਇਸ ਤਰ੍ਹਾਂ ਲੱਗਦਾ ਸੀ ਮਾਨੋ ਬੜੇ ਭਾਰੀ ਸੱਪ ਨੂੰ ਗਰੜ ਨੇ ਮਾਰਿਆ ਹੈ।। ੧੧੦੧।।

ਸ੍ਵੈਯਾ।। ਘਾਉ ਬਚਾਇ ਕੈ ਸ੍ਰੀ ਜਦੁਬੀਰ ਸਰਾਸਨ ਲੈ ਅਰਿ ਊਪਰਿ ਧਾਯੋ।।
ਚਾਰ ਮਹੂਰਤ ਜੁੱਧੁ ਭਯੋ ਹਰਿ ਘਾਇ ਨ ਹੁਇ ਉਹਿ ਕੌ ਨਹੀ ਘਾਯੋ।।
ਰੋਸ ਕੈ ਬਾਨ ਹਨਯੋ ਹਰਿ ਕਉ ਹਰਿ ਹੂੰ ਤਿਹ ਖੈਚ ਕੈ ਬਾਨ ਲਗਾਯੋ।।
ਦੇਖ ਰਹਯੋ ਮੁਖਿ ਸ੍ਰੀ ਹਰਿ ਕੋ ਹਰਿ ਹੂੰ ਮੁਖ ਦੇਖ ਰਹਯੋ ਮੁਸਕਾਯੋ।। ੧੧੦੨।।

ਅਰਥ - ਦਾਉ ਬਚਾ ਕੇ ਕ੍ਰਿਸ਼ਨ ਜੀ ਤੀਰ ਕਮਾਨ ਲੈਕੇ, ਵੈਰੀ ਦੇ ਉਪਰ ਚੜ੍ਹ ਆਏ। ਚਾਰ ਮਹੂਰਤ ਭਾਵ ਇਕ ਪੈਹਰ ਲੜਾਈ ਹੁੰਦੀ ਰਹੀ, ਨਾ ਕ੍ਰਿਸ਼ਨ ਜਖਮੀ ਹੋਇਆ ਅਤੇ ਨਾ ਹੀ ਉਸਨੂੰ ਜਖਮ ਲੱਗਾ। ਕ੍ਰੋਧ ਕਰਕੇ ਉਸ ਨੇ ਕ੍ਰਿਸ਼ਨ ਨੂੰ ਤੀਰ ਮਾਰ ਦਿੱਤਾ, ਇਧਰੋਂ ਕ੍ਰਿਸ਼ਨ ਨੇ ਖਿੱਚ ਕੇ ਤੀਰ ਉਸ ਨੂੰ ਮਾਰ ਦਿੱਤਾ। ਉਧਰ ਉਹ ਕ੍ਰਿਸ਼ਨ ਜੀ ਦਾ ਮੂੰਹ ਵੇਖ ਰਿਹਾ ਹੈ, ਇਧਰ ਕ੍ਰਿਸ਼ਨ ਭੀ ਉਸਦਾ ਮੂੰਹ ਵੇਖਦਾ ਹੋਇਆ ਮੁਸਕਰਾ ਰਿਹਾ ਹੈ।। ੧੧੦੨।।

ਸ੍ਰੀ ਜਦੁਬੀਰ ਕੋ ਬੀਰ ਬਲੀ ਅਸ ਲੈ ਕਰਿ ਮੈ ਧਨ ਸਿੰਘ ਪੈ ਧਾਯੋ।।
ਆਵਤ ਹੀ ਲਲਕਾਰ ਪਰਯੋ ਗਜਿ ਮਾਨਹੁ ਕੇਹਰਿ ਕਉ ਡਰ ਪਾਯੋ।।
ਤਉ ਧਨ ਸਿੰਘ ਸਰਾਸਨਿ ਲੈ ਸਰ ਸੋ ਤਿਹ ਕੋ ਸਿਰ ਭੂਮ ਗਿਰਾਯੋ।।
ਜਿਉ ਅਹਿਰਾਜ ਕੇ ਆਨਨ ਭੀਤਰ ਆਨ ਪਰਯੋ ਮ੍ਰਿਗ ਜਾਨ ਨ ਪਾਯੋ।।੧੧੦੩।।

ਅਰਥ - ਸ੍ਰੀ ਕ੍ਰਿਸ਼ਨ ਜੀ ਦਾ ਕੋਈ ਬਹਾਦੁਰ ਸੂਰਮਾ ਤਲਵਾਰ ਹੱਥ ਵਿਚ ਲੈ ਕੇ ਧਨ ਸਿੰਘ ਉਤੇ ਆ ਪਿਆ ਹੈ। ਆਉਂਦਿਆਂ ਹੀ ਲਲਕਾਰਾ ਮਾਰਨ ਲੱਗਾ, ਮਾਨੋਂ ਮੱਤਾ ਹੋਯਾ ਹਾਥੀ ਸ਼ੇਰ ਨੂੰ ਡਰਾਉਣਾ ਚਾਹੁੰਦਾ ਹੈ। ਉਸੇ ਵੇਲੇ ਧਨ ਸਿੰਘ ਨੇ ਹੱਥ ਵਿਚ ਧਨੁਖ ਲੈਕੇ, ਤੀਰ ਨਾਲ ਉਸਦਾ ਸਿਰ ਧਰਤੀ ਉਤੇ ਡੇਗ ਦਿੱਤਾ। ਜਿਵੇਂ ਵੱਡੇ ਭਾਰੇ ਅਜਗਰ ਸੱਪ ਦੇ ਮੂੰਹ ਵਿਚ ਆ ਕੇ ਪਿਆ ਹੋਯਾ ਹਰਨ ਪਿਛਾਂਹ ਨੂੰ ਜੀਉਂਦਾ ਜਾਣਾ ਨਹੀਂ ਪਾਂਦਾ।। ੧੧੦੩।।

ਦੂਸਰ ਸ੍ਰੀ ਜਦੁਬੀਰ ਕੋ ਬੀਰ ਸਰਾਸਨ ਲੈ ਸਰ ਕੋਪ ਭਯੋ ਹੈ।।
ਧੀਰ ਬਲੀ ਧਨ ਸਿੰਘ ਕੀ ਓਰ ਚਲਾਵਤ ਬਾਨ ਨਿਸੰਕ ਗਯੋ ਹੈ।।

**************************************************************

ਸ੍ਰੀ ਧਨ ਸਿੰਘ ਲੀਓ ਅਸ ਹਾਥ ਕਟਿਓ ਅਰਿ ਮਾਥਨ ਡਾਰ ਦਯੋ ਹੈ।।
ਕਾਛੀ ਨਿਹਾਰ ਸਰੋਵਰ ਤੇ ਪ੍ਰਫੁਲਿਓ ਮਾਨਹੁ ਬਾਰਜ ਤੋਰ ਲਯੋ ਹੈ।।੧੧੦੪।।

ਪਦ ਅਰਥ - ਮਾਥਨ=ਸਿਰ।। ਪ੍ਰਫੁਲਿਓ=ਖਿੜੇ ਹੋਏ।। ਬਾਰਜ=ਕੌਲ ਫੁੱਲ।।

ਅਰਥ - ਕ੍ਰਿਸ਼ਨ ਜੀ ਦਾ ਦੂਜਾ ਸੂਰਮਾ ਧਨੁਖ ਬਾਨ ਲੈ ਕੇ ਕ੍ਰੋਧਵਾਨ ਹੋਯਾ ਹੈ। ਧੀਰਜ ਵਾਲੇ ਧਨ ਸਿੰਘ ਬਲਵਾਨ ਦੇ ਵੱਲੇ ਨਿਸੰਗ ਹੋਕੇ ਤੀਰ ਚਲਾਉਣ ਲੱਗ ਗਿਆ ਹੈ। ਸ੍ਰੀ ਧਨ ਸਿੰਘ ਨੇ ਹੱਥ ਵਿਚ ਤਲਵਾਰ ਲੈ ਕੇ ਵੈਰੀ ਦੇ ਸਿਰ ਨੂੰ ਕੱਟ ਸੁੱਟਿਆ ਹੈ। ਮਾਨੋ, ਕਾਛੀ ਨੇ ਸਰੋਵਰ ਵਿਚੋਂ ਖਿੜੇ ਹੋਏ ਕੌਲ ਫੁੱਲ ਨੂੰ ਤੋੜ ਲਿਆ ਹੈ।। ੧੧੦੪।।

ਮਾਰ ਦੁ ਬੀਰਨਿ ਕੋ ਧਨ ਸਿੰਘ ਸਰਾਸਨਿ ਲੈ ਦਲ ਕਉ ਤਕ ਧਾਯੋ।।
ਆਵਤ ਹੀ ਗਜਿ ਬਾਜ ਹਨੇ ਰਥ ਪੈਦਲ ਕਾਟਿ ਘਨੋ ਰਨ ਪਾਯੋ।।
ਖੱਗ ਅਲਾਤ ਕੀ ਭਾਂਤ ਫਿਰਿਓ ਖਰ ਸਾਨ ਨ੍ਰਿਪਾਲ ਕੋ ਛਤ੍ਰ ਲਜਾਯੋ।।
ਅਉਰ ਭਲੀ ਉਪਮਾ ਤਿਹ ਕੀ ਲਖਿ ਭੀਖਮ ਕਉ ਹਰਿ ਚਕ੍ਰ ਭ੍ਰਮਾਯੋ।।੧੧੦੫।।

ਪਦ ਅਰਥ - ਆਲਤ=ਅੱਗ ਦੀ ਮਰਹਟੀ।। ਖਰ=ਤਿਖਾ।। ਸਾਨ=ਸਸ਼ਤ੍ਰ ਤੇਜ ਕਰਨ ਵਾਲੀ ਮਸ਼ੀਨ।। ਚਕ੍ਰ=ਰਥ ਦਾ ਪਹੀਯਾ, ਟਾਂਗੇ ਦਾ ਪਿੰਜ।।

ਅਰਥ - ਧਨ ਸਿੰਘ ਕ੍ਰਿਸ਼ਨ ਜੀ ਦੇ ਦੋਹਾਂ ਸੂਰਮਿਆਂ ਨੂੰ ਮਾਰਕੇ, ਫਿਰ ਧਨੁਖ ਬਾਨ ਲੈਕੇ ਫੌਜ ਨੂੰ ਤੱਕ ਕੇ ਧਾਵਾ ਕਰਕੇ ਆਯਾ। ਆਉਂਦਿਆਂ ਹੀ ਹਾਥੀ ਤੇ ਘੋੜੇ ਮਾਰ ਸੁੱਟੇ, ਪੈਦਲ ਸੈਨਾ ਨੂੰ ਮਾਰ ਸੁੱਟਿਆ, ਬੜਾ ਭਾਰਾ ਜੁੱਧ ਮਚਾਯਾ। ਅੱਗ ਦੀ ਮਰਹਟੀ ਵਾਂਗੂੰ ਉਸਦੀ ਤਲਵਾਰ ਭੌਂਦੀ ਸੀ, ਜਾਂ ਸਾਨ ਨਾਲੋਂ ਭੀ ਤਿੱਖਾ ਭੌਂਦਾ ਸੀ, ਜਿਸਨੂੰ ਵੇਖਕੇ ਰਾਜੇ ਦੇ ਸਿਰ ਦਾ ਛਤਰ ਸ਼ਰਮਿੰਦਾ ਹੁੰਦਾ ਸੀ। ਉਸਦੀ ਇੱਕ ਹੋਰ ਬੜੀ ਉਪਮਾ ਯਾਦ ਆਈ ਹੈ ਮਾਨੋਂ ਅਰਜਨ ਨੂੰ ਬਧ ਕਰਨ ਲਈ ਭੀਸ਼ਮ ਪਿਤਾਮਾ ਨੂੰ ਆਉਂਦਿਆਂ ਵੇਖ ਕੇ ਕ੍ਰਿਸ਼ਨ ਜੀ ਨੇ ਰਥ ਦੇ ਪਹੀਏ ਨੂੰ ਘੁੰਮਾਇਆ ਹੈ।। ੧੧੦੫।।

ਸ੍ਵੈਯਾ।। ਬਹੁਰੋ ਧਨ ਸਿੰਘ ਸਰਾਸਨ ਲੈ ਰਿਸ ਕੈ ਅਰਿ ਕੇ ਦਲ ਮਾਂਝਿ ਪਰਜੋ।।
ਰਥ ਕਾਟਿ ਘਨੇ ਗਜ ਬਾਜ ਹਨੇ ਨਹੀ ਜਾਤ ਗਨੇ ਇਹ ਭਾਂਤ ਲਰਜੋ।।
ਜਮਲੋਕੁ ਸੁ ਬੀਰ ਕਿਤੇ ਪਠਏ ਹਰਿ ਓਰ ਚਲਯੋ ਅਤਿ ਕੋਪ ਭਰਜੋ।।
ਮੁਖ ਮਾਰ ਹੀ ਮਾਰ ਪੁਕਾਰ ਪਰਯੋ ਦਲੁ ਜਾਦਵ ਕੋ ਸਿਗਰੋ ਬਿਡਰਜੋ।।੧੧੦੬।।

ਅਰਥ - ਫਿਰ ਧਨ ਸਿੰਘ ਬਾਨ ਲੈ ਕੇ, ਕ੍ਰੋਧ ਕਰ ਕੇ ਵੈਰੀ ਦੀ ਫ਼ੌਜ ਵਿਚ ਪੈ ਗਿਆ। ਬਹੁਤ ਸਾਰੇ ਰਥ ਤੋੜ ਦਿੱਤੇ, ਹਾਥੀ ਘੋੜੇ ਮਾਰ ਸੁੱਟੇ, ਸਾਰੇ ਗਿਣੇ ਨਹੀਂ ਜਾ ਸਕਦੇ, ਇਸ ਤਰ੍ਹਾਂ ਨਾਲ ਲੜਿਆ। ਕਿਤਨੇ ਹੀ ਜੋਧਿਆਂ ਨੂੰ ਜਮ ਦੀ ਪੁਰੀ ਵਿਚ ਘੱਲਿਆ ਤੇ ਬੜਾ ਭਾਰੀ ਗੁੱਸਾ ਧਾਰ

++++++++++++++++++++++++++++++++++++++++++++++++++++++++++++

ਕੇ ਕ੍ਰਿਸ਼ਨ ਵੱਨੇ ਹੋ ਤੁਰਿਆ। ਮਾਰ ਲੌ, ਮਾਰ ਲੌ ਦੀ ਪੁਕਾਰ ਹੀ ਮੂੰਹ ਤੋਂ ਪੈ ਰਹੀ ਹੈ, ਜਿਸ ਨੂੰ ਵੇਖ-ਸੁਣ ਕੇ ਜਾਦਵਾਂ ਦੀ ਸਾਰੀ ਫੌਜ ਨੂੰ ਬੜਾ ਡਰ ਪੈ ਗਿਆ ਹੈ।। ੧੧੦੬।।

**ਦੋਹਰਾ।। ਧਨ ਸਿੰਘ ਸੈਨਾ ਜਾਦਵੀ ਦੀਨੀ ਘਨੀ ਖਪਾਇ।।**
**ਤਬ ਬ੍ਰਿਜਭੂਖਨ ਕੋਪ ਭਰਿ ਬੋਲਯੋ ਨੈਨ ਤਚਾਇ।। ੧੧੦੭।।**

ਅਰਥ - ਜਦ ਧਨ ਸਿੰਘ ਨੇ ਯਾਦਵਾਂ ਦੀ ਸੈਨਾ ਬਹੁਤ ਸਾਰੀ ਖਪਾ ਦਿੱਤੀ। ਤਦ ਕ੍ਰਿਸ਼ਨ ਜੀ ਕ੍ਰੋਧ ਵਿਚ ਭਰ ਕੇ ਤੇ ਅੱਖਾਂ ਨੂੰ ਤਰੇਰ ਕੇ ਕਹਿਣ ਲੱਗੇ।। ੧੧੦੭।।

**ਕਾਨ੍ਹ ਬਾਚ ਸੈਨਾ ਪ੍ਰਤਿ।।**

**ਸ੍ਵੈਯਾ।। ਦੇਖਤ ਹੋ ਭਟ ਠਾਢੇ ਕਹਾ ਹਮ ਜਾਨਤ ਹੈ ਤੁਮ ਪਉਰਖ ਹਾਰਜੋ।।**
**ਸ੍ਰੀ ਧਨ ਸਿੰਘ ਕੇ ਬਾਨ ਛੁਟੇ ਸਭ ਹੂੰ ਰਨ ਮੰਡਲ ਤੇ ਪਗ ਟਾਰਜੋ।।**
**ਸਿੰਘ ਕੇ ਅਗ੍ਰਵ ਜੈਸੇ ਅਜਾ ਗਨ ਐਸੇ ਭਜੇ ਨਹਿ ਸਸਤ੍ਰ ਸੰਭਾਰਜੋ।।**
**ਕਾਇਰ ਹੁਇ ਤਿਹ ਪੇਖ ਡਰੇ ਨਹਿ ਆਪ ਮਰੇ ਉਨ ਕਉ ਨਹਿ ਮਾਰਜੋ।।੧੧੦੮।।**

*ਪਦ ਅਰਥ - ਪਉਰਖ=ਬਲ।। ਅਗ੍ਰਵ=ਅੱਗੇ ਲੱਗ ਕੇ।। ਅਜਾ ਗਨ=ਬੱਕਰੀਆਂ ਦਾ ਇੱਜੜ।। ਕਾਇਰ=ਗੀਦੀ, ਡਰਪੋਕ।।*

ਅਰਥ - ਕ੍ਰਿਸ਼ਨ ਜੀ ਦਾ ਫੌਜ ਨੂੰ ਕਹਿਣਾ - ਸੂਰਮਿਓ! ਖੜੋਤੇ ਹੋਏ ਕੀ ਵੇਖ ਰਹੇ ਹੋ? ਮੈਂ ਜਾਣਦਾ ਹਾਂ, ਤੁਸਾਂ ਬਲ ਹਾਰ ਦਿੱਤਾ ਹੈ। ਰਾਜੇ ਧਨ ਸਿੰਘ ਦੇ ਤੀਰ ਛੁਟਦਿਆਂ ਹੀ ਤੁਸਾਂ ਸਾਰਿਆਂ ਨੇ ਰਣ ਭੂਮੀ ਵਿਚੋਂ ਪੈਰ ਪਿਛਾਂਹ ਹਟਾ ਲਏ ਹਨ। ਸ਼ੇਰ ਦੇ ਅੱਗੇ ਲੱਗਕੇ ਜਿਸ ਤਰ੍ਹਾਂ ਬੱਕਰੀਆਂ ਦਾ ਇੱਜੜ ਦੌੜ ਉੱਠਦਾ ਹੈ, ਉਸੇ ਤਰ੍ਹਾਂ ਤੁਸੀਂ ਭੱਜ ਤੁਰੇ ਹੋ, ਸ਼ਸਤ੍ਰਾਂ ਨੂੰ ਸੰਭਾਲਿਆ ਨਹੀਂ ਹੈ। ਕਾਇਰ ਹੋ ਕੇ ਉਸਨੂੰ ਵੇਖ ਕੇ ਹੀ ਡਰ ਗਏ ਹੋ, ਨਾ ਲੜਾਈ ਵਿਚ ਆਪ ਹੀ ਮੋਏ ਹੋ ਅਤੇ ਨਾ ਤੁਸਾਂ ਉਸਨੂੰ ਮਾਰਿਆ ਹੈ।। ੧੧੦੮।।

**ਸ੍ਵੈਯਾ।। ਯੌਂ ਸੁਨਿ ਕੈ ਹਰਿ ਕੀ ਬਤੀਯਾਂ ਭਟ ਦਾਂਤਨ ਪੀਸ ਕੈ ਕ੍ਰੋਧ ਭਰੇ।।**
**ਧਨੁ ਬਾਨ ਸੰਭਾਰ ਕੈ ਧਾਇ ਪਰੇ ਧਨ ਸਿੰਘਹੁ ਤੇ ਨਹੀ ਨੈਕੁ ਡਰੇ।।**
**ਧਨ ਸਿੰਘ ਸਰਾਸਨ ਲੈ ਕਰਿ ਮੈ ਕਟਿ ਦੈਤਨ ਕੇ ਸਿਰ ਭੂਮ ਪਰੇ।।**
**ਮਨੋ ਪਉਨ ਕੋ ਪੁੰਜ ਬਹਜੋ ਲਗ ਕੇ ਫੁਲਵਾਰੀ ਮੇ ਟੂਟ ਕੈ ਫੂਲਿ ਝਰੇ।।੧੧੦੯।।**

ਅਰਥ - ਕ੍ਰਿਸ਼ਨ ਦੀਆਂ ਗੱਲਾਂ ਸੁਣ ਕੇ, ਸੂਰਮੇ ਦੰਦਾਂ ਨੂੰ ਪੀਹ ਕੇ ਕ੍ਰੋਧ ਨਲ ਭਰ ਗਏ। ਧਨੁਖ-ਬਾਨ ਨੂੰ ਸੰਭਾਲ ਕੇ ਹੱਲਾ ਕਰ ਕੇ ਟੁੱਟ ਕੇ ਜਾ ਪਏ, ਧਨ ਸਿੰਘ ਤੋਂ ਭੋਰਾ ਜਿੰਨਾ ਵੀ ਨਹੀਂ

**********************************************************
ਡਰੇ। ਧਨ ਸਿੰਘ ਹੱਥ ਵਿਚ ਧਨੁਖ ਬਾਨ ਲੈ ਕੇ, ਤੀਰ ਚਲਾਉਣ ਲੱਗਾ, ਜਿਸ ਨਾਲ ਯਾਦਵ ਸੈਨਾ ਦੇ ਸੂਰਮੇ ਮਰੇ ਹਨ, ਅਤੇ ਯਾਦਵਾਂ ਦੇ ਤੀਰਾਂ ਨਾਲ ਦੈਂਤਾਂ ਦੇ ਸਿਰ ਕੱਟੇ ਗਏ ਹਨ, ਜੋ ਸਾਰੇ ਹੀ ਰਣ ਭੂਮੀ ਵਿਚ ਪਏ ਹੋਏ ਇਸ ਤਰ੍ਹਾਂ ਮਲੂਮ ਹੁੰਦੇ ਹਨ। ਮਾਨੋ, ਤੇਜ ਹਵਾ ਦੇ ਚੱਲਣ ਕਰ ਕੇ, ਹਵਾ ਦੇ ਬੁਲ੍ਹਿਆਂ ਨਾਲ ਲੱਗ ਕੇ, ਫੁਲਵਾੜੀ ਵਿਚੋਂ ਫੁੱਲ ਟੁੱਟ ਟੁੱਟ ਕੇ ਝੜ ਪਏ ਹਨ।। ੧੧੦੯।।

ਕਬਿਤੁ।। ਕੋਪ ਭਰੇ ਆਏ ਭਟ ਗਿਰੇ ਰਨਿ ਭੂਮ ਕਟਿ
ਜੁੱਧ ਕੇ ਨਿਪਟ ਸਮੁਹਾਇ ਸਿੰਘ ਧਨ ਸੋ।।
ਆਯੁਧ ਲੈ ਪਾਨ ਮੈ ਨਿਦਾਨ ਕੋ ਸਮਰ ਜਾਨ
ਅਉਰ ਦਉਰ ਪਰੇ ਬੀਰਤਾ ਬਢਾਇ ਮਨ ਸੋ।।
ਕੋਪ ਧਨ ਸਿੰਘ ਲੈ ਸਰਾਸਨ ਸੁ ਬਾਨ ਤਾਨ
ਜੁਦੇ ਕਰ ਡਾਰੇ ਸੀਸ ਤਿਨ ਹੀ ਕੇ ਤਨ ਸੋ।।
ਮਾਨਹੁ ਬਸੁੰਧਰਾ ਕੀ ਧੀਰਤਾ ਨਿਹਾਰ ਇੰਦ੍ਰ
ਕੀਨੀ ਨਿਜ ਪੂਜਾ ਅਰਿਬਿੰਦ ਪੁਹਪਨ ਸੋ।। ੧੧੧੦।।

ਪਦ ਅਰਥ - ਨਿਦਾਨ = ਅਖੀਰਲਾ।। ਸਮਰ = ਜੁੱਧ।।

ਅਰਥ - ਜੋ ਸੂਰਮੇ ਕ੍ਰੋਧ ਦੇ ਭਰੇ ਹੋਏ ਆਏ ਸਨ, ਉਹ ਰਣਭੂਮੀ ਵਿਚ ਕੱਟ ਕੱਟ ਕੇ ਡਿਗ ਪਏ ਹਨ, ਧਨ ਸਿੰਘ ਦੇ ਨਾਲ ਸਾਹਮਣੇ ਹੋ ਕੇ ਜੁੱਧ ਕਰਦੇ ਹਨ। ਹੱਥ ਵਿਚ ਸ਼ਸਤ੍ਰ ਲੈ ਕੇ, ਅਖੀਰਲਾ ਜੰਗ ਸਮਝ ਕੇ, ਮਨ ਵਿਚ ਬੀਰਤਾ ਨੂੰ ਵਧਾ ਕੇ ਹੋਰ ਭੀ ਦੌੜ ਪਏ ਹਨ। ਧਨ ਸਿੰਘ ਨੇ ਕ੍ਰੋਧ ਨਾਲ ਧਨੁਖ ਲੈ ਕੇ, ਉਸ ਵਿਚ ਤੀਰ ਖਿਚ ਖਿਚ ਕੇ, ਉਹਨਾਂ ਦੇ ਸਰੀਰਾਂ ਨਾਲੋਂ ਸਿਰ ਵੱਖਰੇ ਕਰ ਕੇ ਸੁੱਟ ਦਿੱਤੇ ਹਨ। ਉਹ ਸਿਰ ਧਰਤੀ ਉਤੇ ਖਿਲ੍ਹਰੇ ਹੋਏ ਇਸ ਤਰ੍ਹਾਂ ਮਲੂਮ ਹੁੰਦੇ ਹਨ, ਮਾਨੋਂ ਧਰਤੀ ਦੀ ਧੀਰਜਤਾ ਨੂੰ ਵੇਖ ਕੇ, ਇੰਦ੍ਰ ਨੇ ਆਪ ਉਸਦੀ ਕੌਲ ਫੁੱਲਾਂ ਨਾਲ ਪੂਜਾ ਕੀਤੀ ਹੈ ਅਰਥਾਤ ਜਿਸ ਤਰ੍ਹਾਂ ਪੂਜਾ ਵੇਲੇ ਫੁੱਲ ਉਡਾਏ ਜਾਂਦੇ ਹਨ, ਅਤੇ ਉਹ ਖਿੰਡ-ਪੁੰਡ ਜਾਂਦੇ ਹਨ, ਇਵੇਂ ਹੀ ਸੂਰਮਿਆਂ ਦੇ ਸਿਰ ਖਿੰਡੇ ਪੁੰਡੇ ਹੋਏ ਰੁਲ ਰਹੇ ਹਨ।। ੧੧੧੦।।

ਸ੍ਵੈਯਾ।। ਸ੍ਰੀ ਧਨ ਸਿੰਘ ਅਯੋਧਨ ਮੈ ਅਤਿ ਕੋਪ ਕੀਯੋ ਬਹੁਤੇ ਭਟ ਮਾਰੇ।।
ਅਉਰ ਜਿਤੇ ਬਰ ਆਵਤ ਹੇ ਸੁ ਹਨੇ ਜਨੁ ਮਾਰਤ ਮੇਘ ਬਿਡਾਰੇ।।
ਜਾਦਵ ਕੇ ਦਲ ਕੇ ਗਜ ਕੇ ਹਲ ਕੇ ਦਲ ਕੇ ਹਲਕੇ ਕਰਿ ਡਾਰੇ।।
ਭੂਮ ਗਿਰੇ ਇਵ ਜਿਉ ਧਰਨੀ ਮਨੋ ਇੰਦ੍ਰ ਕੇ ਬੱਜ੍ਰ ਲਗੇ ਗਿਰ ਭਾਰੇ।। ੧੧੧੧।।

ਪਦ ਅਰਥ - ਮਾਰਤ=ਮਾਰ ਸੁੱਟੇ।। ਮੇਘ = ਬੱਦਲ।। ਗਜ ਕੇ = ਹਾਥੀ ਦੇ ਸ੍ਵਾਰ।। ਦਲ ਕੇ = ਪੱਤੇ ਦੀ ਤਰ੍ਹਾਂ।। ਹਲ ਕੇ= ਹਲਾ ਹਲਾ ਕੇ।। ਹਲਕੇ = ਹੌਲੇ ਕਰ ਕੇ।।

ਅਰਥ - ਜੰਗ ਦੇ ਮੈਦਾਨ ਵਿਚ ਸ੍ਰੀ ਧਨ ਸਿੰਘ ਨੇ ਬੜੇ ਕ੍ਰੋਧਵਾਨ ਹੋ ਕੇ ਬਹੁਤ ਸਾਰੇ ਜੋਧਿਆਂ ਨੂੰ ਮਾਰਨਾ ਕੀਤਾ। ਹੋਰ ਜਿੰਨੇ ਭੀ ਬਲਵਾਨ ਆਉਂਦੇ ਸਨ, ਉਹ ਸਾਰੇ ਇਸ ਤਰ੍ਹਾਂ ਮਾਰ ਸੁੱਟੇ ਹਨ ਮਾਨੋਂ ਹਵਾ ਨੇ ਬੱਦਲਾਂ ਨੂੰ ਦੂਰ ਕਰ ਦਿੱਤਾ ਹੈ। ਯਾਦਵਾਂ ਦੀ ਫੌਜ ਦੇ ਹਾਥੀ ਦੇ ਸਵਾਰਾਂ ਨੂੰ ਸ਼ਸਤ੍ਰਾਂ ਨਾਲ ਹਲਾ ਹਲਾ ਕੇ ਪੱਤੇ ਦੀ ਤਰ੍ਹਾਂ ਹੌਲਾ ਕਰ ਕੇ ਸੁੱਟ ਦਿੱਤਾ ਹੈ। ਇਸ ਤਰ੍ਹਾਂ ਝੂਮ ਕੇ ਧਰਤੀ ਉਤੇ ਡਿਗ ਪਏ ਹਨ, ਜਿਵੇਂ ਮਾਨੋਂ ਇੰਦ੍ਰ ਦੇ ਬੱਜਰ ਦੇ ਲੱਗਣ ਕਰ ਕੇ ਭਾਰੇ ਭਾਰੇ ਪਹਾੜ ਡਿੱਗ ਪਏ ਹਨ।। ੧੧੧੧।।

**ਸ੍ਵੈਯਾ।। ਕੋਪ ਭਰੇ ਅਸ ਪਾਨ ਧਰੇ ਧਨ ਸਿੰਘ ਅਰੇ ਗਜਰਾਜ ਸੰਘਾਰੇ।।**
**ਅਉਰ ਜਿਤੇ ਗਜ ਪੁੰਜ ਹੁਤੇ ਡਰ ਮਾਨ ਭਜੇ ਅਤਿ ਹੀ ਧੁਜਵਾਰੇ।।**
**ਤਾ ਛਬਿ ਕੀ ਉਪਮਾ ਕਬਿ ਸਯਾਮ ਕਹੈ ਮਨ ਮੈ ਸੁ ਬਿਚਾਰ ਉਚਾਰੇ।।**
**ਮਾਨਹੁ ਇੰਦ੍ਰ ਕੇ ਆਗਮ ਤੇ ਡਰ ਭੂਧਰ ਕੈ ਧਰ ਪੰਖ ਪਧਾਰੇ।।੧੧੧੨।।**

ਪਦ ਅਰਥ - ਧੁਜਵਾਰੇ = ਝੰਡਿਆਂ ਵਾਲੇ।। ਭੂਧਰ = ਪਹਾੜ।। ਪੰਖ = ਖੰਭ।।

ਅਰਥ - ਕ੍ਰੋਧ ਦੇ ਭਰੇ ਹੋਏ ਧਨ ਸਿੰਘ ਨੇ ਹੱਥ ਵਿਚ ਤਲਵਾਰ ਧਾਰਨ ਕਰ ਕੇ ਵੈਰੀ ਦੇ ਵੱਡੇ ਵੱਡੇ ਹਾਥੀ ਮਾਰ ਦਿਤੇ ਹਨ। ਹੋਰ ਜੇਹੜੇ ਹਾਥੀਆਂ ਦੇ ਸਵਾਰ ਵੱਡੇ ਵੱਡੇ ਝੰਡਿਆਂ ਵਾਲੇ ਬਹੁਤ ਸਾਰੇ ਸਨ, ਉਹ ਸਾਰੇ ਹੀ ਡਰ ਮੰਨ ਕੇ ਭੱਜ ਗਏ ਹਨ। ਉਸ ਦੀ ਛੱਬ ਦੀ ਉਪਮਾਂ ਨੂੰ ਸਿਆਮ ਕਵੀ ਜੀ ਨੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੇ ਕਿਹਾ ਹੈ। ਮਾਨੋਂ ਇੰਦ੍ਰ ਦੇ ਆਉਣ ਨਾਲ ਡਰ ਮੰਨ ਕੇ, ਖੰਭਾਂ ਨੂੰ ਧਾਰਨ ਵਾਲੇ ਪਹਾੜ ਨੱਸ ਚਲੇ ਹਨ।। ੧੧੧੨।।

**ਜੁੱਧ ਕੀਯੋ ਧਨ ਸਿੰਘ ਘਨੋ ਤਿਹ ਕੇ ਕੋਊ ਸਾਮੁਹੇ ਬੀਰ ਨ ਆਯੋ।।**
**ਜੋ ਰਨ ਕੋਪ ਸਿਉ ਆਨ ਪਰਯੋ ਨਹੀ ਜਾਨ ਦੀਯੋ ਸੋਈ ਮਾਰ ਗਿਰਾਯੋ।।**
**ਦਾਸਰਥੀ ਦਲ ਸਿਉ ਜਿਮ ਰਾਵਨ ਰੋਸ ਭਰਯੋ ਅਤਿ ਜੁੱਧ ਮਚਾਯੋ।।**
**ਤੈਸੇ ਭਿਰਯੋ ਧਨ ਸਿੰਘ ਬਲੀ ਹਨਿ ਕੈ ਚਤੁਰੰਗ ਚਮੂੰ ਪੁਨਿ ਧਾਯੋ।।੧੧੧੩।।**

ਪਦ ਅਰਥ - ਦਾਸਰਥੀ = ਦਸਰਥ ਦਾ ਪੁੱਤ੍ਰ, ਰਾਮ।।

ਅਰਥ - ਧਨ ਸਿੰਘ ਨੇ ਬੜਾ ਜੁੱਧ ਕੀਤਾ, ਕੋਈ ਸੂਰਮਾ ਉਹਦੇ ਸਾਹਮਣੇ ਨਾ ਆਯਾ। ਜੋ ਕ੍ਰੋਧ ਕਰ ਕੇ ਜੰਗ ਵਿਚ ਆ ਪਿਆ, ਉਸਨੂੰ ਜਾਣ ਨਹੀਂ ਦਿੱਤਾ, ਉਸਨੂੰ ਮਾਰ ਸੁੱਟਿਆ ਹੈ। ਜਿਸ ਤਰ੍ਹਾਂ ਰਾਮ ਦੀ ਫ਼ੌਜ ਦੇ ਨਾਲ ਰਾਵਣ ਨੇ ਕ੍ਰੋਧ ਵਿਚ ਭਰ ਕੇ ਬੜਾ ਭਾਰਾ ਜੁੱਧ ਮਚਾਇਆ ਸੀ। ਉਸੇ ਤਰ੍ਹਾਂ ਹੀ ਧਨ ਸਿੰਘ ਸੂਰਮਾ ਲੜਿਆ ਹੈ, ਜੋ ਚੌਹਾਂ ਤਰ੍ਹਾਂ ਦੀ ਫੌਜ ਨੂੰ ਮਾਰ ਕੇ ਫਿਰ ਭੱਜਾ ਫਿਰਦਾ ਹੈ।। ੧੧੧੩।।

ਸ੍ਵੈਯਾ।। ਟੇਰ ਕਹਯੋ ਧਨ ਸਿੰਘ ਬਲੀ ਰਨ ਤਯਾਗ ਸੁਨੋ ਹਰਿ ਭਾਜ ਨ ਜੱਈਯੈ।।
ਤਾ ਤੇ ਸੰਭਾਰ ਕੈ ਆਨਿ ਭਿਰੋ ਨਿਜ ਲੋਕਨ ਕੋਂ ਬਿਰਥਾ ਨ ਕਟੱਈਯੈ।।
ਹੇ ਬਲਦੇਵ ਸਰਾਸਨ ਲੈ ਹਮ ਸੋ ਸਮੁਹਾਇ ਕੈ ਜੁੱਧ ਕਰੱਈਯੈ।।
ਸੰਗਰ ਕੇ ਸਮ ਅਉਰ ਕਛੂ ਨਹੀ ਯਾ ਤੇ ਦੁਹੂੰ ਜਗ ਮੈ ਜਸੁ ਪੱਈਯੈ।।੧੧੧੪।।

ਪਦ ਅਰਥ – ਸੰਗਰ = ਜੰਗ, ਜੁੱਧ।।

ਅਰਥ – ਧਨ ਸਿੰਘ ਸੂਰਮੇ ਨੇ ਲਲਕਾਰ ਕੇ ਆਖਿਆ – ਹੇ ਕ੍ਰਿਸ਼ਨ! ਸੁਣ, ਰਣਭੂਮੀ ਨੂੰ ਤਿਆਗ ਕੇ ਭੱਜ ਨਾ ਜਾਵੀਂ। ਇਸ ਕਰ ਕੇ ਆਪਣੇ ਆਪ ਨੂੰ ਸੰਭਾਲ ਕੇ, ਤੂੰ ਆਪ ਆ ਕੇ ਮੇਰੇ ਨਾਲ ਲੜਾਈ ਕਰ, ਆਪਣੇ ਲੋਕਾਂ ਨੂੰ ਐਵੇਂ ਕਿਉਂ ਮਰਵਾਂਦਾ ਹੈਂ? ਹੇ ਬਲਭੱਦ੍ਰ! ਹੱਥ ਵਿਚ ਧਨੁੱਖ ਬਾਨ ਲੈ ਕੇ, ਮੇਰੇ ਸਾਹਮਣੇ ਹੋ ਕੇ ਜੰਗ ਮਚਾਓ। ਜੰਗ ਦੇ ਸਮਾਨ ਹੋਰ ਕੁਝ ਭੀ ਧਰਮ ਦਾ ਕਰਮ ਨਹੀਂ ਹੈ, ਜਿਸ ਦੇ ਕਰਨ ਕਰ ਕੇ ਦੋਹਾਂ ਲੋਕਾਂ ਵਿਚ ਹੀ ਜਸ ਪਾਈਦਾ ਹੈ।। ੧੧੧੪।।

ਸ੍ਵੈਯਾ।। ਯੌ ਸੁਨਿ ਕੈ ਬਤੀਯਾ ਅਰਿ ਕੀ ਤਰਕੀ ਮਨ ਮੈ ਅਤਿ ਕੋਪ ਭਰਯੋ ਹੈ।।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਜਦੁਬੀਰ ਹੂੰ ਧਾਇ ਪਰਯੋ ਹੈ।।
ਜੁੱਧ ਕੋ ਫੇਰਿ ਫਿਰਿਯੋ ਧਨ ਸਿੰਘ ਸਰਾਸਨ ਲੈ ਨਹੀ ਨੈਕੁ ਡਰਯੋ ਹੈ।।
ਬਾਨਨ ਕੀ ਬਰਖਾ ਕਰਿ ਕੈ ਹਰਿ ਸਿਉ ਲਰਿ ਕੈ ਬਲਿ ਸਾਥ ਅਰਯੋ ਹੈ।।੧੧੧੫।।

ਅਰਥ – ਇਸ ਤਰ੍ਹਾਂ ਵੈਰੀ ਦੀਆਂ ਗੱਲਾਂ ਸੁਣ ਕੇ, ਮਨ ਵਿਚ ਤਰਕ ਕੀਤੀ ਅਤੇ ਕ੍ਰੋਧ ਨਾਲ ਭਰ ਗਿਆ ਹੈ। ਬਾਨ, ਕਮਾਨ, ਤਲਵਾਰ ਤੇ ਗਦਾ ਫੜ ਕੇ, ਕ੍ਰਿਸ਼ਨ ਭੀ ਧਾਵਾ ਕਰ ਕੇ ਪਿਆ ਹੈ। ਜੁੱਧ ਕਰਨ ਨੂੰ ਧਨ ਸਿੰਘ ਫੇਰ ਮੁੜਿਆ ਹੈ, ਅਤੇ ਧਨੁਖ ਬਾਨ ਲੈ ਕੇ ਰੱਤੀ ਜਿੰਨਾਂ ਭੀ ਡਰਿਆ ਨਹੀਂ ਹੈ। ਤੀਰਾਂ ਦੀ ਝੜੀ ਲਾ ਕੇ ਕ੍ਰਿਸ਼ਨ ਨਾਲ ਯੁੱਧ ਕਰ ਕੇ ਬਲਭੱਦ੍ਰ ਨਾਲ ਜਾ ਅੜਿਆ।। ੧੧੧੫।।

ਸ੍ਵੈਯਾ।। ਇਤ ਤੇ ਬਲਭਦ੍ਰ ਸੁ ਕੋਪ ਭਰਯੋ ਉਤ ਤੇ ਧਨ ਸਿੰਘ ਭਯੋ ਅਤਿ ਤਾਤੋ।।
ਜੁੱਧੁ ਕੀਯੋ ਰਿਸ ਘਾਇਨ ਸੋ ਸੁ ਦੁਹੂੰਨ ਕੇ ਅੰਗੁ ਭਯੋ ਰੰਗ ਰਾਤੋ।।
ਮਾਰ ਹੀ ਮਾਰ ਪੁਕਾਰ ਪਰੇ ਅਰਿ ਭੂਲ ਗਈ ਮਨ ਕੀ ਸੁਧ ਸਾਤੋ।।
ਰਾਮ ਕਹੈ ਇਹ ਭਾਂਤ ਲਰੈ ਹਰਿ ਸੋ ਹਰਿ ਜਿਉ ਗਜ ਸਿਉ ਗਜ ਮਾਤੋ।।੧੧੧੬।।

ਪਦ ਅਰਥ – ਹਰਿ = ਸੇਰ।।

ਅਰਥ – ਇਧਰ ਬਲਭੱਦ੍ਰ ਕ੍ਰੋਧ ਦਾ ਭਰਿਆ ਹੋਇਆ ਹੈ, ਉਧਰ ਤੋਂ ਧਨ ਸਿੰਘ ਭੀ ਕ੍ਰੋਧ ਨਾਲ ਵੱਡਾ ਤੱਤਾ ਹੋਇਆ ਹੈ। ਕ੍ਰੋਧ ਨਾਲ ਜੁੱਧ ਕੀਤਾ ਹੈ, ਜ਼ਖਮਾਂ ਦੇ ਨਾਲ ਉਨ੍ਹਾਂ ਦੋਹਾਂ ਦੇ ਸਰੀਰਾਂ

ਦਾ ਰੰਗ ਲਾਲੋ-ਲਾਲ ਹੋ ਗਿਆ ਹੈ। 'ਮਾਰੋ, ਮਾਰੋ' ਦੀ ਪੁਕਾਰ ਹੋ ਰਹੀ ਹੈ, ਵੈਰੀ ਦੇ ਮਨ ਦੀਆਂ ਸੱਤੇ ਸੁੱਧਾਂ ਭੁੱਲ ਗਈਆਂ ਹਨ। 'ਰਾਮ' ਕਵੀ ਜੀ ਕਹਿੰਦੇ ਹਨ, ਇਸ ਤਰ੍ਹਾਂ ਨਾਲ ਲੜੇ ਹਨ, ਜਿਸ ਤਰ੍ਹਾਂ ਸ਼ੇਰ ਨਾਲ ਸ਼ੇਰ ਅਤੇ ਮੱਤੇ ਹੋਏ ਹਾਥੀ ਨਾਲ ਮੱਤਾ ਹੋਇਆ ਹਾਥੀ ਲੜਦਾ ਹੈ।। ੧੧੧੬।।

**ਜੋ ਬਲਦੇਵ ਕਰੇ ਤਿਹ ਬਾਰ ਬਚਾਇ ਕੈ ਆਪਨੋ ਆਪ ਸੰਭਾਰੇ।।**
**ਲੈ ਕਰ ਮੋ ਅਸ ਦਉਰ ਤਬੈ ਕਸਿ ਕੈ ਬਲ ਊਪਰ ਘਾਇ ਪ੍ਰਹਾਰੇ।।**
**ਬੀਰ ਪੈ ਭੀਰ ਲਖੀ ਜਦੁਬੀਰ ਸੁ ਜਾਦਵ ਲੈ ਰਿਪ ਓਰ ਸਿਧਾਰੇ।।**
**ਘੇਰਿ ਲਯੋ ਧਨ ਸਿੰਘ ਤਬੈ ਨਿਸ ਮੈ ਸਸਿ ਕੀ ਢਿਗ ਜਿਉ ਲਖ ਤਾਰੇ।।੧੧੧੭।।**

**ਅਰਥ** - ਬਲਭੱਦ੍ਰ ਉਸ ਉੱਤੇ ਜੋ ਵਾਰ ਕਰਦਾ ਹੈ, ਧਨ ਸਿੰਘ ਉਸ ਤੋਂ ਬਚਾ ਕੇ ਆਪਣੇ ਆਪ ਨੂੰ ਸੰਭਾਲ ਲੈਂਦਾ ਹੈ। ਤਦ ਫਿਰ ਧਨ ਸਿੰਘ ਹੱਥ ਵਿਚ ਤਲਵਾਰ ਲੈ ਕੇ, ਦੌੜ ਕੇ ਜੋਰ ਨਾਲ ਖਿਚ ਕੇ ਬਲਭੱਦ੍ਰ ਉੱਪਰ ਚੋਟ ਚਲਾ ਦਿੰਦਾ ਹੈ। ਇਸ ਤਰ੍ਹਾਂ ਭੀੜ ਭਰਾ ਉੱਤੇ ਪਈ ਜਾਣ ਕੇ, ਕ੍ਰਿਸ਼ਨ ਜੀ ਯਾਦਵ ਸੈਨਾ ਨੂੰ ਨਾਲ ਲੈ ਕੇ ਵੈਰੀ ਵੱਲ ਤੁਰ ਪਏ ਹਨ। ਧਨ ਸਿੰਘ ਨੂੰ ਇਸ ਤਰ੍ਹਾਂ ਘੇਰਾ ਪਾ ਲਿਆ, ਜਿਵੇਂ ਰਾਤ ਦੇ ਸਮੇਂ ਲੱਖਾਂ ਤਾਰੇ ਚੰਦ੍ਰਮਾਂ ਨੂੰ ਘੇਰਾ ਪਾ ਕੇ ਖਲੋਤੇ ਹੁੰਦੇ ਹਨ।। ੧੧੧੭।।

**ਬੇੜ ਲਯੋ ਧਨ ਸਿੰਘ ਜਬੈ ਗਜ ਸਿੰਘ ਜੁ ਠਾਢੋ ਹੁਤੋ ਸੋਊ ਧਾਯੋ।।**
**ਸ੍ਰੀ ਬਲਦੇਵ ਲਖਯੋ ਤਬ ਹੀ ਚੜ ਸਿਯੰਦਨ ਵਾਹੀ ਕੀ ਓਰ ਧਵਾਯੋ।।**
**ਆਵਨ ਸੋ ਨ ਦਯੋ ਹਰਿ ਲਉ ਅਧ ਬੀਚ ਹੀ ਬਾਨਨ ਸੋ ਬਿਰਮਾਯੋ।।**
**ਠਾਢੋ ਰਹਯੋ ਗਜ ਸਿੰਘ ਤਹਾਂ ਸੁ ਮਨੋ ਗਜ ਕੇ ਪਦ ਸਾਂਕਰ ਪਾਯੋ।।੧੧੧੮।।**

*ਪਦ ਅਰਥ* - ਬੇੜ = ਘੇਰਾ।। ਸਿਯੰਦਨ = ਰਥ, ਗੱਡੀ।।

**ਅਰਥ** - ਜਦ ਧਨ ਸਿੰਘ ਨੂੰ ਘੇਰਾ ਪਾ ਲਿਆ, ਤਦ ਗਜ ਸਿੰਘ ਜੋ ਇਕ ਪਾਸੇ ਵੱਲ ਖੜਾ ਹੋਇਆ ਸੀ, ਉਹ ਭੱਜ ਕੇ ਉਥੇ ਨੂੰ ਆਇਆ। ਉਸੇ ਵੇਲੇ ਬਲਭਦ੍ਰ ਜੀ ਨੇ ਜਾਣ ਲਿਆ ਅਤੇ ਰਥ ਉਤੇ ਸਵਾਰ ਹੋ ਕੇ ਉਸਦੇ ਵੱਲ ਹੀ ਰਥ ਭਜਾ ਦਿੱਤਾ। ਉਸਨੂੰ ਕ੍ਰਿਸ਼ਨ ਦੇ ਕੋਲ ਤੱਕ ਆਉਣ ਹੀ ਨਾ ਦਿੱਤਾ, ਅੱਧ ਵਿਚਾਲੇ ਹੀ ਤੀਰਾਂ ਦੇ ਨਾਲ ਉਸਦੀ ਮੱਤ ਮਾਰ ਦਿੱਤੀ। ਗਜ ਸਿੰਘ ਉਸੇ ਥਾਂ ਤੇ ਇਸ ਤਰ੍ਹਾਂ ਖੜੋਤਾ ਰਹਿ ਗਿਆ, ਜਿਸ ਤਰ੍ਹਾਂ ਹਾਥੀ ਦੇ ਪੈਰਾਂ ਵਿਚ ਮਾਨੋਂ ਸੰਗਲ ਪਾ ਦਿੱਤਾ ਹੈ।। ੧੧੧੮।।

**ਸ੍ਵੈਯਾ।। ਧਨ ਸਿੰਘ ਸੋ ਸ੍ਰੀ ਹਰਿ ਜੁੱਧੁ ਕਰੇ ਕਬਿ ਰਾਮ ਕਹੈ ਕਹੂ ਜਾਤ ਨ ਮਾਰਯੋ।।**
**ਕੋਪ ਭਰਯੋ ਮਧਸੂਦਨ ਜੂ ਕਰਿ ਬੀਚ ਸੁ ਆਪਨੋ ਚੱਕ੍ਰ ਸੰਭਾਰਯੋ।।**
**ਛਾਡਿ ਦਯੋ ਰਨ ਮੈ ਬਰ ਕੈ ਧਨ ਸਿੰਘ ਕੋ ਕਾਟਿ ਕੈ ਸੀਸ ਉਤਾਰਯੋ।।**

************************************************************

**ਯੋਂ ਤਰਫਿਜੋ ਧਰ ਭੂਮ ਬਿਖੈ ਮਨੋ ਮੀਨ ਸਰੋਵਰ ਤੇ ਗਹਿ ਡਾਰਯੋ।।੧੧੧੯।।**

*ਅਰਥ* - ਧਨ ਸਿੰਘ ਦੇ ਨਾਲ ਸ੍ਰੀ ਕ੍ਰਿਸ਼ਨ ਜੀ ਜੁੱਧ ਕਰਦੇ ਹਨ, ਰਾਮ ਕਵਿ ਜੀ ਕਹਿੰਦੇ ਹਨ ਦੋਹਾਂ ਵਿਚੋਂ ਕਿਸੇ ਤੋਂ ਕੋਈ ਮਾਰਿਆ ਨਹੀਂ ਜਾਂਦਾ। ਕ੍ਰਿਸ਼ਨ ਜੀ ਨੇ ਕ੍ਰੋਧ ਵਿਚ ਭਰ ਕੇ, ਆਪਣੇ ਹੱਥ ਵਿਚ ਚੱਕ੍ਰ ਨੂੰ ਫੜ ਲਿਆ। ਬਲ ਕਰ ਕੇ ਰਣ ਵਿਚ ਛੱਡ ਦਿੱਤਾ ਅਤੇ ਧਨ ਸਿੰਘ ਦਾ ਸਿਰ ਕੱਟ ਕੇ ਲਾਹ ਦਿੱਤਾ। ਧਰਤੀ ਉਤੇ ਡਿੱਗਾ ਹੋਯਾ ਧੜ ਇਸ ਤਰ੍ਹਾਂ ਤੜਫਦਾ ਹੈ, ਮਾਨੋਂ ਮੱਛੀ ਨੂੰ ਤਲਾਉ ਵਿਚੋਂ ਕੱਢ ਕੇ ਬਾਹਰ ਸੁੱਟ ਦਿੱਤਾ ਹੈ।। ੧੧੧੯।।

**ਸ੍ਵੈਯਾ।। ਮਾਰ ਲਯੋ ਧਨ ਸਿੰਘ ਜਬੈ ਤਬ ਹੀ ਲਖਿ ਜਾਦਵ ਸੰਖ ਬਜਾਏ।।**
**ਕੇਤਕ ਬੀਰ ਕਟੇ ਬਿਕਟੇ ਹਰਿ ਸੋ ਲਰਿ ਕੈ ਹਰਿ ਲੋਕ ਸਿਧਾਏ।।**
**ਠਾਢੋ ਹੁਤੋ ਗਜ ਸਿੰਘ ਜਹਾਂ ਯਹ ਕਉਤਕ ਦੇਖ ਮਹਾਂ ਬਿਸਮਾਏ।।**
**ਤਉ ਲਗਿ ਭਾਗਲਿ ਆਇ ਕਹਯੋ ਜੁ ਰਹੇ ਭਜਿ ਕੈ ਤੁਮਰੇ ਪਹਿ ਆਏ।।੧੧੨੦।।**

*ਅਰਥ* - ਜਦ ਧਨ ਸਿੰਘ ਨੂੰ ਮਾਰ ਲਿਆ, ਤਦੋਂ ਹੀ ਯਾਦਵਾਂ ਨੇ ਲੱਖਾਂ ਹੀ ਸੰਖ ਵਜਾ ਦਿੱਤੇ। ਕਿੰਨੇ ਹੀ ਨਾ ਕੱਟੇ ਜਾਣ ਵਾਲੇ ਸੂਰਮੇ ਕੱਟੇ ਗਏ ਹਨ, ਅਤੇ ਕ੍ਰਿਸ਼ਨ ਨਾਲ ਲੜ ਕੇ ਸਵਰਗ ਵਿਚ ਚਲੇ ਗਏ ਹਨ। ਗਜ ਸਿੰਘ ਜਿਥੇ ਖੜਾ ਹੋਯਾ ਸੀ, ਇਹ ਕੌਤਕ ਵੇਖ ਕੇ ਉਹ ਬੜਾ ਹੀ ਹੈਰਾਨ ਹੋ ਗਿਆ। ਏਨੇ ਚਿਰ ਤੱਕ ਭਗੌੜਿਆਂ ਨੇ ਆ ਕੇ ਉਸਨੂੰ ਕਹਿ ਦਿੱਤਾ ਕਿ ਜੇਹੜੇ ਜੀਉਂਦੇ ਰਹਿ ਗਏ ਹਨ, ਉਹ ਭੱਜ ਕੇ ਤੇਰੇ ਕੋਲ ਆ ਗਏ ਹਨ।। ੧੧੨੦।।

**ਯੋਂ ਸੁਨਿ ਕੈ ਤਿਨ ਕੇ ਮੁਖ ਤੇ ਗਜ ਸਿੰਘ ਬਲੀ ਅਤ ਕੋਪ ਭਰਯੋ।।**
**ਕਬਿ ਸਯਾਮ ਨਿਹਾਰ ਕੈ ਰਾਮ ਕੀ ਓਰ ਧਵਾਇ ਤਹਾਂ ਰਥੁ ਜਾਇ ਪਰਯੋ।।**
**ਤਜਿ ਸੰਕ ਨਿਸੰਕ ਹੁਇ ਜੁੱਧੁ ਕਰਯੋ ਜਦੁਬੀਰ ਕਹਾ ਤਿਨ ਯੋ ਉਚਰਯੋ।।**
**ਧਨ ਵੈ ਧਨ ਸਿੰਘ ਬਲੀ ਹਰਿ ਕੇ ਸਮੁਹੇ ਲਰਿ ਕੈ ਭਵ ਸਿੰਧ ਤਰਯੋ।। ੧੧੨੧।।**

*ਅਰਥ* - ਉਨ੍ਹਾਂ ਦੇ ਮੂੰਹ ਤੋਂ ਇਸ ਤਰ੍ਹਾਂ ਸੁਣ ਕੇ, ਗਜ ਸਿੰਘ ਸੂਰਮਾਂ ਬੜੇ ਭਾਰੇ ਕ੍ਰੋਧ ਨਾਲ ਭਰ ਗਿਆ। ਸਿਆਮ ਕਵਿ ਜੀ ਕਹਿੰਦੇ ਹਨ, ਰਥ ਨੂੰ ਭਜਾ ਕੇ ਬਲਭੱਦ੍ਰ ਵੱਲ ਜਾ ਪਿਆ ਹੈ। ਸ਼ੰਕਾ ਛੱਡ ਕੇ, ਨਿਸੰਗ ਹੋ ਕੇ ਜੁੱਧ ਕੀਤਾ ਹੈ, ਅਤੇ ਉਸਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਆਖਿਆ ਹੈ। ਧਨ ਸਿੰਘ ਯੋਧਾ ਧੰਨਤਾ ਦੇ ਯੋਗ ਹੈ, ਜੋ ਕ੍ਰਿਸ਼ਨ ਦੇ ਸਾਹਮਣੇ ਹੋ ਕੇ ਜੂਝਿਆ ਹੈ ਅਤੇ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਉਤਰ ਗਿਆ ਹੈ।। ੧੧੨੧।।

**ਸ੍ਵੈਯਾ।। ਪ੍ਰੇਮ ਸੋਂ ਯੋਂ ਕਹਿ ਕੈ ਮੁਖ ਤੇ ਪਰਲੋਕ ਸੁ ਲੋਕ ਰਹੇ ਸੁ ਬਿਚਾਰਯੋ।।**
**ਤੇਜ ਪ੍ਰਚੰਡ ਬਡੋ ਬਰਛਾ ਰਿਸ ਕੈ ਕਰਿ ਮੈ ਗਜ ਸਿੰਘ ਸੰਭਾਰਯੋ।।**

ਜਾਹੁ ਕਹਾ ਬਲਭਦ੍ਰ ਅਬੈ ਕਬਿ ਸਜਾਮ ਕਹੈ ਇਹ ਭਾਂਤਿ ਉਚਾਰਯੋ।।
ਸੋ ਬਰ ਕੈ ਕਰ ਕੋ ਤਨ ਕੋ ਜਦੁਬੀਰ ਕੇ ਭ੍ਰਾਤ ਕੇ ਊਪਰਿ ਡਾਰਯੋ।। ੧੧੨੨।।

ਅਰਥ - ਪ੍ਰੇਮ ਨਾਲ ਇਸ ਤਰ੍ਹਾਂ ਮੂੰਹ ਤੋਂ ਆਖ ਕੇ, ਉਸਨੇ ਲੋਕ ਨਾਲੋਂ ਪਰਲੋਕ ਦੇ ਰਹਿਣ ਨੂੰ ਸ੍ਰੇਸਟ ਵਿਚਾਰਿਆ ਹੈ। ਫਿਰ ਵੱਡੇ ਤੇਜ ਵਾਲਾ ਤੇਜ ਬਰਛਾ ਲੈ ਕੇ, ਗਜ ਸਿੰਘ ਨੇ ਕ੍ਰੋਧ ਨਾਲ ਹੱਥ ਦੇ ਵਿਚ ਸੰਭਾਲ ਲਿਆ। ਸਿਆਮ ਕਵਿ ਜੀ ਕਹਿੰਦੇ ਹਨ, ਇਸ ਤਰ੍ਹਾਂ ਆਖਿਆ - ਹੇ ਬਲਿਰਾਮ! ਖੜਾ ਰਹੁ, ਹੁਣ ਕਿਥੇ ਜਾਂਦਾ ਹੈਂ ? ਅਤੇ ਹੱਥ ਦੇ ਬਲ ਨੂੰ ਕਰਕੇ, ਉਹ ਬਰਛਾ ਕ੍ਰਿਸ਼ਨ ਦੇ ਭਰਾ ਬਲਭੱਦ੍ਰ ਦੇ ਸਰੀਰ ਉਤੇ ਸੁੱਟ ਦਿੱਤਾ।। ੧੧੨੨।।

ਸ੍ਵੈਯਾ।। ਆਵਤ ਇਉ ਬਰਛਾ ਗਹਿ ਕੈ ਬਲਦੇਵ ਸੁ ਏਕ ਉਪਾਇ ਕਰਜੋ ਹੈ।।
ਸਿਯੰਦਨ ਪੈ ਨਿਹਰਯੋ ਤਬ ਹੀ ਛੜ੍ਰੀ ਤਰਿ ਹੁਇ ਇਹ ਭਾਂਤ ਅਰਜੋ ਹੈ।।
ਫੋਰ ਕੇ ਪਾਰਿ ਭਯੋ ਫਲ ਯੋ ਤਿਹ ਕੀ ਉਪਮਾ ਕਬਿ ਯੋ ਉਚਰਜੋ ਹੈ।।
ਮਾਨਹੁ ਕਲਿੰਦ੍ਰ ਕੇ ਸ੍ਰਿੰਗਹੁ ਤੇ ਨਿਕਸਜੋ ਅਹਿ ਕੋ ਫਨ ਕੋਪ ਭਰਜੋ ਹੈ।।੧੧੨੩।।

ਅਰਥ - ਇਸ ਤਰ੍ਹਾਂ ਆਉਂਦੇ ਹੋਏ ਬਰਛੇ ਨੂੰ ਫੜ ਕੇ ਬਲਭੱਦ੍ਰ ਨੇ ਇਕ ਉਪਾਉ ਕੀਤਾ ਹੈ। ਉਸੇ ਵੇਲੇ ਰਥ ਦੇ ਉਤੇ ਹੀ ਨੀਵੇਂ ਹੋ ਕੇ ਛਤਰੀ ਦੇ ਹੇਠਾਂ ਹੋ ਗਿਆ ਅਤੇ ਬਰਛਾ ਛਤਰੀ ਉਤੋਂ ਹੇਠਾਂ ਨੂੰ ਹੋ ਕੇ ਅੜ ਗਿਆ ਹੈ। ਇਸ ਤਰ੍ਹਾਂ ਛਤਰੀ ਨੂੰ ਫੋੜ ਕੇ ਬਰਛੇ ਦਾ ਫਲ ਪਾਰ ਹੋ ਗਿਆ ਹੈ, ਉਸਦੀ ਉਪਮਾ ਨੂੰ ਕਵਿ ਜਨਾਂ ਨੇ ਇਸ ਤਰ੍ਹਾਂ ਉਚਾਰਿਆ ਹੈ। ਮਾਨੋਂ, ਪਹਾੜ ਦੀ ਚੋਟੀ ਦੇ ਉਤੋਂ ਕ੍ਰੋਧ ਦੇ ਭਰੇ ਹੋਏ ਸੱਪ ਦਾ ਫਨ ਨਿਕਲਿਆ ਹੋਇਆ ਹੈ।।੧੧੨੩।।

ਸ੍ਵੈਯਾ।। ਬਲ ਸੋ ਬਲ ਖੈਚ ਲਯੋ ਬਰਛਾ ਤਿਹ ਕੇ ਕਰ ਸੋ ਤਿਰਛਾ ਸੁ ਭਰਮਾਯੋ।।
ਯੋ ਚਮਕਿਯੋ ਦਮਕਿਯੋ ਨਭ ਮੈ ਚੁਟੀਆ ਉਡਤੇ ਜਮ ਨੌ ਦਰਸਾਯੋ।।
ਸ੍ਰੀ ਬਲਭਦ੍ਰ ਅਯੋਧਨ ਮੈ ਰਿਸ ਕੈ ਗਜ ਸਿੰਘ ਕੀ ਓਰ ਚਲਾਯੋ।।
ਮਾਨਹੁ ਕਾਲ ਪਰੀਛਤ ਕਉ ਜਮਦੰਡ ਪ੍ਰਚੰਡ ਕਿਧੋ ਚਮਕਾਯੋ।। ੧੧੨੪।।

ਅਰਥ - ਬਲ ਦੇ ਨਾਲ ਬਲਭੱਦ੍ਰ ਨੇ ਬਰਛਾ ਖਿੱਚ ਲਿਆ ਅਤੇ ਹੱਥ ਦੇ ਨਾਲ ਉਸਨੂੰ ਤਿਰਛਾ ਕਰ ਕੇ ਭੁਆਯਾ। ਉਹ ਇਸ ਤਰ੍ਹਾਂ ਚਮਕਿਆ ਦਮਕਿਆ, ਜਿਸ ਤਰ੍ਹਾਂ ਅਕਾਸ ਵਿਚ ਬੋਦੀ ਵਾਲਾ ਤਾਰਾ ਜੀਮਦਿਆਂ ਤੋਂ ਆਪਣਾ ਆਪ ਵਿਖਾਉਂਦਾ ਹੈ। ਸ੍ਰੀ ਬਲਭੱਦ੍ਰ ਨੇ ਰਣ ਭੂਮੀ ਵਿਚ ਕ੍ਰੋਧ ਕਰ ਕੇ ਗਜ ਸਿੰਘ ਵੱਲ ਚਲਾ ਦਿੱਤਾ। ਮਾਨੋਂ ਰਾਜੇ ਪਰੀਛਤ ਦਾ ਅੰਤ ਕਰਨ ਲਈ ਕਾਲ ਰੂਪ ਤੱਛਕ ਨਾਗ ਨੇ ਆਉਣਾ ਕੀਤਾ ਹੈ, ਅਰਥਾਤ ਜਮ ਨੇ ਆਪਣਾ ਪ੍ਰਚੰਡ ਦੰਡ ਚਮਕਾਉਣਾ ਕੀਤਾ ਹੈ।। ੧੧੨੪।।

ਸ੍ਵੈਯਾ।। ਗਜ ਸਿੰਘ ਅਨੇਕ ਉਪਾਇ ਕੀਏ ਨ ਬਚਜੋ ਉਰ ਆਇ ਲਗਯੋ ਬਰਛਾ ਬਰ।।

************************************************************

ਭੂਪ ਬਿਲੋਕਤ ਹੈਂ ਸਿਗਰੇ ਧੁਨ ਸੀਸ ਹਹਾ ਕਹਿ ਮੀਚਤ ਹੈ ਕਰ।।
ਘਾਉ ਪ੍ਰਚੰਡ ਲਗਯੋ ਤਿਹ ਕੌਂ ਮੁਰਛਾਇ ਪਰਯੋ ਨ ਤਜਯੋ ਕਰ ਤੇ ਸਰ।।
ਸਿਯੰਦਨ ਪੈ ਗਜ ਸਿੰਘ ਗਿਰਯੋ ਗਿਰ ਊਪਰਿ ਜਿਉ ਗਜਰਾਜ ਕਲੇਵਰ।। ੧੧੨੫।।

ਪਦ ਅਰਥ - ਧੁਨ=ਫੇਰਦੇ।। ਮੀਚਤ=ਮਲਦੇ।। ਪ੍ਰਚੰਡ=ਵੱਡਾ ਭਾਰੀ।। ਕਲੇਵਰ=ਸਰੀਰ।।

ਅਰਥ - ਗਜ ਸਿੰਘ ਨੇ ਬਚਣ ਦੇ ਵਾਸਤੇ ਅਨੇਕਾਂ ਉਪਾਉ ਕੀਤੇ, ਪਰ ਬਚ ਨਾ ਸਕਿਆ, ਉਹ ਸ੍ਰੇਸ਼ਟ ਬਰਛਾ ਛਾਤੀ ਵਿਚ ਆ ਲੱਗਾ। ਸਾਰੇ ਰਾਜੇ ਵੇਖ ਕੇ, ਸਿਰ ਫੇਰਦੇ ਹਨ, ਮੂੰਹੋਂ "ਹਾਇ! ਹਾਇ!" ਕਹਿ ਕੇ ਹੱਥ ਮਲਦੇ ਹਨ। ਉਸਨੂੰ ਵੱਡਾ ਭਾਰੀ ਜਖਮ ਲੱਗਾ, ਮੂਰਛਾ ਹੋ ਕੇ ਡਿੱਗ ਪਿਆ, ਪਰ ਹੱਥ ਵਿਚੋਂ ਤੀਰ ਨੂੰ ਨਹੀਂ ਛੱਡਿਆ। ਰਥ ਉਤੋਂ ਗਜ ਸਿੰਘ ਧਰਤੀ ਉਤੇ ਇਸ ਤਰ੍ਹਾਂ ਡਿੱਗ ਪਿਆ ਜਿਸ ਤਰ੍ਹਾਂ ਪਹਾੜ ਉਤੋਂ ਗਜਰਾਜ ਦਾ ਸਰੀਰ ਡਿੱਗ ਪੈਂਦਾ ਹੈ।। ੧੧੨੫।।

ਚੇਤ ਭਯੋ ਤਬ ਹੀ ਗਜ ਸਿੰਘ ਸੰਭਾਰ ਪ੍ਰਚੰਡ ਕੁਅੰਡ ਤਨਾਯੋ।।
ਕਾਨ ਪ੍ਰਮਾਨ ਲਉ ਖੈਚ ਕੈ ਆਨ ਸੁ ਤਾਨ ਕੈ ਬਾਨ ਪ੍ਰਕੋਪ ਚਲਾਯੋ।।
ਏਕ ਤੇ ਹੁਇ ਕੈ ਅਨੇਕ ਚਲੈ ਤਿਹ ਕੀ ਉਪਮਾ ਕਹੁ ਭਾਖ ਸੁਨਾਯੋ।।
ਪਉਨ ਕੇ ਭੱਛਕ ਤੱਛਕ ਲੱਛਕ ਲੈ ਬਲ ਕੀ ਸਰਨਾਗਤ ਆਯੋ।। ੧੧੨੬।।

ਪਦ ਅਰਥ - ਕੁਅੰਡ = ਧਨੁਖ।। ਪ੍ਰਕੋਪ = ਕ੍ਰੋਧ ਨਾਲ।। ਭੱਛਕ = ਖਾਣ ਵਾਲੇ।। ਲੱਛਕ = ਲੱਖਾਂ ਹੀ।।

ਅਰਥ - ਜਦੋਂ ਹੀ ਗਜ ਸਿੰਘ ਸੁਚੇਤ ਹੋਇਆ, ਤਦੋਂ ਝਟ ਹੀ ਪ੍ਰਚੰਡ ਧਨੁਖ ਨੂੰ ਸੰਭਾਲ ਕੇ ਚੜ੍ਹਾ ਲਿਆ। ਕੰਨ ਤੱਕ ਖਿੱਚ ਕੇ, ਉਸੇ ਆਨ ਦੀ ਆਨ ਵਿਚ, ਬੜੇ ਕ੍ਰੋਧ ਨਾਲ ਕੱਸ ਕੇ ਤੀਰ ਚਲਾ ਦਿੱਤਾ। ਉਹ ਤੀਰ ਇਕ ਤੋਂ ਅਨੇਕਾਂ ਹੋ ਕੇ ਚਲ ਪਏ, ਉਨ੍ਹਾਂ ਦੀ ਉਪਮਾਂ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ ਹੈ। ਮਾਨੋ, ਪਉਣ ਦੇ ਖਾਣ ਵਾਲੇ ਲੱਖਾਂ ਹੀ ਸੱਪਾਂ ਨੂੰ ਨਾਲ ਲੈ ਕੇ ਤੱਛਕ ਆਸਤੀਕ ਦੀ ਸਰਣਾਗਤ ਆਇਆ ਸੀ। ਉਸੇ ਤਰ੍ਹਾਂ ਹੀ ਇਹ ਤੀਰਾਂ ਰੂਪ ਤੱਛਕ ਬਲਭੱਦ੍ਰ ਦੀ ਸਰਣ ਵਿਚ ਆਇਆ ਹੈ।। ੧੧੨੬।।

ਸ੍ਵੈਯਾ।। ਬਾਨ ਨ ਏਕ ਲਗਯੋ ਬਲ ਕੋ ਗਜ ਸਿੰਘ ਤਬੈ ਇਹ ਭਾਂਤ ਕਹਯੋ ਹੈ।।
ਸੇਸ ਸੁਰੇਸ ਦਨੇਸ ਧਨੇਸ ਮਹੇਸ ਨਿਸੇਸ ਖਗੇਸ ਗਹਯੋ ਹੈ।।
ਜੁੱਧ ਬਿਖੈ ਅਬ ਲਉ ਸੁਨਿ ਲੈ ਸੋਊ ਬੀਰ ਹਨਯੋ ਮਨ ਮੈ ਜੁ ਚਹਯੋ ਹੈ।।
ਏਕ ਅਚੰਭਵ ਹੈ ਮੁਹਿ ਦੇਖਤ ਤੋ ਤਨ ਮੈ ਕਸ ਜੀਵ ਰਹਯੋ ਹੈ।। ੧੧੨੭।।

**************************************************************

ਅਰਥ – ਬਲਭੱਦ੍ਰ ਨੂੰ ਇਕ ਭੀ ਤੀਰ ਨਾ ਵੱਜਿਆ, ਤਦ ਗਜ ਸਿੰਘ ਨੇ ਇਸ ਤਰ੍ਹਾਂ ਆਖਿਆ। ਸ਼ੇਸ਼ਨਾਗ, ਇੰਦ੍ਰ, ਸੂਰਜ, ਕੁਬੇਰ, ਸ਼ਿਵਜੀ, ਚੰਦ੍ਰਮਾਂ ਜਾਂ ਗਰੁੜ ਨੇ ਤੈਨੂੰ ਫੜ ਰਖਿਆ ਹੈ। ਤੁਸੀਂ ਸਾਰੇ ਹੀ ਸੁਣ ਲੈ, ਹੁਣ ਤੱਕ ਜੁੱਧ ਵਿਚ ਉਸ ਸੂਰਮੇ ਨੂੰ ਮਾਰ ਦਿੱਤਾ ਹੈ, ਜਿਸਨੂੰ ਮੈਂ ਮਨ ਵਿਚ ਮਾਰਨਾ ਚਾਹਿਆ ਹੈ। ਤੈਨੂੰ ਵੇਖਦਿਆਂ ਮੈਨੂੰ ਇਕ ਅਚੰਭਾ ਹੁੰਦਾ ਹੈ ਕਿ ਤੇਰਾ ਸਰੀਰ ਜੀਉਂਦਾ ਕਿਸ ਤਰ੍ਹਾਂ ਰਿਹਾ ਹੈ?॥ ੧੧੨੭॥

**ਸ੍ਵੈਯਾ॥ ਯੌਂ ਕਹਿ ਕੈ ਬਤੀਆ ਬਲ ਸੋ ਬਰਛਾ ਧੁਜ ਸੰਜੁਤ ਖੈਚ ਚਲਾਯੋ॥**
**ਤਉ ਧਨੁ ਲੈ ਕਰਿ ਮੈ ਮੁਸਲੀ ਸੋਊ ਆਵਤ ਨੈਨਨ ਸੋ ਲਖਿ ਪਾਯੋ॥**
**ਉਗ੍ਰ ਪਰਾਕ੍ਰਮ ਕੈ ਸੰਗ ਬਾਨ ਅਚਾਨਕ ਸੋ ਕਟਿ ਭੂਮ ਗਿਰਾਯੋ॥**
**ਮਾਨਹੁ ਪੰਖਨ ਕੋ ਅਹਿਵਾ ਖਗਰਾਜ ਕੇ ਹਾਥ ਪਰ੍ਯੋ ਰਿਸ ਘਾਯੋ॥ ੧੧੨੮॥**

ਅਰਥ – ਇਸ ਪ੍ਰਕਾਰ ਦੀਆਂ ਗੱਲਾਂ ਬਾਤਾਂ ਕਹਿ ਕੇ ਧੁਜਾ ਚੋਂ ਬਰਛਾ ਖਿਚ ਕੇ ਚਲਾਉਣਾ ਕੀਤਾ ਹੈ। ਤਦ ਬਲਭੱਦ੍ਰ ਨੇ ਉਸਨੂੰ ਆਉਂਦਾ ਹੋਇਆ ਅੱਖਾਂ ਨਾਲ ਜਾਣ ਲਿਆ। ਹੱਥ ਵਿਚ ਧਨੁਖ ਲੈ ਕੇ ਬੜਾ ਭਾਰਾ ਜੋਰ ਕਰਕੇ, ਅਚਾਨਕ ਹੀ ਤੀਰ ਨਾਲ ਕੱਟ ਕੇ, ਉਸ ਬਰਛੇ ਨੂੰ ਰਾਹ ਵਿਚ ਧਰਤੀ ਉਤੇ ਸੁੱਟ ਦਿੱਤਾ। ਮਾਨੋਂ ਉੱਡਣਾ ਸੱਪ ਗਰੁੜ ਦੇ ਹੱਥ ਵਿਚ ਆ ਗਿਆ ਹੈ ਅਤੇ ਕ੍ਰੋਧ ਦੇ ਨਾਲ ਮਾਰ ਸੁੱਟਿਆ ਹੈ॥ ੧੧੨੮॥

**ਸ੍ਵੈਯਾ॥ ਕੋਪ ਭਰਯੋ ਅਤਿ ਹੀ ਗਜ ਸਿੰਘ ਲਯੋ ਬਰਛਾ ਅਰਿ ਓਰ ਚਲਾਯੋ॥**
**ਜਾਇ ਲਗ੍ਯੋ ਮੁਸਲੀਧਰ ਕੇ ਤਨ ਲਾਗਤ ਤਾ ਅਤਿ ਹੀ ਦੁਖੁ ਪਾਯੋ॥**
**ਪਾਰ ਪ੍ਰਚੰਡ ਭਯੋ ਫਲ ਯੋ ਜਸੁ ਤਾ ਛਬਿ ਕੋ ਮਨ ਮੈ ਇਹ ਆਯੋ॥**
**ਮਾਨਹੁ ਗੰਗ ਕੀ ਧਾਰ ਕੇ ਮੱਧਿ ਉਤੰਗ ਹੁਇ ਕੂਰਮ ਸੀਸ ਉਚਾਯੋ॥ ੧੧੨੯॥**

ਅਰਥ – ਗਜ ਸਿੰਘ ਬੜਾ ਹੀ ਕ੍ਰੋਧ ਨਾਲ ਭਰ ਗਿਆ ਅਤੇ ਬਰਛਾ ਫੜ ਕੇ ਵੈਰੀ ਵੱਲ ਤੱਕ ਕੇ ਚਲਾ ਦਿੱਤਾ। ਉਹ ਬਰਛਾ ਜਾ ਕੇ, ਬਲਭੱਦ੍ਰ ਦੇ ਸਰੀਰ ਵਿਚ ਵੱਜਾ, ਉਸਦੇ ਲੱਗਦਿਆਂ ਹੀ ਉਸਨੇ ਬੜਾ ਦੁੱਖ ਪਾਇਆ। ਉਸਦਾ ਫਲ ਪਾਰ ਲੰਘ ਗਿਆ, ਉਸਦੀ ਛਬ ਦਾ ਜਸ ਕਵਿ ਜਨਾਂ ਦੇ ਮਨ ਵਿਚ ਇਸ ਤਰ੍ਹਾਂ ਆਇਆ ਹੈ ਕਿ ਮਾਨੋ, ਗੰਗਾ ਦੀ ਧਾਰ ਦੇ ਵਿਚੋਂ, ਕੱਛੂ ਨੇ ਉੱਚਾ ਹੋ ਕੇ, ਸਿਰ ਉਤਾਂਹ ਚੁੱਕਿਆ ਹੋਇਆ ਹੈ॥ ੧੧੨੯॥

**ਸ੍ਵੈਯਾ॥ ਲਾਗਤ ਸਾਂਗ ਕੀ ਸ੍ਰੀ ਬਲਭਦ੍ਰ ਸੁ ਸਿਅੰਦਨ ਤੇ ਗਹਿ ਖੈਚ ਕਢਯੋ॥**
**ਮੁਰਝਾਇ ਕੈ ਭੂਮਿ ਪਰਯੋ ਨ ਮਰਯੋ ਸੁਰ ਬ੍ਰਿਛ ਗਿਰਯੋ ਮਨੋ ਜੋਤ ਮਢਯੋ॥**
**ਜਬ ਚੇਤ ਭਯੋ ਭ੍ਰਮ ਛੂਟਿ ਗਯੋ ਉਠ ਠਾਢੋ ਭਯੋ ਮਨ ਕੋਪੁ ਬਢਯੋ॥**

********************************************************

ਰਥ ਹੇਰ ਕੈ ਧਾਇ ਚੜਯੋ ਬਰ ਸੋ ਗਿਰ ਪੈ ਮਨੋ ਕੂਦ ਕੈ ਸਿੰਘ ਚਢਯੋ।।੧੧੩੦।।

ਅਰਥ - ਸਾਂਗ ਦੀ ਸੱਟ ਵੱਜਦਿਆਂ ਹੀ ਬਲਭੱਦ੍ਰ ਨੇ ਉਸਨੂੰ ਫੜ ਕੇ ਖਿੱਚ ਕੇ ਰਥ ਦੇ ਵਿਚੋਂ ਬਾਹਰ ਕੱਢ ਲਿਆ। ਫਿਰ ਮੂਰਛਿਤ ਹੋ ਕੇ ਧਰਤੀ ਉਤੇ ਡਿੱਗ ਪਿਆ, ਮੋਯਾ ਨਹੀਂ, ਪਰ ਇਉਂ ਮਲੂਮ ਹੁੰਦਾ ਹੈ, ਮਾਨੋ ਕਲਪ ਬ੍ਰਿਛ ਡਿੱਗ ਪਿਆ ਹੈ, ਜੋ ਜੋਤ ਦਾ ਮਤਿਆ ਹੋਯਾ ਹੈ। ਜਦ ਮੂਰਛਾ ਖੁੱਲ੍ਹੀ ਤੇ ਸੁਚੇਤ ਹੋ ਗਿਆ, ਤਾਂ ਉਸਦਾ ਭਰਮ ਛੁੱਟ ਗਿਆ ਅਤੇ ਉੱਠ ਕੇ ਖੜਾ ਹੋ ਗਿਆ ਤੇ ਮਨ ਵਿਚ ਕ੍ਰੋਧ ਕਰ ਗਿਆ। ਰਥ ਨੂੰ ਖੜਾ ਵੇਖ ਕੇ, ਭੱਜ ਕੇ ਜੋਰ ਨਾਲ ਉਤੇ ਚੜ੍ਹ ਗਿਆ, ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਸ਼ੇਰ ਛਾਲ ਮਾਰ ਕੇ ਪਰਬਤ ਉਤੇ ਚੜ੍ਹ ਗਿਆ ਹੈ।। ੧੧੩੦।।

ਪੁਨ ਆਇ ਭਿਰਯੋ ਗਜ ਸਿੰਘ ਸੋ ਬੀਰ ਬਲੀ ਮਨ ਮੈ ਨਹੀ ਨੈਕ ਡਰਯੋ।।
ਧਨੁ ਬਾਨ ਸੰਭਾਰਿ ਕ੍ਰਿਪਾਨ ਗਦਾ ਰਿਸ ਬੀਚ ਅਯੋਧਨ ਜੁੱਧ ਕਰਯੋ।।
ਜੋਊ ਆਵਤ ਭਯੋ ਸਰ ਸਤ੍ਰਨ ਕੋ ਸੰਗ ਬਾਨਨ ਕੇ ਸੋਊ ਕਾਟ ਡਰਯੋ।।
ਕਬਿ ਸਯਾਮ ਕਹੈ ਬਲਦੇਵ ਮਹਾਂ ਰਨ ਕੀ ਛਿਤ ਤੇ ਨਹੀ ਪੈਗੁ ਟਰਯੋ।।੧੧੩੧।।

ਅਰਥ - ਬਲੀ ਸੂਰਮਾ ਫਿਰ ਆ ਕੇ ਗਜ ਸਿੰਘ ਨਾਲ ਭਿੜ ਪਿਆ ਅਤੇ ਮਨ ਵਿਚ ਉਸ ਤੋਂ ਰੱਤੀ ਜਿੰਨਾ ਭੀ ਡਰਿਆ ਨਹੀਂ ਹੈ। ਧਨੁਖ-ਬਾਨ ਸੰਭਾਲ ਕੇ, ਤਲਵਾਰ ਤੇ ਗਦਾ ਫੜ ਕੇ ਕ੍ਰੋਧ ਨਾਲ ਭਰ ਕੇ ਰਣਭੂਮੀ ਵਿਚ ਜੁੱਧ ਕੀਤਾ ਹੈ। ਵੈਰੀ ਦਾ ਜੋ ਭੀ ਤੀਰ ਆਉਂਦਾ ਹੋਇਆ ਵੇਖਿਆ ਉਸਨੂੰ ਤੀਰਾਂ ਦੇ ਨਾਲ ਕੱਟ ਕੇ ਸੁੱਟ ਦਿੱਤਾ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਬਲਭੱਦ੍ਰ ਮਹਾਂ ਸੂਰਮਾ ਹੈ। ਜੋ ਰਣਭੂਮੀ ਵਿਚੋਂ ਇਕ ਕਦਮ ਭੀ ਪਿੱਛੇ ਨਹੀਂ ਹਟਿਆ ਹੈ।। ੧੧੩੧।।

ਸ੍ਵੈਯਾ।। ਬਹੁਰੋ ਹਲ ਮੂਸਲ ਲੈ ਕਰਿ ਮੋ ਅਰਿ ਸਿਉ ਅਰਿ ਕੈ ਅਤਿ ਜੁੱਧੁ ਮਚਾਯੋ।।
ਲੈ ਬਰਛਾ ਗਜਿ ਸਿੰਘ ਬਲੀ ਬਲਿ ਸਿਉ ਬਲਦੇਵ ਕੀ ਓਰ ਚਲਾਯੋ।।
ਆਵਤ ਸੋ ਲਖਿ ਕੈ ਫਲ ਕੋ ਹਲ ਸੋ ਕਟਿ ਕੈ ਪੁਨ ਭੂਮਿ ਗਿਰਾਯੋ।।
ਸੋ ਫਲ ਹੀਨ ਭਯੋ ਜਬ ਹੀ ਕਸਿ ਕੈ ਬਲਭਦ੍ਰ ਕੇ ਗਾਤ ਲਗਾਯੋ।।੧੧੩੨।।

ਅਰਥ - ਫੇਰ ਬਲਰਾਮ ਨੇ ਹਲ ਤੇ ਮੋਹਲਾ ਹੱਥ ਵਿਚ ਫੜ ਕੇ ਦੁਸ਼ਮਨ ਨਾਲ ਡਟ ਕੇ ਜੁੱਧ ਮਚਾਇਆ ਹੈ।। ਗਜ ਸਿੰਘ ਬਲੀ ਨੇ ਹੱਥ ਵਿਚ ਬਰਛਾ ਲੈ ਕੇ, ਜੋਰ ਦੇ ਨਾਲ ਬਲਭੱਦ੍ਰ ਦੇ ਵੱਲੇ ਚਲਾ ਦਿੱਤਾ। ਉਸਨੂੰ ਆਉਂਦਿਆਂ ਵੇਖ ਕੇ, ਬਲਭੱਦ੍ਰ ਨੇ ਹਲ ਦੇ ਨਾਲ ਉਸਦਾ ਫਲ ਕੱਟ ਕੇ ਧਰਤੀ ਉਤੇ ਡੇਗ ਦਿੱਤਾ। ਜਦੋਂ ਹੀ ਉਹ ਫਲ ਹੀਨਾ ਹੋ ਗਿਆ, ਤਾਂ ਗਜ ਸਿੰਘ ਨੇ ਕਸ ਕੇ ਬਲਭੱਦ੍ਰ ਦੇ ਸਰੀਰ ਉਤੇ ਲਾ ਦਿੱਤਾ।। ੧੧੩੨।।

ਸ੍ਵੈਯਾ।। ਖੱਗ ਕਰੰ ਗਹਿ ਕੈ ਗਜਿ ਸਿੰਘ ਅਨੰਤ ਕੇ ਊਪਰਿ ਕੋਪ ਚਲਾਯੋ।।

## ਤਉ ਮੁਸਲੀ ਕਰ ਚਰਮ ਲੀਯੋ ਧਰ ਯੌਂ ਅਰਿ ਕਉ ਬਲ ਘਾਉ ਬਚਾਯੋ ।।
## ਢਾਲ ਕੇ ਫੂਲ ਪੈ ਧਾਰ ਬਹੀ ਚਿਨਗਾਰ ਉਠੀ ਕਬਿ ਯੌਂ ਗੁਨ ਗਾਯੋ ।।
## ਮਾਨਹੁ ਪਾਵਸ ਕੀ ਨਿਸ ਮੈ ਬਿਜੁਰੀ ਦੁਤਿ ਤਾਰਨ ਕੋ ਪ੍ਰਗਟਾਯੋ ।। ੧੧੩੩ ।।

ਪਦ ਅਰਥ - ਅਨੰਤ = ਬਲਭੱਦ੍ਰ, ਜੋ ਸ਼ੇਸ਼ਨਾਗ ਦਾ ਅਵਤਾਰ ਹੈ।। ਚਰਮ=ਢਾਲ।।

ਅਰਥ - ਗਜ ਸਿੰਘ ਨੇ ਫਿਰ ਹੱਥ ਵਿਚ ਤਲਵਾਰ ਫੜ ਕੇ, ਕ੍ਰੋਧ ਨਾਲ ਬਲਭੱਦ੍ਰ ਦੇ ਉਤੇ ਚਲਾ ਦਿੱਤੀ। ਤਦ ਫਿਰ ਬਲਭੱਦ੍ਰ ਨੇ ਹੱਥ ਵਿਚ ਢਾਲ ਫੜ ਲਈ ਅਤੇ ਉਸਦੀ ਓਟ ਧਰ ਕੇ ਵੈਰੀ ਦੇ ਘਾਉ ਤੋਂ ਆਪ ਨੂੰ ਬਚਾ ਗਿਆ। ਪਰ ਢਾਲ ਦੇ ਫੁੱਲ ਉਤੇ ਤਲਵਾਰ ਦੀ ਧਾਰ ਵੱਜੀ ਤਾਂ ਉਸ ਵਿਚੋਂ ਚਿਨਗਾਰੀ ਉੱਠੀ, ਜਿਸਦੀ ਉਪਮਾਂ ਨੂੰ ਕਵਿ ਜਨਾਂ ਨੇ ਇਸ ਤਰ੍ਹਾਂ ਕਿਹਾ ਹੈ। ਮਾਨੋਂ ਬਰਸਾਤ ਰੁੱਤ ਦੀ ਰਾਤ ਵਿਚ ਬਿਜਲੀ ਦੀ ਚਮਕ ਨੇ ਤਾਰਿਆਂ ਨੂੰ ਪ੍ਰਗਟ ਕਰ ਦਿੱਤਾ ਹੈ।। ੧੧੩੩।।

## ਸ੍ਵੈਯਾ।। ਘਾਇ ਹਲੀ ਸਹ ਕੈ ਰਿਪ ਕੋ ਗਹਿ ਕੈ ਕਰਵਾਰ ਸੁ ਬਾਰ ਕਰਯੋ ਹੈ ।।
## ਧਾਰ ਬਹੀ ਅਰਿ ਕੰਠਿ ਬਿਖੈ ਕਟਿ ਕੈ ਤਿਹ ਕੋ ਸਿਰ ਭੂਮ ਝਰਿਯੋ ਹੈ ।।
## ਬਜ੍ਰ ਜਰੇ ਰਥ ਤੇ ਗਿਰਯੋ ਤਿਹ ਕੋ ਜਸ ਯੌ ਕਬਿ ਨੈ ਉਚਰਯੋ ਹੈ ।।
## ਮਾਨਹੁ ਤਾਰਨ ਲੋਕ ਹੂੰ ਤੇ ਸੁਰ ਭਾਨ ਹਨਜੋ ਸਿਰ ਭੂਮਿ ਪਰਜੋ ਹੈ ।। ੧੧੩੪ ।।

ਅਰਥ - ਦੁਸ਼ਮਣ ਦਾ ਘਾਉ ਸਹਾਰ ਕੇ, ਬਲਭੱਦ੍ਰ ਨੇ ਫਿਰ ਤਲਵਾਰ ਨੂੰ ਫੜ ਕੇ ਵੈਰੀ ਉਤੇ ਆਪਣਾ ਵਾਰ ਕੀਤਾ ਹੈ। ਵੈਰੀ ਦੇ ਗਲੇ ਵਿਚ ਤਲਵਾਰ-ਦੀ ਧਾਰ ਵਗ ਗਈ ਅਤੇ ਉਸਦਾ ਸਿਰ ਕੱਟ ਕੇ ਧਰਤੀ ਉਤੇ ਡਿੱਗ ਪਿਆ। ਹੀਰਿਆਂ ਦੇ ਜੜੇ ਹੋਏ ਰਥ ਵਿਚੋਂ ਡਿਗ ਪਿਆ ਹੈ, ਜਿਸਦੀ ਉਪਮਾ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਉਚਾਰਿਆ ਹੈ। ਮਾਨੋਂ, ਤਾਰਿਆਂ ਦੇ ਲੋਕ ਵਿਚੋਂ, ਦੇਵਤਿਆਂ ਦਾ ਮਾਰਿਆ ਹੋਇਆ ਸੂਰਜ ਆ ਡਿੱਗਾ ਹੈ, ਇਸ ਤਰ੍ਹਾਂ ਨਾਲ ਸਿਰ ਧਰਤੀ ਉਤੇ ਪਿਆ ਹੋਇਆ ਮਲੂਮ ਹੁੰਦਾ ਹੈ।। ੧੧੩੪।।

## ਮਾਰ ਲਯੋ ਗਜਿ ਸਿੰਘ ਜਬੈ ਤਜਿ ਕੈ ਰਨ ਕੋ ਸਭ ਹੀ ਭਟ ਭਾਗੇ ।।
## ਸ੍ਰਉਨ ਭਰੇ ਲਖਿ ਲੋਥ ਡਰੇ ਨਹਿ ਧੀਰ ਧਰੇ ਨਿਸ ਕੇ ਜਨੁ ਜਾਗੇ ।।
## ਮਾਰ ਲਏ ਨ੍ਰਿਪ ਪੰਚ ਭਗੇ ਤਿਨ ਯੌਂ ਕਹਜੋ ਜਾ ਅਪਨੇ ਪ੍ਰਭ ਆਗੇ ।।
## ਯੌਂ ਸੁਨਿ ਕੈ ਦਲ ਧੀਰ ਛੁਟਯੋ ਨ੍ਰਿਪ ਹੀਯੋ ਫਟਯੋ ਰਿਸ ਮੈ ਅਨੁਰਾਗੇ ।। ੧੧੩੫ ।।

ਅਰਥ - ਜਦ ਗਜ ਸਿੰਘ ਨੂੰ ਮਾਰ ਲਿਆ ਤਦ ਸਾਰੇ ਸੂਰਮੇ ਰਣ ਨੂੰ ਛੱਡ ਕੇ ਭੱਜ ਗਏ। ਲਹੂ ਦੀਆਂ ਭਰੀਆਂ ਹੋਈਆਂ ਲੋਥਾਂ ਨੂੰ ਵੇਖ ਕੇ ਡਰ ਗਏ, ਧੀਰਜ ਨਹੀਂ ਧਰ ਸਕੇ, ਮਾਨੋਂ ਰਾਤ ਦੇ ਸਮੇਂ ਸੁਪਨੇ ਵਿਚ ਡਰ ਕੇ ਜਾਗੇ ਹਨ। ਜਦ ਪੰਜ ਰਾਜੇ ਮਾਰ ਲਏ ਤਾਂ ਭੱਜ ਕੇ ਗਏ ਹੋਇਆਂ

******************************************************
ਨੇ ਜਾ ਕੇ, ਆਪਣੇ ਮਹਾਰਾਜੇ ਜਰਾਸਿੰਧ ਦੇ ਅੱਗੇ ਇਸ ਤਰ੍ਹਾਂ ਕਹਿ ਦਿੱਤਾ ਹੈ। ਇਹ ਸੁਣ ਕੇ ਸੈਨਾ ਦਾ ਹੌਸਲਾ ਟੁੱਟ ਗਿਆ ਤੇ ਉਸਦਾ ਗੁੱਸੇ ਨਾਲ ਪਿਆਰ ਪੈ ਗਿਆ ਭਾਵ ਜਰਾਸਿੰਧ ਨੂੰ ਕ੍ਰੋਧ ਹੋ ਗਿਆ ਹੈ।। ੧੧੩੫।।

ਇਤਿ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਗਜ ਸਿੰਘ ਬਧਹ ਧਯਾਇ ਸਮਾਪਤ।।

------

ਦੋਹਰਾ।। ਅਨਗ ਸਿੰਘ ਅਉ ਅਚਲ ਸੀ ਅਮਿਤ ਸਿੰਘ ਨ੍ਰਿਪ ਤੀਰ।।
ਅਮਰ ਸਿੰਘ ਅਰ ਅਨਘ ਸੀ ਮਹਾਂਰਥੀ ਰਨਧੀਰ।। ੧੧੩੬।।

ਅਰਥ - ਅਨਗ ਸਿੰਘ ਅਤੇ ਅਚਲ ਸਿੰਹ, ਉਹਦੇ ਨਾਲ ਹੀ ਰਾਜਾ ਅਮਿਤ ਸਿੰਘ। ਅਮਰ ਸਿੰਘ ਅਤੇ ਅਨਘ ਸਿੰਹ, ਇਹ ਸਾਰੇ ਮਹਾਂਰਥੀ ਤੇ ਰਣਧੀਰ ਹਨ।। ੧੧੩੬।।

ਸ੍ਵੈਯਾ।। ਦੇਖ ਤਿਨੈ ਨ੍ਰਿਪ ਸਿੰਧਜਰਾ ਹਥੀਯਾਰ ਧਰੇ ਲਖ ਬੀਰ ਪਚਾਰੇ।।
ਪੇਖਹੁ ਆਜੁ ਅਯੋਧਨ ਮੈ ਨ੍ਰਿਪ ਪੰਚ ਬਲੀ ਜਦੁਬੀਰ ਸੰਘਾਰੇ।।
ਤਾ ਸੰਗਿ ਜਾਇ ਭਿਰੋ ਤੁਮ ਹੂੰ ਤਜਿ ਸੰਕ ਨਿਸੰਕ ਬਜਾਇ ਨਗਾਰੇ।।
ਯੋ ਸੁਨਿ ਕੈ ਪ੍ਰਭ ਕੀ ਬਤੀਯਾ ਅਤਿ ਕੋਪ ਭਰੇ ਰਨ ਓਰ ਪਧਾਰੇ।। ੧੧੩੭।।

ਅਰਥ - ਉਨ੍ਹਾਂ ਨੂੰ ਵੇਖ ਕੇ, ਰਾਜਾ ਜਰਾਸਿੰਧ ਨੇ ਸਸਤ੍ਰ ਧਾਰਨ ਕਰ ਲਏ ਅਤੇ ਲੱਖਾਂ ਸੂਰਮਿਆਂ ਨੂੰ ਵੰਗਾਰਿਆ। ਕਿਹਾ - ਵੇਖੋ, ਅੱਜ ਰਣਭੂਮੀ ਦੇ ਵਿਚ ਕ੍ਰਿਸ਼ਨ ਨੇ ਪੰਜ ਰਾਜੇ ਮਾਰ ਦਿੱਤੇ ਹਨ। ਹੁਣ ਤੁਸੀਂ ਜਾ ਕੇ ਉਸਦੇ ਨਾਲ ਜੰਗ ਕਰੋ, ਸ਼ੰਕਾ ਨੂੰ ਛੱਡ ਕੇ, ਨਿਸੰਗ ਹੋ ਕੇ ਧੌਂਸੇ ਵਜਾਓ। ਆਪਣੇ ਸੁਾਮੀ ਦੀਆਂ ਗੱਲਾਂ ਸੁਣ ਕੇ ਉਹ ਸੂਰਮੇ ਕ੍ਰੋਧ ਦੇ ਭਰੇ ਹੋਏ ਰਣ ਭੂਮੀ ਵੱਲ ਤੁਰ ਪਏ ਹਨ।। ੧੧੩੭।।

ਸ੍ਵੈਯਾ।। ਆਵਤ ਹੀ ਜਦੁਬੀਰ ਤਿਨੋ ਰਨ ਭੂਮ ਬਿਖੈ ਜਮ ਰੂਪ ਨਿਹਾਰਜੋ।।
ਪਾਨ ਗਹੇ ਧਨ ਬਾਨ ਸੋਊ ਰਨ ਬੀਚ ਤਿਨੋ ਬਲਦੇਵ ਹਕਾਰਜੋ।।
ਖੰਗ ਕਸੇ ਕਟਿ ਮੈ ਅੰਗ ਕੌਚ ਲੀਏ ਬਰਛਾ ਅਣਗੇਸ ਪੁਕਾਰਜੋ।।
ਆਇ ਭਿਰੋ ਹਰਿ ਜੂ ਹਮ ਸਿਉ ਅਬ ਠਾਢੋ ਕਹਾ ਇਹ ਭਾਂਤਿ ਉਚਾਰਜੋ।।੧੧੩੮।।

ਅਰਥ - ਉਨ੍ਹਾਂ ਨੇ ਰਣ ਭੂਮੀ ਵਿਚ ਆਉਂਦਿਆਂ ਹੀ ਕ੍ਰਿਸ਼ਨ ਜੀ ਨੂੰ 'ਜਮ' ਰੂਪ ਵੇਖ ਲਿਆ। ਹੱਥ ਵਿਚ ਧਨੁਖ ਬਾਨ ਫੜ ਕੇ, ਉਸੇ ਰਣ ਭੂਮੀ ਵਿਚ, ਉਨ੍ਹਾਂ ਨੇ ਬਲਭੱਦ੍ਰ ਨੂੰ ਵੰਗਾਰਿਆ। ਲੱਕ ਵਿਚ ਖੰਡਾ ਬੱਧਾ ਹੋਇਆ ਹੈ, ਸਰੀਰ ਤੇ ਕਵਚ ਪਹਿਨਿਆ ਹੋਇਆ ਹੈ, ਅਤੇ ਹੱਥ ਵਿਚ ਬਰਛਾ ਲੈ ਕੇ, ਅਣਗ ਸਿੰਹ ਨੇ ਲਲਕਾਰਾ ਦਿੱਤਾ। ਹੇ ਕ੍ਰਿਸ਼ਨ ਜੀ! ਆਓ, ਮੇਰੇ ਨਾਲ ਆ ਕੇ ਜੰਗ ਕਰੋ,

*****************************************************************
ਹੁਣ ਕਿਥੇ ਖੜੋ ਰਹੇ ਹੋ? ਇਸ ਤਰ੍ਹਾਂ ਆਖਿਆ ਹੈ।। ੧੧੩੮।।

## ਦੇਖ ਤਬੈ ਤਿਨ ਕੋਂ ਹਰਿ ਜੂ ਤਬ ਹੀ ਰਨ ਮੈ ਪੰਚ ਬੀਰ ਹੰਕਾਰੇ।।
## ਸਯਾਮ ਸੁ ਸੈਨ ਚਲਯੋ ਇਤ ਤੇ ਉਤ ਤੇਊ ਚਲੇ ਸੁ ਬਜਾਇ ਨਗਾਰੇ।।
## ਪਟਿਸ ਲੋਹ ਹਥੀ ਪਰਸੇ ਅਗਨਾਯੁਧ ਲੈ ਕਰਿ ਕੋਪ ਪ੍ਰਹਾਰੇ।।
## ਜੂਝ ਗਏ ਇਤ ਕੇ ਉਤ ਕੇ ਭਟ ਭੂਮਿ ਗਿਰੇ ਸੁ ਮਨੋ ਮਤਵਾਰੇ।। ੧੧੩੯।।

*ਅਰਥ* - ਉਸ ਵੇਲੇ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਵੇਖਿਆ ਅਤੇ ਜਾਣ ਲਿਆ ਕਿ ਰਣ ਭੂਮੀ ਵਿਚ ਪੰਜ ਸੂਰਮੇ ਹੰਕਾਰ ਦੇ ਭਰੇ ਹੋਏ ਹਨ। ਤਦ ਹੀ ਉਸ ਵੇਲੇ ਕ੍ਰਿਸ਼ਨ ਸੈਨਾ ਦੇ ਸਮੇਤ ਇਧਰੋਂ ਚਲਿਆ ਅਤੇ ਉਧਰੋਂ ਉਹ ਭੀ ਧੌਂਸੇ ਵਜਵਾਂਦੇ ਹੋਏ ਤੁਰ ਪਏ। ਜੋਹਤੇ ਹੱਥਾਂ ਵਿਚ ਪਟੇ, ਤਲਵਾਰਾਂ, ਕੁਹਾੜੇ ਤੇ ਬੰਦੂਕਾਂ ਲੈ ਕੇ ਤੇ ਕ੍ਰੋਧ ਕਰ ਕੇ ਸਸਤ੍ਰਾਂ ਦਾ ਵਾਰ ਕਰਦੇ ਹਨ। ਇਸ ਪਾਸਿਓਂ ਤੇ ਉਸ ਪਾਸਿਓਂ ਯੋਧੇ ਸ਼ਹੀਦੀ ਪਾ ਗਏ ਹਨ ਤੇ ਧਰਤੀ ਉੱਤੇ ਇਸ ਤਰ੍ਹਾਂ ਲੇਟੇ ਪਏ ਹਨ। ਮਾਨੋ ਸ਼ਰਾਬੀ ਲੋਕ ਨਸ਼ੇ ਵਿਚ ਲੇਟੇ ਹੋਏ ਹਨ।। ੧੧੩੯।।

## ਸ੍ਵੈਯਾ।। ਜੁਧ ਭਯੋ ਤਿਹ ਠਉਰ ਬਡੋ ਚਢਿ ਕੈ ਸਭ ਦੇਵ ਬਿਬਾਨਨਿ ਆਏ।।
## ਕਉਤਕਿ ਦੇਖਨ ਕਉ ਰਨ ਕੋ ਕਬਿ ਸਯਾਮ ਕਹੈ ਮਨ ਮੋਦ ਬਢਾਏ।।
## ਲਾਗਤ ਸਾਂਗਨ ਕੇ ਭਟ ਯੋਂ ਗਿਰ ਅਸਵਨ ਤੇ ਧਰਨੀ ਪਰ ਆਏ।।
## ਸੋ ਫਿਰ ਕੈ ਉਠ ਜੁੱਧੁ ਕਰੈ ਤਿਹ ਕੇ ਗੁਨ ਕਿੰਨਰ ਗੰਧ੍ਰਬ ਗਾਏ।। ੧੧੪੦।।

*ਅਰਥ* - ਉਸ ਜਗ੍ਹਾ ਤੇ ਬੜਾ ਭਾਰਾ ਜੁੱਧ ਹੋਇਆ, ਸਾਰੇ ਦੇਵਤੇ ਬਿਬਾਨਾਂ ਤੇ ਚੜ੍ਹ ਕੇ ਉਥੇ ਆਏ। ਸਿਆਮ ਕਵਿ ਜੀ ਕਹਿੰਦੇ ਹਨ, ਜੰਗ ਦਾ ਕੌਤਕ ਵੇਖਣ ਦੇ ਵਾਸਤੇ ਹੀ ਦੇਵਤੇ ਆਏ ਹਨ, ਜਿਨ੍ਹਾਂ ਦੇ ਮਨ ਵਿਚ ਉਤਸ਼ਾਹ ਵਧਿਆ ਹੋਯਾ ਹੈ। ਬਰਛਿਆਂ ਦੇ ਲੱਗਦਿਆਂ ਹੀ ਸੂਰਮੇ ਘੋੜਿਆਂ ਤੋਂ ਡਿੱਗ ਕੇ ਧਰਤੀ ਉੱਤੇ ਆ ਪੈਂਦੇ ਹਨ। ਉਹ ਫਿਰ ਉੱਠ ਕੇ ਜੁੱਧ ਕਰਨ ਲੱਗ ਪੈਂਦੇ ਹਨ, ਉਨ੍ਹਾਂ ਦੇ ਜਸ ਨੂੰ ਕਿੰਨਰ ਤੇ ਗੰਧਰਬ ਲੋਕ ਗਾਉਂਦੇ ਹਨ।। ੧੧੪੦।।

## ਕਬਿਤੁ।। ਕੇਤੇ ਬੀਰ ਭਾਜੇ ਕੇਤੇ ਗਾਜੇ ਪੁਨਿ ਆਇ ਆਇ
## ਧਾਇ ਧਾਇ ਹਰਿ ਜੂ ਸੋ ਜੁੱਧ ਵੇ ਕਰਤ ਹੈਂ।।
## ਕੇਤੇ ਭੂਮਿ ਗਿਰੇ ਕੇਤੇ ਭਿਰੇ ਗਜ ਮੱਤਨ ਸਿਉ
## ਲਰੇ ਤੇਤੋ ਮ੍ਰਿਤਕ ਹੋਇ ਕੈ ਛਿਤ ਪੈ ਪਰਤ ਹੈਂ।।
## ਅਉਰ ਦਉਰ ਪਰੇ ਮਾਰ ਮਾਰ ਹੀ ਉਚਰੇ

++++++++++++++++++++++++++++++++++++++++++++++++++++++++++++++

ਹਥੀਯਾਰਨ ਉਘਰੇ ਪਗ ਏਕ ਨਾ ਟਰਤ ਹੈਂ।।
ਸ੍ਰਉਣਤ ਉਦਧ ਲੋਹ ਆਂਚ ਬੜਵਾਨਲ ਸੀ
ਪਉਨ ਬਾਨ ਚਲੈ ਬੀਰ ਤ੍ਰਿਣ ਜਿਉ ਜਰਤ ਹੈਂ।। ੧੧੪੧।।

ਅਰਥ - ਕਿਤਨੇ ਯੋਧੇ ਨੱਠ ਗਏ ਹਨ ਤੇ ਕਿਤਨੇ ਹੀ ਦੁਬਾਰਾ ਆ ਕੇ ਲੜਾਈ ਦੇ ਮੈਦਾਨ ਵਿਚ ਗਰਜਦੇ ਹਨ ਅਤੇ ਉਹ ਭੱਜ ਭੱਜ ਕੇ ਕ੍ਰਿਸ਼ਨ ਜੀ ਦੇ ਨਾਲ ਜੁੱਧ ਕਰਦੇ ਹਨ। ਕਿੰਨੇ ਹੀ ਧਰਤੀ ਉਤੇ ਡਿੱਗੇ ਪਏ ਹਨ, ਕਿੰਨੇ ਹੀ ਮਸਤ ਹਾਥੀਆਂ ਨਾਲ ਭਿੜ ਰਹੇ ਹਨ, ਉਹ ਜਿੰਨੇ ਕੁ ਹਾਥੀਆਂ ਨਾਲ ਲੜੇ ਹਨ, ਉਹ ਸਾਰੇ ਹੀ ਮੁਰਦਾ ਹੋ ਕੇ ਧਰਤੀ ਉਤੇ ਪੈ ਰਹੇ ਹਨ। ਉਹ ਜੋਹੜੇ ਭੱਜ ਭੱਜ ਕੇ ਪੈਂਦੇ ਹਨ, ਮੂੰਹੋ "ਮਾਰੋ ਮਾਰੋ" ਹੀ ਬੋਲਦੇ ਹਨ, ਹਥਿਆਰਾਂ ਨੂੰ ਨੰਗਿਆਂ ਕੀਤਾ ਹੋਇਆ ਹੈ, ਇਕ ਕਦਮ ਭੀ ਪਿਛੇ ਨਹੀਂ ਹਟਦੇ ਹਨ। ਲਹੂ ਸਮੁੰਦਰ ਸਮਾਨ ਹੈ, ਜਿਸ ਵਿਚ ਜੋ ਸਸਤ੍ਰ ਡਿੱਗੇ ਹੋਏ ਹਨ, ਉਹ ਬੜਵਾ ਅੱਗ ਦਾ ਸੇਕ ਹੈ, ਤੀਰਾਂ ਦਾ ਚਲਣਾ ਹੀ ਹਵਾ ਦਾ ਚੱਲਣਾ ਹੈ, ਜਿਸ ਨਾਲ ਸੂਰਮਿਆਂ ਰੂਪ ਕੱਖ ਸੜਦੇ ਹਨ।। ੧੧੪੧।।

ਸ੍ਵੈਯਾ।। ਅਣਗੇਸ ਬਲੀ ਤਬ ਕੋਪ ਭਰਯੋ ਮਨ ਜਾਨ ਨਿਦਾਨ ਕੀ ਮਾਰ ਮਚੀ ਜਬ।।
ਸਿਯੰਦਨ ਪੈ ਚਢਿ ਕੈ ਕਢਿ ਕੈ ਕਸਿ ਬਾਨ ਕਮਾਨ ਤਨਾਇ ਲਈ ਤਬ।।
ਸ੍ਰੀ ਹਰਿ ਕੀ ਪ੍ਰਤਨਾ ਹੂ ਕੇ ਊਪਰਿ ਆਇ ਪਰਯੋ ਤਿਨ ਬੀਰ ਹਨੇ ਸਬ।।
ਭਾਜ ਗਏ ਤਮ ਸੇ ਅਰਿ ਯੋ ਨ੍ਰਿਪ ਪਾਵਤ ਭਯੋ ਰਨ ਸੂਰਜ ਕੀ ਛਬ।। ੧੧੪੨।।

ਅਰਥ - ਅਣਗ ਸਿੰਹ ਤਦ ਕ੍ਰੋਧ ਨਾਲ ਭਰ ਗਿਆ, ਜਦ ਉਸਨੇ ਮਨ ਵਿਚ ਜਾਣ ਲਿਆ ਕਿ ਮਾਰ ਅੰਤ ਸਮੇਂ ਦੀ ਮੱਚੀ ਹੋਈ ਹੈ। ਰਥ ਉਤੇ ਚੜ੍ਹ ਕੇ ਭੱਥੇ ਵਿਚੋਂ ਤੀਰ ਕੱਢ ਕੇ, ਤਦ ਫਿਰ ਕਮਾਨ ਵਿਚ ਕਸ ਕੇ, ਉਹ ਕਮਾਨ ਬੜੇ ਜੋਰ ਨਾਲ ਖਿਚ ਕੇ ਕੰਨ ਤੱਕ ਕਰ ਲਈ। ਇਸ ਤਰ੍ਹਾਂ ਹੋ ਕੇ ਸ੍ਰੀ ਕ੍ਰਿਸ਼ਨ ਜੀ ਦੀ ਸੈਨਾ ਉਤੇ ਜਾ ਪਿਆ ਅਤੇ ਉਸਨੇ ਚੰਗੇ ਚੰਗੇ ਸੂਰਮੇ ਸਾਰੇ ਹੀ ਮਾਰ ਦਿੱਤੇ। ਵੈਰੀ ਰਾਜੇ ਨੂੰ ਵੇਖਦੇ ਹੀ ਰਣਭੂਮੀ ਵਿਚੋਂ ਇਸ ਤਰ੍ਹਾਂ ਭੱਜ ਗਏ ਹਨ, ਜਿਸ ਤਰ੍ਹਾਂ ਸੂਰਜ ਦੇ ਉਦਯ ਹੁੰਦਿਆਂ ਹੀ ਹਨੇਰਾ ਭੱਜ ਜਾਂਦਾ ਹੈ, ਰਾਜਾ ਅਣਗ ਸਿੰਘ ਸੂਰਜ ਸਮਾਨ ਛਬ ਪਾ ਰਿਹਾ ਹੈ, ਹਨੇਰੇ ਵਾਂਗੂੰ ਕਾਇਰ ਰਣ ਭੂਮੀ ਵਿਚੋਂ ਭੱਜ ਗਏ ਹਨ।। ੧੧੪੨।।

ਸ੍ਵੈਯਾ।। ਪ੍ਰੇਰ ਤੁਰੰਗ ਸੁ ਆਗੇ ਭਯੋ ਕਰਿ ਲੈ ਅਸ ਢਾਰ ਬਡੀ ਧਰ ਕੈ।।
ਕਛੁ ਜਾਦਵ ਸੋ ਤਿਹ ਜੁੱਧੁ ਕਰਯੋ ਨ ਟਰਯੋ ਤਿਨ ਸੋ ਪਗ ਦੁਇ ਡਰਿ ਕੈ।।
ਜਦੁਬੀਰ ਕੇ ਸਾਮੁਹੇ ਆਇ ਅਰਯੋ ਬਹੁ ਬੀਰਨ ਪ੍ਰਾਨ ਬਿਦਾ ਕਰਿ ਕੈ।।
ਗ੍ਰਹ ਕੌਂ ਨ ਚਲੋਂ ਇਹ ਮੋ ਪ੍ਰਨ ਹੈ ਕਿਧੋ ਪ੍ਰਾਨ ਤਜਉ ਕਿ ਤੁਵੈ ਮਰਿ ਕੈ।। ੧੧੪੩।।

ਅਰਥ - ਹੱਥ ਵਿਚ ਤਲਵਾਰ ਤੇ ਵੱਡੀ ਸਾਰੀ ਢਾਲ ਧਾਰ ਕੇ, ਘੋੜੇ ਨੂੰ ਛੇੜ ਕੇ ਸਾਰੀ ਫੌਜ ਦੇ ਅੱਗੇ ਹੋ ਗਿਆ ਹੈ। ਥੋੜ੍ਹੇ ਜਿੰਨੇ ਯਾਦਵ ਸੂਰਮੇਂ ਖੜੇ ਸਨ, ਉਨ੍ਹਾਂ ਨਾਲ ਉਸਨੇ ਜੁੱਧ ਕੀਤਾ ਹੈ, ਪਰ ਉਨ੍ਹਾਂ ਤੋਂ ਡਰ ਕੇ ਦੋ ਕਦਮ ਭੀ ਪਿੱਛੇ ਨਹੀਂ ਹਟਿਆ ਹੈ। ਬਹੁਤੇ ਸੂਰਮਿਆਂ ਨੂੰ ਮਾਰ ਕੇ ਕ੍ਰਿਸ਼ਨ ਦੇ ਸਾਹਮਣੇ ਆ ਖੜੋਤਾ ਹੈ। ਅਤੇ ਕਹਿਣ ਲੱਗਾ, "ਮੇਰਾ ਇਹ ਪ੍ਰਣ ਹੈ, ਘਰ ਨੂੰ ਨਹੀਂ ਚਲਾਂਗਾ, ਜਾਂ ਮਰ ਜਾਂਵਾਗਾ ਜਾਂ ਤੁਹਾਨੂੰ ਮਾਰ ਦੇਵਾਂਗਾ"।। ੧੧੪੩।।

**ਸ੍ਵੈਯਾ।। ਯੌ ਕਹਿ ਕੈ ਅਸ ਕੋ ਗਹਿ ਕੈ ਜਦੁਬੀਰ ਚਮੂੰ ਕਹੁ ਜਾਇ ਹੁੰਕਾਰਾ।।**
**ਜਾਦਵ ਸੈਨਹੁ ਤੇ ਨਿਕਸਜੋ ਰਨ ਸੁੰਦਰ ਨਾਮ ਸਰੂਪ ਅਪਾਰਾ।।**
**ਪ੍ਰੇਰਿ ਤੁਰੰਗ ਭਯੋ ਸਮੁਹੇ ਨ੍ਰਿਪ ਮੁੰਡ ਕਰਯੋ ਨ ਲਗੀ ਕਛੁ ਬਾਰਾ।।**
**ਯੋ ਧਰ ਤੇ ਸਿਰ ਛੂਟ ਪਰਜੋ ਨਭਿ ਤੇ ਜਿਮ ਟੂਟ ਪਰੇ ਛਿਤ ਤਾਰਾ।।੧੧੪੪।।**

ਅਰਥ - ਇਸ ਤਰ੍ਹਾਂ ਆਖ ਕੇ ਤੇ ਤਲਵਾਰ ਨੂੰ ਫੜ ਕੇ, ਕ੍ਰਿਸ਼ਨ ਦੀ ਫੌਜ ਨੂੰ ਜਾ ਕੇ ਹੁੰਗਾਰਾ ਦਿੱਤਾ ਅਰਥਾਤ ਲਲਕਾਰਾ ਮਾਰ ਕੇ ਜੁੱਧ ਲਈ ਵੰਗਾਰਿਆ। ਯਾਦਵਾਂ ਦੀ ਫੌਜ ਵਿਚੋਂ "ਸੁੰਦਰ" ਨਾਮਕ ਬਹਾਦਰ ਨਿਕਲਿਆ ਜਿਸ ਦਾ ਰੂਪ ਬਹੁਤ ਹੀ ਸੋਹਣਾ ਹੈ। ਘੋੜੇ ਨੂੰ ਛੇੜ ਕੇ ਰਾਜੇ ਦੇ ਸਾਹਮਣੇ ਹੋਇਆ, ਪਰ ਰਾਜੇ ਨੇ ਉਸਦਾ ਸਿਰ ਧੜ ਤੋਂ ਵੱਖਰਾ ਕਰ ਦਿੱਤਾ ਅਤੇ ਦੇਰ ਭੀ ਨਾ ਲੱਗੀ। ਧੜ ਨਾਲੋਂ ਸਿਰ ਛੁੱਟ ਕੇ ਇਸ ਤਰ੍ਹਾਂ ਧਰਤੀ ਉਤੇ ਜਾ ਪਿਆ, ਜਿਸ ਤਰ੍ਹਾਂ ਅਕਾਸ਼ ਵਿਚੋਂ ਤਾਰਾ ਟੁੱਟ ਕੇ ਧਰਤੀ ਉਤੇ ਆ ਡਿੱਗਦਾ ਹੈ।। ੧੧੪੪।।

**ਸ੍ਵੈਯਾ।। ਪੁਨਿ ਦਉਰ ਪਰਯੋ ਜਦੁਵੀ ਪ੍ਰਤਨਾ ਪਰ ਸਜਾਮ ਕਹੈ ਅਤਿ ਕੀਨ ਰੁਸਾ।।**
**ਉਤ ਤੇ ਜਦੁਬੀਰ ਫਿਰੇ ਇਕਠੇ ਅਰਿਰਾਇ ਬਢਾਇ ਕੈ ਚਿੱਤ ਗੁਸਾ।।**
**ਅਗਨਸਤ੍ਰ ਛੁਟਯੋ ਨ੍ਰਿਪ ਕੇ ਕਰ ਤੇ ਜਰ ਗੇ ਮਨੋ ਪਾਵਕ ਬੀਚ ਤੁਸਾ।।**
**ਕਟਿ ਅੰਗ ਪਰੇ ਬਹੁ ਜੋਧਨ ਕੇ ਮਨੋ ਜੱਗ ਕੇ ਮੰਡਲ ਮੱਧਿ ਕੁਸਾ।। ੧੧੪੫।।**

ਪਦ ਅਰਥ - ਪਾਵਕ = ਅੱਗ।। ਅਗਨਸਤ੍ਰ = ਬੰਦੂਕਾਂ।। ਤੁਸਾ = ਕੱਖ।। ਕੁਸਾ =ਦੱਭ ਘਾਹ।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਫਿਰ ਅਣਗ ਸਿੰਘ ਬੜਾ ਭਾਰਾ ਗੁੱਸਾ ਕਰਕੇ, ਧਾਵਾ ਕਰ ਕੇ ਯਾਦਵੀ ਸੈਨਾ ਉਤੇ ਪੈ ਗਿਆ। ਉਧਰੋਂ ਯਾਦਵ ਸੂਰਮੇ ਕੱਠੇ ਹੋ ਕੇ ਮੁੜ ਪਏ, ਉਹ ਚਿੱਤ ਵਿਚ ਗੁੱਸਾ ਕਰ ਕੇ ਅਰੜਾ ਕੇ ਪੈ ਗਏ ਹਨ। ਰਾਜੇ ਦੇ ਹੱਥੋਂ ਬੰਦੂਕਾਂ ਚੱਲੀਆਂ ਹਨ, ਉਨ੍ਹਾਂ ਨਾਲ ਸੂਰਮੇ ਇਸ ਤਰ੍ਹਾਂ ਸੜ-ਮਰ ਗਏ, ਮਾਨੋਂ ਅੱਗ ਵਿਚ ਕੱਖ ਆਦਿ ਸੜ ਗਏ ਹਨ। ਬਹੁਤੇ ਸੂਰਮਿਆਂ ਦੇ ਅੰਗ ਕੱਟੇ ਗਏ ਹਨ, ਉਹ ਇਸ ਤਰ੍ਹਾਂ ਪਏ ਹਨ, ਮਾਨੋਂ ਜੱਗ ਦੇ ਸਥਾਨ ਵਿਚ ਦੱਭ ਘਾਹ ਪਿਆ ਹੁੰਦਾ ਹੈ।। ੧੧੪੫।।

**************************************************************

ਸ੍ਵੈਯਾ।। ਕਾਨ ਪ੍ਰਮਾਨ ਲਉ ਖੈਂਚ ਕਮਾਨ ਸੁ ਬੀਰ ਨਿਹਾਰ ਕੈ ਬਾਨ ਚਲਾਵੈ।।
ਜੋ ਇਹ ਊਪਰ ਆਇ ਪਰੇ ਸਰ ਸੋ ਅਧ ਬੀਚ ਤੇ ਕਾਟ ਗਿਰਾਵੈ।।
ਲੋਹ ਹਥੀ ਪਰਸੇ ਕਰਿ ਲੈ ਬ੍ਰਿਜਨਾਥ ਕੀ ਦੇਹ ਪ੍ਰਹਾਰ ਲਗਾਵੈ।।
ਜੁੱਧ ਸਮੈ ਥਕਿ ਕੈ ਜਕਿ ਕੈ ਜਦੁਬੀਰ ਕਉ ਬਾਰ ਸੰਭਾਰ ਨ ਆਵੈ।।੧੧੪੬।।

ਅਰਥ - ਕੰਨ ਤੱਕ ਕਮਾਨ ਨੂੰ ਖਿੱਚ ਕੇ, ਸੂਰਮੇ ਨੂੰ ਨਿਸ਼ਾਨਾ ਤੱਕ ਕੇ ਤੀਰ ਨੂੰ ਚਲਾਉਂਦੇ ਹਨ। ਜੋ ਤੀਰ ਇਨ੍ਹਾਂ ਦੇ ਉਤੇ ਆ ਕੇ ਪੈਂਦੇ ਹਨ, ਉਨ੍ਹਾਂ ਨੂੰ ਤੀਰ ਨਾਲ ਕੱਟ ਕੇ ਅਧ ਵਿਚਾਲੇ ਹੀ ਡੇਗ ਦੇਂਦੇ ਹਨ। ਹੱਥਾਂ ਵਿਚ ਤਲਵਾਰਾਂ ਤੇਂ ਕੁਹਾੜੇ ਲੈ ਕੇ ਕ੍ਰਿਸ਼ਨ ਦੇ ਸਰੀਰ ਉਤੇ ਸੱਟਾਂ ਮਾਰਦੇ ਹਨ। ਜੁੱਧ ਦੇ ਵੇਲੇ ਥੱਕ ਕੇ, ਅੱਕ ਕੇ ਕ੍ਰਿਸ਼ਨ ਨੂੰ ਵਾਰ ਸੰਭਾਲਣ ਦਾ ਸਮਾਂ ਹੱਥ ਹੀ ਨਹੀਂ ਆਉਂਦਾ ਹੈ।। ੧੧੪੬।।

ਸ੍ਵੈਯਾ।। ਜੋ ਇਹ ਊਪਰ ਆਇ ਪਰੇ ਭਟ ਕੋਪ ਭਰੇ ਇਨਹੂੰ ਸੁ ਨਿਵਾਰੇ।।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਮਾਰ ਰਥੀ ਬਿਰਥੀ ਕਰਿ ਡਾਰੇ।।
ਘਾਇਲ ਕੋਟਿ ਚਲੇ ਤਜਿ ਕੈ ਰਨ ਜੂਝ ਪਰੇ ਬਹੁ ਡੀਲ ਡਰਾਰੇ।।
ਯੌ ਉਪਜੀ ਉਪਮਾ ਸੁ ਮਨੋ ਅਹਿਰਾਜ ਪਰੇ ਖਗਰਾਜ ਕੇ ਮਾਰੇ।। ੧੧੪੭।।

ਅਰਥ - ਜੋ ਸੂਰਮੇ ਇਨ੍ਹਾਂ ਦੇ ਉਤੇ ਆ ਕੇ ਪਏ ਹਨ, ਉਨ੍ਹਾਂ ਨੇ ਕ੍ਰੋਧ ਦੇ ਭਰੇ ਹੋਇਆਂ ਨੂੰ ਇਨ੍ਹਾਂ ਨੇ ਦੂਰ ਕਰ ਦਿੱਤਾ ਹੈ। ਤੀਰ-ਕਮਾਨ, ਤਲਵਾਰ ਤੇ ਗਦਾ ਫੜ ਕੇ, ਇਨ੍ਹਾਂ ਨੇ ਰਥਾਂ ਵਾਲਿਆਂ ਨੂੰ ਰਥਾਂ ਤੋਂ ਹੀਣਿਆਂ ਕਰ ਦਿੱਤਾ ਹੈ। ਕ੍ਰੋੜਾਂ ਹੀ ਜਖਮੀ ਸਿਪਾਹੀ ਜੁੱਧ ਭੂਮੀ ਨੂੰ ਛੱਡ ਕੇ ਚਲੇ ਗਏ ਹਨ, ਅਤੇ ਵੱਡੇ ਵੱਡੇ ਕੱਦਾਂ ਵਾਲੇ ਜੁਆਨ ਸੂਰਮੇ ਸ਼ਹੀਦ ਹੋ ਗਏ ਹਨ। ਇਸ ਤਰ੍ਹਾਂ ਦੀ ਉਪਮਾਂ ਉਨ੍ਹਾਂ ਦੇ ਮਨ ਵਿਚ ਪੈਦਾ ਹੋਈ ਹੈ, ਮਾਨੋਂ ਗਰੁੜ ਦੇ ਮਾਰੇ ਹੋਏ ਵੱਡੇ ਵੱਡੇ ਸੱਪ ਮਰੇ ਪਏ ਹਨ।। ੧੧੪੭।।

ਸ੍ਵੈਯਾ।। ਜੁੱਧੁ ਕੀਯੋ ਜਦੁਬੀਰਨ ਸੋ ਉਹ ਬੀਰ ਜਬੈ ਕਰ ਮੈ ਅਸ ਸਾਜਯੋ।।
ਮਾਰ ਚਮੂੰ ਸੁ ਬਿਦਾਰ ਦਈ ਕਬਿ ਰਾਮ ਕਹੈ ਬਲ ਸੋ ਨ੍ਰਿਪ ਗਾਜਯੋ।।
ਸੋ ਸੁਨਿ ਬੀਰ ਡਰੇ ਸਭ ਹੀ ਧੁਨ ਕਉ ਸੁਨ ਕੈ ਘਨ ਸਾਵਨ ਲਾਜਯੋ।।
ਛਾਜਤ ਜਿਉ ਅਰਿ ਕੇ ਗਨ ਮੈ ਮ੍ਰਿਗ ਕੇ ਬਨ ਮੈ ਮਨੋ ਸਿੰਘ ਬਿਰਾਜਯੋ।।੧੧੪੮।।

ਅਰਥ - ਜਦੋਂ ਉਸ ਯੋਧੇ ਨੇ ਹੱਥ ਵਿਚ ਖੰਡਾ ਫੜਿਆ ਤਦੋਂ ਉਸ ਨੇ ਯਾਦਵ ਬੀਰਾਂ ਨਾਲ ਲੜਨਾ ਸ਼ੁਰੂ ਕੀਤਾ। ਮਾਰ ਮਾਰ ਕੇ ਫੌਜ ਨੂੰ ਨਾਸ ਕਰ ਦਿੱਤਾ 'ਰਾਮ' ਕਵਿ ਜੀ ਕਹਿੰਦੇ ਹਨ, ਜੋਰ ਨਾਲ ਰਾਜਾ ਗੱਜਿਆ ਹੈ। ਸਾਰੇ ਸੂਰਮੇ ਉਸਦੀ ਅਵਾਜ ਸੁਣ ਕੇ ਡਰ ਗਏ ਹਨ, ਅਤੇ ਉਸਦੇ ਲਲਕਾਰੇ ਨੂੰ ਸੁਣ ਕੇ ਸਾਵਣ ਦਾ ਬੱਦਲ ਭੀ ਸ਼ਰਮਿੰਦਾ ਹੁੰਦਾ ਹੈ। ਦੁਸ਼ਮਨ ਦੀ ਫੌਜ ਵਿਚ ਇਸ ਤਰ੍ਹਾਂ ਸੋਭਾ

********************************************************************

ਪਾ ਰਿਹਾ ਹੈ, ਜਿਸ ਤਰ੍ਹਾਂ ਮਾਨੋਂ ਹਰਨਾਂ ਦੇ ਬਨ ਵਿਚ ਸ਼ੇਰ ਸੋਭਾ ਪਾਉਂਦਾ ਹੈ।। ੧੧੪੮।।

**ਸ੍ਵੈਯਾ।। ਬਹੁਰੋ ਕਰਵਾਰ ਸੰਭਾਰ ਬਿਦਾਰ ਦਈ ਧੁਜਨੀ ਨ੍ਰਿਪ ਕੋਟ ਮਰੇ।।**
**ਅਸਵਾਰ ਹਜਾਰ ਪਚਾਸ ਹਨੇ ਰਥ ਕਾਟਿ ਰਥੀ ਬਿਰਥੀ ਸੁ ਕਰੇ।।**
**ਕਹੂੰ ਬਾਜ ਗਿਰੇ ਕਹੂੰ ਤਾਜਿ ਜਰੇ ਗਜਰਾਜ ਘਿਰੇ ਕਹੂੰ ਰਾਜ ਪਰੇ।।**
**ਥਿਰ ਨਾਹਿ ਰਹੈ ਨ੍ਰਿਪ ਕੋ ਰਥ ਭੂਮ ਮਨੋ ਨਟੂਆ ਬਲ ਨ੍ਰਿਤ ਕਰੇ।। ੧੧੪੯।।**

*ਅਰਥ* – ਫਿਰ ਹੱਥ ਵਿਚ ਤਲਵਾਰ ਫੜ ਕੇ ਸੈਨਾ ਮਾਰ ਸੁੱਟੀ, ਜਿਸ ਵਿਚ ਕ੍ਰੋੜਾਂ ਹੀ ਰਾਜੇ ਮਰ ਗਏ ਹਨ। ਪੰਜਾਹ ਹਜਾਰ ਘੋੜ ਸਵਾਰ ਮਾਰੇ ਹਨ, ਰਥਾਂ ਨੂੰ ਤੋੜ ਦਿੱਤਾ ਹੈ ਅਤੇ ਰਥਾਂ ਵਾਲਿਆਂ ਨੂੰ ਰਥਾਂ ਤੋਂ ਹੀਣਿਆਂ ਕਰ ਦਿੱਤਾ ਹੈ। ਕਿਤੇ ਘੋੜੇ ਡਿੱਗੇ ਪਏ ਹਨ, ਕਿਤੇ ਰਾਜਿਆਂ ਦੇ ਸਿਰਾਂ ਦੇ ਜੜਾਊ–ਤਾਜ ਡਿੱਗੇ ਪਏ ਹਨ, ਕਿਤੇ ਹਾਥੀ ਘਿਰੇ ਹੋਏ ਹਨ ਤੇ ਕਿਤੇ ਰਾਜੇ ਡਿੱਗੇ ਪਏ ਹਨ। ਰਾਜੇ ਦਾ ਰਥ ਰਣ ਭੂਮੀ ਵਿਚ ਖੜੋਤਾ ਨਹੀਂ ਰਹਿੰਦਾ, ਇਸ ਤਰ੍ਹਾਂ ਦੀ ਚੰਚਲਤਾ ਨਾਲ ਇਧਰ ਉਧਰ ਫਿਰਦਾ ਹੈ ਮਾਨੋ, ਨਟੂਆ ਜੋਰ ਨਾਲ ਨਾਚ ਕਰ ਰਿਹਾ ਹੈ।। ੧੧੪੯।।

**ਏਕ ਅਜਾਇਬ ਖਾਂ ਹਰਿ ਕੋ ਭਟਿ ਤਾ ਸੰਗ ਸੋ ਨ੍ਰਿਪ ਆਨਿ ਅਰਯੋ ਹੈ।।**
**ਭਾਜਤ ਨਾਹਿ ਹਠੀ ਰਨ ਤੇ ਅਣਗੇਸ ਬਲੀ ਅਤਿ ਕੋਪ ਭਰਯੋ ਹੈ।।**
**ਲੈ ਕਰਿਵਾਰ ਪ੍ਰਹਾਰ ਕੀਯੋ ਕਟਿਯੋ ਤਿਹ ਸੀਸ ਕਬੰਧ ਲਰਯੋ ਹੈ।।**
**ਫੇਰ ਗਿਰਯੋ ਮਾਨੋ ਆਂਧੀ ਵਹੈ ਦ੍ਰੂਮ ਦੀਰਘ ਭੂ ਪਰਿ ਟੂਟ ਪਰਯੋ ਹੈ।। ੧੧੫੦।।**

*ਅਰਥ* – ਅਜਾਇਬ ਖਾਂ ਨਾਮ ਵਾਲਾ ਇਕ ਕ੍ਰਿਸ਼ਨ ਦਾ ਬਹਾਦੁਰ ਸੂਰਮਾ ਸੀ, ਉਹ ਰਾਜਾ ਆ ਕੇ ਉਸਦੇ ਨਾਲ ਅੜ ਖੜੋਤਾ ਹੈ। ਉਹ ਹਠੀ ਜੋਧਾ ਰਣ ਤੋਂ ਭੱਜਿਆ ਨਹੀਂ ਹੈ, ਅਣਗ ਸਿੰਹ ਜੋਧਾ ਬੜੇ ਕ੍ਰੋਧ ਨਾਲ ਭਰ ਗਿਆ ਹੈ। ਫਿਰ ਉਸਨੇ ਹੱਥ ਵਿਚ ਤਲਵਾਰ ਲੈ ਕੇ ਵਾਰ ਕੀਤਾ, ਜਿਸ ਨਾਲ ਉਸਦਾ ਸਿਰ ਵੱਢਿਆ ਗਿਆ ਪਰ ਧੜ ਨੇ ਬੜਾ ਭਾਰਾ ਜੰਗ ਕੀਤਾ ਹੈ। ਫਿਰ ਉਹ ਇਸ ਤਰ੍ਹਾਂ ਡਿਗ ਪਿਆ ਹੈ, ਮਾਨੋਂ ਵੱਡੀ ਭਾਰੀ ਹਨੇਰੀ ਦੇ ਵਗਣ ਕਰ ਕੇ ਇਕ ਵੱਡਾ ਸਾਰਾ ਦਰਖਤ ਟੁੱਟ ਕੇ ਧਰਤੀ ਉਤੇ ਡਿੱਗ ਪਿਆ ਹੈ।। ੧੧੫੦।।

**ਸ੍ਵੈਯਾ।। ਦੇਖ ਅਜਾਇਬ ਖਾਨ ਦਸਾ ਤਬ ਗੈਰਤ ਖਾਂ ਮਨ ਰੋਸ ਭਰਯੋ।।**
**ਸੁ ਧਵਾਇ ਕੈ ਸਿਯੰਦਨ ਜਾਇ ਪਰਯੋ ਅਰ ਬੀਰ ਹੂੰ ਤੇ ਨਹੀ ਨੈਕ ਡਰਯੋ।।**
**ਅਸ ਪਾਨ ਧਰੇ ਰਨ ਬੀਚ ਦੁਹੂੰ ਤਿਹ ਆਪਸ ਮੈ ਬਹੁ ਜੁੱਧੁ ਕਰਯੋ।।**
**ਮਨ ਯੋ ਉਪਜੀ ਉਪਮਾ ਬਨ ਮੈ ਗਜ ਸੋ ਮਦ ਕੋ ਗਜ ਆਨ ਅਰਯੋ।। ੧੧੫੧।।**

*************************************************************

ਅਰਥ - ਅਜਾਇਬ ਖਾਂ ਦੀ ਇਹ ਹਾਲਤ ਦੇਖ ਕੇ, ਗੈਰਤ ਖਾਂ ਦਾ ਮਨ ਕ੍ਰੋਧ ਨਾਲ ਭਰ ਗਿਆ। ਉਹ ਰਥ ਨੂੰ ਭਜਾ ਕੇ ਰਣ ਭੂਮੀ ਵਿਚ ਜਾ ਪਿਆ ਅਤੇ ਵੈਰੀ-ਸੂਰਮੇ ਤੋਂ ਰੱਤੀ ਜਿੰਨਾ ਭੀ ਡਰਿਆ ਨਹੀਂ ਹੈ। ਦੋਂਹਾਂ ਸੂਰਮਿਆਂ ਨੇ ਹੱਥਾਂ ਵਿਚ ਤਲਵਾਰਾਂ ਫੜੀਆਂ ਹੋਈਆਂ ਹਨ, ਅਤੇ ਉਨ੍ਹਾਂ ਨੇ ਆਪੋ ਵਿਚ ਬੜਾ ਭਾਰਾ ਯੁੱਧ ਕੀਤਾ ਹੈ। ਉਨ੍ਹਾਂ ਦਾ ਸੰਗ੍ਰਾਮ ਵੇਖ ਕੇ ਚਿਤ ਦੇ ਅੰਦਰ ਐਸੀ ਉਪਮਾ ਪੈਦਾ ਹੋਈ ਮਾਨੋਂ ਬਨ ਵਿਚ ਮਸਤ ਹਾਥੀ ਨਾਲ ਮਸਤ ਹਾਥੀ ਅੜ ਖੜੋਤਾ ਹੈ।। ੧੧੫੧।।

**ਸ੍ਵੈਯਾ।। ਗੈਰਤ ਖਾਂ ਬਰਛੀ ਗਹਿ ਕੈ ਬਰ ਸੋ ਅਰਿ ਬੀਰ ਕੀ ਓਰ ਚਲਾਈ।।**
**ਆਵਤ ਬਿੱਜਲਤਾ ਸਮ ਦੇਖ ਕੈ ਕਾਟਿ ਕ੍ਰਿਪਾਨ ਸੋ ਭੂਮਿ ਗਿਰਾਈ।।**
**ਸੋ ਨ ਲਗੀ ਰਿਸ ਕੈ ਰਿਪ ਕੋ ਬਰਛੀ ਗਹਿ ਦੂਸਰੀ ਓਰ ਚਲਾਈ।।**
**ਯੌਂ ਉਪਮਾ ਉਪਜੀ ਜੀਯ ਮੈ ਮਾਨੋ ਛੂਟ ਚਲੀ ਨਭਿ ਤੇ ਜੁ ਹਵਾਈ।। ੧੧੫੨।।**

ਅਰਥ - ਗੈਰਤ ਖਾਂ ਨੇ ਬਰਛੀ ਫੜ ਕੇ, ਜੋਰ ਨਾਲ ਵੈਰੀ ਸੂਰਮੇ ਵੱਲੋ ਚਲਾ ਦਿਤੀ। ਬਿਜਲੀ ਸਾਮਾਨ ਬਰਛੀ ਨੂੰ ਆਉਂਦਿਆਂ ਵੇਖ ਕੇ, ਉਸਨੂੰ ਤਲਵਾਰ ਦੇ ਨਾਲ ਕੱਟ ਕੇ ਧਰਤੀ ਉਤੇ ਡੇਗ ਦਿਤਾ। ਉਹ ਬਰਛੀ ਵੈਰੀ ਨੂੰ ਨਾ ਵੱਜੀ ਵੇਖ ਕੇ, ਦੂਜੀ ਬਰਛੀ ਫੜ ਕੇ ਦੁਸ਼ਮਨ ਵੱਲ ਹੋਰ ਚਲਾ ਦਿਤੀ। ਉਸ ਬਰਛੀ ਨੂੰ ਜਾਂਦਿਆਂ ਵੇਖ ਕੇ ਮਨ ਵਿਚ ਇਸ ਤਰ੍ਹਾਂ ਦੀ ਉਪਮਾਂ ਪੈਦਾ ਹੋਈ ਹੈ, ਮਾਨੋਂ ਹਵਾਈ ਛੁੱਟ ਕੇ ਅਕਾਸ ਦੇ ਵਿਚੋਂ ਦੀ ਜਾ ਰਹੀ ਹੈ।। ੧੧੫੨।।

**ਸ੍ਵੈਯਾ।। ਦੂਸਰੀ ਦੇਖ ਕੈ ਸਾਂਗ ਬਲੀ ਨ੍ਰਿਪ ਆਵਤ ਕਾਟਿ ਕੈ ਭੂਮਿ ਗਿਰਾਈ।।**
**ਲੈ ਬਰਛੀ ਅਪਨੀ ਕਹਿ ਮੈ ਨ੍ਰਿਪ ਗੈਰਤ ਖਾਂ ਪਰ ਕੋਪ ਚਲਾਈ।।**
**ਲਾਗ ਗਈ ਤਿਹ ਕੇ ਮੁਖ ਮੈ ਬਹਿ ਸ੍ਰਉਨ ਚਲਯੋ ਉਪਮਾ ਠਹਰਾਈ।।**
**ਕੋਪ ਕੀ ਆਗ ਮਹਾਂ ਬਢਿ ਕੈ ਡਢ ਕੈ ਹੀਯ ਕਉ ਮਨੋ ਬਾਹਰਿ ਆਈ।। ੧੧੫੩।।**

ਅਰਥ - ਦੂਸਰੀ ਬਰਛੀ ਨੂੰ ਆਉਂਦਿਆਂ ਵੇਖ ਕੇ ਬਹਾਦਰ ਰਾਜੇ ਨੇ ਉਸਨੂੰ ਆਉਂਦਿਆਂ ਹੀ ਕੱਟ ਕੇ ਧਰਤੀ ਉੱਤੇ ਸੁਟ ਦਿੱਤਾ। ਰਾਜੇ ਨੇ ਬਰਛੀ ਆਪਣੇ ਹੱਥ ਵਿਚ ਲੈ ਕੇ ਕ੍ਰੋਧ ਨਾਲ ਗੈਰਤ ਖਾਂ ਉਤੇ ਚਲਾ ਦਿਤੀ। ਬਰਛੀ ਉਸਦੇ ਮੂੰਹ ਵਿਚ ਲੱਗ ਗਈ, ਲਹੂ ਵਗ ਤੁਰਿਆ ਉਸਦੀ ਉਪਮਾਂ ਇਉਂ ਥਿਰ ਹੋਈ ਹੈ। ਮਾਨੋਂ, ਕ੍ਰੋਧ ਦੀ ਅੱਗ ਬਹੁਤ ਵਧ ਕੇ, ਹਿਰਦੇ ਨੂੰ ਸਾੜ ਕੇ, ਉਸਦੀ ਲਾਟ ਬਾਹਰ ਨਿਕਲ ਆਈ ਹੈ।। ੧੧੫੩।।

**ਦੋਹਰਾ।। ਮਿਰਤਕ ਹੁਇ ਧਰਨੀ ਪਰਯੋ ਜੋਤਿ ਰਹੀ ਠਹਰਾਇ।।।**
**ਜਨੁ ਅਕਾਸ ਤੇ ਭਾਸਕਰਿ ਪਯੋ ਰਾਹ ਡਰਿ ਆਇ।। ੧੧੫੪।।**

ਅਰਥ - ਗੈਰਤ ਖਾਂ ਮੁਰਦਾ ਹੋ ਕੇ ਧਰਤੀ ਉਤੇ ਪਿਆ ਹੋਇਆ ਹੈ, ਅਤੇ ਜੋਤ ਟਿਕ ਰਹੀ

ਹੈ। ਇਉਂ ਮਲੂਮ ਹੁੰਦਾ ਹੈ ਮਾਨੋਂ ਅਕਾਸ ਤੋਂ ਸੂਰਜ ਆ ਕੇ ਰਾਹ ਵਿਚ ਪਿਆ ਹੈ, ਇਸ ਕਰ ਕੇ ਰਾਹ ਜਾਣ ਵਾਲਿਆਂ ਨੂੰ ਡਰ ਆਉਂਦਾ ਹੈ।। ੧੧੫੪।।

ਸ੍ਵੈਯਾ।। ਕੋਪ ਭਰੇ ਰਨ ਮੈ ਕਬਿ ਸਯਾਮ ਤਬੈ ਹਰਿ ਜੂ ਇਹ ਭਾਂਤ ਕਹਯੋ ਹੈ।।
ਜੁੱਧ ਬਿਖੈ ਭਟ ਕਉਨ ਗਨੈ ਲਖਿ ਬੀਰ ਹਨੈ ਮਨ ਮੈ ਜੁ ਚਹਯੋ ਹੈ।।
ਜਾਨਤ ਹਉ ਤਿਹ ਤ੍ਰਾਸ ਤੁਮੈ ਕਿਨਹੂੰ ਕਰ ਮੈ ਧਨ ਹੂੰ ਨ ਗਹਯੋ ਹੈ।।
ਤਾ ਤੇ ਪਧਾਰਹੁ ਧਾਮਨ ਕੋ ਸੁ ਲਖਯੋ ਤੁਮ ਤੇ ਪੁਰਖੱਤ ਰਹਯੋ ਹੈ।। ੧੧੫੫।।

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਕ੍ਰੋਧ ਦੇ ਭਰੇ ਹੋਏ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ ਹੈ। ਜੁੱਧ ਵਿਚ ਸੂਰਮਿਆਂ ਦੀ ਗਿਣਤੀ ਕੌਣ ਕਰੇ ? ਲੱਖਾਂ ਹੀ ਸੂਰਮੇ ਮਾਰੇ ਗਏ ਹਨ, ਮਨ ਵਿਚ ਜੋ ਚਾਹੁੰਦਾ ਹੈ, ਓਹੀ ਕੀਤਾ ਹੈ। ਮੈਂ ਜਾਣਦਾ ਹਾਂ, ਉਸ ਦਾ ਡਰ ਤੁਹਾਨੂੰ ਹੋ ਗਿਆ ਹੈ, ਇਸ ਕਰ ਕੇ ਤੁਹਾਡੇ ਵਿਚੋਂ ਕਿਸੇ ਨੇ ਭੀ ਧਨੁਖ ਨਹੀਂ ਫੜਿਆ ਹੈ। ਇਸ ਵਾਸਤੇ ਘਰਾਂ ਨੂੰ ਚਲੇ ਜਾਓ, ਕਿਉਂਕਿ ਮੈਂ ਜਾਣਿਆ ਹੈ ਕਿ ਤੁਹਾਡੇ ਵਿਚੋਂ ਮਰਦਾਨਗੀ ਦੂਰ ਹੋ ਗਈ ਹੈ।। ੧੧੫੫।।

ਸ੍ਵੈਯਾ।। ਐਸੇ ਕਹਯੋ ਜਦੁਬੀਰ ਤਿਨੈ ਸਭ ਹੀ ਰਿਸ ਕੈ ਧਨ ਬਾਨ ਸੰਭਾਰਯੋ।।
ਹੈ ਕੈ ਇੱਕਤ੍ਰ ਚਲੇ ਰਨ ਕੋ ਬਲ ਬਿਕ੍ਰਮ ਪਉਰਖ ਜੀਅ ਬਿਚਾਰਯੋ।।
ਮਾਰ ਹੀ ਮਾਰ ਪੁਕਾਰ ਪਰੇ ਜੋਊ ਆਇ ਅਰਯੋ ਅਰਿ ਸੋ ਤਿਹ ਮਾਰਯੋ।।
ਹੋਤ ਭਯੋ ਤਿਹ ਜੁਧ ਬਡੋ ਦੁਹੂੰ ਓਰਨ ਤੇ ਨ੍ਰਿਪ ਠਾਢ ਨਿਹਾਰਯੋ।। ੧੧੫੬।।

ਅਰਥ – ਜਦ ਕ੍ਰਿਸ਼ਨ ਜੀ ਨੇ ਉਹਨਾਂ ਨੂੰ ਕ੍ਰੋਧ ਕਰ ਕੇ ਇਸ ਤਰ੍ਹਾਂ ਆਖਿਆ, ਤਦ ਸਾਰਿਆਂ ਨੇ ਹੀ ਕ੍ਰੋਧ ਕਰ ਕੇ ਧਨੁਖ ਬਾਨ ਨੂੰ ਫੜ ਲਿਆ। ਸਾਰੇ ਹੀ ਕੱਠੇ ਹੋ ਕੇ, ਰਣਭੂਮੀ ਨੂੰ ਤੁਰ ਪਏ, ਸਭਨਾਂ ਨੇ ਆਪਣੇ ਜੀਅ ਵਿਚ ਜੋਰ, ਬਹਾਦੁਰੀ ਤੇ ਦਲੇਰੀ ਨੂੰ ਵਿਚਾਰ ਲਿਆ ਹੈ। ਮਾਰ ਲੌ, ਮਾਰ ਲੌ ਏਹੋ ਪੁਕਾਰ ਪੈ ਰਹੀ ਹੈ, ਜੋ ਭੀ ਆ ਕੇ ਅੜਿਆ ਹੈ, ਉਸੇ ਵੈਰੀ ਨੂੰ ਉਨ੍ਹਾਂ ਨੇ ਮਾਰ ਦਿੱਤਾ ਹੈ। ਉਸ ਜਗ੍ਹਾ ਤੇ ਬੜਾ ਭਾਰਾ ਜੁੱਧ ਹੋਇਆ, ਦੋਹਾਂ ਪਾਸਿਆਂ ਦੇ ਸੂਰਮਿਆਂ ਦੀ ਦਲੇਰੀ ਤੇ ਬਹਾਦਰੀ ਨੂੰ ਰਾਜਾ ਖੜੋ ਕੇ ਵੇਖ ਰਿਹਾ ਹੈ।। ੧੧੫੬।।

ਸ੍ਵੈਯਾ।। ਏਕ ਸੁਜਾਨ ਬਡੋ ਬਲਵਾਨ ਧਰੇ ਅਸ ਪਾਨ ਤੁਰੰਗਮ ਡਾਰਯੋ।।
ਅਸ੍ਰ ਪਚਾਸ ਹਨੇ ਅਰਯੋ ਅਨਗੇਸ ਬਲੀ ਕਹੁ ਜਾ ਲਲਕਾਰਯੋ।।
ਧਾਇ ਕੈ ਘਾਇ ਕਰਯੋ ਨ੍ਰਿਪ ਲੈ ਕਰਿ ਬਾਮ ਮੈ ਚਾਮ ਕੀ ਓਟ ਨਿਵਾਰਯੋ।।
ਦਾਹਨੇ ਪਾਨ ਕ੍ਰਿਪਾਨ ਕੀ ਤਾਨ ਸੁਜਾਨ ਕੋ ਕਾਟਿ ਕੈ ਸੀਸ ਉਤਾਰਯੋ।। ੧੧੫੭।।

**************************************************************

ਅਰਥ - ਇਕ 'ਸੁਜਾਨ' ਨਾਮ ਦਾ ਬੜਾ ਬਲਵਾਨ ਸੂਰਮਾ ਹੱਥ ਵਿਚ ਤਲਵਾਰ ਫੜ ਕੇ ਘੋੜੇ ਨੂੰ ਭਜਾਉਂਦਾ ਆ ਗਿਆ। ਪੰਜਾਹ ਘੋੜੇ ਉਸਨੇ ਮਾਰ ਦਿੱਤੇ ਅਤੇ ਫਿਰ ਜਾ ਕੇ ਅਨਗ ਸਿੰਘ ਨੂੰ ਲਲਕਾਰ ਕੇ ਉਸ ਨਾਲ ਅੜ ਖਤੋਤਾ। ਘੋੜਾ ਭਜਾ ਕੇ ਉਸਨੇ ਜਾ ਕੇ ਰਾਜੇ ਉਤੇ ਵਾਰ ਕੀਤਾ, ਰਾਜੇ ਨੇ ਖੱਬੇ ਹੱਥ ਵਿਚ ਢਾਲ ਲੈ ਕੇ ਉਸਦੇ ਵਾਰ ਨੂੰ ਬਿਰਥਾ ਕਰ ਦਿੱਤਾ। ਹੱਥ ਨਾਲ ਤਲਵਾਰ ਨੂੰ ਖਿੱਚ ਕੇ ਮਾਰਿਆ ਅਤੇ ਸੁਜਾਨ ਦਾ ਸਿਰ ਕੱਟ ਕੇ ਲਾਹ ਸੁੱਟਿਆ।। ੧੧੫੭।।

**ਦੋਹਰਾ।। ਬੀਰ ਸੁਜਾਨ ਹਨਜੋ ਜਬੈ ਅਣਗ ਸਿੰਘ ਤਿਹ ਠਾਇ।।**
**ਦੇਖਯੋ ਸੈਨਾ ਜਾਦਵੀ ਦਉਰ ਪਰੇ ਅਰਰਾਇ।। ੧੧੫੮।।**

ਅਰਥ - ਜਦ ਉਸ ਜਗ੍ਹਾ ਤੇ ਅਣਗ ਸਿੰਘ ਨੇ 'ਸੁਜਾਨ' ਬਹਾਦਰ ਨੂੰ ਮਾਰ ਲਿਆ। ਜਾਦਵੀ ਸੈਨਾ ਨੇ ਵੇਖਿਆ ਤਾਂ ਤਕੜੀ ਹੋ ਕੇ ਹੱਲਾ ਕਰ ਕੇ ਪੈ ਗਈ।। ੧੧੫੮।।

**ਸ੍ਵੈਯਾ।। ਭਟ ਲਾਜ ਭਰੇ ਅਰਰਾਇ ਪਰੇ ਨ ਡਰੇ ਅਰਿ ਸਿਉ ਤੇਊ ਆਇ ਅਰੇ।।**
**ਅਤਿ ਕੋਪ ਭਰੇ ਸਭ ਲੋਹ ਜਰੇ ਅਬ ਯਾਹਿ ਹਨੇ ਮੁਖ ਤੇ ਉਚਰੇ।।**
**ਅਸ ਭਾਲ ਗਦਾ ਅਰੁ ਲੋਹ ਹਥੀ ਬਰਛੀ ਕਰ ਲੈ ਲਲਕਾਰ ਪਰੇ।।**
**ਕਬਿ ਰਾਮ ਭਨੇ ਨਹੀ ਜਾਤ ਗਨੇ ਕਿਤਨੇ ਬਰ ਬਾਨ ਕਮਾਨ ਧਰੇ।। ੧੧੫੯।।**

ਪਦ ਅਰਥ - ਲੋਹ = ਸਸਤ੍ਰ।।

ਅਰਥ - ਸ਼ਰਮ ਦੇ ਮਾਰੇ ਹੋਏ ਯੋਧੇ ਲਲਕਾਰਾ ਦੇ ਕੇ ਟੁੱਟ ਪਏ ਜੋ ਵੈਰੀ ਤੋਂ ਭੈ ਭੀਤ ਨਹੀਂ ਹੋਏ, ਉਹ ਮੁਕਾਬਲਾ ਕਰਨ ਲਈ ਆ ਕੇ ਡਟ ਗਏ ਹਨ। ਬੜੇ ਕ੍ਰੋਧ ਦੇ ਭਰੇ ਹੋਏ ਹਨ, ਸਾਰੇ ਲੋਹੇ ਨਾਲ ਮੜ੍ਹੇ ਹੋਏ ਹਨ, 'ਹੁਣੇ ਇਸ ਨੂੰ ਮਾਰਦੇ ਹਾਂ' ਮੂੰਹੋਂ ਇਸ ਤਰ੍ਹਾਂ ਬੋਲਦੇ ਹਨ। ਤਲਵਾਰ, ਭਾਲਾ ਗਦਾ ਅਤੇ ਹੋਰ ਕਈ ਤਰ੍ਹਾਂ ਦੇ ਸਸਤ੍ਰ ਤੇ ਬਰਛੀਆਂ ਹੱਥਾਂ ਵਿਚ ਲੈ ਕੇ ਲਲਕਾਰਾ ਦੇ ਕੇ ਪੈ ਗਏ ਹਨ। 'ਰਾਮ' ਕਵਿ ਜੀ ਕਹਿੰਦੇ ਹਨ, ਏਨੇ ਸੂਰਮੇ ਹਨ, ਜੋ ਗਿਣੇ ਨਹੀਂ ਜਾਂਦੇ, ਸਭਨਾਂ ਨੇ ਬੜੇ ਚੰਗੇ ਚੰਗੇ ਤਿਖੇ ਤੀਰ, ਕਮਾਨਾਂ ਵਿਚ ਧਰੇ ਹੋਏ ਹਨ।। ੧੧੫੯।।

**ਸ੍ਵੈਯਾ।। ਅਨਗੇਸ ਬਲੀ ਧਨ ਬਾਨ ਗਹਜੋ ਅਤਿ ਰੋਸ ਭਰਯੋ ਦੋਊ ਨੈਨ ਤਚਾਏ।।**
**ਮਾਰ ਹੀ ਮਾਰ ਪੁਕਾਰ ਪਰਯੋ ਸਰੁ ਸਤ੍ਰੂਨ ਕੇ ਉਰ ਬੀਚ ਲਗਾਏ।।**
**ਏਕ ਮਰੇ ਇਕ ਘਾਇ ਭਰੇ ਇਕ ਦੇਖਿ ਡਰੇ ਰਨ ਤਿਆਗ ਪਰਾਏ।।**
**ਆਇ ਲਗੇ ਜੋਊ ਲਾਜ ਭਰੇ ਮਨ ਮੈ ਰਨ ਕੋਪ ਕੀ ਓਪ ਬਢਾਏ।। ੧੧੬੦।।**

ਅਰਥ - ਅਨਗ ਸਿੰਘ ਸੂਰਮੇ ਨੇ ਧਨੁਖ ਬਾਨ ਫੜਿਆ ਹੋਯਾ ਹੈ ਅਤੇ ਮਹਾਂ ਕ੍ਰੋਧ ਦੇ ਭਰੇ ਹੋਏ ਨੇ ਦੋਵੇਂ ਅੱਖਾਂ ਲਾਲੋ-ਲਾਲ ਕਰ ਲਈਆਂ ਹਨ। 'ਮਾਰੋ ਹੀ ਮਾਰੋ' ਦੀ ਪੁਕਾਰ ਪੈ ਰਹੀ ਹੈ, ਅਨਗ

ਸਿੰਘ ਨੇ ਵੈਰੀਆਂ ਦੀਆਂ ਛਾਤੀਆਂ ਵਿਚ ਤੀਰ ਮਾਰੇ ਹਨ। ਕਈ ਇਕ ਮਰ ਗਏ ਹਨ, ਕਈ ਇਕ ਜਖਮੀ ਹੋ ਗਏ ਹਨ, ਕਈ ਇਕ ਜੁੱਧ ਨੂੰ ਵੇਖ ਕੇ ਡਰ ਗਏ ਹਨ ਅਤੇ ਜੁੱਧ ਨੂੰ ਛੱਡ ਕੇ ਭੱਜ ਗਏ ਹਨ। ਜੋ ਲੱਜਾ ਦੇ ਭਰੇ ਹੋਏ ਹਨ, ਉਹ ਫਿਰ ਪਿਛਾਂਹ ਆ ਕੇ ਜੁੱਧ ਕਰ ਰਹੇ ਹਨ, ਅਤੇ ਉਨ੍ਹਾਂ ਨੇ ਮਨ ਵਿਚ ਕ੍ਰੋਧ ਦੀ ਉਪਮਾਂ ਨੂੰ ਵਧਾਯਾ ਹੋਯਾ ਹੈ।। ੧੧੬੦।।

**ਸਾਤਕ ਅਉ ਮੁਸਲੀ ਰਥ ਪੈ ਬਸਦੇਵ ਤੇ ਆਦਿਕ ਧਾਇ ਸਬੈ।।**
**ਬਰਮਾਕ੍ਰਿਤ ਊਧਵ ਅਉਰ ਅਕ੍ਰੂਰ ਚਲੇ ਰਨ ਕਉ ਭਰਿ ਲਾਜ ਤਬੈ।।**
**ਤਿਹ ਬੀਚ ਘਿਰਿਓ ਨ੍ਰਿਪ ਰਾਜਤ ਯੌਂ ਲਖਿ ਰੀਝ ਰਹੈ ਭਟ ਤਾਹਿ ਛਬੈ।।**
**ਮਨ ਯੌਂ ਉਪਜੀ ਉਪਮਾ ਰਿਤ ਪਾਵਸ ਅਭ੍ਰਨ ਮੈ ਦਿਨਰਾਜ ਫਬੈ।।੧੧੬੧।।**

ਪਦ ਅਰਥ - ਅਭ੍ਰਨ = ਬੱਦਲਾਂ।। ਦਿਨਰਾਜ = ਸੂਰਜ।।

ਅਰਥ - ਸਾਤਕ, ਬਲਭੱਦ੍ਰ ਤੇ ਬਸੁਦੇਵ ਆਦਿਕ ਸਾਰੇ ਹੀ ਰੱਥਾਂ ਉਤੇ ਸਵਾਰ ਹੋ ਕੇ ਚੱਲੇ ਹਨ। ਬਰਮਾਕ੍ਰਿਤ, ਊਧਵ ਤੇ ਅਕ੍ਰੂਰ ਉਸ ਵੇਲੇ ਲੱਜਾ ਦੇ ਭਰੇ ਹੋਏ ਜੰਗ ਨੂੰ ਚਲੇ ਹਨ। ਉਨ੍ਹਾਂ ਦੇ ਵਿਚ ਘਿਰਿਆ ਹੋਇਆ ਰਾਜਾ ਅਣਗ ਸਿੰਘ ਇਸ ਤਰ੍ਹਾਂ ਸੋਭ ਰਿਹਾ ਹੈ, ਅਤੇ ਸੂਰਮੇ ਉਸਦੀ ਛਬ ਨੂੰ ਵੇਖ ਕੇ ਰੀਝ ਰਹੇ ਹਨ। ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਮਾਨੋਂ ਬਰਸਾਤ ਰੁੱਤ ਦੇ ਬੱਦਲਾਂ ਵਿਚ ਸੂਰਜ ਸੋਭਾ ਪਾ ਰਿਹਾ ਹੈ।। ੧੧੬੧।।

**ਹਲ ਪਾਨ ਸੰਭਾਰ ਲਯੋ ਮੁਸਲੀ ਰਨ ਮੈ ਅਰਿ ਕੈ ਹਯ ਚਾਰੋ ਈ ਘਾਏ।।**
**ਬਾਨ ਕਮਾਨ ਗਹੀ ਬਸੁਦੇਵ ਭਲੇ ਰਥ ਕੇ ਚਕ ਕਾਟਿ ਗਿਰਾਏ।।**
**ਸਾਤਕ ਸੂਤ ਕੋ ਸੀਸ ਕਟਯੋ ਰਿਸ ਊਧਵ ਬਾਨ ਅਨੇਕ ਚਲਾਏ।।**
**ਫਾਂਧ ਪਰਯੋ ਰਥ ਤੇ ਤਤਕਾਲ ਲਏ ਅਸ ਢਾਲ ਬਡੇ ਭਟ ਘਾਏ।।੧੧੬੨।।**

ਅਰਥ - ਬਲਭੱਦ੍ਰ ਨੇ ਹੱਥ ਵਿਚ ਹਲ ਨੂੰ ਸੰਭਾਲ ਲਿਆ ਅਤੇ ਜੁੱਧ ਵਿਚ ਵੈਰੀ ਦੇ ਚਾਰੇ ਹੀ ਘੋੜੇ ਉਸਨੇ ਮਾਰ ਸੁੱਟੇ। ਬਸੁਦੇਵ ਨੇ ਤੀਰ ਕਮਾਨ ਫੜ ਲਿਆ ਅਤੇ ਬੜੇ ਚੰਗੇ ਰਥ ਦੇ ਪਹੀਏ ਤੋੜ ਕੇ ਹੇਠਾਂ ਡੇਗ ਦਿੱਤੇ। ਸਾਤਕ ਨੇ ਰਥਵਾਹੀ ਦਾ ਸਿਰ ਕੱਟ ਦਿੱਤਾ ਅਤੇ ਊਧਵ ਨੇ ਕ੍ਰੋਧ ਕਰ ਕੇ ਅਨੇਕਾਂ ਹੀ ਤੀਰ ਚਲਾਏ। ਰਾਜਾ ਅਨਗ ਸਿੰਘ ਝਟ-ਪਟ ਛਾਲ ਮਾਰ ਕੇ ਰਥ ਤੋਂ ਉੱਤਰ ਪਿਆ ਅਤੇ ਢਾਲ ਤਲਵਾਰ ਫੜ ਕੇ ਵੱਡੇ ਵੱਡੇ ਸੂਰਮੇ ਉਸ ਨੇ ਮਾਰ ਸੁੱਟੇ।। ੧੧੬੨।।

**ਸ੍ਵੈਯਾ।। ਠਾਢੋ ਹੁਤੋ ਭਟ ਸ੍ਰੀ ਜਦੁਬੀਰ ਕੋ ਸੋ ਅਣਗੇਸ ਜੂ ਨੈਨ ਨਿਹਾਰਯੋ।।**
**ਪਾਇਨ ਕੀ ਕਰਿ ਚੰਚਲਤਾ ਬਰ ਸੋ ਅਸ ਸਤ੍ਰ ਕੇ ਸੀਸ ਪ੍ਰਹਾਰਯੋ।।**

ਟੂਟ ਪਰਯੋ ਝਟ ਦੈ ਕਟਯੋ ਸਿਰ ਤਾ ਛਬਿ ਕੋ ਕਬਿ ਭਾਉ ਉਚਾਰਯੋ।।
ਮਾਨਹੁ ਰਾਹ ਨਿਸਾਕਰ ਕੋ ਨਭਿ ਮੰਡਲ ਤੇ ਹਨਿ ਕੈ ਛਿਤ ਡਾਰਯੋ।। ੧੧੯੩।।

ਅਰਥ – ਸ੍ਰੀ ਕ੍ਰਿਸ਼ਨ ਜੀ ਦਾ ਇਕ ਸੂਰਮਾ ਖਲੋਤਾ ਹੋਇਆ ਸੀ, ਅਣਗ ਸਿੰਘ ਨੇ ਉਸਨੂੰ ਅੱਖੀਂ ਵੇਖ ਲਿਆ ਤਾਂ ਫਿਰ ਝਟ ਹੀ ਪੈਰਾਂ ਦੀ ਫੁਰਤੀ ਕਰਕੇ ਬੜੇ ਜੋਰ ਨਾਲ ਵੈਰੀ ਦੇ ਸਿਰ ਉੱਤੇ ਤਲਵਾਰ ਮਾਰ ਦਿੱਤੀ ਰਾਜਾ ਅਨਗ ਸਿੰਘ ਟੁੱਟ ਕੇ ਪੈ ਗਿਆ ਤੇ ਝਟਕਾ ਦੇ ਕੇ ਸਿਰ ਵੱਢਿਆ ਗਿਆ, ਉਸਦੀ ਉਪਮਾ ਦੇ ਭਾਉ ਨੂੰ ਕਵਿ ਜਨਾਂ ਨੇ ਇਉਂ ਉਚਾਰਿਆ ਹੈ ਕਿ ਮਾਨੋਂ ਚੰਦ੍ਰਮਾਂ ਨੂੰ ਰਾਹੂ ਨੇ ਅਕਾਸ-ਮੰਡਲ ਵਿਚੋਂ ਮਾਰ ਕੇ ਜਮੀਨ ਉੱਤੇ ਸੁਟ ਦਿੱਤਾ ਹੈ।। ੧੧੯੩।।

ਕੂਦ ਚੜ੍ਯੋ ਅਰਿ ਕੇ ਰਥ ਊਪਰ ਸਾਰਥੀ ਕਉ ਬਧ ਕੈ ਤਬ ਹੀ।।
ਧਨ ਬਾਨ ਕ੍ਰਿਪਾਨ ਗਦਾ ਬਰਛੀ ਅਰਿ ਕੇ ਕਰਿ ਸਸਤ੍ਰ ਲਏ ਸਭ ਹੀ।।
ਰਥ ਆਪ ਹੀ ਹਾਕ ਕੈ ਸ੍ਯਾਮ ਕਹੈ ਮਧ ਜਾਦਵ ਸੈਨ ਪਰਯੋ ਜਬ ਹੀ।।
ਇਕ ਮਾਰ ਲਏ ਇਕ ਭਾਜ ਗਏ ਇਕ ਠਾਢੇ ਭਏ ਤੇਊ ਨਾ ਦਬਹੀ।। ੧੧੯੪।।

ਅਰਥ – ਕੁੱਦ ਕੇ ਵੈਰੀ ਦੇ ਰਥ ਉੱਤੇ ਚੜ੍ਹ ਗਿਆ ਅਤੇ ਉਸੇ ਵੇਲੇ ਹੀ ਰਥਵਾਹੀ ਦਾ ਸਿਰ ਕੱਟ ਸੁਟਿਆ। ਧਨੁਖ, ਬਾਨ, ਤਲਵਾਰ, ਗਦਾ ਤੇ ਬਰਛੀ ਆਦਿਕ ਸਾਰੇ ਹੀ ਸ਼ਸਤ੍ਰ ਵੈਰੀ ਨੇ ਹੱਥ ਵਿਚ ਲਏ ਹੋਏ ਹਨ। 'ਸ਼ਯਾਮ' ਕਵੀ ਕਹਿੰਦਾ ਹੈ, ਆਪੇ ਹੀ ਰਥ ਨੂੰ ਹੱਕ ਕੇ ਜਾਦਵਾਂ ਦੀ ਸੈਨਾ ਦੇ ਵਿਚਾਲੇ ਜਾ ਕੇ ਜਦੋਂ ਹੀ ਪੈ ਗਿਆ ਤਾਂ ਉਸਨੇ ਕਈ ਇਕ ਮਾਰ ਲਏ ਹਨ, ਕਈ ਇਕ ਭੱਜ ਗਏ ਹਨ, ਕਈ ਇਕ ਓਥੇ ਹੀ ਖੜੇ ਹੋਏ ਹਨ, ਅਤੇ ਉਹ ਉਸ ਤੋਂ ਦਬਦੇ ਨਹੀਂ ਹਨ।। ੧੧੯੪।।

ਸ੍ਵੈਯਾ।। ਆਪਨ ਹੀ ਰਥ ਹਾਕਤ ਹੈ ਅਰੁ ਆਪਨ ਹੀ ਸਰਿ ਜਾਲ ਚਲਾਵੈ।।
ਆਪਨ ਹੀ ਰਿਪ ਘਾਇ ਬਚਾਵਤ ਆਪਨ ਹੀ ਅਰਿ ਘਾਇ ਲਗਾਵੈ।।
ਏਕਨ ਕੇ ਧਨੁ ਬਾਨ ਕਟੇ ਭਟ ਏਕਨ ਕੇ ਰਥ ਕਾਟ ਗਿਰਾਵੈ।।
ਦਾਮਨ ਜਿਉ ਦਮਕੈ ਘਨ ਮੈ ਕਰ ਮੈ ਕਰਵਾਰਹਿ ਤਿਉ ਚਮਕਾਵੈ।।੧੧੯੫।।

ਪਦ ਅਰਥ – ਜਾਲ = ਸਾਰੇ, ਸਾਰਿਆਂ ਉੱਤੇ।।

ਅਰਥ – ਆਪੇ ਹੀ ਰਥ ਨੂੰ ਹੱਕਦਾ ਹੈ ਅਤੇ ਆਪੇ ਹੀ ਸਭਨਾਂ ਉੱਤੇ ਤੀਰ ਚਲਾਉਂਦਾ ਹੈ। ਆਪੇ ਹੀ ਵੈਰੀਆਂ ਦੇ ਘਾਉ ਤੋਂ ਆਪਣੇ ਆਪ ਨੂੰ ਬਚਾਉਂਦਾ ਹੈ, ਅਤੇ ਆਪੇ ਹੀ ਵੈਰੀ ਨੂੰ ਘਾਉ ਲਾਉਂਦਾ ਹੈ। ਕਈਆਂ ਦੇ ਧਨੁਖ ਉਸਨੇ ਤੀਰ ਨਾਲ ਕੱਟ ਸੁੱਟੇ ਹਨ, ਅਤੇ ਕਈਆਂ ਦੇ ਰਥਾਂ ਨੂੰ ਤੋੜ ਕੇ ਸੁੱਟ ਦਿੱਤਾ ਹੈ। ਆਪਣੇ ਹੱਥ ਵਿਚ ਫੜੀ ਹੋਈ ਕ੍ਰਿਪਾਨ ਨੂੰ ਇੰਝ ਚਮਕਾਉਂਦਾ ਹੈ ਜਿਵੇਂ ਬੱਦਲਾਂ ਵਿਚ ਬਿਜਲੀ ਚਮਕਾਂ ਮਾਰਦੀ ਹੈ।। ੧੧੯੫।।

ਸ੍ਵੈਯਾ।। ਮਾਰ ਕੈ ਬੀਰ ਘਨੇ ਰਨ ਮੈ ਬਹੁ ਕੋਪ ਕੈ ਦਾਤਨ ਓਠ ਚਬਾਵੈ।।
ਆਵਤ ਜੋ ਇਹ ਕੇ ਅਰਿ ਊਪਰਿ ਬਾਨਨ ਸਿਉ ਤਿਹ ਕਾਟਿ ਗਿਰਾਵੈ।।
ਆਇ ਪਰੇ ਰਿਪ ਕੇ ਦਲ ਮੈ ਦਲ ਕੈ ਮਲ ਕੈ ਬਹੁਰੋ ਫਿਰ ਧਾਵੈ।।
ਜੁੱਧੁ ਕਰੈ ਨ ਡਰੈ ਹਰਿ ਸਿਉ ਅਰਿ ਕੇ ਰਥ ਕੋ ਬਲ ਓਰ ਚਲਾਵੈ।। ੧੧੬੬।।

ਅਰਥ - ਜੁੱਧ ਵਿਚ ਬਹੁਤੇ ਸੂਰਮਿਆਂ ਨੂੰ ਮਾਰ ਕੇ ਸੁੱਟ ਦਿੱਤਾ ਹੈ ਅਤੇ ਬਹੁਤਾ ਕ੍ਰੋਧ ਕਰ ਕੇ ਹੋਠਾਂ ਨੂੰ ਦੰਦਾਂ ਨਾਲ ਚਬਾਉਂਦਾ ਹੈ। ਜੋ ਕੋਈ ਇਸਦੇ ਉਤੇ ਚੜ੍ਹਕੇ ਆਉਂਦਾ ਹੈ, ਇਹ ਤੀਰਾਂ ਨਾਲ ਉਸਦਾ ਸਿਰ ਕੱਟ ਕੇ ਧਰਤੀ ਉਤੇ ਸੁੱਟ ਦੇਂਦਾ ਹੈ। ਵੈਰੀ ਦੇ ਦਲ ਵਿਚ ਆ ਪਿਆ ਹੈ, ਅਤੇ ਦਲ ਦੇ ਵਿਚ ਆ ਕੇ ਦਲ ਨੂੰ ਨਸ਼ਟ ਕਰ ਕੇ ਫਿਰ ਬਾਹਰ ਨੂੰ ਚਲਾ ਜਾਂਦਾ ਹੈ। ਜੁੱਧ ਕਰਦਾ ਹੈ, ਕ੍ਰਿਸ਼ਨ ਪਾਸੋਂ ਡਰਦਾ ਨਹੀਂ ਹੈ, ਵੈਰੀ ਦੇ ਰਥ ਨੂੰ ਆਪ ਕਾਬੂ ਕਰ ਕੇ ਬਲਭੱਦ੍ਰ ਵੱਲ ਤੋਰ ਰਿਹਾ ਹੈ।। ੧੧੬੬।।

ਦੋਹਰਾ।। ਜਬ ਰਿਪ ਰਨ ਕੀਨੋ ਘਨੋ ਬਢਯੋ ਕ੍ਰਿਸਨ ਤਬ ਤੇਹੁ।।
ਜਾਦਵ ਪ੍ਰਤਿ ਹਰਿ ਯੋਂ ਕਹਯੋ ਦੁਬਿਧਾ ਕਰਿ ਹਨਿ ਲੇਹੁ।। ੧੧੬੭।।

ਅਰਥ - ਜਦ ਉਸ ਵੈਰੀ ਨੇ ਬੜਾ ਭਾਰੀ ਜੰਗ ਕੀਤਾ, ਅਤੇ ਉਸਨੂੰ ਕ੍ਰਿਸ਼ਨ ਨੇ ਵਧਿਆ ਹੋਇਆ ਜਾਣਿਆ। ਤਦ ਕ੍ਰਿਸ਼ਨ ਜੀ ਨੇ ਜਾਦਵਾਂ ਨੂੰ ਇਸ ਤਰ੍ਹਾਂ ਆਖਿਆ ਕਿ 'ਦੋ-ਤਰਫਾ' ਯੁੱਧ ਕਰ ਕੇ ਮਾਰ ਲਵੋ।। ੧੧੬੭।।

ਸ੍ਵੈਯਾ।। ਸਾਤਕ ਕਾਟਿ ਦਯੋ ਤਿਨ ਕੋ ਰਥ ਕਾਨ੍ਹ ਤਬੈ ਰਨ ਕਾਟਿ ਕੈ ਡਾਰਯੋ।।
ਸੂਤ ਕੋ ਸੀਸ ਕਟਯੋ ਮੁਸਲੀ ਬਰਮਾਕ੍ਰਿਤ ਅੰਗ ਪ੍ਰਤੰਗ ਪ੍ਰਹਾਰਯੋ।।
ਬਾਨ ਅਕ੍ਰੂਰ ਹਨਯੋ ਉਰ ਮੈ ਤਿਹ ਜੋਰ ਲਗਯੋ ਨਹੀ ਨੈਕ ਸੰਭਾਰਯੋ।।
ਮੂਰਛ ਹ੍ਵੈ ਰਨ ਭੂਮ ਗਿਰਯੋ ਅਸ ਲੈ ਕਰਿ ਊਧਵ ਸੀਸ ਉਤਾਰਯੋ।। ੧੧੬੮।।

ਅਰਥ - ਸਾਤਕ ਨੇ ਉਸਦੇ ਰਥ ਨੂੰ ਤੋੜ ਸੁਟਿਆ ਹੈ, ਅਤੇ ਕ੍ਰਿਸ਼ਨ ਜੀ ਨੇ ਉਸ ਵੇਲੇ ਜੰਗ ਵਿਚ ਘੋੜਿਆਂ ਨੂੰ ਵੱਢ ਕੇ ਸੁਟ ਦਿੱਤਾ ਹੈ। ਬਲਭੱਦ੍ਰ ਨੇ ਕੋਚਵਾਨ ਦੇ ਸਿਰ ਨੂੰ ਕੱਟ ਦਿਤਾ ਹੈ ਅਤੇ ਬਰਮਾਕ੍ਰਿਤ ਨੇ ਅਣਗ ਸਿੰਘ ਦੇ ਅੰਗਾਂ -ਪ੍ਰਤਯੰਗਾਂ ਨੂੰ ਤੀਰ ਮਾਰੇ ਹਨ।ਅਕਰੂਰ ਨੇ ਜੋਰ ਨਾਲ ਉਸਦੀ ਛਾਤੀ ਵਿਚ ਤੀਰ ਮਾਰਿਆ ਹੈ, ਉਸਦੇ ਲੱਗਦਿਆਂ ਹੀ ਉਸਨੂੰ ਰੱਤੀ ਜਿੰਨੀ ਭੀ ਸਰੀਰ ਦੀ ਸੰਭਾਲ ਨਹੀਂ ਰਹੀ ਹੈ। ਜਦੋਂ ਬੇਸੁੱਧ ਹੋ ਕੇ ਲੜਾਈ ਦੇ ਮੈਦਾਨ ਵਿਚ ਡਿੱਗ ਪਿਆ ਤਦੋਂ ਊਧਵ ਨੇ ਕ੍ਰਿਪਾਨ ਹੱਥ ਵਿਚ ਫੜ ਕੇ ਉਸ ਦੇ ਸਿਰ ਨੂੰ ਲਾਹ ਦਿੱਤਾ ਹੈ।। ੧੧੬੮।।

ਦੋਹਰਾ।। ਅਣਗ ਸਿੰਘ ਜਬ ਮਾਰਯੋ ਖਟ ਸੁਭਟਨ ਮਿਲਿ ਠਉਰ।।
ਜਰਾਸਿੰਧ ਕੀ ਸੈਨ ਤੇ ਚਲੇ ਚੜ੍ਹ ਨ੍ਰਿਪ ਅਉਰ।। ੧੧੬੯।।

**************************************************************
ਅਰਥ - ਜਦ ਛੇ ਸੂਰਮਿਆਂ ਨੇ ਕੱਠਿਆਂ ਹੋ ਕੇ, ਅਣਗ ਸਿੰਘ ਨੂੰ ਮਾਰ ਦਿੱਤਾ। ਤਦ ਜਰਾਸਿੰਧ ਦੀ ਫੌਜ ਵਿਚੋਂ ਨਿਕਲ ਕੇ ਚਾਰ ਰਾਜੇ ਹੋਰ ਚਲੇ ਹਨ।। ੧੧੬੯।।

ਸ੍ਵੈਯਾ।। ਅਮਤੇਸ ਬਲੀ ਅਚਲੇਸ ਮਹਾਂ ਅਨਘੇਸਹਿ ਲੈ ਅਸੁਰੇਸ ਸਿਧਾਏ।।
ਬਾਨ ਕਮਾਨ ਕ੍ਰਿਪਾਨ ਬਡੇ ਬਰਛੇ ਪਰਸੇ ਸੁ ਗਦਾ ਗਹਿ ਆਏ।।
ਰੋਸ ਕੈ ਬੀਰ ਨਿਸੰਕ ਭਿਰੇ ਭਟ ਕੇ ਨਟਿ ਕੇ ਭਟ ਓਘ ਪਰਾਏ।।
ਆਇ ਘਿਰਜੋ ਬ੍ਰਿਜਭੂਖਨ ਕਉ ਮਧਦੂਖਨ ਕਉ ਬਹੁ ਬਾਨ ਲਗਾਏ।। ੧੧੭੦।।

ਅਰਥ - ਅਮਿਤ ਸਿੰਘ ਸੂਰਮਾ, ਅਚਲ ਸਿੰਘ ਜੋਧਾ, ਅਨਘ ਸਿੰਘ ਨੂੰ ਨਾਲ ਲੈ ਕੇ ਅਸੁਰੇਸ ਸਿੰਹ ਚਲਿਆ ਹੈ। ਬਾਨ, ਕਮਾਨ, ਤਲਵਾਰ, ਵਡੇ ਵਡੇ ਬਰਛੇ, ਕੁਹਾੜੇ ਤੇ ਗਦਾ ਫੜ ਕੇ ਉਹ ਆਏ ਹਨ। ਕ੍ਰੋਧ ਕਰ ਕੇ ਸੂਰਮੇ ਨਿਸੰਗ ਹੋ ਕੇ ਭਿੜਦੇ ਹਨ, ਸੂਰਮਿਆਂ ਦੇ ਸੂਰਮੇ ਭੀ ਨਟ ਦੇ ਵਾਂਗੂੰ ਛਾਲਾਂ ਮਾਰਦੇ ਹੋਏ ਸਾਰੇ ਹੀ ਭੱਜੇ ਆਉਂਦੇ ਹਨ। ਉਨ੍ਹਾਂ ਨੇ ਆ ਕੇ ਕ੍ਰਿਸ਼ਨ ਨੂੰ ਘੇਰ ਲਿਆ ਹੈ, ਅਤੇ 'ਮਧੂ' ਦੈਂਤ ਨੂੰ ਦੁੱਖ ਦੇਣ ਵਾਲੇ ਕ੍ਰਿਸ਼ਨ ਨੂੰ ਉਨ੍ਹਾਂ ਨੇ ਬਹੁਤੇ ਤੀਰ ਮਾਰੇ ਹਨ।। ੧੧੭੦।।

ਸ੍ਵੈਯਾ।। ਘਾਇਨ ਕਉ ਸਹਿ ਕੈ ਬ੍ਰਿਜਰਾਜ ਸਰਾਸਨ ਲੈ ਸਰ ਲੇਤ ਭਯੋ।।
ਅਸੁਰੇਸਹਿ ਕੋ ਸਿਰ ਕਾਟਿ ਦਯੋ ਅਮਤੇਸ ਕੀ ਦੇਹ ਬਿਦਾਰ ਛਯੋ।।
ਅਨਘੇਸ ਕੋ ਕਾਟਿ ਦੁਖੰਡ ਕੀਯੋ ਮ੍ਰਿਤ ਹ੍ਵੈ ਰਥ ਤੇ ਗਿਰ ਭੂਮਿ ਪਯੋ।।
ਅਚਲੇਸ ਜੂ ਬਾਨਨਿ ਕੋ ਸਹਿ ਕੈ ਫਿਰ ਠਾਢ ਰਹਯੋ ਨਹੀ ਭਾਜ ਗਯੋ।। ੧੧੭੧।।

ਅਰਥ - ਚੋਟਾਂ ਨੂੰ ਸਹਾਰ ਕੇ, ਕ੍ਰਿਸ਼ਨ ਜੀ ਨੇ ਧਨੁਖ ਲੈ ਕੇ ਭੱਥੇ ਵਿਚੋਂ ਤੀਰ ਕੱਢ ਲਿਆ ਹੈ। ਅਸੁਰੇਸ ਦਾ ਸਿਰ ਕੱਟ ਸੁਟਿਆ ਹੈ ਅਤੇ ਅਮਿਤ ਸਿੰਘ ਦੀ ਦੇਹ ਨੂੰ ਮਾਰ ਕੇ ਨਾਸ ਕਰ ਸੁੱਟਿਆ ਹੈ। ਅਨਘੇਸ ਨੂੰ ਕੱਟ ਕੇ ਦੋ ਟੋਟੇ ਕਰ ਦਿਤਾ ਹੈ, ਉਹ ਮੁਰਦਾ ਹੋ ਕੇ, ਰਥ ਤੋਂ ਡਿੱਗ ਕੇ ਧਰਤੀ ਉੱਤੇ ਆ ਪਿਆ ਹੈ। ਪਰ ਅਚਲ ਸਿੰਹ ਤੀਰਾਂ ਨੂੰ ਸਹਾਰ ਕੇ, ਫਿਰ ਭੀ ਖੜੋਤਾ ਰਿਹਾ ਹੈ, ਭੱਜ ਨਹੀਂ ਗਿਆ।। ੧੧੭੧।।

ਸ੍ਵੈਯਾ।। ਕੋਪ ਕੈ ਬੋਲਤ ਯੋ ਹਰਿ ਕੋ ਰਨ ਸਿੰਘ ਤੇ ਆਦਿ ਤੈ ਬੀਰ ਖਪਾਏ।।
ਤੋ ਤੇ ਕਹਾ ਗਜ ਸਿੰਘ ਹਨਯੋ ਅਣਗੇਸ ਹੂੰ ਤੇ ਛਲ ਸਾਥ ਗਿਰਾਏ।।
ਜਾਨਤ ਹੌਂ ਅਮਿਤੇਸ ਬਲੀ ਧਨ ਸਿੰਘ ਸੰਘਾਰ ਕੈ ਬੀਰ ਕਹਾਏ।।
ਸੋ ਤਬ ਲਉ ਗਜ ਗਾਜਤ ਹੈ ਜਬ ਲਉ ਬਨ ਮੈ ਮ੍ਰਿਗਰਾਜ ਨ ਆਏ।। ੧੧੭੨।।

ਅਰਥ - ਗੁੱਸਾ ਖਾ ਕੇ ਅਚਲ ਸਿੰਘ ਨੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਿਹਾ -'ਰਨ ਸਿੰਘ

ਤੋਂ ਆਦਿ ਲੈ ਕੇ ਤੂੰ ਸੂਰਮੇ ਨਾਸ ਕਰ ਦਿਤੇ ਹਨ। ਕੀ ਤੈਥੋਂ ਹੀ ਗਜ ਸਿੰਘ ਮਾਰਿਆ ਗਿਆ ਹੈ? ਅਤੇ ਅਣਗ ਸਿੰਘ ਨੂੰ ਭੀ ਧੋਖੇ ਨਾਲ ਸੁੱਟ ਲਿਆ ਹੈ। ਮੈਂ ਜਾਣਦਾ ਹਾਂ, ਅਮਿਤ ਸਿੰਹ ਤੇ ਧਨ ਸਿੰਘ ਬਹਾਦਰ ਨੂੰ ਮਾਰ ਕੇ ਹੀ ਸੂਰਮਾ ਕਹਾਉਂਦਾ ਹੈਂ ? ਪਰ ਓਨਾਂ ਚਿਰ ਹੀ ਹਾਥੀ ਗੱਜ ਸਕਦਾ ਹੈ, ਜਿੰਨਾਂ ਚਿਰ ਬਨ ਵਿਚ ਸ਼ੇਰ ਨਹੀਂ ਆਉਂਦਾ।। ੧੧੭੨।।

**ਸ੍ਵੈਯਾ।। ਯੌਂ ਕਹਿ ਕੈ ਬਤੀਯਾਂ ਹਰਿ ਸੌ ਅਭਿਮਾਨ ਭਰੇ ਧਨ ਬਾਨ ਸੰਭਾਰਯੋ।।**
**ਕਾਨ ਪ੍ਰਮਾਨ ਸਰਾਸਨ ਤਾਨ ਮਹਾਂ ਸਰ ਤੀਛਨ ਸਯਾਮ ਕੋ ਮਾਰਯੋ।।**
**ਲਾਗ ਗਯੋ ਹਰਿ ਕੇ ਉਰ ਮੈ ਹਰਿ ਜੂ ਨਹਿ ਆਵਤ ਨੈਨ ਨਿਹਾਰਯੋ।।**
**ਮੂਰਛਤ ਹ੍ਵੈ ਰਥ ਮਾਝ ਗਿਰੇ ਤਜਿ ਕੈ ਰਨ ਲੈ ਪ੍ਰਭ ਸੂਤ ਪਧਾਰਯੋ।। ੧੧੭੩।।**

ਅਰਥ - ਇਸ ਤਰ੍ਹਾਂ ਦੀਆਂ ਗੱਲਾਂ ਕ੍ਰਿਸ਼ਨ ਜੀ ਨੂੰ ਆਖ ਕੇ ਅਭਿਮਾਨ ਦੇ ਭਰੇ ਹੋਏ ਨੇ ਧਨੁਖ ਬਾਨ ਨੂੰ ਫੜ ਲਿਆ। ਕੰਨ ਤੱਕ ਧਨੁਖ ਨੂੰ ਖਿੱਚ ਕੇ, ਵੱਡਾ ਤਿੱਖਾ ਤੀਰ ਕ੍ਰਿਸ਼ਨ ਨੂੰ ਮਾਰ ਦਿਤਾ। ਤੀਰ ਕ੍ਰਿਸ਼ਨ ਦੀ ਛਾਤੀ ਵਿਚ ਜਾ ਲੱਗਾ, ਕਿਉਂਕਿ ਕ੍ਰਿਸ਼ਨ ਜੀ ਨੇ ਤੀਰ ਨੂੰ ਆਉਂਦਿਆਂ ਵੇਖਿਆ ਹੀ ਨਹੀਂ ਸੀ। ਇਸ ਕਰ ਕੇ ਬੇਹੋਸ਼ ਹੋ ਕੇ ਰਥ ਵਿਚ ਡਿੱਗ ਪਏ, ਤਾਂ ਰਥਵਾਹੀ ਰਣ ਭੂਮੀ ਨੂੰ ਛੱਡ ਕੇ ਕ੍ਰਿਸ਼ਨ ਜੀ ਨੂੰ ਲੈ ਕੇ ਭੱਜ ਗਿਆ।। ੧੧੭੩।।

**ਏਕ ਮਹੂਰਤ ਬੀਤ ਗਯੋ ਤਬ ਸਿਯੰਦਨ ਪੈ ਜਦੁਬੀਰ ਸੰਭਾਰਯੋ।।**
**ਤਉ ਅਚਲੇਸ ਗੁਮਾਨ ਭਰੇ ਅਤਿ ਹੀ ਹਸ ਕੈ ਇਹ ਭਾਂਤਿ ਪੁਕਾਰਯੋ।।**
**ਜਾਤ ਕਹਾ ਹਮ ਤੇ ਭਜ ਕੈ ਕਰਿ ਲੈ ਕੈ ਗਦਾ ਕਟ ਬੋਲ ਉਚਾਰਯੋ।।**
**ਮਾਨਹੁ ਕੇਹਰਿ ਜਾਤ ਹੁਤੋ ਨਰ ਲੈ ਲਕਟੀ ਕਰਿ ਮੈ ਲਲਕਾਰਯੋ।। ੧੧੭੪।।**

ਅਰਥ - ਦੋ ਘੜੀਆਂ ਗੁਜਰ ਗਈਆਂ ਤਾਂ ਰਥ ਉਤੇ ਕ੍ਰਿਸ਼ਨ ਜੀ ਸਾਵਧਾਨ ਹੋ ਗਏ। ਤਦ ਵੱਡੇ ਭਾਰੇ ਗੁਮਾਨ ਦੇ ਭਰੇ ਹੋਏ ਅਚਲ ਸਿੰਹ ਨੇ ਹੱਸ ਕੇ ਇਸ ਤਰ੍ਹਾਂ ਆਖਿਆ - "ਮੈਥੋਂ ਭੱਜ ਕੇ ਕਿਥੇ ਜਾਂਦੇ ਹੋ? ਫਿਰ ਹੱਥ ਵਿਚ ਗਦਾ ਲੈ ਕੇ ਕੌੜੇ ਬੋਲ ਨਾਲ ਇਸ ਤਰ੍ਹਾਂ ਆਖਿਆ। ਮਾਨੋਂ ਸ਼ੇਰ ਆਪਣੇ ਰਾਹੇ ਰਾਹ ਲਗਾ ਜਾਂਦਾ ਸੀ, ਪਰ ਮਨੁੱਖ ਨੇ ਹੱਥ ਵਿਚ ਸੋਟਾ ਲੈ ਕੇ ਉਸਨੂੰ ਵੰਗਾਰਿਆ ਹੈ।। ੧੧੭੪।

**ਸ੍ਵੈਯਾ।। ਯੌਂ ਸੁਨਿ ਕੈ ਬਤੀਆ ਅਰਿ ਕੀ ਰਥੁ ਹਾਕਿ ਫਿਰਯੋ ਹਰਿ ਕੋਪ ਭਯੋ।।**
**ਪਟ ਪੀਤ ਮਹਾ ਫਹਰਿਓ ਧੁਜ ਜਿਉ ਘਨ ਮੈ ਚਪਲਾ ਸਮ ਰੂਪ ਲਯੋ।।**
**ਬਰਖਯੋ ਸਰ ਬੂੰਦਨ ਜਿਉ ਘਨਸਜਾਮ ਤਬੈ ਰਿਪ ਕੋ ਦਲ ਮਾਰ ਦਯੋ।।**
**ਰਿਸ ਕੈ ਅਚਲੇਸ ਸੁ ਬਾਨ ਕਮਾਨ ਗਹੇ ਹਰਿ ਸਾਮੁਹੇ ਆਇ ਖਯੋ।। ੧੧੭੫।।**

++++++++++++++++++++++++++++++++++++++++++++++++++++++++

ਅਰਥ - ਵੈਰੀ ਪਾਸੋਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਕ੍ਰੋਧ ਨਾਲ ਲਾਲੋ ਲਾਲ ਹੋਯਾ ਹੋਯਾ ਕ੍ਰਿਸ਼ਨ ਰਥ ਨੂੰ ਹੱਕ ਕੇ ਪਿੱਛੇ ਨੂੰ ਮੁੜ ਪਿਆ। ਰਥ ਉੱਤੇ ਗੂੜ੍ਹੇ ਪੀਲੇ ਰੰਗ ਦਾ ਝੰਡਾ ਇਸ ਤਰ੍ਹਾਂ ਝੂਲਦਾ ਹੈ, ਜਿਵੇਂ ਬੱਦਲਾਂ ਵਿਚ ਬਿਜਲੀ ਲਿਸ਼ਕਦੀ ਹੈ, ਇਸਦੇ ਸਮਾਨ ਹੀ ਉਸਨੇ ਰੂਪ ਲਿਆ ਹੋਯਾ ਹੈ। ਉਸ ਵੇਲੇ ਘਨਸਿਆਮ ਨੇ ਮੀਂਹ ਦੀਆਂ ਬੂੰਦਾਂ ਵਾਂਗੂੰ ਤੀਰਾਂ ਦੀ ਬਰਖਾ ਕਰ ਦਿਤੀ ਅਤੇ ਵੈਰੀ ਦੀ ਫ਼ੌਜ ਨੂੰ ਮਾਰ ਸੁੱਟਿਆ। ਅਚਲ ਸਿੰਹ ਨੇ ਕ੍ਰੋਧ ਕਰਕੇ, ਤੀਰ ਕਮਾਨ ਫੜ ਲਿਆ ਅਤੇ ਕ੍ਰਿਸ਼ਨ ਦੇ ਸਾਹਮਣੇ ਆ ਕੇ ਖੜਾ ਹੋ ਗਿਆ।। ੧੧੭੫।।

ਦੋਹਰਾ।। ਸਿੰਘ ਨਾਦ ਤਬ ਤਿਨ ਕੀਓ ਕ੍ਰਿਸਨ ਚਿਤੈ ਕਰਿ ਨੈਨ।।
ਬਿਕਟ ਨਿਕਟ ਰਨ ਸੁਭਟ ਲਖਿ ਹਰਿ ਪ੍ਰਤਿ ਬੋਲਯੋ ਬੈਨ।।੧੧੭੬।।

ਅਰਥ - ਤਦ ਉਸਨੇ ਅੱਖਾਂ ਲਾਲ ਕਰ ਕੇ ਤੇ ਸ਼ੇਰ ਵਾਂਗ ਗਰਜ ਕੇ ਕ੍ਰਿਸ਼ਨ ਜੀ ਵੱਲ ਵੇਖਣਾ ਕੀਤਾ। ਜੋ ਰਣ ਵਿਚ ਆਪਣੇ ਦੁਆਲੇ ਸੂਰਬੀਰ ਯੋਧੇ ਵੇਖ ਕੇ ਉਹ ਕ੍ਰਿਸ਼ਨ ਨੂੰ ਇਸ ਤਰ੍ਹਾਂ ਦੇ ਬਚਨ ਕਹਿਣ ਲੱਗਾ।। ੧੧੭੬।।

ਅਚਲ ਸਿੰਘ ਬਾਚ।।

ਸ੍ਵੈਯਾ।। ਜੀਵਤ ਜੇ ਜਗ ਮੈ ਰਹਿ ਹੈ ਅਤਿ ਜੁੱਧ ਕਥਾ ਹਮਰੀ ਸੁਨਿ ਲੈਹੈ।।
ਤਾ ਛਬਿ ਕੀ ਕਵਿਤਾ ਕਰਿ ਕੈ ਕਬਿ ਰਾਮ ਨਰੇਸਨ ਜਾਇ ਰਿਝੈਹੈ।।
ਜੋ ਬਲ ਪੈ ਕਹਿ ਹੈ ਕਥ ਪੰਡਿਤ ਰੀਝ ਘਨੋ ਤਿਹ ਕੋ ਧਨ ਦੈਹੈ।।
ਹੇ ਹਰਿ ਜੂ ਇਹ ਆਹਵ ਕੇ ਜੁਗ ਚਾਰਨਿ ਮੈ ਗੁਨ ਗੰਧ੍ਰਬ ਗੈਹੈ।।੧੧੭੭।।

ਅਰਥ - ਜਗਤ ਵਿਚ ਜੇਹੜੇ ਜਿਊਂਦੇ ਰਹਿਣਗੇ, ਉਹ ਇਸ ਬੜੇ ਭਾਰੀ ਜੁੱਧ ਦੀ ਮੇਰੀ ਕਥਾ ਸੁਣ ਲੈਣਗੇ। ਉਸ ਛਬ ਦੀ ਕਵਿਤਾ ਕਰਕੇ, ਕਵੀ ਲੋਕ ਰਾਜਿਆਂ ਨੂੰ ਸੁਣਾ ਕੇ ਖੁਸ਼ ਕਰਨਗੇ। ਜੋ ਪੰਡਿਤ ਬਲ ਉੱਤੇ ਕਵਿਤਾ ਤੇ ਕਥਾ ਕਹਿਣਗੇ ਰਾਜੇ ਲੋਕ ਖੁਸ਼ ਹੋ ਕੇ ਉਨ੍ਹਾਂ ਨੂੰ ਧਨ ਦੇਣਗੇ। ਹੇ ਕ੍ਰਿਸ਼ਨ ਜੀ ! ਇਸ ਜੁੱਧ ਦੇ ਗੁਣ ਨੂੰ ਗੰਧਰਬ ਲੋਕ ਚੌਹਾਂ ਜੁੱਗਾਂ ਤੱਕ ਗਾਉਣਗੇ।। ੧੧੭੭।।

ਸ੍ਵੈਯਾ।। ਕੋਪ ਕੈ ਉੱਤਰ ਦੇਤ ਭਯੋ ਅਰਿ ਕੀ ਬਤੀਯਾ ਸੁਨਿ ਸਯਾਮ ਸਬੈ।।
ਚਿਰੀਯਾ ਬਨ ਮੈ ਚੁਹਕੈ ਤਬ ਲਉ ਅਤਿ ਕੋਪ ਨ ਆਵਤ ਬਾਜ ਜਬੈ।।
ਗਰਬਾਤ ਹੈ ਮੂਢ ਘਨੋ ਰਨ ਮੈ ਕਟਿ ਹੌ ਤੁਹਿ ਸੀਸ ਲਖੈਗੋ ਤਬੈ।।
ਤਿਹ ਤੇ ਤਜਿ ਸੰਕ ਨਿਸੰਕ ਲਰੋ ਬਲਬੀਰ ਕਹਯੋ ਕਹਾਂ ਢੀਲ ਅਬੈ।।੧੧੭੮।।

ਅਰਥ - ਦੁਸ਼ਮਨ ਦੀਆ ਸਾਰੀਆਂ ਗੱਲਾਂ ਨੂੰ ਸੁਣ ਕੇ, ਕ੍ਰਿਸ਼ਨ ਨੇ ਕ੍ਰੋਧ ਕਰ ਕੇ ਉੱਤਰ ਦਿੱਤਾ - "ਚਿੜੀਆਂ ਬਨ ਵਿਚ ਓਨਾਂ ਚਿਰ ਹੀ ਚੂਕਦੀਆਂ ਹਨ, ਜਦ ਤੱਕ ਕ੍ਰੋਧ ਕਰ ਕੇ ਬਾਜ ਨਹੀਂ

ਆਉਂਦਾ ਹੈ"। ਹੇ ਮੂਰਖ! ਤੂੰ ਭੀ ਰਣ ਭੂਮੀ ਵਿਚ ਓਨਾਂ ਚਿਰ ਹੀ ਹੰਕਾਰ ਕਰ ਰਿਹਾ ਹੈਂ, ਜਦ ਤੱਕ ਮੇਰੇ ਸਾਹਮਣੇ ਨਹੀਂ ਆਉਂਦਾ ਹੈਂ ਜਦ ਤੇਰਾ ਸਿਰ ਕੱਟ ਸੁਟਾਂਗਾ, ਤਦੋਂ ਹੀ ਜਾਣੇਂਗਾ। ਇਸ ਵਾਸਤੇ ਸ਼ੰਕਾ ਨੂੰ ਛੱਡ ਕੇ, ਨਿਸੰਗ ਹੋਕੇ ਲੜ, ਕ੍ਰਿਸ਼ਨ ਜੀ ਨੇ ਕਿਹਾ - 'ਹੁਣ ਕਿਸ ਗੱਲ ਦੀ ਦੇਰ ਹੈ'?।। ੧੧੭੮।।

**ਸ੍ਵੈਯਾ।। ਯੌਂ ਸੁਨਿ ਕੈ ਕਟਿ ਬੈਨਨ ਕੋ ਅਚਲੇਸ ਬਲੀ ਮਨ ਕੋਪ ਜਗਯੋ।।**
**ਕਸ ਬੋਲਤ ਹੋ ਕਛੁ ਲਾਜ ਗਹੋ ਰਨ ਠਾਢੇ ਰਹੋ ਸੁਨਿ ਹੌ ਨ ਭਗਯੋ।।**
**ਯਹ ਉਤਰ ਦੈ ਹਰਿ ਕੋ ਜਬ ਹੀ ਤਬ ਹੀ ਨਿਜ ਆਯੁਧ ਲੈ ਉਮਗਯੋ।।**
**ਮਨ ਮੈ ਹਰਿਖਯੋ ਧਨ ਕੋ ਕਰਿਖਯੋ ਬਰਖਯੋ ਸਰ ਸ੍ਰੀ ਹਰਿ ਕਉ ਨ ਲਗਯੋ।।੧੧੭੯।।**

ਪਦ ਅਰਥ - ਕਰਿਖਯੋ=ਖਿਚਿਆ।।

ਅਰਥ - ਇਸ ਤਰ੍ਹਾਂ ਦੇ ਕੌੜੇ ਬਚਨ ਸੁਣ ਕੇ, ਅਚਲ ਸਿੰਹ ਸੂਰਮੇ ਦੇ ਮਨ ਵਿਚ ਕ੍ਰੋਧ ਜਾਗ ਪਿਆ। ਕਹਿਣ ਲਗਾ- ਹੇ ਕ੍ਰਿਸ਼ਨ! ਕਿਉਂ ਬੋਲਦਾ ਹੈਂ? ਕੁਝ ਸ਼ਰਮ ਕਰ, ਰਣ ਭੂਮੀ ਵਿਚ ਖੜਾ ਰਹੁ, ਸੁਣ ਲੈ, ਭੱਜ ਨਾ ਜਾਵੀਂ। ਜਦ ਕ੍ਰਿਸ਼ਨ ਨੂੰ ਇਹ ਜਵਾਬ ਦੇ ਦਿੱਤਾ, ਤਦੋਂ ਹੀ ਆਪਣੇ ਸਸਤ੍ਰ ਲੈਕੇ ਉਤਸ਼ਾਹਤ ਹੋਇਆ। ਮਨ ਵਿਚ ਪ੍ਰਸੰਨ ਹੋਕੇ ਧਨੁਖ ਨੂੰ ਜ਼ੋਰ ਨਾਲ ਖਿੱਚਿਆ ਅਤੇ ਤੀਰਾਂ ਦੀ ਬਰਖਾ ਕਰ ਦਿੱਤੀ, ਪਰ ਸ੍ਰੀ ਕ੍ਰਿਸ਼ਨ ਜੀ ਨੂੰ ਕੋਈ ਵੀ ਤੀਰ ਨਹੀਂ ਵੱਜਾ ਹੈ।। ੧੧੭੯।।

**ਸ੍ਵੈਯਾ।। ਜੋ ਅਚਲੇਸ ਜੂ ਬਾਨ ਚਲਾਵਤ ਸੋ ਹਰਿ ਆਵਤ ਕਾਟਿ ਗਿਰਾਵੈ।।**
**ਜਾਨੇ ਨ ਦੇਹ ਲਗਯੋ ਅਰਿ ਕੀ ਸਰ ਫੇਰ ਰਿਸਾ ਕਰਿ ਅਉਰ ਚਲਾਵੈ।।**
**ਸੋ ਹਰਿ ਆਵਤ ਬੀਚ ਕਟੈ ਅਪਨੋ ਉਹ ਕੇ ਉਰ ਬੀਚ ਲਗਾਵੈ।।**
**ਦੇਖ ਸੱਤਕ੍ਰਿਤ ਕਉਤਕ ਕੋ ਕਬਿ ਰਾਮ ਕਹੈ ਪ੍ਰਭ ਕੋ ਜਸੁ ਗਾਵੈ।। ੧੧੮੦।।**

ਅਰਥ - ਅਚਲ ਸਿੰਘ ਜਿਹੜਾ ਤੀਰ ਚਲਾਉਂਦਾ ਹੈ ਕ੍ਰਿਸ਼ਨ ਉਸ ਨੂੰ ਆਉਂਦੇ ਹੋਏ ਨੂੰ ਰਾਹ ਵਿਚ ਹੀ ਕੱਟ ਕੇ ਥੱਲੇ ਸੁੱਟ ਦੇਂਦਾ ਹੈ। ਅਚਲ ਸਿੰਹ ਇਹ ਜਾਣਦਾ ਹੈ ਕਿ ਵੈਰੀ ਦੀ ਦੇਹ ਵਿਚ ਮੇਰਾ ਤੀਰ ਨਹੀਂ ਵੱਜਾ, ਤਦ ਫੇਰ ਕ੍ਰੋਧ ਕਰ ਕੇ ਹੋਰ ਤੀਰ ਚਲਾਉਂਦਾ ਹੈ। ਕ੍ਰਿਸ਼ਨ ਉਸ ਆਉਂਦੇ ਹੋਏ ਤੀਰ ਨੂੰ ਅੱਧ ਵਿਚਾਲੇ ਤੋਂ ਕੱਟਕੇ ਹੇਠਾਂ ਸੁੱਟ ਦੇਂਦਾ ਹੈ, ਅਤੇ ਉਸਦੀ ਛਾਤੀ ਵਿਚ ਆਪਣਾ ਤੀਰ ਮਾਰਦਾ ਹੈ। ਕਵੀ ਰਾਮ ਜੀ ਕਥਨ ਕਰਦੇ ਹਨ ਕਿ ਇਸ ਕੌਤਕ ਨੂੰ ਵੇਖ ਕੇ ਇੰਦ੍ਰ ਵੀ ਕ੍ਰਿਸ਼ਨ ਜੀ ਦੀ ਸਿਫਤ ਕਰ ਰਿਹਾ ਹੈ।। ੧੧੮੦।।

**ਸ੍ਵੈਯਾ।। ਦਾਰਕ ਕੋ ਕਹਿਓ ਤੇਜ ਕੈ ਸਿਯੰਦਨ ਸ੍ਰੀ ਹਰਿ ਜੂ ਕਰ ਖੱਗ ਸੰਭਾਰਯੋ।।**
**ਦਾਮਨ ਜਿਉ ਘਨ ਮੈ ਲਸਕੈ ਰਿਸ ਕੈ ਬਰਿ ਕੈ ਅਰਿ ਊਪਰ ਮਾਰਯੋ।।**

**********************************************************************

ਦੁੱਜਨ ਕੋ ਸਿਰੁ ਕਾਟ ਦਯੋ ਖਿਨ ਰੁੰਡ ਭਯੋ ਜਸੁ ਤਾਹਿ ਉਚਾਰਯੋ।।
ਜਿਉ ਸਰਦੂਲ ਮਹਾ ਬਨ ਮੈ ਹਤ ਕੈ ਬਲ ਸੋ ਮਨੋ ਕੇਹਰਿ ਡਾਰਯੋ।।੧੧੯੧।।

ਪਦ ਅਰਥ - ਦਾਰਕ=ਕ੍ਰਿਸ਼ਨ ਦਾ ਰਥਵਾਹੀ।। ਸਿਯੰਦਨ=ਰਥ।। ਖੱਗ=ਖੜਗ।। ਦਾਮਨ=ਬਿਜਲੀ।। ਰਿਸ ਕੈ=ਕ੍ਰੋਧ ਕਰਕੇ।। ਦੁੱਜਨ=ਵੈਰੀ, ਭਾਵ ਅਚਲ ਸਿੰਹ।। ਸਰਦੂਲ=ਬੱਬਰ ਸ਼ੇਰ।। ਕੇਹਰਿ=ਕੇਹਰੀ ਸ਼ੇਰ।।

ਅਰਥ - ਕ੍ਰਿਸ਼ਨ ਜੀ ਨੇ ਰਥਵਾਹੀ ਨੂੰ ਆਖਿਆ ਕਿ ਹੇ ਦਾਰਕ ! ਰਥ ਨੂੰ ਤੇਜ ਕਰ, ਅਤੇ ਆਪਣੇ ਹੱਥ ਵਿਚ ਖੜਗ ਫੜ ਲਿਆ। ਜਿਵੇਂ ਬਦਲਾਂ ਵਿਚ ਬਿਜਲੀ ਚਮਕਦੀ ਹੈ, ਇਸੇ ਤਰ੍ਹਾਂ ਖੜਗ ਲਿਸ਼ਕਾਰੇ ਮਾਰਦਾ ਹੈ, ਅਤੇ ਕ੍ਰੋਧ ਕਰਕੇ, ਜੋਰ ਨਾਲ ਵੈਰੀ ਨੂੰ ਮਾਰ ਦਿੱਤਾ। ਵੈਰੀ ਦੇ ਸਿਰ ਨੂੰ ਕੱਟ ਦਿੱਤਾ, ਸਿਰ ਤੋਂ ਬਿਨਾਂ ਹੁੰਦਿਆਂ ਹੀ ਧੜ ਡਿੱਗ ਪਿਆ ਹੈ ਉਸਦੇ ਜਸ ਨੂੰ ਕਵਿ ਜਨਾਂ ਨੇ ਇਉਂ ਕਿਹਾ ਹੈ। ਮਾਨੋ ਬਨ ਵਿਚ ਸਾਰਦੂਲ ਨੇ ਆਪਣੇ ਜੋਰ ਨਾਲ ਕੇਸਰੀ ਨੂੰ ਮਾਰ ਕੇ ਸੁੱਟ ਦਿੱਤਾ ਹੈ ਭਾਵ ਕ੍ਰਿਸ਼ਨ ਬੱਬਰ ਸ਼ੇਰ ਹੈ ਅਤੇ ਅਚਲ ਸਿੰਹ ਕੇਹਰੀ ਸ਼ੇਰ ਦੇ ਸਮਾਨ ਹੈ।। ੧੧੯੧।।

ਦੋਹਰਾ।। ਅਡਰ ਸਿੰਘ ਅਉ ਅਜਬ ਸਿੰਘ ਅਘਟ ਸਿੰਘ ਸਿੰਘ ਬੀਰ।।
ਅਮਰ ਸਿੰਘ ਅਰੁ ਅਟਲ ਸਿੰਘ ਮਹਾਰਥੀ ਰਨਧੀਰ।। ੧੧੯੨।।

ਅਰਥ - ਅਡਰ ਸਿੰਘ, ਅਜਬ ਸਿੰਘ, ਅਘਟ ਸਿੰਘ, ਬੀਰ ਸਿੰਘ, ਅਮਰ ਸਿੰਘ ਤੇ ਅਟੱਲ ਸਿੰਘ ਜੋ ਮਹਾਂਰਥੀ ਅਤੇ ਰਣ ਵਿਚ ਧੀਰਜ ਧਾਰਨ ਵਾਲੇ ਯੋਧੇ ਹਨ।। ੧੧੯੨।।

ਅਰਜਨ ਸਿੰਘ ਅਰੁ ਅਮਿਟ ਸਿੰਘ ਕ੍ਰਿਸਨ ਨਿਹਾਰਿਓ ਨੈਨ।।
ਆਠ ਭੂਪ ਮਿਲਿ ਪਰਮਸਰ ਬੋਲਤ ਐਸੇ ਬੈਨ।। ੧੧੯੩।।

ਅਰਥ - ਅਰਜਨ ਸਿੰਘ ਅਮਿਟ ਸਿੰਘ ਆਦਿਕ ਯੋਧਿਆਂ ਨੇ ਕ੍ਰਿਸ਼ਨ ਨੂੰ ਅੱਖੀਂ ਵੇਖਿਆ ਤਾਂ ਅੱਠੇ ਰਾਜੇ ਆਪਸ ਵਿਚ ਇਸ ਤਰ੍ਹਾਂ ਦੇ ਬਚਨ ਕਹਿਣ ਲੱਗੇ।। ੧੧੯੩।।

ਸ੍ਵੈਯਾ।। ਦੇਖਤ ਹੋ ਨ੍ਰਿਪ ਸਯਾਮ ਬਲੀ ਤਿਹ ਕੇ ਹਮ ਊਪਰਿ ਧਾਇ ਪਰੈ।।
ਅਪੁਨੇ ਪ੍ਰਭ ਕੋ ਮਿਲਿ ਕਾਜੁ ਕਰੈ ਮੁਸਲੀ ਹਰਿ ਤੇ ਨਹੀ ਨੈਕੁ ਡਰੈ।।
ਧਨੁ ਬਾਨ ਕ੍ਰਿਪਾਨ ਗਦਾ ਪਰਸੇ ਬਰਛੇ ਗਹਿ ਤੀਛਨ ਜਾਇ ਅਰੈ।।
ਸਭ ਹੀ ਸੁ ਕਹੀ ਇਹ ਈ ਪ੍ਰਨ ਹੈ ਜਦੁਬੀਰ ਹਨੈ ਮਿਲਿ ਜੁੱਧੁ ਕਰੈ।।੧੧੯੪।।

ਅਰਥ - ਹੇ ਰਾਜਿਓ! ਵੇਖਦੇ ਹੋ, ਕ੍ਰਿਸ਼ਨ ਸੂਰਮਾ ਹੈ, ਅਸੀਂ ਉਸਦੇ ਉੱਤੇ ਹੱਲਾ ਕਰਕੇ ਪੈ ਜਾਈਏ। ਕੱਠੇ ਹੋਕੇ ਅਸੀਂ ਆਪਣੇ ਸ੍ਵਾਮੀ ਜਰਾਸੰਧ ਦਾ ਕੰਮ ਪੂਰਾ ਕਰ ਦੇਈਏ, ਬਲਭੱਦ੍ਰ ਤੇ ਕ੍ਰਿਸ਼ਨ ਪਾਸੋਂ ਰੱਤੀ ਭਰ ਭੀ ਨਾ ਡਰੀਏ। ਧਨੁਖ ਬਾਨ, ਤਲਵਾਰਾਂ, ਗਦਾਂ, ਕੁਹਾੜੇ ਤੇ ਤਿਖੇ ਬਰਛੇ ਫੜ ਕੇ,

ਰਣ ਭੂਮੀ ਵਿਚ ਜਾ ਕੇ ਅੜ ਕੇ ਖੜੋ ਜਾਈਏ। ਸਾਰਿਆਂ ਨੇ ਏਹੋ ਗੱਲ ਆਖੀ ਕਿ ਸਾਡਾ ਏਹੋ ਹੀ ਪ੍ਰਣ ਹੈ, ਕਿ ਕ੍ਰਿਸ਼ਨ ਨੂੰ ਮਾਰ ਸੁੱਟਣਾ ਹੈ, ਇਸ ਲਈ ਸਾਰੇ ਮਿਲ ਕੇ ਜੁੱਧ ਕਰੀਏ।। ੧੧੮੪।।

**ਆਯੁਧ ਲੈ ਸਿਗਰੇ ਕਰ ਮੈ ਸੁ ਮੁਕੰਦ ਕੇ ਊਪਰਿ ਦਉਰ ਪਰੇ।।**
**ਸੁ ਧਵਾਇ ਕੈ ਸਿਯੰਦਨ ਆਨਿ ਅਰੇ ਸੰਗਿ ਚਾਰ ਅਛੂਹਨ ਬੀਰ ਬਰੇ।।**
**ਕਬਿ ਸਯਾਮ ਕਹੈ ਅਤਿ ਆਹਵ ਮੈ ਅਘਖੰਡਨਿ ਤੇ ਨਹੀ ਨੈਕੁ ਡਰੇ।।**
**ਮਨੋ ਗਾਜ ਪ੍ਰਲੈ ਘਨ ਧਾਇ ਚਲਯੋ ਤਿਮ ਦਉਰੇ ਸੁ ਮਾਰ ਹੀ ਮਾਰ ਕਰੇ।।੧੧੮੫।।**

ਅਰਥ - ਸਾਰੇ ਹੀ ਸੂਰਮੇ ਹੱਥਾਂ ਵਿਚ ਸਸਤ੍ਰ ਲੈਕੇ, ਕ੍ਰਿਸ਼ਨ ਦੇ ਉਤੇ ਹੱਲਾ ਕਰ ਕੇ ਪੈ ਗਏ। ਰਥਾਂ ਨੂੰ ਭਜਾ ਭਜਾ ਕੇ, ਉਹ ਆਕੇ ਅੜ ਖੜੋਤੇ ਹਨ, ਜਿਨ੍ਹਾਂ ਦੇ ਨਾਲ ਚਾਰ ਖਹੂਨੀਆਂ ਬਹਾਦਰ ਜੋਧੇ ਹਨ। ਕਵੀ ਸ਼ਿਆਮ ਦੀ ਆਖਦੇ ਹਨ ਕਿ ਇਸ ਵੱਡੀ ਭਾਰੀ ਲੜਾਈ ਵਿਚ ਅੜੇ ਹੋਏ ਹਨ ਅਤੇ ਪਾਪ-ਨਾਸ਼ਕ ਕ੍ਰਿਸ਼ਨ ਕੋਲੋਂ ਭੋਰਾ ਜਿੰਨਾਂ ਵੀ ਭੈ ਨਹੀਂ ਕੀਤਾ। ਮਾਨੋਂ ਬਿਜਲੀ ਤੇ ਪਰਲੋ ਕਰਨ ਵਾਲੇ ਬੱਦਲ ਜਿਵੇਂ ਆਉਂਦੇ ਹਨ ਤਿਵੇਂ ਹੀ ਦੌੜ ਕੇ ਇਹ ਚਲੇ ਹਨ, ਅਤੇ ਮੂੰਹੋਂ 'ਮਾਰੋ ਹੀ ਮਾਰੋ' ਦੀ ਪੁਕਾਰ ਕਰ ਰਹੇ ਹਨ।। ੧੧੮੫।।

**ਸ੍ਵੈਯਾ।। ਧਨ ਸਿੰਘ ਅਛੂਹਨ ਦੋ ਸੰਗਿ ਲੈ ਅਨਗੇਸ ਅਛੂਹਨ ਤੀਨ ਸੁ ਲਯਾਏ।।**
**ਸੋ ਤੁਮ ਸਜਾਮ ਸੁਨੋ ਛਲ ਸੋ ਰਨ ਮੈ ਦਸ ਹੂੰ ਨ੍ਰਿਪ ਮਾਰ ਗਿਰਾਏ।।**
**ਚਾਰ ਅਛੂਹਨ ਲੈ ਹਮ ਹੂੰ ਦਲ ਤੈ ਪਰ ਆਏ ਹੈ ਕੋਪ ਬਢਾਏ।।**
**ਤਾ ਤੇ ਕਹਯੋ ਸੁਨਿ ਲੈ ਹਮਰੋ ਗ੍ਰਿਹ ਕੋ ਤਜਿ ਆਹਵ ਜਾਹੁ ਪਰਾਏ।।੧੧੮੬।।**

ਅਰਥ - ਰਾਜਿਆਂ ਨੇ ਆਖਿਆ - ਧਨ ਸਿੰਹ ਦੋ ਅਛੂਹਨੀ ਨਾਲ ਲੈਕੇ, ਅਨਗ ਸਿੰਹ ਤਿੰਨ ਅਛੂਹਨੀਆਂ ਸੈਨਾਂ ਨਾਲ ਲੈਕੇ ਆਇਆ ਸੀ। ਹੇ ਸਿਆਮ! ਸੁਣ, ਤੁਸਾਂ ਛਲ ਕਰਕੇ ਦਸਾਂ ਹੀ ਰਾਜਿਆਂ ਨੂੰ ਰਣ ਭੂਮੀ ਵਿਚ ਮਾਰ ਸੁੱਟਿਆ ਹੈ। ਪਰ ਅਸੀਂ ਕੇਵਲ ਚਾਰ ਹੀ ਅਛੂਹਨੀ ਸੈਨਾਂ ਨਾਲ ਲੈਕੇ ਅਤੇ ਕ੍ਰੋਧ ਨੂੰ ਵਧਾ ਕੇ ਤੇਰੇ ਉਤੇ ਚੜ੍ਹ ਕੇ ਆਏ ਹਾਂ। ਇਸ ਵਾਸਤੇ ਸਾਡੇ ਕਹੇ ਨੂੰ ਸੁਣ ਲੈ, ਕਿ ਰਣਭੂਮੀ ਨੂੰ ਛੱਡ ਕੇ, ਘਰ ਨੂੰ ਭੱਜ ਜਾਹ, ਤੇਰੇ ਲਈ ਇਸੇ ਕੰਮ ਵਿਚ ਭਲਾ ਹੈ।। ੧੧੮੬।।

## ਕਾਨ੍ਹ ਜੂ ਬਾਚ।।

**ਸ੍ਵੈਯਾ।। ਯੌਂ ਸੁਨਿ ਕੈ ਬਤੀਯਾ ਤਿਹ ਕੀ ਹਰਿ ਕੋਪ ਕਹਯੋ ਹਮ ਜੁੱਧ ਕਰੈਂਗੇ।।**
**ਬਾਨ ਕਮਾਨ ਗਦਾ ਗਹਿ ਕੈ ਦੋਊ ਭ੍ਰਾਤ ਸਭੈ ਅਰਿ ਸੈਨ ਹਰੈਂਗੇ।।**
**ਸੂਰ ਸਿਵਾਦਿਕ ਤੇ ਨ ਭਜੈਂ ਹਨਿ ਹੈ ਤੁਮ ਕਉ ਨਹਿ ਜੂਝਿ ਪਰੈਂਗੇ।।**
**ਮੇਰੁ ਹਲੈ ਸੁਖ ਹੈ ਨਿਧਿ ਬਾਰ ਤਊ ਰਨ ਕੀ ਛਿਤ ਤੇ ਨ ਟਰੈਂਗੇ।।੧੧੮੭।।**

**************************************************************

ਅਰਥ – ਉਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਕ੍ਰਿਸ਼ਨ ਜੀ ਨੇ ਕ੍ਰੋਧ ਕਰਕੇ ਆਖਿਆ "ਅਸੀਂ ਤੁਹਾਡੇ ਨਾਲ ਜੁੱਧ ਕਰਾਂਗੇ। ਤੀਰ ਕਮਾਨ ਤੇ ਗਦਾ ਫੜ ਕੇ ਅਸੀਂ ਦੋਵੇਂ ਭਰਾ ਵੈਰੀ ਦੀ ਸਾਰੀ ਫੌਜ ਨੂੰ ਨਾਸ ਕਰ ਦੇਵਾਂਗੇ। ਸੂਰਜ ਤੇ ਸ਼ਿਵਜੀ ਵਰਗਿਆਂ ਤੋਂ ਅਸੀਂ ਨਹੀਂ ਭੱਜਾਂਗੇ, ਰਣ ਭੂਮੀ ਵਿਚ ਤੁਹਾਨੂੰ ਮਾਰ ਸੁਟਾਂਗੇ, ਨਹੀਂ ਤਾਂ ਆਪ ਸ਼ਹੀਦ ਹੋ ਜਾਵਾਂਗੇ। ਸੁਮੇਰ ਪਰਬਤ ਹਿੱਲ ਜਾਵੇ ਅਤੇ ਸਮੁੰਦਰ ਦਾ ਪਾਣੀ ਸੁੱਕ ਜਾਵੇ ਅਰਥਾਤ ਏਹ ਨਾ ਹੋਣ ਵਾਲੀਆਂ ਗੱਲਾਂ ਭਾਵੇਂ ਹੋ ਜਾਣ ਪਰ ਅਸੀਂ ਤਦ ਭੀ ਰਣ ਭੂਮੀ ਵਿਚੋਂ ਪਿੱਛੇ ਨਹੀਂ ਹਟਾਂਗੇ"।। ੧੧੯੭।।

**ਸ੍ਵੈਯਾ।। ਯੌ ਕਹਿ ਕੈ ਬਤੀਯਾ ਤਿਨ ਸੋ ਕਸ ਬਾਨ ਅਰੀਨ ਕੀ ਓਰ ਚਲਾਯੋ।।**
**ਲਾਗ ਗਯੋ ਅਜਬੇਸ ਕੇ ਬੱਛ ਸੁ ਲਾਗਤ ਹੀ ਕਛੁ ਖੇਦੁ ਨ ਪਾਯੋ।।**
**ਫੇਰਿ ਹਠੀ ਹਠਿ ਕੈ ਹਰਿ ਸਿਉ ਇਮ ਬੈਨ ਮਹਾਂ ਕਰਿ ਕੋਪ ਸੁਨਾਯੋ।।**
**ਕਾ ਕਹੀਏ ਤਿਹ ਪੰਡਿਤ ਕੋ ਜਿਹ ਤੇ ਧਨ ਕੀ ਬਿਧਿ ਤੂ ਪੜਿ ਆਯੋ।। ੧੧੯੮।।**

ਪਦ ਅਰਥ - ਅਰੀਨ=ਦੁਸ਼ਮਣ।। ਬੱਛ=ਵੱਖੀ।। ਪੰਡਿਤ=ਸਸਤ੍ਰ ਵਿੱਦਿਆ ਦੀ ਸਿੱਖਿਆ ਦੇਣ ਵਾਲਾ ਉਸਤਾਦ।।

ਅਰਥ - ਇਸ ਪ੍ਰਕਾਰ ਦੀਆਂ ਗੱਲ੍ਹਾਂ ਬਾਤਾਂ ਉਨ੍ਹਾਂ ਨਾਲ ਕਰਦਿਆਂ ਹੋਇਆਂ ਤੀਰ ਨੂੰ ਧਨੁਖ ਵਿਚ ਖਿੱਚ ਕੇ ਦੁਸ਼ਮਣਾ ਤੇ ਚਲਾਉਣਾ ਕੀਤਾ। ਉਹ ਜਾ ਕੇ ਅਜਬ ਸਿੰਹ ਦੀ ਵੱਖੀ ਦੇ ਵਿਚ ਲੱਗਾ, ਪਰ ਉਸਦੇ ਲੱਗਣ ਦੇ ਨਾਲ ਭੀ ਅਜਬ ਸਿੰਹ ਨੇ ਕੁਝ ਦੁੱਖ ਨਾ ਪਾਯਾ ਅਰਥਾਤ ਅਜਬ ਸਿੰਘ ਨੂੰ ਤੀਰ ਵੱਜਣ ਦਾ ਜਰਾ ਜਿੰਨਾਂ ਭੀ ਦੁਖ ਨਾ ਹੋਇਆ। ਮੁੜ ਕੇ ਉਸ ਹਠੀ ਨੇ ਹਠ ਕਰਕੇ, ਬੜੇ ਭਾਰੇ ਕ੍ਰੋਧ ਨਾਲ ਭਰਕੇ, ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹਿ ਸੁਣਾਇਆ। ਕਿ ਉਸ ਪੰਡਿਤ ਨੂੰ ਕੀ ਆਖੀਏ, ਜਿਸ ਪਾਸੋਂ ਤੂੰ ਧਨੁਖ ਚਲਾਉਣ ਦੀ ਜੁਗਤੀ ਸਿੱਖ ਕੇ ਆਇਆ ਹੈਂ।। ੧੧੯੮।।

**ਸ੍ਵੈਯਾ।। ਕੋਪ ਭਰੀ ਜਦੁਵੀ ਪ੍ਰਤਨਾ ਇਤ ਤੇ ਉਮਡੀ ਉਤ ਤੇ ਵਹ ਆਈ।।**
**ਮਾਰ ਹੀ ਮਾਰ ਕੀਏ ਮੁਖ ਤੇ ਕਬਿ ਸਯਾਮ ਕਹੈ ਜੀਯ ਰੋਸ ਬਢਾਈ।।**
**ਬਾਨ ਕ੍ਰਿਪਾਨ ਗਦਾ ਕੇ ਲਗੇ ਬਹੁ ਜੂਝਿ ਪਰੇ ਕਰਿ ਦੁੰਦ ਲਰਾਈ।।**
**ਰੀਝ ਰਹੇ ਸੁਰ ਪੇਖ ਸਭੈ ਪੁਹਪਾਵਲ ਕੀ ਬਰਖਾ ਬਰਖਾਈ।। ੧੧੯੯।।**

ਪਦ ਅਰਥ - ਦੁੰਦ ਲਰਾਈ =ਦ੍ਵੰਦ ਯੁੱਧ, ਉਹ ਲੜਾਈ ਜੋ ਦੋ ਜਣਿਆਂ ਦੀ ਆਪੋ ਵਿਚ ਹੋਵੇ।। ਪੁਹਪਾਵਲ=ਫੁੱਲਾਂ ਦੀਆਂ ਮਾਲਾ, ਹਾਰ।।

ਅਰਥ - ਇਧਰੋਂ ਜਾਦਵਾਂ ਦੀ ਸੈਨਾ ਗੁੱਸੇ ਨਾਲ ਭਰੀ ਹੋਈ ਉਮਡ ਕੇ ਚਲੀ ਹੈ ਅਤੇ ਉਧਰੋਂ ਉਨ੍ਹਾਂ ਦੀ ਸੈਨਾਂ ਧਾਵਾ ਕਰ ਕੇ ਆਈ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਸਾਰੇ ਸੂਰਮੇ ਦਿਲ ਵਿਚ ਕ੍ਰੋਧ ਨੂੰ ਵਧਾ ਕੇ, ਮੂੰਹੋਂ 'ਮਾਰ ਲੌਂ', 'ਮਾਰ ਲੌਂ' ਹੀ ਕਰ ਰਹੇ ਹਨ। ਤੀਰਾਂ ਤਲਵਾਰਾਂ ਤੇ ਗਦਾਂ ਦੇ ਲੱਗਣ ਨਾਲ ਬਹੁਤੇ ਸ਼ਹੀਦ

ਹੋ ਗਏ ਹਨ, ਅਤੇ ਅਨੇਕਾਂ ਧੁੰਦ ਲੜਾਈ ਕਰਕੇ ਮਰ ਗਏ ਹਨ। ਉਨ੍ਹਾਂ ਦੀ ਲੜਾਈ ਨੂੰ ਵੇਖ ਕੇ ਸਾਰੇ ਦੇਵਤੇ ਪ੍ਰਸੰਨ ਹੋ ਰਹੇ ਹਨ, ਅਤੇ ਫੁੱਲਾਂ ਦੀ ਮਾਲਾਂ ਦੀ ਬਰਖਾ ਬਰਖਾਉਂਦੇ ਹਨ।। ੧੧੮੯।।

**ਸ੍ਵੈਯਾ।। ਇਤ ਤੇ ਰਨ ਮੈ ਰਿਸ ਬੀਰ ਲਰੈ ਨਭਿ ਮੈ ਬ੍ਰਹਮਾਦਿ ਸਨਾਦਿ ਨਿਹਾਰੈ।।**
**ਆਗੇ ਨ ਐਸੋ ਭਯੋ ਕਬਹੂੰ ਰਨ ਆਪਸਿ ਮੈ ਇਮ ਬੋਲਿ ਉਚਾਰੈ।।**
**ਜੂਝਿ ਪਰੇ ਤਿਹ ਸ੍ਰੋਉਨ ਢਰੇ ਭਰ ਖੱਪਰ ਜੁਗਨ ਪੀ ਕਿਲਕਾਰੈ।।**
**ਮੁੰਡਨਮਾਲ ਅਨੇਕ ਗੁਹੀ ਸਿਵ ਕੇ ਗਨ ਧੰਨੁ ਹੀ ਧੰਨਿ ਪੁਕਾਰੈ।। ੧੧੯੦।।**

ਅਰਥ - ਇਧਰ ਤੋਂ ਸੂਰਮੇ ਕ੍ਰੋਧ ਨਾਲ ਰਣ ਭੂਮੀ ਵਿਚ ਲੜਦੇ ਹਨ, ਅਤੇ ਅਕਾਸ ਵਿਚ ਬ੍ਰਹਮਾਂ ਤੋਂ ਆਦਿ ਲੈਕੇ ਸਾਰੇ ਦੇਵਤੇ ਤੇ ਸਨਕ ਤੋਂ ਲੈਕੇ, ਸਾਰੇ ਚਿਰਜੀਵੀ ਵੇਖ ਰਹੇ ਹਨ ਅਤੇ ਆਪੋ ਵਿਚ ਇਸ ਤਰ੍ਹਾਂ ਦੇ ਬਚਨ ਬੋਲਦੇ ਹਨ, ਅਗੇ ਕਦੇ ਭੀ ਇਸ ਤਰ੍ਹਾਂ ਦਾ ਜੰਗ ਨਹੀਂ ਹੋਇਆ। ਜੋ ਸ਼ਹੀਦ ਹੋ ਗਏ ਹਨ, ਉਨ੍ਹਾਂ ਦੀਆਂ ਲੋਥਾਂ ਵਿਚੋਂ ਲਹੂ ਵਗਦਾ ਹੈ, ਉਸ ਲਹੂ ਨੂੰ ਖੱਪਰ ਵਿਚ ਭਰ ਕੇ ਜੋਗਨੀਆਂ ਪੀ ਕੇ ਕਿਲਕਾਰੀਆਂ ਮਾਰਦੀਆਂ ਹਨ। ਸ਼ਿਵਜੀ ਦੇ ਗਨਾਂ ਨੇ ਸ਼ਿਵਜੀ ਦੇ ਵਾਸਤੇ ਅਨੇਕਾਂ ਹੀ ਰੁੰਡਾਂ ਦੀ ਮਾਲਾ ਪ੍ਰੋਤੀ ਹੈ ਅਤੇ ਸ਼ਹੀਦ ਹੋਣ ਵਾਲੇ ਸੂਰਮਿਆਂ ਨੂੰ "ਧੰਨ ਹੀ ਧੰਨ" ਆਖਦੇ ਹਨ।। ੧੧੯੦।।

**ਸ੍ਵੈਯਾ।। ਆਯੁਧ ਧਾਰ ਅਯੋਧਨ ਮੈ ਇਕ ਕੋਪ ਭਰੇ ਭਟ ਧਾਇ ਅਰੈ।।**
**ਇਕ ਮੱਲ ਕੀ ਦਾਇਨ ਜੁੱਧ ਕਰੈ ਇਕ ਦੇਖਿ ਮਹਾਂ ਰਣ ਦਉਰ ਪਰੈ।।**
**ਇਕ ਰਾਮ ਹੀ ਰਾਮ ਕਹੈ ਮੁਖਿ ਤੇ ਇਕ ਮਾਰ ਹੀ ਮਾਰ ਇਹੈ ਉਚਰੈ।।**
**ਇਕ ਜੂਝਿ ਪਰੇ ਇਕ ਘਾਇ ਭਰੇ ਇਕ ਸਜਾਮ ਕਹਾ ਇਹ ਭਾਂਤਿ ਰਰੈ।।੧੧੯੧।।**

ਅਰਥ - ਕਈ ਇਕ ਸੂਰਮੇ ਕ੍ਰੋਧ ਦੇ ਭਰੇ ਹੋਏ ਸਸਤ੍ਰ ਧਾਰਨ ਕਰ ਕੇ, ਰਣ ਭੂਮੀ ਵਿਚ ਧਾਵਾ ਕਰ ਕੇ ਆਏ ਹਨ, ਅਤੇ ਅੜ ਕੇ ਖੜੋਤੇ ਹੋਏ ਹਨ। ਕਈ ਇਕ ਸੂਰਮੇ ਪਹਿਲਵਾਨਾਂ ਦੇ ਦਾਵਾਂ ਦੀ ਤਰ੍ਹਾਂ ਜੁੱਧ ਕਰਦੇ ਹਨ, ਅਤੇ ਕਈ ਇਕ ਬੜੇ ਭਾਰੇ ਜੁੱਧ ਨੂੰ ਵੇਖ ਕੇ, ਭੱਜ ਕੇ ਪਰੇ ਚਲੇ ਗਏ ਹਨ। ਕਈ ਇਕ ਮੂੰਹੋਂ 'ਰਾਮ ਹੀ ਰਾਮ' ਕਹਿੰਦੇ ਹਨ, ਤੇ ਕਈ ਇਕ 'ਮਾਰ ਲੌ', 'ਮਾਰ ਲੌ' ਏਹੋ ਹੀ ਕਹਿ ਰੁਹਿ ਰਹੇ ਹਨ। ਕੁਝ ਵੀਰਗਤੀ ਨੂੰ ਪ੍ਰਾਪਤ ਹੋਏ ਹਨ, ਕੁਝ ਫੱਟੜ ਹੋਏ ਹਨ ਅਤੇ ਕੁਝ ਇਸ ਤਰ੍ਹਾਂ ਕਹਿ ਰਹੇ ਹਨ ਕਿ ਕਿਧਰ ਹੈ ਕ੍ਰਿਸ਼ਨ?।। ੧੧੯੧।।

**ਸ੍ਵੈਯਾ।। ਮੁਕੀਯਾ ਉ ਲਰੈ ਇਕ ਆਪਸ ਮੈ ਗਹਿ ਕੇਸਨਿ ਕੇਸਨਿ ਏਕ ਅਰੇ ਹੈਂ।।**
**ਏਕ ਚਲੇ ਰਨ ਤੇ ਭਜਿ ਕੈ ਇਕ ਆਹਵ ਕੋ ਪਗ ਆਗੇ ਕਰੇ ਹੈਂ।।**
**ਏਕ ਲਰੇ ਗਹਿ ਫੇਟਨਿ ਫੇਟ ਕਟਾਰਨ ਸੋਂ ਦੋਊ ਜੂਝ ਮਰੇ ਹੈਂ।।**
**ਸੋਊ ਲਰੇ ਕਬਿ ਸਜਾਮ ਰਰੇ ਅਪੁਨੇ ਕੁਲ ਕੀ ਜੋਊ ਲਾਜ ਭਰੇ ਹੈਂ।।੧੧੯੨।।**

****************************************************************

• ਅਰਥ - ਕਈ ਇਕ ਆਪੋ ਵਿਚ ਮੁੱਕੀਆਂ ਨਾਲ ਲੜ ਰਹੇ ਹਨ, ਕਈ ਇਕ ਇਕ ਦੂਜੇ ਦੇ ਕੇਸਾਂ ਨੂੰ ਫੜਕੇ ਅਤੇ ਖਤੇਂਤੇ ਹਨ। ਕਈ ਇਕ ਜੰਗ ਤੋਂ ਭੱਜ ਕੇ ਚਲੇ ਜਾ ਰਹੇ ਹਨ, ਅਤੇ ਕਈ ਇਕ ਜੁੱਧ ਨੂੰ ਕਰਨ ਲਈ ਪੈਰ ਅੱਗੇ ਹੀ ਅੱਗੇ ਕਰ ਰਹੇ ਹਨ। ਕਈ ਇਕ ਲੱਕ ਵਿਚ ਬੱਧੀਆਂ ਹੋਈਆਂ ਪੇਟੀਆਂ ਨੂੰ ਫੜਕੇ ਲੜ ਰਹੇ ਹਨ, ਅਤੇ ਉਹ ਕਟਾਰਾਂ ਦੀ ਆਪੋ ਵਿਚ ਦੀ ਮਾਰ ਨਾਲ ਸ਼ਹੀਦ ਹੋ ਗਏ ਹਨ।, ਸਿਆਮ ਕਵਿ ਜੀ ਕਹਿੰਦੇ ਹਨ, ਪਰ ਓਹੀ ਲੜਤੇ ਹਨ, ਜੇਹੜੇ ਆਪਣੀ ਕੁਲ ਦੀ ਲੱਜਾ ਦੇ ਭਰੇ ਹੋਏ ਹਨ।। ੧੧੯੨।।

ਸ੍ਵੈਯਾ।। ਆਠੋ ਹੀ ਭੂਪ ਅਯੋਧਨ ਮੈ ਸਭ ਲੈ ਪ੍ਰਿਤਨਾ ਹਰਿ ਊਪਰਿ ਆਏ।।
ਜੁੱਧੁ ਕਰੋ ਨ ਡਰੋ ਹਮ ਤੇ ਕਬਿ ਸ੍ਯਾਮ ਕਹੈ ਇਹ ਬੈਨ ਸੁਨਾਏ।।
ਦੈ ਕੈ ਕਸੀਸਨਿ ਈਸਨਿ ਚਾਂਪਨਿ ਲੈ ਸਰ ਸ੍ਰੀ ਹਰਿ ਓਰ ਚਲਾਏ।।
ਸ੍ਯਾਮ ਜੂ ਪਾਨ ਸਰਾਸਨਿ ਲੈ ਸਰ ਸੋ ਸਰ ਆਵਤ ਕਾਟਿ ਗਿਰਾਏ।।੧੧੯੩।।

ਅਰਥ - ਅੱਠੇ ਹੀ ਰਾਜੇ, ਆਪੋ ਆਪਣੀ ਸਾਰੀ ਫ਼ੌਜ ਲੈਕੇ, ਰਣ ਭੂਮੀ ਵਿਚ ਕ੍ਰਿਸਨ ਉੱਤੇ ਆ ਪਏ ਹਨ। ਕਵੀ ਸ਼ਿਆਮ ਜੀ ਕਹਿ ਰਹੇ ਹਨ ਕਿ ਉਨ੍ਹਾਂ ਆ ਕੇ ਇਹ ਬਚਨ ਸੁਣਾਉਣਾ ਕੀਤੇ ਹਨ ਕਿ ਹੇ ਕ੍ਰਿਸ਼ਨ! ਸਾਡੇ ਤੋਂ ਡਰੋ ਨਾ ਤੇ ਸਾਡੇ ਨਾਲ ਲੜਾਈ ਕਰੋ। ਫਿਰ ਉਨ੍ਹਾਂ ਰਾਜਿਆਂ ਨੇ ਧਨੁਖਾਂ ਨੂੰ ਹੱਥਾਂ ਵਿਚ ਲੈਕੇ, ਉਨ੍ਹਾਂ ਨੂੰ ਹੱਥਾਂ ਦੀ ਖਿੱਚ ਦੇ ਕੇ ਸ੍ਰੀ ਕ੍ਰਿਸ਼ਨ ਜੀ ਵੱਲ ਤੀਰ ਚਲਾ ਦਿੱਤੇ ਹਨ। ਅਗੋਂ ਕ੍ਰਿਸ਼ਨ ਜੀ ਨੇ ਆਪਣੇ ਹੱਥ ਵਿਚ ਧਨੁਖ ਤੇ ਬਾਨ ਲੈਕੇ ਤੀਰ ਦੇ ਨਾਲ ਆਉਂਦੇ ਹੋਏ ਵੈਰੀ ਦੇ ਤੀਰਾਂ ਨੂੰ ਕੱਟ ਕੇ ਸੁੱਟ ਦਿੱਤਾ ਹੈ।। ੧੧੯੩।।

ਸ੍ਵੈਯਾ।। ਤਉ ਮਿਲਿ ਕੈ ਧੁਜਨੀ ਅਰਿ ਕੀ ਜਦੁਬੀਰ ਚਹੂੰ ਦਿਸ ਤੇ ਗਿਸਿ ਘੇਰਜੋ।।
ਆਪਸਿ ਮੈ ਮਿਲਿ ਕੈ ਭਟ ਧੀਰ ਹਨਜੋ ਬਲਬੀਰ ਇਹੈ ਪੁਨਿ ਟੇਰਜੋ।।
ਸ੍ਰੀ ਧਨ ਸਿੰਘ ਬਲੀ ਅਚਲੇਸ ਕਉ ਅਉਰ ਨਰੇਸਨਿ ਯਾਹੀ ਨਿਬੇਰਜੋ।।
ਇਉ ਕਹਿ ਕੈ ਸਰ ਮਾਰਤ ਭਯੋ ਗਜ ਪੁੰਜ ਮਨੋ ਕਰਿ ਕੇਹਰ ਛੇਰਜੋ।।੧੧੯੪।।

ਅਰਥ - ਤਦ ਫਿਰ ਵੈਰੀ ਦੀ ਫ਼ੌਜ ਨੇ ਕੱਠਿਆਂ ਹੋਕੇ ਤੇ ਕ੍ਰੋਧ ਕਰਕੇ ਕ੍ਰਿਸ਼ਨ ਜੀ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਹੈ। ਬਹਾਦਰ ਸੂਰਮਿਆਂ ਨੇ ਆਪੋ ਵਿਚ ਮਿਲ ਕੇ, ਕ੍ਰਿਸ਼ਨ ਜੀ ਨੂੰ ਸਸਤ੍ਰਾਂ ਨਾਲ ਮਾਰਿਆ ਅਤੇ ਫਿਰ ਇਸ ਤਰ੍ਹਾਂ ਆਖਿਆ-ਸ੍ਰੀ ਧਨ ਸਿੰਹ ਨੂੰ, ਅਚਲ ਸਿੰਹ ਸੂਰਮ ਨੂੰ ਅਤੇ ਹੋਰ ਭੀ ਕਿੰਨੇ ਹੀ ਰਾਜਿਆਂ ਨੂੰ ਇਸਨੇ ਹੀ ਖਪਾਇਆ ਹੈ'। ਇਸ ਤਰ੍ਹਾਂ ਆਖ ਕੇ ਤੀਰ ਮਾਰਨ ਲੱਗ ਪਏ, ਮਾਨੋ ਹਾਥੀਆਂ ਦੇ ਝੁੰਡ ਨੇ ਹੰਕਾਰ ਕੇ ਸ਼ੇਰ ਨੂੰ ਛੇੜਿਆ ਹੈ।। ੧੧੯੪।।

ਸ੍ਵੈਯਾ।। ਘੇਰਿ ਲਯੋ ਹਰਿ ਕੌ ਜਬ ਹੀ ਹਰਿ ਜੂ ਤਬ ਹੀ ਸਭ ਸਸਤ੍ਰ ਸੰਭਾਰੇ।।
ਕੋਪ ਅਯੋਧਨ ਮੈ ਫਿਰ ਕੈ ਰਿਸ ਸਾਥ ਘਨੇ ਅਰਿ ਬੀਰ ਸੰਘਾਰੇ।।

ਏਕਨ ਕੇ ਸਿਰ ਕਾਟਿ ਦਏ ਇਕ ਜੀਵਤ ਹੀ ਗਹਿ ਕੇਸ ਪਛਾਰੇ।।
ਏਕ ਲਰੇ ਕਟਿ ਭੂਮਿ ਪਰੇ ਇਕ ਦੇਖ ਡਰੇ ਮਰ ਗੇ ਬਿਨ ਮਾਰੇ।। ੧੧੯੫।।

ਅਰਥ - ਜਦੋਂ ਹੀ ਉਨ੍ਹਾਂ ਨੇ ਕ੍ਰਿਸ਼ਨ ਜੀ ਨੂੰ ਘੇਰਾ ਪਾ ਲਿਆ, ਤਦੋਂ ਹੀ ਕ੍ਰਿਸ਼ਨ ਜੀ ਨੇ ਆਪਣੇ ਸਾਰੇ ਸ਼ਸਤ੍ਰਾਂ ਨੂੰ ਸੰਭਾਲਿਆ। ਫਿਰ ਕ੍ਰੋਧ ਨਾਲ ਰਣ ਭੂਮੀ ਵਿਚ ਫਿਰ ਕੇ, ਕ੍ਰੋਧ ਨਾਲ ਹੀ ਵੈਰੀ ਦੇ ਬਹੁਤ ਸਾਰੇ ਸੂਰਮਿਆਂ ਨੂੰ ਮਾਰ ਦਿੱਤਾ। ਇਕਨਾਂ ਦੇ ਸਿਰ ਕੱਟ ਸੁੱਟੇ ਹਨ ਅਤੇ ਇਕਨਾਂ ਜੀਉਂਦਿਆਂ ਨੂੰ ਕੇਸਾਂ ਤੋਂ ਫੜ ਕੇ ਧਰਤੀ ਤੇ ਪਟਕਾ ਮਾਰਿਆ ਹੈ। ਇਕ ਲੜ ਕੇ, ਵੱਢੇ ਹੋਏ ਧਰਤੀ ਉਤੇ ਡਿੱਗ ਪਏ ਹਨ, ਅਤੇ ਇਕ ਵੇਖ ਕੇ ਅਜੇਹੇ ਡਰੇ ਹਨ, ਕਿ ਉਹ ਮਾਰੇ ਤੋਂ ਬਿਨਾਂ ਹੀ ਮਰ ਗਏ ਹਨ।। ੧੧੯੫।।

ਸ੍ਵੈਯਾ।। ਆਠੋ ਈ ਭੂਪ ਕਹਯੋ ਮੁਖ ਤੇ ਭਟਿ ਭਾਜਤ ਹੋ ਕਹ ਜੁੱਧੁ ਕਰੋ।।
ਜਬ ਲਉ ਰਨ ਮੈ ਹਮ ਜੀਵਤ ਹੈ ਤਬ ਲਉ ਹਰਿ ਤੇ ਤੁਮ ਹੂ ਨ ਡਰੋ।।
ਹਮਰੋ ਇਹ ਆਇਸ ਹੈ ਤੁਮ ਕੋ ਜਦੁਬੀਰ ਕੇ ਸਾਮੁਹੇ ਜਾਇ ਲਰੋ।।
ਕੋਊ ਆਹਵ ਤੇ ਨਹੀ ਨੈਕੁ ਟਰੋ ਇਕ ਜੂਝ ਪਰੋ ਇਕ ਧਾਇ ਅਰੋ।। ੧੧੯੬।।

ਅਰਥ - ਅੱਠਾਂ ਹੀ ਰਾਜਿਆਂ ਨੇ ਆਖਿਆ ਸੂਰਮਿਓਂ! ਕਿੱਥੇ ਭੱਜਦੇ ਹੋ? ਖੜੇ ਹੋ ਕੇ ਜੁੱਧ ਕਰੋ। ਜਿੰਨਾਂ ਚਿਰ ਅਸੀਂ ਰਣ ਭੂਮੀ ਵਿਚ ਜੀਊਂਦੇ ਹਾਂ, ਓਨਾਂ ਚਿਰ ਤੁਸੀਂ ਕ੍ਰਿਸ਼ਨ ਪਾਸੋਂ ਰੱਤੀ ਜਿੰਨਾਂ ਭੀ ਨਾ ਡਰੋ। ਤੁਸਾਂ ਸਾਰਿਆਂ ਨੂੰ ਸਾਡਾ ਇਹ ਹੁਕਮ ਹੈ, ਕਿ ਕ੍ਰਿਸ਼ਨ ਦੇ ਸਾਹਮਣੇ ਜਾਕੇ ਲੜਾਈ ਕਰੋ। ਕੋਈ ਵੀ ਲੜਾਈ ਤੋਂ ਭੋਰਾ ਜਿੰਨਾਂ ਵੀ ਪਿਛਾਂਹ ਨਾ ਹਟੇ ਜਾਂ ਤਾਂ ਸ਼ਹੀਦੀ ਪ੍ਰਾਪਤ ਕਰ ਜਾਵੇ ਤੇ ਜਾਂ ਫਿਰ ਹੱਲਾ ਬੋਲ ਕੇ ਡਟ ਕੇ ਖਲੋ ਜਾਵੇ।। ੧੧੯੬।।

ਸ੍ਵੈਯਾ।। ਫੇਰਿ ਫਿਰੇ ਭਟ ਆਯੁਧ ਲੈ ਰਨ ਮੈ ਜਦੁਬੀਰ ਕਉ ਘੇਰਿ ਲੀਯੋ।।
ਨ ਟਰੇ ਅਤਿ ਰੋਸਿ ਭਿਰੇ ਜੀਯ ਮੈ ਅਤਿ ਆਹਵ ਚਿਤ੍ਰ ਬਚਿਤ੍ਰ ਕੀਯੋ।।
ਅਸ ਲੈ ਬਰ ਬੀਰ ਗਦਾ ਗਹਿ ਕੈ ਰਿਪ ਕੋ ਦਲ ਮਾਰਿ ਬਿਦਾਰਿ ਦੀਯੋ।।
ਇਕ ਬੀਰਨ ਕੇ ਕਰ ਸੀਸ ਕਟੇ ਭਟ ਏਕਨ ਕੋ ਦਯੋ ਫਾਰ ਹੀਯੋ।। ੧੧੯੭।।

ਅਰਥ - ਫੇਰ ਸੂਰਮੇ ਮੁੜ ਪਏ, ਅਤੇ ਸ਼ਸਤ੍ਰ ਲੈਕੇ ਰਣ ਭੂਮੀ ਵਿਚ ਕ੍ਰਿਸ਼ਨ ਨੂੰ ਜਾਕੇ ਘੇਰਾ ਪਾ ਲਿਆ ਹੈ। ਪਿਛੇ ਨਹੀਂ ਹਟੇ, ਜੀਅ ਵਿਚ ਕ੍ਰੋਧ ਨਾਲ ਬਹੁਤ ਭਾਰੀ ਜੰਗ ਕਰਕੇ, ਇਸ ਮੂਰਤ ਨੂੰ ਅਲੌਕਿਕ ਕਰ ਦਿੱਤਾ ਹੈ। ਬਹਾਦਰ ਜੋਧਿਆਂ ਨੇ ਤਲਵਾਰ ਲੈਕੇ ਤੇ ਗਦਾ ਫੜ ਕੇ, ਵੈਰੀ ਦੀ ਫੌਜ ਨੂੰ ਮਾਰ ਕੇ ਤਬਾਹ ਕਰ ਦਿੱਤਾ ਹੈ। ਇਕਨਾਂ ਸੂਰਮਿਆਂ ਦੇ ਹੱਥ, ਤੇ ਇਕਨਾਂ ਦੇ ਸਿਰ ਕੱਟੇ ਗਏ ਹਨ, ਅਤੇ ਇਕਨਾਂ ਸੂਰਮਿਆਂ ਦੀਆਂ ਛਾਤੀਆਂ ਨੂੰ ਪਾੜ ਦਿੱਤਾ ਹੈ।। ੧੧੯੭।।

**************************************************************

ਸ੍ਰੀ ਜਦੁਬੀਰ ਸਰਾਸਨ ਲੈ ਬਹੁ ਕਾਟਿ ਰਥੀ ਸਿਰ ਭੂਮਿ ਗਿਰਾਏ।।
ਆਯੁਧ ਲੈ ਅਪਨੇ ਅਪਨੇ ਇਕ ਕੋਪ ਭਰੇ ਹਰਿ ਪੈ ਪੁਨਿ ਧਾਏ।।
ਤੇ ਬ੍ਰਿਜਨਾਥ ਕਰੰ ਗਹਿ ਖੱਗ ਅਭੱਗ ਹਨੇ ਸੁ ਘਨੇ ਤਹ ਘਾਏ।।
ਭਾਜ ਗਏ ਹਰਿ ਤੇ ਅਰਿ ਯੌਂ ਸੁ ਕੋਊ ਨਹਿ ਆਹਵ ਮੈ ਠਹਰਾਏ।। ੧੧੯੮।।

ਪਦ ਅਰਥ - ਅਭੱਗ=ਨਾ ਭੱਜਣਾ।।

ਅਰਥ - ਸ੍ਰੀ ਕ੍ਰਿਸ਼ਨ ਜੀ ਨੇ ਧਨੁਖ ਬਾਨ ਲੈਕੇ, ਬਹੁਤ ਸਾਰੇ ਰਥ ਵਾਲੇ ਸੂਰਮਿਆਂ ਦੇ ਸਿਰ ਕੱਟ ਕੇ ਧਰਤੀ ਉਤੇ ਸੁਟ ਦਿੱਤੇ ਹਨ। ਉਹ ਫਿਰ ਆਪੋ ਆਪਣੇ ਸਸਤ੍ਰ ਲੈਕੇ, ਕ੍ਰੋਧ ਦੇ ਭਰੇ ਇਕੋ ਵਾਰ ਹੀ ਕ੍ਰਿਸ਼ਨ ਉਤੇ ਹੱਲਾ ਕਰਕੇ ਪੈ ਗਏ ਹਨ। ਕ੍ਰਿਸ਼ਨ ਜੀ ਨੇ ਹੱਥ ਵਿਚ ਖੜਗ ਲੈਕੇ, ਉਨ੍ਹਾਂ ਨੂੰ ਭੱਜਣ ਨਹੀਂ ਦਿੱਤਾ ਅਤੇ ਬਹੁਤ ਸਾਰਿਆਂ ਨੂੰ ਓਥੇ ਹੀ ਮਾਰਕੇ ਥਾਂ ਰਖਿਆ ਹੈ। ਇਸ ਤਰ੍ਹਾਂ ਨਾਲ ਦੁਸ਼ਮਨ ਕ੍ਰਿਸ਼ਨ ਪਾਸੋਂ ਭੱਜ ਗਏ ਹਨ ਅਤੇ ਰਣ ਭੂਮੀ ਵਿਚ ਕੋਈ ਭੀ ਠਹਿਰਨਾ ਨਹੀਂ ਪਾਇਆ ਹੈ।। ੧੧੯੮।।

ਦੋਹਰਾ।। ਭੂਪਨ ਕੀ ਭਾਜੀ ਚਮੂ ਖਾਈ ਹਰਿ ਤੇ ਮਾਰਿ।।
ਤਬਹਿ ਫਿਰੇ ਨ੍ਰਿਪ ਜੁੱਧ ਕੋ ਆਯੁਧ ਸਕਲ ਸੰਭਾਰ।। ੧੧੯੯।।

ਅਰਥ - ਕ੍ਰਿਸ਼ਨ ਪਾਸੋਂ ਮਾਰ ਖਾਧੀ, ਤਦ ਰਾਜਿਆਂ ਦੀ ਫ਼ੌਜ ਭੱਜ ਗਈ। ਉਸ ਵੇਲੇ ਫਿਰ ਸਾਰੇ ਰਾਜੇ ਸਸਤ੍ਰਾਂ ਨੂੰ ਸੰਭਾਲ ਕੇ, ਜੁੱਧ ਕਰਨ ਨੂੰ ਮੁੜ ਪਏ।। ੧੧੯੯।।

ਸ੍ਵੈਯਾ।। ਕੋਪ ਅਯੋਧਨੁ ਮੈ ਕਰਿ ਕੈ ਕਰਿ ਮੈ ਸਭ ਭੂਪਨ ਸਸਤ੍ਰ ਸੰਭਾਰੇ।।
ਆਇ ਕੈ ਸਾਮੁਹੇ ਸਯਾਮ ਹੀ ਕੇ ਬਲ ਕੈ ਨਿਜ ਆਯੁਧ ਰੋਸ ਪ੍ਰਹਾਰੇ।।
ਕਾਨ੍ਹ ਸੰਭਾਰ ਸਰਾਸਨ ਲੈ ਸਰ ਸਤ੍ਰੁਨ ਕਾਟਿ ਕੈ ਭੂ ਪਰ ਡਾਰੇ।।
ਘਾਇ ਬਚਾਇ ਕੈ ਯੌਂ ਤਿਨ ਕੈ ਬਹੁਰੋ ਅਰਿ ਕੇ ਸਿਰ ਕਾਟ ਉਤਾਰੇ।। ੧੨੦੦।।

ਅਰਥ - ਸਾਰੇ ਰਾਜਿਆਂ ਨੇ ਜੁੱਧ ਵਿਚ ਕ੍ਰੋਧ ਕਰ ਕੇ ਹੱਥਾਂ ਵਿਚ ਸ਼ਸਤ੍ਰ ਸੰਭਾਲ ਲਏ। ਕ੍ਰਿਸ਼ਨ ਦੇ ਸਾਹਮਣੇ ਆ ਕੇ, ਕ੍ਰੋਧ ਕਰ ਕੇ ਜ਼ੋਰ ਨਾਲ ਆਪੋ ਆਪਣੇ ਸ਼ਸਤ੍ਰ ਮਾਰਨ ਲੱਗੇ। ਕ੍ਰਿਸ਼ਨ ਨੇ ਸੰਭਾਲ ਕੇ ਧਨੁਖ ਹੱਥ ਵਿਚ ਲੈ ਕੇ, ਵੈਰੀਆਂ ਦੇ ਤੀਰਾਂ ਨੂੰ ਆਪਣੇ ਤੀਰਾਂ ਨਾਲ ਕੱਟ ਕੇ ਧਰਤੀ ਉਤੇ ਡੇਗ ਦਿੱਤਾ। ਉਨ੍ਹਾਂ ਦੀ ਮਾਰ ਤੋਂ ਆਪਣੇ ਆਪ ਨੂੰ ਇਸ ਤਰ੍ਹਾਂ ਨਾਲ ਬਚਾ ਕੇ, ਫਿਰ ਵੈਰੀ ਦੇ ਸਿਰ ਨੂੰ ਕੱਟ ਸੁੱਟਿਆ।। ੧੨੦੦।।

ਦੋਹਰਾ।। ਅਜਬ ਸਿੰਘ ਕੋ ਸਿਰ ਕਟਯੋ ਹਰਿ ਜੂ ਸਸਤ੍ਰ ਸੰਭਾਰ।।
ਅਡਰ ਸਿੰਘ ਘਾਇਲ ਕਰਯੋ ਅਤਿ ਰਨ ਭੂਮ ਮਝਾਰ।। ੧੨੦੧।।

ਅਰਥ - ਕ੍ਰਿਸ਼ਨ ਜੀ ਨੇ ਹਥਿਆਰ ਸੰਭਾਲ ਕੇ ਅਜਬ ਸਿੰਘ ਦਾ ਸਿਰ ਲਾਹ ਦਿੱਤਾ ਅਤੇ ਉਸ ਘਮਸਾਨ ਦੇ ਯੁੱਧ ਵਿਚ ਅਡਰ ਸਿੰਘ ਨੂੰ ਫੱਟੜ ਦਿੱਤਾ।। ੧੨੦੧।।

**ਚੌਪਈ।। ਅਡਰ ਸਿੰਘ ਘਾਇਲ ਜਬ ਭਯੋ।। ਅਤਿ ਹੀ ਕ੍ਰੋਧ ਜੀਯ ਤਿਹ ਠਯੋ।।**
**ਬਹੁ ਤੀਛਨ ਬਰਛਾ ਕਰ ਲਯੋ।। ਹਰਿ ਕੀ ਓਰ ਡਾਰ ਕੈ ਦਯੋ।। ੧੨੦੨।।**

ਅਰਥ - ਜਦ ਅਡਰ ਸਿੰਘ ਜ਼ਖਮੀ ਹੋ ਗਿਆ ਤਦ ਉਸਦੇ ਦਿਲ ਵਿਚ ਬੜਾ ਭਾਰਾ ਕ੍ਰੋਧ ਹੋਇਆ। ਉਸਨੇ ਬੜਾ ਤੇਜ਼ ਬਰਛਾ ਹੱਥ ਵਿਚ ਫੜ ਲਿਆ, ਅਤੇ ਕ੍ਰਿਸ਼ਨ ਦੇ ਵੱਲੇ ਨਿਸ਼ਾਨਾ ਤੱਕ ਕੇ ਸੁੱਟ ਦਿੱਤਾ।। ੧੨੦੨।।

**ਦੋਹਰਾ।। ਬਰਛਾ ਆਵਤ ਲਖਯੋ ਹਰਿ ਧਨੁਖ ਬਾਨ ਕਰ ਕੀਨ।।**
**ਆਵਤ ਸਰ ਸੋ ਕਾਟਿ ਕੈ ਮਾਰਿ ਵਹੈ ਭਟ ਲੀਨ।। ੧੨੦੩।।**

ਅਰਥ - ਬਰਛਾ ਆਉਂਦਾ ਜਾਣਿਆ ਤਾਂ ਕ੍ਰਿਸ਼ਨ ਨੇ ਧਨੁਖ ਬਾਨ ਹੱਥ ਵਿਚ ਕਰ ਲਿਆ। ਉਸਨੂੰ ਆਉਂਦਿਆਂ ਹੀ ਰਾਹ ਵਿਚ ਤੀਰ ਨਾਲ ਕੱਟ ਕੇ ਸੁੱਟ ਦਿੱਤਾ, ਅਤੇ ਫਿਰ ਦੂਜੇ ਤੀਰ ਨਾਲ ਉਸ ਸੂਰਮੇ ਨੂੰ ਮਾਰ ਲਿਆ।। ੧੨੦੩।।

**ਅਘੜ ਸਿੰਘ ਲਖਿ ਤਿਹ ਦਸਾ ਦੇਤ ਭਯੋ ਨਹੀ ਪੀਠ।।**
**ਸਮੁਹੇ ਹਰਿ ਕੇ ਆਇ ਕੈ ਬੋਲਯੋ ਹ੍ਵੈ ਕਰਿ ਢੀਠ।। ੧੨੦੪।।**

ਅਰਥ - ਅਘੜ ਸਿੰਘ ਨੇ ਉਸ ਦੀ ਹਾਲਤ ਵੇਖ ਕੇ ਮੈਦਾਨ ਵਿਚ ਪਿੱਠ ਨਹੀਂ ਦਿੱਤੀ ਬਲਕਿ ਕ੍ਰਿਸ਼ਨ ਦੇ ਸਨਮੁਖ ਆ ਕੇ ਢੀਠਤਾਈ ਨਾਲ ਇਉਂ ਆਖਿਆ।। ੧੨੦੪।।

**ਚਉਪਈ।। ਹਰਿ ਸਨਮੁਖਿ ਇਹ ਭਾਂਤਿ ਉਚਾਰਯੋ।। ਅਡਰ ਸਿੰਘ ਤੁਅ ਛਲ ਸੋ ਮਾਰਯੋ।।**
**ਅਜਬ ਸਿੰਘ ਕਰਿ ਕਪਟ ਖਪਾਯੋ।। ਯਹ ਸਭ ਭੇਦ ਹਮੋ ਲਖਿ ਪਾਯੋ।। ੧੨੦੫।।**

ਅਰਥ - ਕ੍ਰਿਸ਼ਨ ਦੇ ਸਾਹਮਣੇ ਹੋਕੇ ਇਸ ਤਰ੍ਹਾਂ ਕਹਿਣ ਲੱਗਾ-ਹੇ ਕ੍ਰਿਸ਼ਨ! ਤੂੰ ਅਡਰ ਸਿੰਹ ਨੂੰ ਧੋਖੇ ਨਾਲ ਮਾਰਿਆ ਹੈ, ਅਤੇ ਅਜਬ ਸਿੰਹ ਨੂੰ ਭੀ ਛਲ ਕਰਕੇ ਨਾਸ ਕੀਤਾ ਹੈ, ਇਹ ਸਾਰਾ ਭੇਦ ਅਸਾਂ ਹੁਣ ਚੰਗੀ ਤਰ੍ਹਾਂ ਜਾਣ ਲਿਆ ਹੈ।। ੧੨੦੫।।

**ਦੋਹਰਾ।। ਅਘੜ ਸਿੰਘ ਅਤਿ ਨਿਡਰ ਹ੍ਵੈ ਬੋਲਯੋ ਹਰਿ ਸਮੁਹਾਇ।।**
**ਬਚਨ ਸਜਾਮ ਸੋ ਜੋ ਕਹੇ ਸੋ ਕਬਿ ਕਹਿਤ ਸੁਨਾਇ।। ੧੨੦੬।।**

ਅਘੜ ਸਿੰਹ ਬਿਲਕੁਲ ਨਿਧੜਕ ਹੋ ਕੇ ਕ੍ਰਿਸ਼ਨ ਦੇ ਸਾਹਮਣੇ ਬੋਲਿਆ, ਜੋ ਬਚਨ ਉਸਨੇ ਕ੍ਰਿਸ਼ਨ ਨੂੰ ਕਹੇ ਸਨ, ਗ੍ਰੰਥ ਕਰਤਾ ਹੁਣ ਉਹ ਬਚਨ ਕਹਿ ਕੇ ਸੁਣਾਉਂਦਾ ਹੈ।। ੧੨੦੬।।

ਸ੍ਵੈਯਾ।। ਢੀਠ ਹ੍ਵੈ ਬੋਲਤ ਭਯੋ ਰਨ ਮੈ ਹਸਿ ਕੈ ਹਰਿ ਸੋ ਬਤੀਯਾ ਸੁਨਿ ਲੈਹੋ।।
ਕ੍ਰੁਧ ਕੀਏ ਹਮ ਸੰਗਿ ਨਿਸੰਗ ਕਹਾ ਅਤਿ ਜੁੱਧੁ ਕੀਏ ਫਲ ਪੈਹੋ।।
ਤਾ ਤੇ ਲਰੋ ਨਹੀ ਮੋ ਸੰਗਿ ਆਇ ਕੈ ਹੋ ਲਰਕਾ ਰਨ ਦੇਖਿ ਪਰੈਹੋ।।
ਜੋ ਹਠ ਕੈ ਲਰਿਹੋ ਮਰਿਹੋ ਅਪੁਨੇ ਗ੍ਰਿਹ ਮਾਰਗ ਜੀਤ ਨ ਜੈਹੋ।। ੧੨੦੭।।

ਅਰਥ - ਢੀਠ ਹੋਕੇ ਜੁੱਧ ਭੂਮੀ ਵਿਚ ਬੋਲਣ ਲੱਗਾ, ਹੱਸ ਕੇ ਕ੍ਰਿਸ਼ਨ ਨੂੰ ਕਹਿਣ ਲੱਗਾ ਧਿਆਨ ਦੇ ਕੇ, ਮੇਰੀਆਂ ਗੱਲਾਂ ਨੂੰ ਸੁਣ ਲੈ। ਤੂੰ ਨਿਸੰਗ ਹੀ ਸਾਡੇ ਨਾਲ ਕ੍ਰੋਧ ਕੀਤਾ ਹੈ, ਬੇਸ਼ਕ ਕਰ, ਪਰ ਇਸ ਬੜੇ ਭਾਰੇ ਜੰਗ ਕਰਨ ਦਾ ਫਲ ਕੀ ਪਾਵੇਂਗਾ? ਇਹ ਕਦੇ ਸੋਚਿਆ ਈ? ਇਸ ਵਾਸਤੇ, ਮੇਰੇ ਨਾਲ ਜੁੱਧ ਨਾ ਕਰ, ਕਿਉਂਕਿ ਤੂੰ ਅਜੇ ਲੜਕਾ ਹੈਂ ਜੁੱਧ ਨੂੰ ਵੇਖ ਕੇ ਹੀ ਭੱਜ ਜਾਵੇਂਗਾ। ਭਲਾ ਜੇ ਕਰ ਹਠ ਕਰਕੇ ਲੜੇਂਗਾ ਹੀ, ਤਦ ਜਰੂਰ ਹੀ ਮਾਰਿਆ ਜਾਵੇਂਗਾ, ਆਪਣੇ ਘਰ ਦੇ ਰਾਹ ਉੱਤੇ ਜੀਉਂਦਾ ਨਹੀਂ ਜਾਵੇਂਗਾ।। ੧੨੦੭।।

ਦੋਹਰਾ।। ਜਿਉ ਬੋਲਯੋ ਅਤਿ ਗਰਬ ਸਿਉ ਇਤ ਹਰਿ ਐਂਚ ਕਮਾਨ।।
ਸਰ ਮਾਰਯੋ ਅਰਿ ਮੁਖਿ ਬਿਖੈ ਪਰਯੋ ਮ੍ਰਿਤਕ ਧਰ ਆਨ।। ੧੨੦੮।।

ਅਰਥ - ਜਿਉਂ ਹੀ ਉਹ ਵੱਡੇ ਭਾਰੇ ਹੰਕਾਰ ਨਾਲ ਬੋਲ ਰਿਹਾ ਸੀ, ਤਿਉਂ ਹੀ ਇਧਰੋਂ ਕ੍ਰਿਸ਼ਨ ਨੇ ਧਨੁਖ ਨੂੰ ਖਿੱਚ ਲਿਆ ਅਤੇ ਬੋਲਦੇ ਹੋਏ ਵੈਰੀ ਦੇ ਮੂੰਹ ਵਿਚ ਤੀਰ ਮਾਰ ਦਿੱਤਾ, ਜਿਸ ਨਾਲ ਮੁਰਦਾ ਹੋਕੇ ਧਰਤੀ ਉੱਤੇ ਆਣ ਪਿਆ।। ੧੨੦੮।।

ਦੋਹਰਾ।। ਅਰਜਨ ਸਿੰਘ ਤਬ ਢੀਠ ਹ੍ਵੈ ਕਹੀ ਕ੍ਰਿਸਨ ਸੋ ਬਾਤ।।
ਮਹਾਂਬਲੀ ਹੌ ਆਜ ਹੀ ਕਰਿ ਹੋ ਤੇਰੋ ਘਾਤ।। ੧੨੦੯।।

ਅਰਥ - ਤਾਂ ਫਿਰ ਅਰਜਨ ਸਿੰਘ ਸੂਰਮੇ ਨੇ ਢੀਠਪੁਣੇ ਨਾਲ ਕ੍ਰਿਸ਼ਨ ਜੀ ਨੂੰ ਮੁਖਾਤਬ ਕਰਕੇ ਇਉਂ ਕਿਹਾ ਕਿ ਮੈਂ ਬੜਾ ਬਲੀ ਹਾਂ ਅੱਜ ਹੀ ਤੇਰਾ ਨਾਸ ਕਰਾਂਗਾ।। ੧੨੦੯।।

ਸੁਨਤ ਬਚਨ ਹਰਿ ਖੱਗ ਗਹਿ ਅਰਿ ਸਿਰ ਝਾਰਯੋ ਧਾਇ।।
ਗਿਰਯੋ ਮਨੋ ਆਂਧੀ ਬਹੇ ਬਡੋ ਬ੍ਰਿਛ ਮੁਰਝਾਇ।। ੧੨੧੦।।

ਅਰਥ - ਉਸਦੇ ਬਚਨਾਂ ਨੂੰ ਸੁਣਦਿਆਂ ਹੀ ਕ੍ਰਿਸ਼ਨ ਨੇ ਤਲਵਾਰ ਫੜ ਲਈ ਅਤੇ ਭੱਜ ਕੇ ਵੈਰੀ ਦੇ ਸਿਰ ਉੱਤੇ ਝਾੜ ਦਿੱਤੀ। ਜਿਸਦੇ ਲੱਗਦਿਆਂ ਹੀ ਉਹ ਧਰਤੀ ਉੱਤੇ ਇਸ ਤਰ੍ਹਾਂ ਡਿੱਗ ਪਿਆ, ਮਾਨੋਂ ਹਨੇਰੀ ਦੇ ਵਗਣ ਨਾਲ ਕੋਈ ਵੱਡਾ ਸਾਰਾ ਬ੍ਰਿਛ ਮੁਰਝਾ ਕੇ ਡਿੱਗ ਪਿਆ ਹੈ।। ੧੨੧੦।।

ਸ੍ਵੈਯਾ।। ਅਰਜਨ ਸਿੰਘ ਹਨਯੋ ਅਸਿ ਸੋ ਅਮਰੇਸ ਮਹੀਪ ਹਨਯੋ ਤਬ ਹੀ।।
ਅਟਲੇਸ ਪੈ ਕੋਪ ਭਯੋ ਲਖਿ ਕੈ ਹਰਿ ਆਪਨੇ ਸਸਤ੍ਰ ਲਏ ਸਭ ਹੀ।।

ਅਤਿ ਮਾਰ ਹੀ ਮਾਰ ਪੁਕਾਰ ਪਰਯੋ ਹਰਿ ਸਾਮੁਹੇ ਆਇ ਅਰਯੋ ਜਬ ਹੀ।।
ਕਲ ਧਉਤ ਕੇ ਭੂਖਨ ਅੰਗ ਸਜੇ ਜਿਹ ਕੀ ਛਬਿ ਸੋ ਸਵਿਤਾ ਦਬ ਹੀ।। ੧੨੧੧।।

ਪਦ ਅਰਥ - ਪੈ=ਫਿਰ।। ਕਲਧਉਤ=ਸੋਨਾ।। ਸਵਿਤਾ=ਸੂਰਜ।।

ਅਰਥ - ਜਦ ਅਰਜਨ ਸਿੰਹ ਨੂੰ ਤਲਵਾਰ ਨਾਲ ਮਾਰ ਸੁਟਿਆ, ਤਦ ਉਸੇ ਵੇਲੇ ਹੀ ਰਾਜਾ ਅਮਰ ਸਿੰਹ ਭੀ ਮਾਰਿਆ ਗਿਆ। ਫਿਰ ਅਟਲ ਸਿੰਹ ਨੂੰ ਕ੍ਰੋਧਵਾਨ ਹੋਇਆ ਜਾਣ ਕੇ, ਕ੍ਰਿਸ਼ਨ ਨੇ ਆਪਣੇ ਸਾਰੇ ਹੀ ਸਸਤ੍ਰ ਸੰਭਾਲ ਲਏ। ਜਦੋਂ ਅਟਲ ਸਿੰਹ ਕ੍ਰਿਸ਼ਨ ਦੇ ਸਾਹਮਣੇ ਆਕੇ ਅੜ ਗਿਆ ਅਤੇ "ਮਾਰ ਲੌ, ਮਾਰ ਲੌ" ਦੀ ਬੜੀ ਭਾਰੀ ਪੁਕਾਰ ਮੱਚ ਰਹੀ ਸੀ। ਸੋਨੇ ਦੇ ਗਹਿਣੇ ਉਸਨੇ ਸਰੀਰ ਉਤੇ ਸਜਾਏ ਹੋਏ ਸਨ, ਜਿਨ੍ਹਾਂ ਦੀ ਦਮਕ ਦੇ ਸਾਹਮਣੇ ਸੂਰਜ ਭੀ ਸ਼ਰਮਿੰਦਾ ਹੁੰਦਾ ਸੀ।। ੧੨੧੧।।

ਸ੍ਵੈਯਾ।। ਜਾਮ ਪ੍ਰਮਾਨ ਕੀਓ ਘਮਸਾਨ ਬਡੋ ਬਲਵਾਨ ਨ ਜਾਇ ਸੰਘਾਰਯੋ।।
ਮੇਘ ਜਿਯੋਂ ਗਾਜ ਮੁਰਾਰ ਤਬੈ ਅਸਿ ਲੈ ਕਰਿ ਮੈ ਅਰਿ ਊਪਰਿ ਝਾਰਯੋ।।
ਹ੍ਵੈ ਮ੍ਰਿਤ ਭੂਮ ਪਰਜੋ ਤਬ ਹੀ ਜਦੁਬੀਰ ਜਬੈ ਸਿਰ ਕਾਟਿ ਉਤਾਰਯੋ।।
ਧੰਨਿ ਹੀ ਧੰਨਿ ਕਹੈ ਸਭ ਦੇਵ ਬਡੋ ਹਰਿ ਜੂ ਭੁਅ ਭਾਰ ਨਿਵਾਰਯੋ।। ੧੨੧੨।।

ਪਦ ਅਰਥ - ਜਾਮ=ਪੈਹਰ।। ਪ੍ਰਮਾਨ=ਤੱਕ।।

ਅਰਥ - ਇਕ ਪੈਹਰ ਤੱਕ ਉਸਨੇ ਘੋਰ ਜੁੱਧ ਕੀਤਾ, ਉਹ ਬੜਾ ਹੀ ਬਲਵਾਨ ਹੈ, ਜੋ ਮਾਰਿਆ ਨਹੀਂ ਜਾਂਦਾ। ਉਸ ਵੇਲੇ ਕ੍ਰਿਸ਼ਨ ਜੀ ਨੇ ਬੱਦਲ ਵਾਂਗੂੰ ਗੱਜ ਕੇ ਅਤੇ ਹੱਥ ਵਿਚ ਤਲਵਾਰ ਲੈਕੇ, ਵੈਰੀ ਦੇ ਸਿਰ ਉਤੇ ਝਾੜ ਦਿੱਤੀ। ਜਦੋਂ ਕ੍ਰਿਸ਼ਨ ਜੀ ਨੇ ਉਸਦਾ ਸਿਰ ਕੱਟ ਕੇ ਧਰਤੀ ਉਤੇ ਡੇਗ ਦਿੱਤਾ, ਤਦ ਉਸੇ ਵੇਲੇ ਹੀ ਮੁਰਦਾ ਹੋਕੇ ਧਰਤੀ ਉਤੇ ਡਿੱਗ ਪਿਆ। ਇਹ ਕੌਤਕ ਵੇਖ ਕੇ ਸਾਰੇ ਦੇਵਤੇ ਕ੍ਰਿਸਨ ਜੀ ਨੂੰ ਧੰਨ ਹੀ ਧੰਨ ਆਖਣ ਲੱਗੇ ਕਿ ਤੁਸਾਂ ਧਰਤੀ ਦਾ ਬੜਾ ਭਾਰਾ ਭਾਰ ਦੂਰ ਕਰ ਦਿੱਤਾ ਹੈ।। ੧੨੧੨।।

ਦੋਹਰਾ।। ਅਟਲ ਸਿੰਘ ਜਬ ਮਾਰਯੋ ਬਹੁ ਬੀਰਨ ਕੋ ਰਾਉ।।
ਅਮਿਟ ਸਿੰਘ ਤਬ ਅਮਿਟ ਹੁਇ ਕੀਨੋ ਜੁੱਧ ਉਪਾਉ।। ੧੨੧੩।।

ਅਰਥ - ਜਦੋਂ ਬਹੁਤ ਸਾਰੇ ਬਹਾਦਰਾਂ ਦਾ ਰਾਜਾ ਅਟਲ ਸਿੰਘ ਮਰ ਗਿਆ ਤਦ ਅਮਿਟ ਸਿੰਘ ਨੇ ਲੜਾਈ ਦਾ ਉਪਾਅ ਕੀਤਾ।। ੧੨੧੩।।

ਸ੍ਵੈਯਾ।। ਬੋਲਤ ਯੋਂ ਹਠਿ ਕੈ ਹਰਿ ਸੋ ਭਟ ਤਉ ਲਖਿ ਹੋ ਜਬ ਮੋ ਸੋ ਲਰੈਗੋ।।
ਮੋ ਕੋ ਕਹਾ ਇਨ ਰਾਜਨ ਜਿਯੋਂ ਛਲ ਮੂਰਤ ਹੈ ਛਲ ਸਾਥ ਛਰੈਗੋ।।

*************************************************************

ਮੋ ਅਤਿ ਕੋਪ ਭਰੇ ਲਖਿ ਕੇ ਰਹਿ ਹੋ ਨਹਿ ਆਹਵ ਹੂੰ ਤੇ ਟਰੈਗੋ।।
ਜਉ ਕਬਹੂੰ ਭਿਰਹੋ ਹਮ ਸੋ ਨਿਸਚੈ ਨਿਜ ਦੇਹ ਕੋ ਤਯਾਗੁ ਕਰੈਗੋ।।੧੨੧੪।।

ਅਰਥ – ਹਠ ਕਰਕੇ, ਇਸ ਤਰ੍ਹਾਂ ਕ੍ਰਿਸ਼ਨ ਨੂੰ ਆਖਣ ਲੱਗਾ, ਜਦ ਮੇਰੇ ਨਾਲ ਜੁੱਧ ਕਰੇਂਗਾ, ਤਦ ਹੀ ਤੈਨੂੰ ਸੂਰਮਾ ਜਾਣਾਂਗਾ। ਕੀ ਮੈਨੂੰ ਭੀ ਇਨ੍ਹਾਂ ਰਾਜਿਆਂ ਵਾਂਗੂੰ ਛਲ ਸਰੂਪ ਹੋਕੇ ਛਲ ਨਾਲ ਛਲ ਲਵੇਂਗਾ? ਮੈਨੂੰ ਬੜੇ ਭਾਰੇ ਕ੍ਰੋਧ ਵਿਚ ਭਰਿਆ ਹੋਇਆ ਜਾਣ ਕੇ, ਤੂੰ ਖੜੋਤਾ ਨਹੀਂ ਰਹੇਂਗਾ, ਜੁੱਧ ਵਿਚੋਂ ਹੀ ਭੱਜ ਜਾਏਂਗਾ। ਜੇ ਕਦੇ ਮੇਰੇ ਨਾਲ ਜੁੱਧ ਕਰੇਂਗਾ, ਤਦ ਜਰੂਰ ਹੀ ਆਪਣੀ ਦੇਹ ਨੂੰ ਤਿਆਗ ਜਾਵੇਂਗਾ।। ੧੨੧੪।।

ਸ੍ਵੈਯਾ।। ਕਾਹੇ ਕਉ ਕਾਨ੍ਹ ਅਯੋਧਨ ਮੈ ਹਿਤ ਔਰਨ ਕੇ ਰਿਸਿ ਕੈ ਰਨ ਪਾਰੋ।।
ਕਾਹੇ ਕਉ ਘਾਇ ਸਹੋ ਤਨ ਮੈ ਪੁਨਿ ਕਾ ਕੇ ਕਹੇ ਅਰਿ ਭੂਪਨਿ ਮਾਰੋ।।
ਜੀਵਤ ਹੋ ਤਬ ਲਉ ਜਗ ਮੈ ਜਬ ਲਉ ਮੁਹਿ ਸੰਗਿ ਭਿਰਯੋ ਨ ਬਿਚਾਰੋ।।
ਸੁੰਦਰ ਜਾਨ ਕੈ ਛਾਡਤ ਹੋ ਤਜਿ ਕੈ ਰਨ ਸਯਾਮ ਜੂ ਧਾਮ ਸਿਧਾਰੋ।।੧੨੧੫।।

ਅਰਥ – ਹੇ ਕਾਨ੍ਹ! ਰਣ ਭੂਮੀ ਦੇ ਵਿਚ ਹੋਰਨਾਂ ਦੇ ਵਾਸਤੇ ਕਿਸ ਲਈ ਕ੍ਰੋਧ ਕਰ ਕੇ ਜੁੱਧ ਮਚਾਉਂਦਾ ਹੈਂ ? ਕਿਸਦੇ ਵਾਸਤੇ ਸਰੀਰ ਉੱਤੇ ਜਖਮ ਸਹਾਰਦਾ ਹੈਂ ਅਤੇ ਫਿਰ ਕਿਸ ਦੇ ਕਹੇ ਲੱਗ ਕੇ ਵੈਰੀ ਬਣਕੇ ਰਾਜਿਆਂ ਨੂੰ ਮਾਰਦਾ ਹੈਂ? ਓਨਾ ਚਿਰ ਹੀ ਜਗਤ ਵਿਚ ਜੀਊਂਦਾ ਹੈਂ, ਜਿੰਨਾਂ ਚਿਰ ਮੇਰੇ ਨਾਲ ਲੜਿਆ ਨਹੀਂ ਹੈ, ਇਹੋ ਹੀ ਸੱਚੀ ਵਿਚਾਰ ਹੈ। ਸੁੰਦਰ ਜਾਣ ਕੇ ਛੱਡਦਾ ਹਾਂ, ਇਸ ਲਈ ਹੇ ਕ੍ਰਿਸ਼ਨ ਜੀ! ਜੰਗ ਨੂੰ ਤਿਆਗ ਕੇ ਘਰ ਨੂੰ ਚਲੇ ਜਾਹੁ।। ੧੨੧੫।।

ਸ੍ਵੈਯਾ।। ਫੇਰ ਅਯੋਧਨ ਮੈ ਰਿਸਿ ਕੈ ਅਮਿਟੇਸ ਬਲੀ ਇਹ ਭਾਂਤਿ ਉਚਾਰੋ।।
ਬੈਸ ਕਿਸੋਰ ਮਨੋਹਰਿ ਮੂਰਤ ਲੈਹੋ ਕਹਾ ਲਖਿ ਜੁੱਧ ਹਮਾਰੋ।।
ਹਉ ਤੁਮ ਸਿਉ ਹਰਿ ਸਾਚੁ ਕਹਿਓ ਤੁਮ ਜਉ ਜੀਯ ਮੈ ਕਛੁ ਅਉਰ ਬਿਚਾਰੋ।।
ਕੈ ਹਮ ਸੰਗ ਲਰੋ ਤਜਿ ਕੈ ਡਰ ਕੈ ਅਪਨੇ ਸਭ ਆਯੁਧ ਡਾਰੋ।। ੧੨੧੬।।

ਅਰਥ – ਬਹਾਦਰ ਅਮਿਟ ਸਿੰਹ ਨੇ ਫੇਰ ਕ੍ਰੋਧ ਕਰਕੇ ਰਣ ਭੂਮੀ ਵਿਚ ਇਸ ਤਰ੍ਹਾਂ ਆਖਿਆ। ਤੇਰੀ ਚੜ੍ਹਦੀ ਜੁਆਨੀ ਵਾਲੀ ਉਮਰਾ ਤੇ ਮਹਾਂ ਸੁੰਦਰ ਮੂਰਤ ਹੈ, ਮੇਰੇ ਨਾਲ ਜੁੱਧ ਕਰਕੇ ਕੀ ਲਵੇਂਗਾ ਇਹ ਜਾਣਦਾ ਹੈਂ? ਹੇ ਕ੍ਰਿਸ਼ਨ! ਮੈਂ ਤੇਨੂੰ ਸੱਚ ਆਖਿਆ ਹੈ, ਜੇਕਰ ਤੂੰ ਦਿਲ ਵਿਚ ਕੁਝ ਹੋਰ ਵਿਚਾਰਿਆ ਹੋਇਆ ਹੈ ਤਾਂ ਭੁਲੇਖੇ ਵਿਚ ਨਾ ਰਹੀਂ। ਜਾਂ ਤਾਂ ਡਰ ਛੱਡ ਕੇ ਮੇਰੇ ਨਾਲ ਜੁੱਧ ਕਰ, ਅਤੇ ਜਾਂ ਆਪਣੇ ਸਾਰੇ ਹੀ ਸਸਤ੍ਰ ਲਾਹ ਕੇ ਸੁੱਟ ਦੇਹ।। ੧੨੧੬।।

ਸ੍ਵੈਯਾ।। ਆਜੁ ਅਯੋਧਨ ਮੈ ਤੁਮ ਕੋ ਹਨਿ ਹੋ ਤੁਮਰੀ ਸਭ ਹੀ ਪ੍ਰਤਨਾ ਕੋ।।
ਜਉ ਰੇ ਕੋਊ ਤੁਮ ਮੈ ਭਟ ਹੈ ਬਹੁਤ ਆਵਤ ਹੈ ਬਿਧਿ ਆਹਵ ਜਾ ਕੋ।।
ਸੋ ਹਮਰੇ ਸੰਗ ਆਇ ਭਿਰੈ ਨ ਲਰੈ ਪਰਮੇਸਰੁ ਕੀ ਸਹੁ ਤਾ ਕੋ।।
ਜੋ ਟਰਿ ਹੈ ਇਹ ਆਹਵ ਤੇ ਸੋਈ ਸਿੰਘ ਨਹੀ ਭਟ ਸਜਾਰ ਕਹਾ ਕੋ।। ੧੨੧੭।।

ਅਰਥ – ਮੈਂ ਅੱਜ ਮੈਦਾਨੇ ਜੰਗ ਵਿਚ ਤੇਰਾ ਤੇ ਤੇਰੀ ਸਾਰੀ ਸੈਨਾ ਦਾ ਨਾਸ਼ ਕਰ ਦੇਵਾਂਗਾ। ਹੇ ਕ੍ਰਿਸ਼ਨ! ਜੇਕਰ ਤੁਹਾਡੇ ਵਿਚ ਕੋਈ ਸੂਰਮਾ ਹੈ ਅਤੇ ਜਿਸ ਨੂੰ ਜੁੱਧ ਕਰਨ ਦੀਆਂ ਬਹੁਤੀਆਂ ਜੁਗਤੀਆਂ ਆਉਂਦੀਆਂ ਹਨ। ਮੈਂ ਉਸ ਨੂੰ ਪਰਮੇਸਰ ਦੀ ਸੌਹ ਦੇਂਦਾ ਹਾਂ ਉਹ ਆਕੇ ਮੇਰੇ ਨਾਲ ਜੁੱਧ ਕਰੇ, ਜੋ ਕੋਈ ਇਸ ਲੜਾਈ ਵਿਚੋਂ ਟਲ ਜਾਏਗਾ, ਉਹ ਸਿੰਘ ਨਹੀਂ ਹੈ ਉਹ ਸੂਰਮਾਂ ਤਾਂ ਕੋਈ ਕਿਤੋਂ ਦਾ ਗਿੱਦੜ ਹੈ।। ੧੨੧੭।।

ਦੋਹਰਾ।। ਅਮਿਟ ਸਿੰਘ ਕੇ ਬਚਨ ਸੁਨਿ ਹਰਿ ਜੂ ਕ੍ਰੋਧ ਬਢਾਇ।।
ਸਸਤ੍ਰ ਸਭੈ ਕਰਿ ਮੈ ਲਏ ਸਨਮੁਖਿ ਪਹੁਚਯੋ ਧਾਇ।। ੧੨੧੮।।

ਅਰਥ – ਅਮਿਟ ਸਿੰਘ ਦੇ ਬਚਨ ਸੁਣ ਕੇ, ਕ੍ਰਿਸ਼ਨ ਜੀ ਨੇ ਮਨ ਵਿਚ ਕ੍ਰੋਧ ਵਧਾ ਲਿਆ। ਹੱਥ ਵਿਚ ਸਾਰੇ ਸਸਤ੍ਰ ਫੜ ਲਏ ਅਤੇ ਭੱਜ ਕੇ ਉਸਦੇ ਸਾਹਮਣੇ ਪਹੁੰਚ ਗਏ।। ੧੨੧੮।।

ਸ੍ਵੈਯਾ।। ਆਵਤ ਸਯਾਮ ਕੋ ਪੇਖ ਬਲੀ ਅਪਨੇ ਮਨ ਮੈ ਅਤਿ ਕੋਪ ਬਢਾਯੋ।।
ਚਾਰੋ ਈ ਘੋਰਨਿ ਘਾਇਲ ਕੈ ਸਰ ਤੀਛਨ ਦਾਰਕ ਕੇ ਉਰ ਲਾਯੋ।।
ਦੂਸਰੇ ਤੀਰ ਸੋ ਕਾਨ੍ਹ ਸਰੀਰ ਸੁ ਕੋਪ ਹਨਯੋ ਜੋਊ ਠੌਰ ਤਕਾਯੋ।।
ਸਯਾਮ ਕਹੈ ਅਮਿਟੇਸ ਮਨੋ ਜਦਬੀਰ ਕੀ ਦੇਹ ਕੋ ਲੱਛ ਬਨਾਯੋ।। ੧੨੧੯।।

ਅਰਥ – ਕ੍ਰਿਸ਼ਨ ਨੂੰ ਆਉਂਦਿਆਂ ਵੇਖ ਕੇ, ਸੂਰਮੇ ਅਮਿਟ ਸਿੰਘ ਨੇ ਆਪਣੇ ਮਨ ਵਿਚ ਬੜਾ ਭਾਰਾ ਕ੍ਰੋਧ ਵਧ੍ਹਾ ਲਿਆ। ਕ੍ਰਿਸ਼ਨ ਦੇ ਰਥ ਦੇ ਚੌਹਾਂ ਘੋੜਿਆਂ ਨੂੰ ਜ਼ਖਮ ਲੱਗ ਗਏ ਅਤੇ ਤਿੱਖਾ ਤੀਰ ਦਾਰਕ ਰਥਵਾਹੀ ਦੀ ਛਾਤੀ ਵਿਚ ਮਾਰ ਦਿੱਤਾ। ਦੂਜੇ ਤੀਰ ਨਾਲ ਕ੍ਰਿਸ਼ਨ ਦੇ ਸਰੀਰ ਨੂੰ ਜਿਸ ਜਗ੍ਹਾ ਤੋਂ ਤੱਕਿਆ ਉਥੇ ਹੀ ਕ੍ਰੋਧ ਨਾਲ ਤੀਰ ਮਾਰ ਦਿੱਤਾ। ਕਵੀ ਸਿਆਮ ਜੀ ਨੇ ਕਿਹਾ ਕਿ ਅਮਿਟ ਸਿੰਘ ਨੇ ਮਾਨੋਂ ਕ੍ਰਿਸ਼ਨ ਦੇ ਸਰੀਰ ਨੂੰ ਨਿਸ਼ਾਨਾ ਹੀ ਬਣਾਇਆ ਹੈ।। ੧੨੧੯।।

ਬਾਨ ਚਲਾਇ ਘਨੇ ਹਰਿ ਕੋ ਇਕ ਲੈ ਸਰ ਤੀਛਨ ਔਰ ਚਲਾਯੋ।।
ਲਾਗਤ ਸਯਾਮ ਗਿਰਿਓ ਰਥ ਮੈ ਰਨ ਛਾਡਿ ਕੈ ਦਾਰਕ ਸੂਤ ਪਰਾਯੋ।।
ਦੇਖ ਕੈ ਭੂਪ ਭਜਯੋ ਬਲਬੀਰ ਨਿਹਾਰ ਚਮੂ ਤਿਂਹ ਊਪਰ ਧਾਯੋ।।
ਮਾਨਹੁ ਹੇਰਿ ਬਡੋ ਸਰ ਕੌਂ ਗਜਰਾਜ ਕਵੀ ਗਨ ਰੌਂਦਨ ਆਯੋ।। ੧੨੨੦।।

**************************************************
ਅਰਥ - ਅਮਿਟ ਸਿੰਹ ਨੇ ਕ੍ਰਿਸ਼ਨ ਨੂੰ ਨਿਸ਼ਾਨਾ ਬਣਾ ਕੇ ਬਹੁਤ ਸਾਰੇ ਤੀਰ ਚਲਾ ਦਿੱਤੇ ਅਤੇ ਇਕ ਤਿੱਖਾ ਤੀਰ ਲੈਕੇ ਹੋਰ ਚਲਾ ਦਿੱਤਾ। ਜਿਸ ਤੀਰ ਦੇ ਲੱਗਦਿਆਂ ਹੀ ਕ੍ਰਿਸ਼ਨ ਰਥ ਵਿਚ ਡਿੱਗ ਪਿਆ, ਉਸ ਵੇਲੇ ਚਤਰ ਰਥਵਾਹੀ ਰਣ ਨੂੰ ਛੱਡ ਕੇ ਰਥ ਨੂੰ ਭਜਾ ਕੇ ਦੂਰ ਚਲਾ ਗਿਆ। ਰਾਜੇ ਅਮਿਟ ਸਿੰਹ ਨੇ ਕ੍ਰਿਸ਼ਨ ਨੂੰ ਭੱਜਾ ਜਾਂਦਾ ਵੇਖ ਲਿਆ ਅਤੇ ਇਹ ਵੇਖਦਾ ਹੀ ਫ਼ੌਜ ਲੈਕੇ ਉਸਦੇ ਉੱਤੇ ਹੱਲਾ ਕਰ ਕੇ ਇਸ ਤਰ੍ਹਾਂ ਪੈ ਗਿਆ। ਮਾਨੋ ਵੱਡੇ ਸਾਰੇ ਤਲਾਉ ਨੂੰ ਵੇਖ ਕੇ, ਮਸਤ ਹਾਥੀ ਕੰਮੀਆਂ ਨੂੰ ਪੈਰਾਂ ਨਾਲ ਮਿੱਧਨ ਦੇ ਵਾਸਤੇ ਤਲਾਉ ਵਿਚ ਆ ਗਿਆ ਹੈ।। ੧੨੨੦।।

ਸ੍ਵੈਯਾ।। ਆਵਤ ਦੇਖ ਹਲੀ ਅਰਿ ਕੋ ਸੁ ਧਵਾਇ ਕੈ ਸਿਯੰਦਨ ਸਾਮੁਹੇ ਆਯੋ।।
ਤਾਨ ਲੀਯੋ ਧਨੁ ਕੋ ਕਰਿ ਮੈ ਸਰ ਕੋ ਧਰ ਕੈ ਅਰਿ ਓਰ ਚਲਾਯੋ।।
ਸੋ ਅਮਿਟੇਸ ਜੂ ਨੈਨ ਨਿਹਾਰ ਸੁ ਆਵਤ ਬਾਨ ਸੁ ਕਾਟਿ ਗਿਰਾਯੋ।।
ਆਇ ਭਿਰਿਯੋ ਬਲ ਸਿਉ ਤਬ ਹੀ ਅਪਨੇ ਜੀਯ ਮੈ ਅਤਿ ਕੋਪ ਬਢਾਯੋ।।੧੨੨੧।।

ਅਰਥ - ਬਲਭੱਦ੍ਰ ਵੈਰੀ ਨੂੰ ਆਉਂਦਿਆਂ ਵੇਖ ਕੇ, ਰਥ ਨੂੰ ਭਜਾ ਕੇ ਸਾਹਮਣੇ ਆ ਗਿਆ। ਹੱਥ ਵਿਚਲੇ ਧਨੁਖ ਨੂੰ ਖਿੱਚ ਲਿਆ ਅਤੇ ਉਸਦੇ ਵਿਚ ਤੀਰ ਨੂੰ ਧਰਕੇ ਵੈਰੀ ਦੇ ਵੱਲੋ ਚਲਾ ਦਿੱਤਾ। ਅਮਿਟ ਸਿੰਹ ਨੇ ਉਸ ਤੀਰ ਨੂੰ ਅੱਖਾਂ ਨਾਲ ਆਉਂਦਾ ਵੇਖ ਲਿਆ ਤਾਂ ਝਟ ਹੀ ਤੀਰ ਨਾਲ ਕੱਟ ਕੇ ਹੇਠਾਂ ਸੁੱਟ ਦਿੱਤਾ। ਸਾਹਮਣੇ ਆ ਕੇ ਉਸੇ ਵੇਲੇ ਬਲਿਭੱਦ੍ਰ ਨਾਲ ਜੁੱਧ ਕਰਨ ਲੱਗਾ, ਜਿਸਨੇ ਆਪਣੇ ਦਿਲ ਵਿਚ ਬੜਾ ਹੀ ਕ੍ਰੋਧ ਵਧਾ ਲਿਆ ਸੀ।। ੧੨੨੧।।

ਸ੍ਵੈਯਾ।। ਕਾਟਿ ਧੁਜਾ ਰਥ ਕਾਟਿ ਦਯੋ ਅਸ ਚਾਪ ਕੋ ਕਾਟਿ ਜੁਦਾ ਕਰਿ ਡਾਰਯੋ।।
ਮੂਸਲ ਅਉ ਹਲ ਕਾਟ ਦਯੋ ਬਿਨ ਆਯੁਧ ਹ੍ਵੈ ਬਲਦੇਵ ਪਧਾਰਯੋ।।
ਜਾਤ ਕਹਾ ਮੁਸਲੀ ਭਜਿ ਕੈ ਕਬਿ ਰਾਮ ਕਹੈ ਇਹ ਭਾਂਤਿ ਉਚਾਰਯੋ।।
ਯੋਂ ਕਹਿ ਕੈ ਅਸਿ ਕੋ ਗਹਿ ਕੈ ਲਹਿ ਕੈ ਦਲ ਜਾਦਵ ਕੋ ਲਲਕਾਰਯੋ।।੧੨੨੨।।

ਅਰਥ - ਰੱਥ ਉਪਰਲੀ ਝੰਡੀ ਵੱਢ ਸੁਟੀ, ਰਥ ਨੂੰ ਤੋੜ ਦਿੱਤਾ, ਤਲਵਾਰ ਤੇ ਧਨੁਖ ਨੂੰ ਕੱਟ ਕੇ ਵੱਖੋ ਵੱਖਰੇ ਟੋਟੇ ਕਰ ਕੇ ਸੁੱਟ ਦਿੱਤਾ। ਮੂਸਲ ਤੇ ਹਲ ਨੂੰ ਕੱਟ ਸੁੱਟਿਆ ਤਾਂ ਸਸਤ੍ਰ ਤੋਂ ਹੀਣਾ ਹੋਕੇ ਬਲਭੱਦ੍ਰ ਭੱਜ ਚਲਿਆ। ਰਾਮ ਕਵੀ ਆਖਦੇ ਹਨ ਕਿ ਅਮਿਟ ਸਿੰਘ ਨੇ ਇੰਝ ਕਿਹਾ, ਹੇ ਬਲਰਾਮ! ਭੱਜ ਕੇ ਕਿਥੇ ਚਲਿਆ ਹੈਂ? ਇਸ ਤਰ੍ਹਾਂ ਆਖ ਕੇ ਤੇ ਤਲਵਾਰ ਨੂੰ ਫੜ ਕੇ, ਜਾਦਵੀ ਸੈਨਾਂ ਨੂੰ ਲਲਕਾਰਾ ਮਾਰਿਆ।। ੧੨੨੨।।

ਸ੍ਵੈਯਾ।। ਜੋ ਇਹ ਸਾਮੁਹੇ ਆਇ ਭਿਰੈ ਭਟ ਤਾਹੀ ਸੰਘਾਰ ਕੈ ਭੂਮਿ ਗਿਰਾਵੈ।।
ਕਾਨ ਪ੍ਰਮਾਨ ਲਉ ਤਾਨ ਕਮਾਨ ਘਨੇ ਸਰ ਸਤ੍ਰਨ ਕੇ ਤਨ ਲਾਵੈ।।

ਸੋਊ ਬਚੇ ਤਿਹ ਤੇ ਬਲਬੀਰ ਜੋਊ ਭਜਿ ਆਪਨੇ ਪ੍ਰਾਨ ਬਚਾਵੈ।।
ਅਉਰਨ ਕੀ ਸੁ ਕਹਾ ਗਨਤੀ ਜੁ ਬਡੇ ਭਟ ਜੀਵਤ ਜਾਨ ਨ ਪਾਵੈ।।੧੨੨੩।।

*ਅਰਥ* – ਜੋ ਭੀ ਸੂਰਮਾ ਇਸਦੇ ਸਾਹਮਣੇ ਆਕੇ ਲੜਦਾ ਹੈ, ਉਸੇ ਨੂੰ ਮਾਰ ਕੇ ਧਰਤੀ ਉਤੇ ਸੁੱਟ ਦੇਂਦਾ ਹੈ। ਕੰਨ ਤੱਕ ਕਮਾਨ ਨੂੰ ਖਿੱਚ ਕੇ, ਦੁਸ਼ਮਣਾਂ ਦੇ ਸਰੀਰਾਂ ਵਿਚ ਬਹੁਤੇ ਤੀਰ ਮਾਰਦਾ ਹੈ। ਉਸ ਬਹਾਦਰ ਜੋਧੇ ਪਾਸੋਂ ਓਹੀ ਬਚਦਾ ਹੈ, ਜੇਹੜਾ ਭੱਜ ਕੇ ਆਪਣੇ ਪ੍ਰਾਣਾਂ ਨੂੰ ਬਚਾ ਲੈਂਦਾ ਹੈ। ਉਸਦੇ ਸਾਹਮਣੇ ਹੋਰਨਾਂ ਦੀ ਕੀ ਗਿਣਤੀ ਹੈ ? ਜੋ ਬੜੇ ਬੜੇ ਨਾਮੀ ਜੋਧੇ ਸਨ ਉਹ ਭੀ ਜੀਊਂਦੇ ਜਾਣ ਦਾ ਸਮਾਂ ਨਹੀਂ ਪਾਉਂਦੇ ਹਨ।। ੧੨੨੩।।

ਸ੍ਵੈਯਾ।। ਮੂਸਲ ਅਉਰ ਲਏ ਮੁਸਲੀ ਚੜਿ ਸਿਯੰਦਨ ਪੈ ਬਹੁਰੋ ਫਿਰ ਧਾਯੋ।।
ਆਵਤ ਹੀ ਬਲ ਕੈ ਨ੍ਰਿਪ ਸੋ ਚਤੁਰੰਗ ਪ੍ਰਕਾਰ ਕੋ ਜੁੱਧੁ ਮਚਾਯੋ।।
ਅਉਰ ਜਿਤੇ ਭਟ ਠਾਢੇ ਹੁਤੇ ਰਿਸਿ ਕੈ ਮੁਖਿ ਤੇ ਇਹ ਭਾਂਤ ਸੁਨਾਯੋ।।
ਜਾਨ ਨ ਦੇਹੁ ਅਰੇ ਅਰਿ ਕੋ ਸੁਨਿ ਕੈ ਹਰਿ ਕੇ ਦਲ ਕੋਪੁ ਬਢਾਯੋ।।੧੨੨੪।।

*ਅਰਥ* – ਬਲਭੱਦ੍ਰ ਦਾ ਪਹਿਲਾ ਮੂਸਲ ਟੁਟ ਗਿਆ ਤਾਂ ਉਸਨੇ ਹੋਰ ਮੂਸਲ ਲੈ ਲਿਆ, ਅਤੇ ਰਥ ਉਤੇ ਸਵਾਰ ਹੋਕੇ, ਫਿਰ ਉਲਟਕੇ ਧਾਵਾ ਕੀਤਾ। ਆਉਂਦਿਆਂ ਹੀ ਜੋਰ ਦੇਕੇ, ਰਾਜੇ ਨਾਲ ਚਾਰ ਤਰ੍ਹਾਂ ਦਾ ਜੁੱਧ ਕਰਨਾ ਸ਼ੁਰੂ ਕਰ ਦਿੱਤਾ। ਹੋਰ ਜਿੰਨੇ ਭੀ ਯਾਦਵ ਸੂਰਮੇ ਖੜੇ ਹੋਏ ਸਨ, ਕ੍ਰੋਧ ਕਰਕੇ ਬਲਿਰਾਮ ਨੇ ਮੂੰਹ ਤੋਂ ਉਨ੍ਹਾਂ ਨੂੰ ਇਸ ਤਰ੍ਹਾਂ ਦਾ ਹੁਕਮ ਸੁਣਾ ਦਿੱਤਾ। ਓ ਸੂਰਮਿਓ! ਵੈਰੀ ਨੂੰ ਜੀਊਂਦਾ ਜਾਣ ਹੀ ਨਾ ਦਿਓ, ਇਹ ਹੁਕਮ ਸੁਣ ਕੇ, ਕ੍ਰਿਸ਼ਨ ਦੀ ਫ਼ੌਜ ਨੇ ਆਪਣੇ ਮਨ ਵਿਚ ਕ੍ਰੋਧ ਵਧਾ ਲਿਆ।। ੧੨੨੪।।

ਸ੍ਵੈਯਾ।। ਐਸੇ ਹਲਾਯੁਧ ਕੋਪ ਕਹਯੋ ਤਬ ਜਾਦਵ ਬੀਰ ਸਭੈ ਮਿਲਿ ਧਾਏ।।
ਜੋ ਇਹ ਸਾਮੁਹੇ ਆਇ ਅਰੇ ਗ੍ਰਿਹ ਕੌਂ ਤੇਊ ਜੀਵਤ ਜਾਨ ਨ ਪਾਏ।।
ਅਉਰ ਜਿਤੇ ਤਹ ਠਾਢੇ ਹੁਤੇ ਅਸ ਲੈ ਬਰਛੇ ਪਰਸੇ ਗਹਿ ਆਏ।।
ਜੋਰਿ ਭਿਰੇ ਜੋਊ ਲਾਜ ਭਰੇ ਅਰਿ ਕੋ ਬਰ ਕੈ ਤਿਨ ਘਾਇ ਲਗਾਏ।।੧੨੨੫।।

*ਅਰਥ* – ਜਦੋਂ ਬਲਿਰਾਮ ਨੇ ਕ੍ਰੋਧਵਾਨ ਹੋਕੇ ਇਸ ਪ੍ਰਕਾਰ ਕਿਹਾ, ਤਦੋਂ ਯਾਦਵਾਂ ਦੀ ਫ਼ੌਜ ਦੇ ਸਾਰੇ ਯੋਧੇ ਇਕੱਠੇ ਧਾਵਾ ਬੋਲ ਕੇ ਜਾ ਪਏ। ਉਸ ਵੇਲੇ ਇਨ੍ਹਾਂ ਦੇ ਸਾਹਮਣੇ ਜੋ ਭੀ ਆ ਕੇ ਖੜਾ ਹੋਇਆ, ਉਸਨੇ ਜੀਊਂਦਿਆਂ ਘਰ ਨੂੰ ਜਾਣ ਦਾ ਸਮਾਂ ਹੀ ਨਹੀਂ ਪਾਇਆ ਹੈ। ਹੋਰ ਜਿੰਨੇ ਭੀ ਸੂਰਮੇ ਉਥੇ ਖੜੇ ਹੋਏ ਸਨ, ਉਹ ਸਾਰੇ ਹੀ ਤਲਵਾਰਾਂ ਲੈਕੇ ਬਰਛੇ ਤੇ ਕੁਹਾੜੇ ਫੜ ਕੇ ਜੁੱਧ ਕਰਨ ਲਈ ਚਲੇ ਆਏ ਹਨ। ਜੋ ਆਪਣੀ ਕੁਲ ਦੀ ਲੱਜਾ ਦੇ ਭਰੇ ਹੋਏ ਸਨ, ਅਤੇ ਉਨ੍ਹਾਂ ਨੇ ਬਲ ਕਰ ਕੇ ਵੈਰੀਆਂ ਦੇ ਸਰੀਰਾਂ ਵਿਚ ਫੱਟ ਲਾਏ ਹਨ।। ੧੨੨੫।।

ਦੋਹਰਾ।। ਅਮਿਟ ਸਿੰਘ ਅਤਿ ਕੋਪ ਹ੍ਵੈ ਅਮਿਤ ਚਲਾਏ ਬਾਨ।।
ਹਰਿ ਸੈਨਾ ਤਮ ਜਿਉ ਭਜੀ ਸਰਮਾਨੋ ਕਰਿ ਭਾਨ।। ੧੨੨੬।।

ਅਰਥ - ਅਮਿਟ ਸਿੰਘ ਨੇ ਬੜੇ ਭਾਰੇ ਕ੍ਰੋਧਵਾਨ ਹੋਕੇ, ਅਣਗਿਣਤ ਹੀ ਤੀਰ ਚਲਾਏ ਹਨ। ਜਿਵੇਂ ਸੂਰਜ ਦੇ ਚੜ੍ਹਿਆਂ ਹਨੇਰਾ ਭੱਜ ਜਾਂਦਾ ਹੈ. ਇਵੇਂ ਹੀ ਕ੍ਰਿਸ਼ਨ ਦੀ ਫ਼ੌਜ ਹਨ੍ਹੇਰੇ ਵਾਂਗੂੰ ਭੱਜ ਗਈ ਹੈ, ਅਤੇ ਅਮਿਟ ਸਿੰਘ ਰੂਪ ਸੂਰਜ ਦੀਆਂ ਕਿਰਣਾਂ ਰੂਪ ਤੀਰਾਂ ਨੂੰ ਵੇਖ ਕੇ ਸੂਰਜ ਭੀ ਸ਼ਰਮਿੰਦਾ ਹੋ ਰਿਹਾ ਹੈ।। ੧੨੨੬।।

ਸ੍ਵੈਯਾ।। ਜਾਤ ਭਜੇ ਜਦੁਵੀ ਪ੍ਰਿਤਨਾ ਰਨ ਮੈ ਮੁਸਲੀ ਇਹ ਭਾਂਤਿ ਪਚਾਰੇ।।
ਛਤ੍ਰਨਿ ਕੇ ਕੁਲ ਮੈ ਉਪਜੇ ਕਿਹ ਭਾਂਤਿ ਪਰਾਵਤ ਹੋ ਬਲੁ ਹਾਰੇ।।
ਆਯੁਧ ਛਾਡਤ ਹੋ ਕਰ ਤੇ ਡਰੁ ਮਾਨ ਘਨੋ ਬਿਨ ਹੀ ਅਰਿ ਮਾਰੇ।।
ਤ੍ਰਾਸ ਕਰੋ ਨ ਕਛੂ ਰਨ ਮੈ ਜਬ ਲਉ ਤਨ ਮੈ ਥਿਰੁ ਪ੍ਰਾਨ ਹਮਾਰੇ।। ੧੨੨੭।।

ਅਰਥ - ਜਦ ਯਾਦਵਾਂ ਦੀ ਸੈਨਾ ਰਣ ਵਿਚੋਂ ਭੱਜ ਕੇ ਜਾਣ ਲੱਗੀ, ਤਦ ਬਲਭੱਦ੍ਰ ਨੇ ਸੈਨਾ ਨੂੰ ਇਸ ਤਰ੍ਹਾਂ ਵੰਗਾਰਿਆ। ਕਿ ਛਤ੍ਰੀਆਂ ਦੀ ਕੁਲ ਵਿਚ ਪੈਦਾ ਹੋ ਕੇ, ਕਿਸ ਤਰ੍ਹਾਂ ਬਲ ਨੂੰ ਹਾਰ ਕੇ ਰਣ ਭੂਮੀ ਵਿਚੋਂ ਭੱਜੇ ਜਾ ਰਹੇ ਹੋ? ਦੁਸ਼ਮਨ ਨੂੰ ਮਾਰੇ ਤੋਂ ਬਿਨਾਂ ਹੀ ਦੁਸ਼ਮਨ ਤੋਂ ਬਹੁਤਾ ਡਰ ਮੰਨ ਕੇ ਰਣ ਭੂਮੀ ਵਿਚ ਸ਼ਸਤ੍ਰ ਹੱਥਾਂ ਵਿਚੋਂ ਛੱਡ ਰਹੇ ਹੋ? ਜਿੰਨਾਂ ਚਿਰ ਮੇਰੇ ਸਰੀਰ ਵਿਚ ਪ੍ਰਾਨ ਹਨ, ਓਨਾਂ ਚਿਰ ਰਣ ਭੂਮੀ ਵਿਚ ਕਿਸੇ ਪਾਸੋਂ ਕੁਝ ਭੀ ਡਰ ਨਾ ਮੰਨੋਂ।। ੧੨੨੭।।

ਦੋਹਰਾ।। ਕੋਪ ਅਯੋਧਨ ਮੈ ਹਲੀ ਸੁਭਟਨਿ ਕਹਯੋ ਪਚਾਰ।।
ਅਮਿਟ ਸਿੰਘ ਕੋ ਘੇਰ ਕੈ ਕਹਯੋ ਲੇਹੁ ਤੁਮ ਮਾਰ।। ੧੨੨੮।।

ਅਰਥ - ਲੜਾਈ ਦੇ ਮੈਦਾਨ ਵਿਚ ਬਲਰਾਮ ਨੇ ਆਪਣੇ ਸਾਰੇ ਯੋਧਿਆਂ ਨੂੰ ਵੰਗਾਰਿਆ ਤੇ ਕਿਹਾ ਕਿ ਤੁਸੀਂ ਅਮਿੱਟ ਸਿੰਘ ਨੂੰ ਘੇਰ ਕੇ ਮਾਰੋ।। ੧੨੨੮।।

ਕਬਿਯੋ ਬਾਚ।।

ਸ੍ਵੈਯਾ।। ਆਇਸ ਪਾਇ ਤਬੈ ਮੁਸਲੀ ਚਹੂੰ ਓਰ ਚਮੂੰ ਲਲਕਾਰ ਪਰੀ।।
ਅਤਿ ਕੋਪ ਭਰੀ ਅਪੁਨੇ ਮਨ ਮੈ ਅਮਿਟੇਸ ਕੇ ਸਾਮੁਹੇ ਆਇ ਅਰੀ।।
ਬਹੁ ਜੁੱਧੁ ਅਯੋਧਨ ਬੀਚ ਭਯੋ ਕਬਿ ਸਯਾਮ ਕਹੈ ਨਹੀ ਨੈਕੁ ਡਰੀ।।
ਨ੍ਰਿਪ ਬੀਰ ਸਰਾਸਨਿ ਲੈ ਕਰ ਬਾਨ ਘਨੀ ਪ੍ਰਤਨਾ ਬਿਨੁ ਪ੍ਰਾਨ ਕਰੀ।। ੧੨੨੯।।

ਅਰਥ - ਜਦ ਸੈਨਾਂ ਨੇ ਬਲਿਰਾਮ ਜੀ ਦੀ ਆਗਿਆ ਪਾਈ, ਤਦ ਸਾਰੀ ਫ਼ੌਜ ਲਲਕਾਰਾ

ਮਾਰ ਕੇ ਚੌਹਾਂ ਪਾਸਿਆਂ ਤੋਂ ਧਾਵਾ ਕਰਕੇ ਪੈ ਗਈ। ਯਾਦਵੀ ਫ਼ੌਜ ਆਪਣੇ ਮਨ ਵਿਚ ਕ੍ਰੋਧ ਨਾਲ ਬਹੁਤ ਭਰ ਗਈ, ਅਤੇ ਅਮ੍ਰਿਟ ਸਿੰਘ ਦੇ ਸਾਹਮਣੇ ਆ ਕੇ ਡੱਟ ਕੇ ਖੜੀ ਹੋ ਗਈ। ਸਿਆਮ ਕਵਿ ਜੀ ਕਹਿੰਦੇ ਹਨ, ਰਣ ਭੂਮੀ ਵਿਚ ਉਸ ਵੇਲੇ ਬੜਾ ਘਮਸਾਨ ਜੁੱਧ ਹੋਯਾ, ਫ਼ੌਜ ਨੇ ਮਨ ਵਿਚ ਰੱਤੀ ਜਿੰਨਾਂ ਭੀ ਡਰ ਨਾ ਮੰਨਿਆਂ, ਬਹਾਦੁਰ ਰਾਜੇ ਨੇ ਹੱਥ ਵਿਚ ਧਨੁਖ ਬਾਨ ਲੈਕੇ, ਬਹੁਤ ਸਾਰੀ ਫ਼ੌਜ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ।। ੧੨੨੯।।

**ਸ੍ਵੈਯਾ।। ਕਾਟਿ ਕਰੀ ਰਥ ਕਾਟਿ ਦਏ ਬਹੁ ਬੀਰ ਹਨੇ ਅਤਿ ਬਾਜ ਸੰਘਾਰੇ।।**
**ਘਾਇਲ ਘੂਮਤ ਹੈ ਰਨ ਮੈ ਕਿਤਨੇ ਸਿਰ ਭੂਮਿ ਪਰੇ ਧਰ ਭਾਰੇ।।**
**ਜੀਵਤ ਜੇ ਤੇਊ ਆਯੁਧ ਲੈ ਨ ਡਰੇ ਅਰਿ ਊਪਰਿ ਘਾਇ ਪ੍ਰਹਾਰੇ।।**
**ਤਉ ਤਿਨ ਕੇ ਤਨ ਆਹਵ ਮੈ ਅਸਿ ਲੈ ਨ੍ਰਿਪ ਖੰਡਨਿ ਖੰਡ ਕੈ ਡਾਰੇ।। ੧੨੩੦।।**

ਅਰਥ - ਹਾਥੀ ਵੱਢ ਸੁਟੇ ਹਨ, ਰਥ ਤੋੜ ਦਿੱਤੇ ਹਨ, ਬਹੁਤੇ ਸੂਰਮੇ ਤੇ ਘੋੜੇ ਮਾਰ ਦਿੱਤੇ ਹਨ। ਫੱਟੜ ਲੜਾਈ ਦੇ ਮੈਦਾਨ ਵਿਚ ਭੁਆਟਣੀਆਂ ਖਾ ਰਹੇ ਹਨ ਤੇ ਕਿੰਨੇ ਹੀ ਸਿਰ ਤੇ ਧੜ ਧਰਤੀ ਤੇ ਢੇਰ ਬਣੇ ਪਏ ਹਨ। ਜੋ ਜੀਉਂਦੇ ਹਨ ਉਹ ਨਿਡਰ ਹੋ ਕੇ ਦੁਸ਼ਮਨਾਂ ਤੇ ਵਾਰ ਕਰ ਰਹੇ ਹਨ। ਤਦ ਫਿਰ ਰਾਜੇ ਨੇ ਤਲਵਾਰ ਲੈਕੇ ਮੈਦਾਨੇ ਜੰਗ ਵਿਚ ਉਨ੍ਹਾਂ ਦੇ ਸਰੀਰਾਂ ਨੂੰ ਟੋਟੇ ਟੋਟੇ ਕਰ ਸੁੱਟਿਆ ਹੈ।। ੧੨੩੦।।

**ਸ੍ਵੈਯਾ।। ਜੁੱਧ ਬਿਖੈ ਅਤਿ ਤੀਰ ਲਗੈ ਬਹੁ ਬੀਰਨਿ ਕੋ ਤਨ ਬਿਖੈ ਸ੍ਰੋਣਤ ਭੀਨੇ।।**
**ਕਾਇਰ ਭਾਜ ਗਏ ਰਨ ਤੇ ਅਤਿ ਹੀ ਡਰ ਸਿਉ ਜਿਹ ਗਾਤ ਪਸੀਨੇ।।**
**ਭੂਤ ਪਿਸਾਚ ਕਰੈ ਕਿਲਕਾਰ ਫਿਰੈ ਰਨ ਜੋਗਿਨ ਖੱਪਰ ਲੀਨੇ।।**
**ਆਨ ਫਿਰਯੋ ਤਹ ਸ੍ਰੀ ਤ੍ਰਿਪਰਾਰ ਸੁ ਆਧੇ ਈ ਅੰਗ ਸਿਵਾ ਤਨ ਕੀਨੇ।। ੧੨੩੧।।**

ਅਰਥ - ਯੁੱਧ ਵਿਚ ਬਹੁਤ ਹੀ ਤੀਰ ਵੱਜਦੇ ਹਨ, ਬਹੁਤੇ ਸੂਰਮਿਆਂ ਦੇ ਸਰੀਰ ਲਹੂ ਨਾਲ ਭਿੱਜੇ ਹੋਏ ਹਨ। ਉਹ ਗੀਦੀ ਲੋਕ ਜੰਗ ਵਿਚੋਂ ਭੱਜ ਗਏ ਹਨ, ਜਿਨ੍ਹਾਂ ਦੇ ਸਰੀਰ ਡਰ ਦੇ ਨਾਲ ਹੀ ਪਾਣੀਓਂ ਪਾਣੀ ਹੋ ਰਹੇ ਹਨ। ਭੂਤ ਤੇ ਪਿਸਾਚ ਕਿਲਕਾਰੀਆਂ ਮਾਰਦੇ ਹਨ, ਅਤੇ ਜੋਗਨੀਆਂ ਖੱਪਰ ਲੈਕੇ ਰਣ ਭੂਮੀ ਵਿਚ ਫਿਰਦੀਆਂ ਹਨ। ਉਹ ਸ਼ਿਵਜੀ ਭੀ ਆਕੇ ਉਥੇ ਫਿਰ ਰਿਹਾ ਹੈ, ਜਿਸ ਨੇ ਆਪਣੇ ਅੱਧੇ ਸਰੀਰ ਵਿਚ ਪਾਰਬਤੀ ਨੂੰ ਧਾਰਨ ਕੀਤਾ ਹੋਇਆ ਹੈ।। ੧੨੩੧।।

**ਦੋਹਰਾ।। ਮੂਰਛਾ ਤੇ ਪਾਛੇ ਘਰੀ ਤੀਨ ਭਏ ਹਰਿ ਚੇਤ।।**
**ਦਾਰਕ ਸੋ ਕਹਯੋ ਹਾਕਿ ਰਥ ਪੁਨ ਆਏ ਜਹ ਖੇਤ।। ੧੨੩੨।।**

ਅਰਥ - ਮੂਰਛਾ ਤੋਂ ਤਿੰਨ ਘੜੀਆਂ ਮਗਰੋਂ ਕ੍ਰਿਸ਼ਨ ਜੀ ਨੂੰ ਹੋਸ਼ ਆ ਗਈ ਤੇ ਉਨ੍ਹਾਂ ਰਥਵਾਨ ਕਿਹਾ,

ਰਥ ਨੂੰ ਤੋਰ, ਅਤੇ ਰਥ ਨੂੰ ਤੁਰਾ ਕੇ ਉਥੇ ਆ ਗਏ, ਜਿਥੇ ਰਣ ਭੂਮੀ ਵਿਚ ਜੰਗ ਹੋ ਰਿਹਾ ਸੀ।। ੧੨੩੨।।

ਸ੍ਵੈਯਾ ।। ਜਾਨੋ ਸਹਾਇ ਭਯੋ ਹਰਿ ਕੋ ਬਹੁਰੋ ਜਦੁਬੰਸਨਿ ਕ੍ਰੋਧ ਜਗਯੋ ।।
ਅਮਿਟੇਸ ਸੋ ਧਾਇ ਅਰੇ ਰਨ ਮੈ ਤਿਹ ਜੋਧਨ ਸੋ ਨਹੀ ਏਕ ਭਗਯੋ ।।
ਗਹਿ ਬਾਨ ਕਮਾਨ ਕ੍ਰਿਪਾਨ ਗਦਾ ਅਤਿ ਹੀ ਦਲੁ ਆਹਵ ਕੌ ਉਮਗਯੋ ।।
ਬਹੁ ਸ੍ਰੋਨ ਪਰੈ ਰੰਗਿ ਸਯਾਮ ਜਗੇ ਮਨੋ ਆਗ ਲਗੇ ਗਨ ਸਾਲ ਦਗਯੋ ।।੧੨੩੩।।

ਅਰਥ - ਜਦ ਕ੍ਰਿਸ਼ਨ ਨੂੰ ਸਹਾਈ ਹੋਯਾ ਜਾਣ ਲਿਆ ਤਦ ਫਿਰ ਯਾਦਵ ਕੁਲ ਵਾਲੇ ਸੂਰਮਿਆਂ ਦੇ ਮਨ ਵਿਚ ਕ੍ਰੋਧ ਜਾਗ ਪਿਆ। ਹੱਲਾ ਕਰ ਕੇ ਰਣ ਭੂਮੀ ਵਿਚ ਅਮਿਟ ਸਿੰਹ ਨਾਲ ਅੜ ਖੜੋਤੇ, ਅਤੇ ਉਨ੍ਹਾਂ ਸੂਰਮਿਆਂ ਵਿਚੋਂ ਇਕ ਵੀ ਪਿੱਛੇ ਨੂੰ ਨਹੀਂ ਭੱਜਿਆ। ਤੀਰ, ਕਮਾਨ, ਤਲਵਾਰ ਤੇ ਗਦਾ ਫੜ ਕੇ, ਸਾਰੀ ਫ਼ੌਜ ਜੁੱਧ ਕਰਨ ਨੂੰ ਉਮਡ ਕੇ ਆ ਗਈ। ਲਹੂ ਵਗਣ ਕਰਕੇ, ਬਹੁਤਿਆਂ ਦੇ ਸਰੀਰ ਰੰਗੇ ਗਏ , ਸਿਆਮ ਕਵਿ ਜੀ ਕਹਿੰਦੇ ਹਨ, ਉਹ ਇਸ ਤਰ੍ਹਾਂ ਪ੍ਰਗਟ ਹੋ ਰਹੇ ਹਨ, ਮਾਨੋਂ ਅੱਗ ਲੱਗਣ ਕਰਕੇ, ਸਾਲ ਦਰਖਤਾਂ ਦਾ ਝੁੰਡ ਦਗ ਦਗ ਕਰ ਰਿਹਾ ਹੈ।। ੧੨੩੩।।

ਸ੍ਵੈਯਾ ।। ਬਿਬਧਾਯੁਧ ਲੈ ਪੁਨਿ ਜੁੱਧੁ ਕੀਓ ਅਤਿ ਹੀ ਮਨ ਮੈ ਭਟ ਕੋਪ ਭਰੇ ।।
ਮੁਖ ਤੇ ਕਹਿ ਮਾਰ ਹੀ ਮਾਰ ਪਰੇ ਲਖਿ ਕੈ ਰਨ ਕੌ ਨਹੀ ਨੈਕੁ ਡਰੇ ।।
ਪੁਨ ਯਾ ਬਿਧਿ ਸਿਉ ਕਬਿ ਰਾਮ ਕਹੈ ਜਦੁਬੀਰ ਘਨੇ ਅਰਿ ਸਾਥ ਅਰੇ ।।
ਰਿਸਿ ਭੂਪ ਤਬੈ ਬਲੁ ਕੈ ਅਸਿ ਲੈ ਰਿਪ ਕੇ ਤਨ ਦ੍ਵੈ ਕਰਿ ਚਾਰ ਕਰੇ ।।੧੨੩੪।।

ਅਰਥ - ਮਨ ਵਿਚ ਮਹਾਂ ਕ੍ਰੋਧ ਦੇ ਭਰੇ ਹੋਏ ਸੂਰਮਿਆਂ ਨੇ ਅਨੇਕ ਤਰ੍ਹਾਂ ਦੇ ਸਸਤ੍ਰ ਲੈ ਕੇ ਫਿਰ ਜੁੱਧ ਨੂੰ ਕਰਨਾ ਸ਼ੁਰੂ ਕਰ ਦਿੱਤਾ। ਮੂੰਹ ਤੋਂ "ਮਾਰ ਲੌ, ਮਾਰ ਲੌ" ਹੀ ਕਹਿ ਰਹੇ ਹਨ, ਜੁੱਧ ਨੂੰ ਭਿਆਨਕ ਜਾਣ ਕੇ, ਰੱਤੀ ਜਿੰਨਾਂ ਭੀ ਡਰਦੇ ਨਹੀਂ ਹਨ। ਕਵਿ ਰਾਮ ਕਹਿੰਦਾ ਹੈ, ਕ੍ਰਿ ਫਿਰ ਇਸ ਤਰੀਕੇ ਨਾਲ ਬਹੁਤ ਸਾਰੇ ਯਾਦਵ ਸੂਰਮੇ ਦੁਸ਼ਮਨਾਂ ਨਾਲ ਅੜ ਖੜੋਤੇ ਹਨ। ਤਦ ਫਿਰ ਰਾਜੇ ਅਮਿਟ ਸਿੰਹ ਨੇ ਕ੍ਰੋਧਵਾਨ ਹੋਕੇ, ਅਤੇ ਜੋਰ ਨਾਲ ਦੁਸ਼ਮਨ ਦੇ ਟੋਟੇ ਕਰਕੇ ਫਿਰ ਚਾਰ ਕਰ ਦਿੱਤੇ ਹਨ।। ੧੨੩੪।।

ਐਸੀ ਨਿਹਾਰ ਕੈ ਮਾਰ ਮਚੀ ਜੋਊ ਜੀਵਤ ਥੇ ਤਜਿ ਜੁੱਧੁ ਪਰਾਨੇ ।।
ਸਯਾਮ ਭਨੈ ਅਮਿਟੇਸ ਕੇ ਸਾਮੁਹੇ ਆਹਵ ਮੈ ਕੋਊ ਨਾ ਠਹਿਰਾਨੇ ।।
ਜੋ ਬਰਬੀਰ ਕਹਾਵਤ ਹੈ ਬਹੁ ਬਾਰ ਭਿਰੇ ਰਨ ਬਾਂਧਿਤ ਬਾਨੇ ।।
ਸੋ ਇਹ ਭਾਂਤਿ ਚਲੇ ਭਜਿ ਕੈ ਜਿਮ ਪਉਨ ਬਹੇ ਦ੍ਰੁਮ ਪਾਤ ਉਡਾਨੇ ।। ੧੨੩੫।।

ਪਦ ਅਰਥ - ਬਾਨੇ=ਜ਼ਿਦ, ਸ਼ਰਤ।। ੨ ਗਾਨੇ।।

**************************************************************

ਅਰਥ - ਇਹੋ ਜਿਹਾ ਭਿਆਨਕ ਯੁੱਧ ਵੇਖ ਕੇ ਜਿਹੜੇ ਸਿਪਾਹੀ ਜਿਉਂਦੇ ਸਨ ਉਹ ਰਣਭੂਮੀ ਛੱਡ ਕੇ ਭੱਜ ਗਏ। ਸਿਆਮ ਕਵਿ ਜੀ ਕਹਿੰਦੇ ਹਨ, ਰਣ ਭੂਮੀ ਵਿਚ ਅਮਿਟ ਸਿੰਹ ਦੇ ਸਾਹਮਣੇ ਕੋਈ ਭੀ ਠਹਿਰਦਾ ਨਹੀਂ ਹੈ। ਜੇਹੜੇ ਆਪਣੇ ਆਪ ਨੂੰ ਬੜੇ ਬਹਾਦਰ ਜੋਧੇ ਕਹਾਉਂਦੇ ਸਨ, ਅਤੇ ਜੋ ਬਹੁਤ ਵੈਰੀ ਰਣ ਭੂਮੀ ਵਿਚ ਲੜਦੇ ਹੋਏ ਸ਼ਰਤਾਂ ਜਾਂ ਗਾਨੇ ਬੰਨ੍ਹਦੇ ਸਨ। ਉਹ ਰਣ ਭੂਮੀ ਵਿਚੋਂ ਇਸ ਤਰ੍ਹਾਂ ਭੱਜ ਤੁਰੇ ਹਨ, ਜਿਸ ਤਰ੍ਹਾਂ ਹਵਾ ਦੇ ਚਲਣ ਨਾਲ ਦਰਖਤ ਦੇ ਟੁਟੇ ਹੋਏ ਪੱਤੇ ਉੱਡ ਚਲਦੇ ਹਨ।। ੧੨੩੫।।

**ਸ੍ਵੈਯਾ।। ਕੇਤੇ ਰਹੇ ਰਨ ਮੈ ਰੁਪ ਕੈ ਕਿਤਨੇ ਭਜਿ ਸਯਾਮ ਕੇ ਤੀਰ ਪੁਕਾਰੇ।।**
**ਬੀਰ ਘਨੇ ਨਹੀ ਜਾਤ ਗਨੇ ਅਮਿਟੇਸ ਬਲੀ ਰਿਸਿ ਸਾਥ ਸੰਘਾਰੇ।।**
**ਬਾਜ ਮਰੇ ਗਜਰਾਜ ਪਰੇ ਸੁ ਕਹੂੰ ਰਥ ਕਾਟਿ ਕੈ ਭੂ ਪਰ ਡਾਰੇ।।**
**ਆਵਤ ਕਾ ਤੁਮਰੇ ਮਨ ਮੈ ਕਰਤਾ ਹਰਤਾ ਪ੍ਰਤਪਾਲਨਹਾਰੇ।। ੧੨੩੬।।**

ਅਰਥ - ਕਿੰਨੇ ਹੀ ਸੂਰਮੇ ਜੰਗ ਵਿਚ ਲੜ ਰਹੇ ਸਨ, ਅਤੇ ਕਿੰਨਿਆਂ ਨੇ ਰਣ ਭੂਮੀ ਵਿਚੋਂ ਭੱਜ ਕੇ ਜਾ ਕੇ ਕ੍ਰਿਸ਼ਨ ਦੇ ਕੋਲ ਪੁਕਾਰ ਕੀਤੀ। ਕਿ ਬਹੁਤ ਸਾਰੇ ਸੂਰਮੇ ਜੋ ਗਿਣੇ ਨਹੀਂ ਜਾ ਸਕਦੇ, ਅਮਿਟ ਸਿੰਹ ਸੂਰਮੇ ਨੇ ਕ੍ਰੋਧ ਦੇ ਨਾਲ ਨਾਸ ਕਰ ਦਿੱਤੇ ਹਨ। ਘੋੜੇ ਮਰ ਗਏ ਹਨ, ਹਾਥੀ ਡਿਗੇ ਪਏ ਹਨ, ਅਤੇ ਕਿਧਰੇ ਕਿਧਰੇ ਰਥ ਭੰਨ ਤੋੜ ਕੇ ਧਰਤੀ ਉਤੇ ਸੁੱਟੇ ਹੋਏ ਹਨ। ਹੇ ਕਰਤਾ, ਹਰਤਾ ਤੇ ਪ੍ਰਤਿਪਾਲਨਾ ਕਰਨ ਵਾਲੇ! ਤੁਹਾਡੇ ਮਨ ਵਿਚ ਕੀ ਆਉਂਦੀ ਹੈ? ਕਿਉਂਕਿ ਦੁਸ਼ਮਨ ਇਸ ਤਰ੍ਹਾਂ ਕਰ ਰਿਹਾ ਹੈ ਅਤੇ ਆਪ ਚੁੱਪ ਬੈਠੇ ਹੋ।। ੧੨੩੬।।

**ਦੋਹਰਾ।। ਰਨ ਆਤੁਰ ਹ੍ਵੈ ਸੁਭਟ ਜੇ ਹਰਿ ਸੋ ਬਿਨਤੀ ਕੀਨ।।**
**ਤਬ ਤਿਨ ਕੌਂ ਬ੍ਰਿਜਰਾਜ ਜੂ ਇਹ ਬਿਧਿ ਉੱਤਰ ਦੀਨ।। ੧੨੩੭।।**

ਅਰਥ - ਜੇਹੜੇ ਜੋਧੇ ਜੰਗ ਵਿਚੋਂ ਮਹਾਂ ਦੁਖੀ ਹੋ ਕੇ ਆਏ ਸਨ, ਜਦ ਉਨ੍ਹਾਂ ਨੇ ਕ੍ਰਿਸ਼ਨ ਦੇ ਅੱਗੇ ਬੇਨਤੀ ਕੀਤੀ ਤਦ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਦਾ ਉੱਤਰ ਦਿੱਤਾ ਸੀ।। ੧੨੩੭।।

## ਕਾਨ੍ਹ ਜੂ ਬਾਚ।।

**ਸ੍ਵੈਯਾ।। ਨਿਧਿ ਬਾਰ ਬਿਖੈ ਅਤਿ ਹੀ ਹਠ ਕੈ ਬਹੁ ਮਾਸ ਰਹਯੋ ਤਪੁ ਜਾਪੁ ਕੀਯੋ।।**
**ਬਹੁਰੋ ਤਜਿ ਕੈ ਪਿਤ ਮਾਤ ਸੁ ਭ੍ਰਾਤ ਅਵਾਸ ਤਜਯੋ ਬਨਬਾਸ ਲੀਯੋ।।**
**ਸਿਵ ਰੀਝ ਤਪੋਧਨ ਮੈ ਇਹ ਕੋ ਕਹਯੋ ਮਾਂਗ ਮਹਾਂ ਬਰ ਤੋਹਿ ਦੀਯੋ।।**
**ਮੁਹਿ ਸਾਮੁਹੇ ਕੋਊ ਨ ਸਤ੍ਰੁ ਰਹੈ ਬਰੁ ਦੇਹੁ ਇਹੈ ਮੁਖਿ ਮਾਂਗ ਲੀਯੋ।।੧੨੩੮।।**

ਅਰਥ - ਕ੍ਰਿਸ਼ਨ ਜੀ ਨੇ ਕਿਹਾ-ਪਿਛਲੇ ਜਨਮ ਵਿਚ ਸਮੁੰਦਰ ਦੇ ਪਾਣੀ ਵਿਚ ਬੜਾ ਹੀ

************************************************************
ਹਠ ਕਰ ਕੇ ਕਈ ਮਹੀਨਿਆਂ ਤੱਕ ਖੜਾ ਰਹਿ ਕੇ ਇਸ ਨੇ ਜਪ ਤੇ ਤਪ ਕੀਤਾ ਸੀ। ਫਿਰ ਪਿਓ, ਮਾਂ ਤੇ ਭਰਾਵਾਂ ਨੂੰ ਛੱਡ ਕੇ ਅਤੇ ਘਰ ਨੂੰ ਤਿਆਗ ਕੇ ਬਨਬਾਸ ਲਿਆ ਸੀ। ਉਸ ਤਪੋਧਨ ਜਨਮ ਵਿਚ ਸ਼ਿਵਜੀ ਨੇ ਪ੍ਰਸੰਨ ਹੋਕੇ, ਇਸਨੂੰ ਆਖਿਆ ਵਰ ਮੰਗ ਲੈ, ਮੈਂ ਤੈਨੂੰ ਬੜਾ ਭਾਰਾ ਵਰ ਦੇਣਾ ਚਾਹੁੰਦਾ ਹਾਂ। ਉਸ ਵਕਤ ਇਸ ਨੇ ਇਹ ਵਰ ਮੰਗਿਆ ਸੀ ਕਿ ਯੁੱਧ-ਭੂਮੀ ਵਿਚ ਕੋਈ ਦੁਸ਼ਮਣ ਮੇਰੇ ਸਾਹਮਣੇ ਖੜੋ ਨਾ ਸਕੇ।। ੧੨੩੮।।

**ਸ੍ਵੈਯਾ।। ਸੇਸ ਸੁਰੇਸ ਗਨੇਸ ਨਿਸੇਸ ਦਿਨੇਸ ਹੂ ਤੇ ਨਹੀ ਜਾਇ ਸੰਘਾਰਯੋ।।**
**ਸੋ ਬਰ ਪਾਇ ਮਹਾ ਸਿਵ ਤੇ ਅਰਿਬਿੰਦ ਨਰਿੰਦ ਇਨੀ ਰਨ ਮਾਰਯੋ।।**
**ਸੂਰਨ ਸੋ ਬਲਬੀਰ ਤਬੈ ਅਪੁਨੈ ਮੁਖਿ ਤੇ ਇਹ ਭਾਂਤਿ ਉਚਾਰਯੋ।।**
**ਹਉ ਤਿਹ ਸੰਗਰ ਕੇ ਸਮੁਹੇ ਮ੍ਰਿਤ ਕੀ ਬਿਧ ਪੂਛ ਇਹੀ ਜੀਯ ਧਾਰਯੋ।। ੧੨੩੯।।**

ਅਰਥ - ਸੇਸਨਾਗ, ਇੰਦ੍ਰ, ਗਣੇਸ, ਚੰਦ ਤੇ ਸੂਰਜ ਪਾਸੋਂ ਭੀ ਮਾਰਿਆ ਨਹੀਂ ਜਾਏਗਾ। ਉਸ ਨੇ ਸ਼ਿਵਜੀ ਪਾਸੋਂ ਇਹ ਉੱਤਮ ਵਰ ਪਾਇਆ ਸੀ, ਅਤੇ ਕਮਲ ਵਰਗੇ ਸੁੰਦਰ ਰਾਜਿਆਂ ਨੂੰ ਇਸਨੇ ਹੀ ਜੰਗ ਵਿਚ ਮਾਰਿਆ ਸੀ। ਉਸ ਵੇਲੇ ਕ੍ਰਿਸਨ ਜੀ ਨੇ ਆਪਣੇ ਸੂਰਮਿਆਂ ਨੂੰ ਅਮਿਟ ਸਿੰਹ ਦੇ ਬਾਬਤ ਇਸ ਤਰ੍ਹਾਂ ਨਾਲ ਮੁੱਖ ਤੋਂ ਕਹਿ ਸੁਣਾਇਆ । ਮੈਂ ਜੰਗ ਦੇ ਵਿਚ ਉਸਦੇ ਸਾਹਮਣੇ ਹੋਕੇ, ਉਸਦੇ ਮਰਣ ਦੀ ਬਿਧੀ ਉਸਦੇ ਪਾਸੋਂ ਪੁੱਛ ਲਵਾਂ ਤਦ ਹੀ ਇਹ ਮਰੇਗਾ, ਆਪਣੇ ਮਨ ਵਿਚ ਮੈਂ ਇਸ ਵੇਲੇ ਇਹ ਨਿਸਚਾ ਧਾਰਿਆ ਹੋਇਆ ਹੈ।। ੧੨੩੯।।

**ਦੋਹਰਾ।। ਜਬ ਹਰਿ ਜੂ ਐਸੇ ਕਹਯੋ ਤਬ ਮੁਸਲੀ ਸੁਨਿ ਪਾਇ।।**
**ਇਹ ਕੋ ਅਬ ਹੀ ਹਉ ਹਨੋ ਬੋਲਯੋ ਬਚਨੁ ਰਿਸਾਇ।। ੧੨੪੦।।**

ਅਰਥ - ਜਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ, ਤਦ ਬਲਿਰਾਮ ਨੇ ਸੁਣ ਲਿਆ। ਫਿਰ ਉਸਨੇ ਕ੍ਰੋਧ ਨਾਲ ਬਚਨ ਆਖਿਆ ਕਿ ਇਸਨੂੰ ਮੈਂ ਹੁਣੇ ਹੀ ਮਾਰ ਦੇਵਾਂਗਾ।। ੧੨੪੦।।

**ਸ੍ਵੈਯਾ।। ਕੋਪ ਹਲੀ ਜਦੁਬੀਰ ਹੀ ਸੋ ਇਹ ਭਾਂਤਿ ਕਹਯੋ ਕਹੋ ਜਾਇ ਸੰਘਾਰੋ।।**
**ਜਉ ਸਿਵ ਆਇ ਸਹਾਇ ਕਰੈ ਸਿਵ ਕੋ ਰਨ ਮੈ ਤਿਹ ਸੰਗ ਪ੍ਰਹਾਰੋ।।**
**ਸਾਚ ਕਹੋ ਪ੍ਰਭ ਜੂ ਤੁਮ ਸੋਂ ਹਨ ਹੋ ਅਮਿਟੇਸ ਨਹੀ ਬਲ ਹਾਰੋ।।**
**ਪਉਨ ਸਰੂਪ ਸਹਾਇ ਕਰੋ ਤੁਮ ਪਾਵਕ ਹ੍ਵੈ ਰਿਪ ਕਾਨਨ ਜਾਰੋ।। ੧੨੪੧।।**

ਅਰਥ - ਬਲਿਰਾਮ ਨੇ ਕ੍ਰੋਧਵਾਨ ਹੋਕੇ, ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਆਖਿਆ ਤੁਸੀਂ ਆਖੋ, ਮੈਂ ਹੁਣੇ ਹੀ ਜਾ ਕੇ ਉਸਨੂੰ ਮਾਰ ਸੁੱਟਾਂਗਾ। ਜੇ ਸ਼ਿਵਜੀ ਆਕੇ ਉਸਦੀ ਮਦਦ ਕਰੇਗਾ, ਤਦ ਮੈਂ ਉਸਦੇ ਨਾਲ ਹੀ ਸ਼ਿਵਜੀ ਨੂੰ ਭੀ ਜੰਗ ਵਿਚ ਖਤਮ ਕਰ ਦੇਵਾਂਗਾ। ਹੇ ਪ੍ਰਭੂ ਜੀ! ਤੁਹਾਡੇ ਕੋਲ ਸੱਚ ਕਹਿੰਦਾ

***********************************************************
ਹਾਂ, ਅਮਿਟ ਸਿੰਹ ਨੂੰ ਮਾਰਾਂਗਾ, ਉਸਦੇ ਬਲ ਅੱਗੇ ਮੈਂ ਹਾਰਾਂਗਾ ਨਹੀਂ। ਤੁਸੀਂ ਪੌਣ ਸਰੂਪ ਹੋਕੇ, ਸਹਾਇਤਾ ਕਰੋ, ਤਾਂ ਫਿਰ ਮੈਂ ਅੱਗ ਰੂਪ ਹੋ ਕੇ ਵੈਰੀ ਰੂਪ ਬਣ ਨੂੰ ਸਾੜ ਦੇਵਾਂਗਾ।। ੧੨੪੧।।

## ਕ੍ਰਿਸਨ ਬਾਚ ਮੁਸਲੀ ਸੋ।।

**ਦੋਹਰਾ।। ਤੁਮ ਸੋ ਤਿਨ ਜਬ ਜੁੱਧ ਕੀਯੋ ਕਿਉ ਨ ਲਰੇ ਪਗ ਰੋਪ।।**
**ਅਬ ਹਮ ਆਗੇ ਗਰਬ ਕੋ ਬਚਨ ਉਚਾਰਤ ਕੋਪ।। ੧੨੪੨।।**

ਅਰਥ - ਕ੍ਰਿਸ਼ਨ ਜੀ ਨੇ ਬਲਿਰਾਮ ਨੂੰ ਆਖਿਆ-ਜਦ ਤੇਰੇ ਨਾਲ ਅਮਿਟ ਸਿੰਹ ਲੜਿਆ ਸੀ, ਉਸ ਵੇਲੇ ਤਾਂ ਤੂੰ ਪੈਰ ਗੱਡਕੇ ਕਿਉਂ ਨਾ ਲੜਿਆ ? ਹੁਣ ਮੇਰੇ ਅੱਗੇ ਮਾਣ ਨੂੰ ਧਾਰ ਕੇ ਗੁੱਸੇ ਦੀਆਂ ਗੱਲਾਂ ਕਰਦਾ ਹੈਂ।। ੧੨੪੨।।

**ਸ੍ਵੈਯਾ।। ਜਾਦਵ ਭਾਜਿ ਗਏ ਸਿਗਰੇ ਤੁਮ ਬੋਲਤ ਹੋ ਅਹੰਕਾਰਨਿ ਜਿਉ।।**
**ਅਬ ਆਜ ਹਨੋ ਅਰਿ ਕੌਂ ਰਨ ਮੈ ਕਸ ਭਾਖਤ ਹੋ ਮਤਵਾਰਨਿ ਜਿਉ।।**
**ਤਿਹ ਕੋ ਬਡਵਾਨਲ ਕ਼ੇ ਪਰਸੇ ਜਰ ਜੈਹੋ ਤੰਬੈ ਤ੍ਰਿਨ ਭਾਰਨ ਜਿਉ।।**
**ਜਦੁਬੀਰ ਕਹਯੋ ਵਹ ਕੇਹਰਿ ਹੈ ਤਿਹ ਤੇ ਭਜਿ ਹੋ ਬਲ ਬਾਰਨ ਜਿਉ।। ੧੨੪੩।।**

ਅਰਥ – ਸਾਰੇ ਯਾਦਵ ਸੂਰਮੇ ਰਣ ਭੂਮੀ ਵਿਚੋਂ ਭੱਜ ਗਏ ਹਨ, ਪਰ ਇਕ ਤੁਸੀਂ ਹੀ ਅਹੰਕਾਰੀਆਂ ਵਾਂਗੂੰ ਬੋਲ ਰਹੇ ਹੋ। "ਮੈਂ ਅੱਜ ਹੁਣੇ ਹੀ ਜੰਗ ਵਿਚ ਵੈਰੀ ਨੂੰ ਮਾਰ ਦੇਵਾਂਗਾ", ਨਸ਼ਈਆਂ ਵਾਂਗੂੰ ਇਹ ਬਚਨ ਤੁਸੀਂ ਕਿਸ ਤਰ੍ਹਾਂ ਆਖ ਰਹੇ ਹੋ? ਉਸ ਭਿਆਨਕ ਅੱਗ ਨੂੰ ਹੱਥ ਲੱਗਣ ਨਾਲ ਤੁਸੀਂ ਕੱਖਾਂ ਦੀ ਪੰਡ ਵਾਂਗ ਸੜ ਜਾਓਗੇ। ਅਰਥਾਤ ਅਮਿਟ ਸਿੰਹ ਬੜਵਾ ਅੱਗ ਸਮਾਨ ਹੈ, ਅਤੇ ਤੁਸੀਂ ਕੱਖਾਂ ਦੀ ਪੰਡ ਵਰਗੇ ਹੋ। ਸ੍ਰੀ ਕ੍ਰਿਸ਼ਨ ਜੀ ਨੇ ਆਖਿਆ, ਓਹ ਤਾਂ ਬੱਬਰ ਸ਼ੇਰ ਵਰਗਾ ਹੈ, ਤੁਸੀਂ ਉਸਨੂੰ ਵੇਖਦੇ ਹੀ ਬਲਵਾਨ ਹਾਥੀ ਵਾਂਗੂੰ ਭੱਜ ਜਾਓਗੇ।। ੧੨੪੩।।

**ਦੋਹਰਾ।। ਬ੍ਰਿਜਭੂਖਨ ਬਲਭਦ੍ਰ ਸੋਂ ਇਹ ਬਿਧ ਕਹੀ ਸੁਨਾਇ।।**
**ਹਰੇ ਬੋਲ ਬਲ ਯੌਂ ਕਹਯੋ ਕਰੋ ਜੁ ਪ੍ਰਭਹਿ ਸੁਹਾਇ।। ੧੨੪੪।।**

ਅਰਥ - ਜਦ ਕ੍ਰਿਸ਼ਨ ਜੀ ਨੇ ਬਲਭੱਦ੍ਰ ਨੂੰ ਇਸ ਤਰ੍ਹਾਂ ਦੀ ਗੱਲ ਸੁਣਾ ਕੇ ਆਖੀ। ਤਦ ਬਲਭੱਦ੍ਰ ਨੇ ਹੌਲੇ ਜਹੇ ਬਚਨ ਨਾਲ ਇਸ ਤਰ੍ਹਾਂ ਆਖਿਆ, ਪ੍ਰਭੂ ਨੂੰ ਜੋ ਚੰਗੀ ਲੱਗਦੀ ਹੈ, ਓਹੀ ਕਰੋ।। ੧੨੪੪।।

**ਸ੍ਵੈਯਾ।। ਯੌਂ ਬਲ ਸਿਉ ਕਹਯੋ ਰੋਸ ਬਢਾਇ ਚਲਯੋ ਹਰਿ ਜੂ ਹਥਿਯਾਰ ਸੰਭਾਰੇ।।**
**ਕਾਇਰ ਜਾਤ ਕਹਾ ਥਿਰੁ ਹੋਹੁ ਸੁ ਕੇਹਰਿ ਜਿਯੋਂ ਹਰਿ ਜੂ ਭਭਕਾਰੇ।।**

ਬਾਨ ਅਨੇਕ ਹਨੇ ਉਨਹੂੰ ਹਰਿ ਕੋਪ ਹ੍ਵੈ ਬਾਨ ਸੋ ਬਾਨ ਨਿਵਾਰੇ।।
ਆਪਨੇ ਪਾਨ ਲਯੋ ਧਨੁ ਤਾਨ ਘਨੇ ਸਰ ਲੈ ਅਰਿ ਊਪਰਿ ਡਾਰੇ।। ੧੨੪੫।।

ਅਰਥ - ਕ੍ਰਿਸ਼ਨ ਜੀ ਨੇ ਕ੍ਰੋਧ ਵਧਾ ਕੇ ਬਲਭੱਦ੍ਰ ਨੂੰ ਇਸ ਤਰ੍ਹਾਂ ਆਖਿਆ ਅਤੇ ਆਪ ਹਥਿਆਰ ਸੰਭਾਲ ਕੇ ਤੁਰ ਪਏ। ਕ੍ਰਿਸ਼ਨ ਜੀ ਨੇ ਸ਼ੇਰ ਵਾਂਗੂੰ ਭੱਬਕ ਮਾਰਕੇ ਅਮਿਟ ਸਿੰਹ ਨੂੰ ਆਖਿਆ. ਕਾਇਰਾਂ ਵਾਗੂੰ ਕਿਥੇ ਭੱਜਾ ਜਾਂਦਾ ਹੈਂ ਖੜਾ ਹੋ ਜਾਹੁ ?' ਇਹ ਸੁਣਕੇ ਉਸਨੇ ਅਨੇਕਾਂ ਤੀਰ ਕ੍ਰਿਸ਼ਨ ਨੂੰ ਮਾਰੇ, ਅਗੋਂ ਕ੍ਰਿਸ਼ਨ ਨੇ ਕ੍ਰੋਧਵਾਨ ਹੋਕੇ ਤੀਰ ਨਾਲ ਦੁਸ਼ਮਨ ਦੇ ਤੀਰ ਹੇਠਾਂ ਡੇਗ ਦਿੱਤੇ। ਫਿਰ ਆਪਣੇ ਹੱਥ ਵਿਚ ਧਨੁਖ ਨੂੰ ਖਿੱਚਿਆ ਅਤੇ ਤੀਰ ਲੈਕੇ ਬਹੁਤ ਸਾਰੇ ਦੁਸ਼ਮਨ ਉਤੇ ਚਲਾ ਦਿੱਤੇ।। ੧੨੪੫।।

ਦੋਹਰਾ।। ਬਾਨ ਅਨੇਕ ਚਲਾਇ ਕੈ ਪੁਨਿ ਬੋਲੇ ਹਰਿ ਦੇਵ।।
ਅਮਿਟ ਸਿੰਘ ਮਿਟ ਜਾਇਗੋ ਝੂਠੋ ਤੁਯ ਅਹੰਮੇਵ।। ੧੨੪੬।।

ਅਰਥ - ਅਨੇਕਾਂ ਤੀਰ ਚਲਾ ਕੇ, ਸ੍ਰੀ ਕ੍ਰਿਸ਼ਨ ਜੀ ਨੇ ਆਖਿਆ-ਅਮਿਟ ਸਿੰਹ ਮਿਟ ਜਾਏਗਾ, ਤੇਰਾ ਅੰਹਕਾਰ ਕਰਨਾ ਝੂਠਾ ਹੈ।। ੧੨੪੬।।

ਸ੍ਵੈਯਾ।। ਹਉ ਜਬ ਜੁੱਧ ਕੇ ਕਾਜ ਚਲਯੋ ਤੁ ਅਕਾਲ ਕਹਯੋ ਹਰਿ ਜੂ ਹਮ ਸਉ।।
ਤਿਹ ਕੋ ਕਹਯੋ ਕਾਨ ਕੀਯੋ ਤਬ ਮੈ ਤੁਅ ਹੇਰਿ ਕੈ ਆਯੋ ਹਉ ਆਪਨੀ ਗਉ।।
ਤਿਹ ਤੇ ਨ੍ਰਿਪ ਬੀਰ ਕਹਯੋ ਸੁਨਿ ਕੈ ਤਜਿ ਸੰਕ ਭਿਰੇ ਦੋਊ ਆਹਵ ਸਉ।।
ਧ੍ਰੂਅ ਲੋਕ ਟਰੈ ਗਿਰ ਮੇਰ ਹਲੈ ਸੁ ਤਊ ਤੁਮ ਤੇ ਟਰਿਹੋਂ ਨਹੀ ਹਉ।। ੧੨੪੭।।

ਅਮਿਟ ਸਿੰਹ ਨੇ ਕਿਹਾ, ਮੈਂ ਜਦ ਜੁੱਧ ਦੇ ਵਾਸਤੇ ਤੁਰਿਆ ਸੀ, ਹੇ ਹਰੀ ਜੀ! ਤਾਂ 'ਅਕਾਲ' ਨੇ ਮੈਨੂੰ ਆਖਿਆ ਸੀ। ਤਦ ਉਸਦੇ ਕਹੇ ਨੂੰ ਮੈਂ ਧਿਆਨ ਨਾਲ ਸੁਣ ਲਿਆ ਸੀ ਅਤੇ ਮੈਂ ਆਪਣੀ ਮਰਜੀ ਨਾਲ ਤੇਰੇ ਦਰਸਨ ਕਰਨ ਆਇਆ ਹਾਂ। ਬਹਾਦਰ ਜੋਧੇ ਰਾਜੇ ਅਮਿਟ ਸਿੰਹ ਨੇ ਆਖਿਆ - ਇਸ ਕਰਕੇ, ਮੇਰੀ ਗੱਲ ਨੂੰ ਸੁਣ! ਸੰਕਾ ਨੂੰ ਛੱਡ ਕੇ ਅਸੀਂ ਦੋਵੇਂ ਰਣ ਭੂਮੀ ਵਿਚ ਜੰਗ ਕਰੀਏ ਹਾਰ ਜਿੱਤ ਕਿਸਮਤ ਦੇ ਹੱਥ ਹੈ ਪਰ ਜੇ ਧ੍ਰੂਅ ਲੋਕ ਟਲ ਜਾਵੇ ਤੇ ਸੁਮੇਰ ਪਰਬਤ ਹਿੱਲ ਜਾਵੇ ਤਾਂ ਭਾਵੇਂ ਹਿੱਲ ਜਾਵੇ, ਮੈਂ ਤੇਰੇ ਪਾਸੋਂ ਜੰਗ ਵਿਚ ਕਦੇ ਭੀ ਨਹੀਂ ਹਿੱਲਾਂਗਾ।। ੧੨੪੭।।

ਕਾਨ੍ਹ ਜੂ ਬਾਚ।।

ਦੋਹਰਾ।। ਕਹਯੋ ਕ੍ਰਿਸਨ ਤੁਹਿ ਮਾਰਿ ਹੋ ਤੂੰ ਕਰਿ ਕੋਟ ਉਪਾਇ।।
ਅਮਿਟ ਸਿੰਘ ਬੋਲਿਓ ਤਬਹਿ ਅਤਿ ਹੀ ਕੋਪ ਬਢਾਇ।। ੧੨੪੮।।

ਅਰਥ - ਕ੍ਰਿਸ਼ਨ ਨੇ ਕਿਹਾ, ਤੂੰ ਭਾਵੇਂ ਕ੍ਰੋੜਾਂ ਉਪਾਓ ਕਰ, ਪਰ ਮੈਂ ਤੈਨੂੰ ਜ਼ਰੂਰ ਮਾਰਾਂਗਾ। ਉਸ ਵੇਲੇ ਅਮਿਟ ਸਿੰਹ ਬੜਾ ਹੀ ਕ੍ਰੋਧਵਾਨ ਹੋ ਕੇ ਕਹਿਣ ਲੱਗਾ।। ੧੨੪੮।।

## ਅਮਿਟ ਸਿੰਘ ਬਾਚ॥

ਸ੍ਵੈਯਾ॥ ਹਉ ਨ ਬਕੀ ਬਕ ਨੀਚ ਨਹੀ ਬ੍ਰਿਖਭਾਸੁਰ ਸੋ ਛਲ ਸਾਥ ਸੰਘਾਰਯੋ॥
ਕੇਸੀ ਨ ਹਉ ਗਜ ਧੇਨਕ ਨਾਹਿ ਨ ਹਉ ਤ੍ਰਿਨਾਵ੍ਰਤ ਸਿਲਾ ਪਰ ਡਾਰਯੋ॥
ਹਉ ਨ ਅਘਾਸੁਰ ਮੁਸਟ ਚਡੂਰ ਸੁ ਕੰਸ ਨਹੀ ਗਹਿ ਕੇਸ ਪਛਾਰਯੋ॥
ਭ੍ਰਾਤ ਬਲੀ ਤੁਅ ਨਾਮ ਪਰਯੋ ਕਹੋ ਕਉਨ ਬਲੀ ਬਲ ਸੋ ਤੁਅ ਮਾਰਯੋ॥ ੧੨੪੯॥

ਅਰਥ – ਅਮਿਟ ਸਿੰਹ ਨੇ ਕਿਹਾ–ਮੈਂ ਪੂਤਨਾ ਨਹੀਂ, ਨਾ ਹੀ ਨੀਚ ਬਗਲਾ ਹਾਂ, ਨਾ ਹੀ ਬ੍ਰਿਖਭਾਸੁਰ ਹਾਂ, ਪਰ ਉਸਨੂੰ ਭੀ ਤੂੰ ਧੋਖੇ ਨਾਲ ਮਾਰਿਆ ਸੀ। ਨਾ ਮੈਂ ਕੇਸੀ ਹਾਂ, ਨਾ ਹਾਥੀ ਹਾਂ, ਨਾ ਧੇਨਕ ਦੈਂਤ ਹਾਂ, ਅਤੇ ਨਾ ਹੀ ਮੈਂ ਤ੍ਰਿਨਾਵ੍ਰਤ ਹਾਂ, ਜਿਸਨੂੰ ਤੂੰ ਪੱਥਰ ਉਤੇ ਪਟਕਾਇਆ ਸੀ। ਨਾ ਮੈਂ ਅਘਾਸੁਰ ਹਾਂ, ਨਾ ਚੰਡੂਰ ਤੇ ਮੁਸਟ ਹਾਂ, ਅਤੇ ਨਾ ਹੀ ਕੰਸ ਹਾਂ, ਜਿਸਨੂੰ ਤੂੰ ਕੇਸਾਂ ਤੋਂ ਫੜਕੇ ਪਟਕਾਇਆ ਸੀ। ਬਲਰਾਮ ਦਾ ਭਰਾ ਤੇਰਾ ਨਾਮ ਪੈ ਗਿਆ ਹੈ, ਪਰ ਏਹ ਦੱਸ, ਕਿਸ ਬਲਵਾਨ ਨੂੰ ਤੂੰ ਤਾਕਤ ਨਾਲ ਮਾਰਿਆ ਹੈ?॥ ੧੨੪੯॥

ਸ੍ਵੈਯਾ॥ ਕਾ ਚਤੁਰਾਨਨ ਮੈ ਬਲੁ ਹੈ ਜੋਊ ਆਹਵ ਮੈ ਹਮ ਸੋ ਰਿਸਿ ਕੈ ਹੈ॥
ਕਉਨ ਖਗੇਸ ਗਨੇਸ ਦਿਨੇਸ ਨਿਸੇਸ ਨਿਹਾਰ ਕੈ ਮੋਨ ਭਜੈ ਹੈ॥
ਸੇਸ ਜਲੇਸ ਸੁਰੇਸ ਧਨੇਸ ਜੂ ਜਉ ਅਰਿ ਹੈ ਤਊ ਮੋਹ ਨ ਛੈ ਹੈ॥
ਭਾਜਤ ਦੇਵ ਬਿਲੋਕ ਕੈ ਮੋ ਕਉ ਤੂ ਲਰਕਾ ਲਰਿ ਕਾ ਫਲੁ ਲੈ ਹੈ॥ ੧੨੫੦॥

ਅਰਥ – ਬ੍ਰਹਮਾ ਵਿਚ ਵੀ ਇਤਨਾ ਜੋਰ ਨਹੀਂ ਕਿ ਗੁੱਸਾ ਕਰਕੇ ਮੇਰੇ ਨਾਲ ਲੜ ਸਕੇ। ਗਰੁੜ, ਗਣੇਸ਼, ਸੂਰਜ, ਚੰਦ੍ਰਮਾਂ ਤਾਂ ਮੇਰੇ ਸਾਹਮਣੇ ਚੀਜ ਹੀ ਕੀ ਹਨ ਉਹ ਤਾਂ ਮੈਨੂੰ ਦੇਖਕੇ ਹੀ ਭੱਜ ਜਾਣਗੇ। ਸ਼ੇਸਨਾਗ, ਵਰਨ ਦੇਵਤਾ, ਇੰਦ੍ਰ ਤੇ ਕੁਬੇਰ ਜੀ ਆਦਿਕਾਂ ਵਿਚੋਂ ਜੇਕਰ ਕੋਈ ਮੇਰੇ ਨਾਲ ਅੜੇਗਾ, ਤਾਂ ਮੈਨੂੰ ਨਾਸ ਨਹੀਂ ਕਰ ਸਕੇਗਾ। ਮੈਨੂੰ ਰਣ ਭੂਮਿਕਾ ਵਿਚ ਖੜੋਤਾ ਵੇਖ ਕੇ ਦੇਵਤੇ ਭੱਜ ਜਾਂਦੇ ਹਨ, ਤਾਂ ਫਿਰ ਤੂੰ ਲੜਕਾ ਮੇਰੇ ਨਾਲ ਲੜ ਕੇ ਕੀ ਫਲ ਲਵੇਂਗਾ?॥ ੧੨੫੦॥

ਦੋਹਰਾ॥ ਖੋਵਤ ਹੈ ਜੀਉ ਕਿਹ ਨਮਿਤ ਤਜਿ ਰਨ ਸਯਾਮ ਪਧਾਰ॥
ਮਾਰਤ ਹੋ ਰਨ ਆਜ ਤੁਹਿ ਅਪਨੇ ਬਲਹਿ ਸੰਭਾਰ॥ ੧੨੫੧॥

ਅਰਥ – ਹੇ ਕ੍ਰਿਸ਼ਨ! ਕਿਸ ਵਾਸਤੇ ਆਪਣੀ ਜਾਨ ਗੁਆਉਂਦਾ ਹੈ, ਰਣ ਨੂੰ ਛੱਡਕੇ ਭੱਜ ਜਾਹ ? ਮੈਂ ਤੈਨੂੰ ਅੱਜ ਜੰਗ ਵਿਚ ਮਾਰ ਦੇਵਾਂਗਾ, ਆਪਣੇ ਬਲ ਨੂੰ ਸੰਭਾਲ ਲੈ॥ ੧੨੫੧॥

ਕਾਨ੍ਹ ਜੂ ਬਾਚ॥

ਦੋਹਰਾ॥ ਅਮਿਟ ਸਿੰਘ ਕੇ ਬਚਨ ਸੁਨ ਬੋਲਯੋ ਹਰਿ ਕਰਿ ਕੋਪ॥
ਅਬ ਅਕਾਰ ਤੁਅ ਲੋਪ ਕਰ ਅਮਿਟ ਸਿੰਘ ਬਿਨੁ ਓਪ॥ ੧੨੫੨॥

ਅਰਥ - ਅਮਿਟ ਸਿੰਘ ਦੇ ਬਚਨ ਸੁਣ ਕੇ, ਕ੍ਰਿਸ਼ਨ ਜੀ ਨੇ ਕ੍ਰੋਧ ਵਿਚ ਆ ਕੇ ਆਖਿਆ, ਹੁਣ ਤੇਰੇ ਨਾਮ ਦਾ 'ਅਕਾਰ' (ਅ) ਅਲੋਪ ਕਰਦਾ ਹਾਂ, ਅਰਥਾਤ 'ਅਮਿਟ' ਨਾਲੋਂ 'ਅ' ਹਟ ਜਾਣ ਨਾਲ 'ਮਿਟ' ਹੋ ਜਾਏਗਾ, ਇਸ ਤਰ੍ਹਾਂ ਅਮਿਟ ਸਿੰਘ ਉਪਮਾਂ ਤੋਂ ਬਿਨਾਂ ਹੋਵੇਗਾ॥ ੧੨੫੨॥

ਸ੍ਵੈਯਾ॥ ਜੁੱਧੁ ਕਰਯੋ ਹਰਿ ਜੂ ਜੁਗ ਜਾਮ ਤਬੈ ਰਿਪ ਰੀਝ ਕੈ ਐਸੇ ਪੁਕਾਰਯੋ॥
ਬਾਲਕ ਹੋ ਅਰੁ ਜੁੱਧੁ ਪ੍ਰਬੀਨ ਹੋ ਮਾਗੁ ਕਛੂ ਮੁਖ ਜੋ ਜੀਯ ਧਾਰਯੋ॥
ਆਪਨੀ ਪਾਤ ਕੀ ਘਾਤ ਕੀ ਬਾਤ ਕਉ ਦੇਹੁ ਬਤਾਇ ਮੁਰਾਰ ਉਚਾਰਯੋ॥
ਸਾਮੁਹੇ ਮੋਹਿ ਨ ਕੋਊ ਹਨੈ ਅਸ ਲੈ ਤਬ ਕਾਨ੍ਹ ਪਛਾਵਰ ਝਾਰਯੋ॥ ੧੨੫੩॥

ਅਰਥ - ਕ੍ਰਿਸ਼ਨ ਜੀ ਨੇ ਦੋ ਪਹਿਰ ਜੁੱਧ ਕੀਤਾ, ਤਦ ਦੁਸ਼ਮਨ ਨੇ ਪ੍ਰਸੰਨ ਹੋ ਕੇ ਇਸ ਤਰ੍ਹਾਂ ਆਖਿਆ। ਭਾਵੇਂ ਤੂੰ ਬਾਲਕ ਹੈਂ ਪਰ ਜੁੱਧ ਵਿਚ ਚਤੁਰ ਹੈਂ, ਇਸ ਲਈ ਜੋ ਤੇਰੇ ਮਨ ਦੀ ਇੱਛਾ ਹੋਵੇ ਉਹ ਤੂੰ ਮੇਰੇ ਪਾਸੋਂ ਮੂੰਹੋਂ ਮੰਗ ਲੈ। ਕ੍ਰਿਸ਼ਨ ਜੀ ਨੇ ਕਿਹਾ-ਤੇਰੇ ਆਪਣੇ ਨਾਸ ਹੋਣ ਦੀ ਜੇਹੜੀ ਭੀ ਜੁਗਤੀ ਹੈ, ਉਹ ਦੱਸ ਦੇਹ। ਉਸਨੇ ਕਿਹਾ, ਮੈਨੂੰ ਸਾਹਮਣੇ ਹੋ ਕੇ ਕੋਈ ਭੀ ਨਹੀਂ ਮਾਰ ਸਕੇਗਾ, ਤਦ ਫਿਰ ਕ੍ਰਿਸ਼ਨ ਨੇ ਤਲਵਾਰ ਲੈ ਕੇ, ਪਿੱਛੋਂ ਦੀ ਵਾਰ ਕਰ ਦਿੱਤਾ॥ ੧੨੫੩॥

ਸ੍ਵੈਯਾ॥ ਸੀਸ ਕਟਯੋ ਨ ਹਟਯੋ ਤਹ ਠਉਰ ਤੇ ਦਉਰ ਕੈ ਆਗੈ ਹੀ ਕੋ ਪਗੁ ਧਾਰਯੋ॥
ਕੁੰਚਰੁ ਏਕ ਹੁਤੋ ਦਲ ਮੈ ਤਿਹ ਧਾਇ ਕੈ ਜਾਇ ਕੈ ਘਾਇ ਪ੍ਰਹਾਰਯੋ॥
ਮਾਰ ਕਰੀ ਹਨਿ ਬੀਰ ਚਲਯੋ ਅਸ ਲੈ ਕਰ ਸ੍ਰੀ ਹਰਿ ਓਰ ਪਧਾਰਯੋ॥
ਭੂਮਿ ਗਿਰਯੋ ਸਿਰ ਸ੍ਰੀ ਸਿਵ ਲੈ ਗੁਹ ਮੁੰਡ ਕੀ ਮਾਲ ਕੋ ਮੇਰੁ ਸਵਾਰਯੋ॥ ੧੨੫੪॥

ਅਮਿਟ ਸਿੰਹ ਦਾ ਸਿਰ ਧੜ ਤੋਂ ਅਲੱਗ ਹੋ ਗਿਆ ਪਰ ਉਹ ਪਿੱਛੇ ਹਟਣ ਦੀ ਬਜਾਇ ਅਗਾਂਹ ਹੀ ਵਧਦਾ ਗਿਆ। ਉਸ ਫ਼ੌਜ ਦੇ ਵਿਚ ਇਕ ਹਾਥੀ ਸੀ, ਮਰੇ ਹੋਏ ਅਮਿਟ ਸਿੰਹ ਨੇ ਭੱਜ ਕੇ ਉਸਨੂੰ ਸਸਤ੍ਰ ਮਾਰ ਦਿੱਤਾ। ਹਾਥੀ ਨੂੰ ਮਾਰ ਦਿੱਤਾ, ਉਸ ਦੇ ਉਪਰਲੇ ਸੂਰਮੇ ਨੂੰ ਮਾਰ ਸੁੱਟਿਆ ਅਤੇ ਹੱਥ ਵਿਚ ਤਲਵਾਰ ਲੈ ਕੇ ਕ੍ਰਿਸ਼ਨ ਜੀ ਵੱਲ ਤੁਰ ਪਿਆ। ਸਿਰ ਧਰਤੀ ਉਤੇ ਡਿੱਗ ਪਿਆ ਤਾਂ ਸ਼ਿਵਜੀ ਨੇ ਉਸਨੂੰ ਲੈਕੇ ਮੁੰਡ ਮਾਲਾ ਵਿਚ ਪ੍ਰੋਕੇ, ਉਸਨੂੰ ਮਾਲਾ ਦਾ ਸੁਮੇਰ** ਬਣਾ ਦਿੱਤਾ॥ ੧੨੫੪॥

**ਜਿਸ ਮਣਕੇ ਵਿਚ ਮਾਲਾ ਦੀਆਂ ਦੋਵੇਂ ਲੜੀਆਂ ਪ੍ਰੋਤੀਆਂ ਹੁੰਦੀਆਂ ਹਨ ਉਸਦਾ ਨਾਮ 'ਸੁਮੇਰ' ਹੈ।

ਦੋਹਰਾ।। ਅਮਿਟ ਸਿੰਘ ਅਤਿ ਹੀ ਬਲੀ ਬਹੁਤੁ ਕਰਯੋ ਸੰਗ੍ਰਾਮ।।
ਨਿਕਸਿ ਜੋਤਿ ਹਰਿ ਸੋ ਮਿਲੀ ਜਿਉ ਨਿਸ ਕੋਂ ਕਰ ਭਾਨ।। ੧੨੫੫।।

**ਅਰਥ** – ਅਮਿਟ ਸਿੰਘ ਬੜਾ ਭਾਰਾ ਸੂਰਮਾ ਹੈ, ਅਤੇ ਉਸਨੇ ਬਹੁਤ ਹੀ ਜੁੱਧ ਕੀਤਾ ਹੈ। ਉਸ ਦੀ ਆਤਮਾ ਨਿਕਲ ਕੇ ਕ੍ਰਿਸ਼ਨ ਦੇ ਨਾਲ ਇਸ ਤਰ੍ਹਾਂ ਮਿਲ ਗਈ ਹੈ ਜਿਸ ਤਰ੍ਹਾਂ ਰਾਤ ਦੇ ਸਮੇਂ ਸੂਰਜ ਦੀਆਂ ਕਿਰਣਾਂ ਸੂਰਜ ਵਿਚ ਮਿਲ ਜਾਂਦੀਆਂ ਹਨ।। ੧੨੫੫।।

ਸ੍ਵੈਯਾ।। ਅਉਰ ਜਿਤੀ ਪ੍ਰਿਤਨਾ ਅਰਿ ਕੀ ਤਿਨਹੂੰ ਜਦੁਬੀਰ ਸੋ ਜੁਧੁ ਕੀਯਾ।।
ਬਿਨੁ ਭੂਪਤ ਆਨ ਅਰੇ ਨ ਡਰੇ ਰਿਸ ਕੋ ਕਰਿ ਕੈ ਅਤਿ ਗਾਢੋ ਹੀਯਾ।।
ਮਿਲਿ ਧਾਇ ਪਰੇ ਹਰਿ ਪੈ ਭਟ ਯੌਂ ਕਵਿ ਤਾ ਛਬਿ ਕੋ ਜਸੁ ਮਾਨ ਲੀਯਾ।।
ਮਾਨੋ ਰਾਤ ਸਮੈ ਉਡ ਕੀਟ ਪਤੰਗ ਜਿਉ ਟੂਟ ਪਰੈ ਅਵਿਲੋਕ ਦੀਯਾ।। ੧੨੫੬।।

**ਅਰਥ** – ਦੁਸ਼ਮਣ ਦੀ ਫ਼ੌਜ ਨੇ ਕ੍ਰਿਸ਼ਨ ਨਾਲ ਭਾਰੀ ਯੁੱਧ ਕੀਤਾ। ਰਾਜੇ ਤੋਂ ਬਿਨਾ ਭੀ ਅੜ ਖੜੋਤੇ, ਡਰੇ ਨਹੀਂ ਕ੍ਰੋਧ ਨੂੰ ਕਰਕੇ ਅਤੇ ਦਿਲ ਨੂੰ ਮਜ਼ਬੂਤ ਕਰਕੇ, ਸਾਰੇ ਸੂਰਮੇ ਇਕੱਠੇ ਹੋਕੇ ਹੱਲਾ ਕਰਕੇ ਕ੍ਰਿਸ਼ਨ ਉਤੇ ਇਸ ਤਰ੍ਹਾਂ ਜਾ ਪਏ ਹਨ, ਕਵੀ ਜਨਾਂ ਨੇ ਜਿਸਦੀ ਉਪਮਾਂ ਨੂੰ ਇਸ ਤਰ੍ਹਾਂ ਮੰਨ ਲਿਆ ਹੈ। ਮਾਨੋ, ਰਾਤ ਦੇ ਸਮੇਂ ਕੀੜੇ ਪਤੰਗੇ ਦੀਵੇ ਨੂੰ ਵੇਖਕੇ, ਉਸਦੇ ਉਤੇ ਟੁੱਟਕੇ ਪੈ ਗਏ ਹਨ।। ੧੨੫੬।।

ਦੋਹਰਾ।। ਤਬ ਬ੍ਰਿਜਭੂਖਨ ਖਰਗੁ ਗਹਿ ਅਰਿ ਬਹੁ ਦਏ ਗਿਰਾਇ।।
ਏਕ ਅਰੇ ਇਕ ਰੁਪ ਲਰੇ ਇਕ ਰਨ ਛਾਡ ਪਰਾਇ।। ੧੨੫੭।।

**ਅਰਥ** – ਤਦ ਫਿਰ ਕ੍ਰਿਸ਼ਨ ਜੀ ਨੇ ਤਲਵਾਰ ਨੂੰ ਫੜ ਕੇ ਬਹੁਤੇ ਸਾਰੇ ਵੈਰੀ ਸੁੱਟ ਦਿੱਤੇ ਹਨ। ਇਕ ਲੜਨ ਲਈ ਅੜ ਖੜੋਤੇ ਹਨ, ਇਕ ਪੈਰ ਗੱਡ ਕੇ ਲੜ ਰਹੇ ਹਨ, ਅਤੇ ਇਕ ਰਣ ਭੂਮੀ ਨੂੰ ਛੱਡ ਕੇ ਭੱਜ ਗਏ ਹਨ।। ੧੨੫੭।।

ਚਉਪਈ।। ਅਮਿਟ ਸਿੰਘ ਦਲ ਹਰਿ ਜੂ ਹਯੋ।। ਹਾਹਾਕਾਰ ਸਤ੍ਰੁ ਦਲ ਭਯੋ।।
ਉਤ ਤੇ ਸੂਰ ਅਸਤੁ ਹੁਇ ਗਯੋ।। ਪ੍ਰਾਚੀ ਦਿਸ ਤੇ ਸਸਿ ਪ੍ਰਗਟਯੋ।। ੧੨੫੮।।

**ਅਰਥ** – ਅਮਿਟ ਸਿੰਘ ਦੀ ਫ਼ੌਜ ਨੂੰ ਕ੍ਰਿਸ਼ਨ ਜੀ ਨੇ ਨਾਸ ਕਰ ਦਿੱਤਾ, ਵੈਰੀ ਦੀ ਫ਼ੌਜ ਵਿਚ ਹਾਹਾਕਾਰ ਮੱਚ ਗਿਆ। ਉਧਰੋਂ ਸੂਰਜ ਅਸਤ ਹੋ ਗਿਆ, ਅਤੇ ਪੂਰਬ ਦਿਸ਼ਾ ਤੋਂ ਚੰਦ੍ਰਮਾਂ ਪ੍ਰਗਟ ਹੋ ਗਿਆ।। ੧੨੫੮।।

ਚਾਰ ਜਾਮ ਦਿਨ ਸੰਗਰ ਕੀਨੋ।। ਬੀਰਨਿ ਕੋ ਬਲੁ ਹੁਇ ਗਯੋ ਛੀਨੋ।।
ਦੋਊ ਦਲ ਆਪ ਆਪ ਮਿਲਿ ਧਾਏ।। ਇਤ ਜਦੁਬੀਰ ਬਸਤ ਗ੍ਰਹ ਆਏ।। ੧੨੫੯।।

**ਅਰਥ** – ਦਿਨ ਦੇ ਚਾਰ ਪਹਿਰ ਜੰਗ ਕੀਤਾ, ਸੂਰਮਿਆਂ ਦਾ ਜੋਰ ਨਸ਼ਟ ਹੋ ਗਿਆ। ਦੋਵੇਂ

************************************************************

ਫੌਜਾਂ ਆਪਣੇ ਆਪ ਇਕੱਠੀਆਂ ਹੋਕੇ ਤੁਰ ਪਈਆਂ, ਇਧਰ ਕ੍ਰਿਸ਼ਨ ਜੀ ਤੰਬੂ ਵਿਚ ਆ ਗਏ ਜਾਂ ਘਰ ਵਿਚ ਆ ਵੱਸੇ।। ੧੨੫੯।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਅਮਿਟ ਸਿੰਘ ਸੈਨਾ ਸਹਤ ਬਧਹਿ ਧਯਾਇ ਸਮਾਪਤ।।

— — — — — — — —

## ਅਥ ਪੰਚ ਭੂਪ ਜੁੱਧੁ ਕਥਨੰ।।

**ਦੋਹਰਾ।। ਜਰਾਸਿੰਧ ਤਬ ਰੈਨ ਕਉ ਸਕਲ ਬੁਲਾਏ ਭੂਪ।।**
**ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ।। ੧੨੬੦।।**

ਅਰਥ - ਤਦ ਰਾਜਾ ਜਰਾਸਿੰਧ ਨੇ ਰਾਤ ਸਮੇਂ ਸਾਰੇ ਰਾਜੇ ਬੁਲਾ ਲਏ। ਜੋ ਬਲ, ਗੁਣ ਤੇ ਦਲੇਰੀ ਵਿਚ ਇੰਦ੍ਰ ਸਮਾਨ ਹਨ, ਅਤੇ ਸੁੰਦਰਤਾ ਵਿਚ ਕਾਮ ਸਰੂਪ ਹਨ।। ੧੨੬੦।।

**ਦੋਹਰਾ।। ਭੂਪ ਅਠਾਰਹ ਜੁੱਧ ਮੈ ਸਯਾਮ ਹਨੇ ਬਲਬੀਰ।।**
**ਪ੍ਰਾਤ ਜੁੱਧ ਵਾ ਸੋ ਕਰੈ ਐਸੋ ਕੋ ਰਨਧੀਰ।। ੧੨੬੧।।**

ਅਰਥ - ਉਨ੍ਹਾਂ ਸਭਨਾਂ ਨੂੰ ਜਰਾਸਿੰਧ ਨੇ ਆਖਿਆ ਬਲਵਾਨ ਜੋਧਿਆਂ ਸਣੇ ਅਠਾਰਾਂ ਰਾਜੇ ਜੁੱਧ ਵਿਚ ਕ੍ਰਿਸ਼ਨ ਨੇ ਮਾਰ ਦਿੱਤੇ ਹਨ। ਤੁਸਾਂ ਸਭਨਾਂ ਵਿਚ ਅਜਿਹਾ ਰਣਧੀਰ ਕੌਣ ਹੈ, ਜੋ ਸਵੇਰੇ ਉਸ ਨਾਲ ਜੁੱਧ ਕਰੇਗਾ?।। ੧੨੬੧।।

**ਦੋਹਰਾ।। ਧੂਮ ਸਿੰਘ ਧੁਜ ਸਿੰਘ ਮਨ ਸਿੰਘ ਧਰਾ ਧਰ ਅਉਰ।।**
**ਧਉਰ ਸਿੰਘ ਪਾਚੋ ਨ੍ਰਿਪਤ ਸੂਰਨਿ ਕੋ ਸਿਰਮਉਰ।। ੧੨੬੨।।**

ਅਰਥ - ਧੂਮ ਸਿੰਹ, ਧੁਜ ਸਿੰਹ, ਮਨ ਸਿੰਹ, ਧਰਾ ਧਰ ਸਿੰਹ ਅਤੇ ਧੌਲ ਸਿੰਹ ਇਹ ਪੰਜੇ ਰਾਜੇ, ਸੂਰਮਿਆਂ ਦੇ ਮੁਕਟ-ਮਨੀ ਹਨ।। ੧੨੬੨।।

**ਹਾਥ ਜੋਰਿ ਉਠਿ ਸਭਾ ਮਹਿ ਪਾਚਹੁ ਕੀਯੋ ਪ੍ਰਨਾਮ।।**
**ਕਾਲ ਭੋਰ ਕੇ ਹੋਤ ਹੀ ਹਨਿ ਹੈ ਬਲ ਦਲ ਸਜਾਮ।। ੧੨੬੩।।**

ਅਰਥ - ਉਨ੍ਹਾਂ ਪੰਜਾਂ ਨੇ ਸਭਾ ਵਿਚ ਉੱਠਕੇ ਤੇ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਕਿਹਾ ਕੱਲ੍ਹ ਸਵੇਰਾ ਹੁੰਦਿਆਂ ਹੀ, ਦਲ ਤੇ ਬਲ ਦੇ ਸਮੇਤ ਹੀ ਕ੍ਰਿਸ਼ਨ ਨੂੰ ਮਾਰਾਂਗੇ।। ੧੨੬੩।।

ਸ੍ਵੈਯਾ।। ਬੋਲਤ ਭੇ ਨ੍ਰਿਪ ਸੋ ਤੇਊ ਯੌ ਜਿਨ ਚਿੰਤਕ ਭੇ ਹਮ ਜਾਇ ਲਰੈਗੇ।।
ਆਇਸ ਹੋਇ ਤੁ ਬਾਂਧਿ ਲਿਆਵਹਿ ਨਾਤਰ ਬਾਨ ਸੋ ਪ੍ਰਾਨ ਹਰੈਗੇ।।
ਕਾਲ ਅਯੋਧਨ ਮੈ ਅਰਿ ਕੇ ਬਲ ਅਉ ਹਰਿ ਜਾਦਵ ਸੋ ਨ ਟਰੈਗੇ।।
ਏਕ ਕ੍ਰਿਪਾਨ ਕੇ ਸੰਗ ਨਿਸੰਗ ਉਨੈ ਬਿਨ ਪ੍ਰਾਨ ਕਰੈ ਨ ਡਰੈਗੇ।। ੧੨੬੪।।

ਅਰਥ - ਉਹ ਸਾਰੇ ਰਾਜੇ ਇਸ ਤਰ੍ਹਾਂ ਕਹਿਣ ਲੱਗੇ-ਮਹਾਰਾਜ! ਆਪ ਚਿੰਤਾ ਨਾ ਕਰੋ, ਅਸੀਂ ਜਾ ਕੇ ਉਸਦੇ ਨਾਲ ਜੰਗ ਕਰਾਂਗੇ। ਜੇ ਹੁਕਮ ਹੋਵੇ ਤਾਂ ਬੰਨ੍ਹ ਲਿਆਵਾਂਗੇ, ਨਹੀਂ ਤਾਂ ਤੀਰਾਂ ਨਾਲ ਪ੍ਰਾਨ ਕੱਢ ਦੇਵਾਂਗੇ। ਕੱਲ੍ਹ ਰਣ ਭੂਮੀ ਵਿਚ ਵੈਰੀ ਦੇ ਬਲ ਅਤੇ ਜਾਦਵਾਂ ਦੀ ਸੈਨਾਂ ਤੇ ਕ੍ਰਿਸ਼ਨ ਦੇ ਪਾਸੋਂ ਅਸੀਂ ਪਿੱਛੇ ਨਹੀਂ ਹਟਾਂਗੇ। ਤਲਵਾਰ ਦੇ ਇਕ ਹੀ ਵਾਰ ਨਾਲ ਉਨ੍ਹਾਂ ਨੂੰ ਪ੍ਰਾਣ-ਹੀਨ ਕਰ ਦਿਆਂਗੇ ਘਬਰਾਵਾਂਗੇ ਨਹੀਂ।। ੧੨੬੪।।

ਦੋਹਰਾ।। ਜਰਾਸਿੰਧ ਇਹ ਮੰਤ੍ਰ ਕਰਿ ਦਈ ਜੁ ਸਭਾ ਉਠਾਇ।।
ਅਪਨੇ ਅਪਨੇ ਗ੍ਰਿਹ ਗਏ ਰਾਜਾ ਅਤਿ ਸੁਖੁ ਪਾਇ।। ੧੨੬੫।।

ਅਰਥ - ਰਾਜੇ ਜਰਾਸਿੰਧ ਨੇ ਇਹ ਸਲਾਹ ਕਰਕੇ, ਸਭਾ ਉਠਾ ਦਿੱਤੀ। ਸਾਰੇ ਸੂਰਮੇ ਆਪਣੇ ਆਪਣੇ ਘਰ ਚਲੇ ਗਏ ਅਤੇ ਰਾਜੇ ਜਰਾਸਿੰਧ ਨੇ ਮਨ ਵਿਚ ਬੜਾ ਹੀ ਸੁੱਖ ਪਾਇਆ।। ੧੨੬੫।।

ਦੋਹਰਾ।। ਗ੍ਰਿਹ ਆਏ ਉਠ ਪਾਂਚ ਨ੍ਰਿਪ ਜਾਮ ਏਕ ਗਈ ਰਾਤ।।
ਤੀਨ ਪਹਰ ਸੋਏ ਨਹੀ ਝਾਂਕਤ ਹੁਇ ਗਯੋ ਪ੍ਰਾਤ।। ੧੨੬੬।।

ਅਰਥ - ਇਕ ਪਹਰ ਰਾਤ ਬੀਤ ਗਈ ਤਾਂ ਪੰਜੇ ਰਾਜੇ ਉੱਠ ਕੇ ਘਰ ਆ ਗਏ। ਬਾਕੀ ਦੇ ਤਿੰਨ ਪਹਿਰ ਭੀ ਸੁੱਤੇ ਨਹੀਂ ਹਨ, ਜਾਗਦਿਆਂ ਜਾਗਦਿਆਂ ਹੀ ਸਵੇਰਾ ਹੋ ਗਿਆ ਹੈ।। ੧੨੬੬।।

ਕਬਿਤੁ।। ਪ੍ਰਾਤਕਾਲ ਭਯੋ ਅੰਧਕਾਰ ਮਿਟ ਗਯੋ
ਕ੍ਰੋਧ ਸੂਰਨਿ ਕੋ ਭਯੋ ਰਥ ਸਾਜਿ ਕੈ ਸਭੈ ਚਲੇ।।
ਇਤੈ ਬ੍ਰਿਜਰਾਇ ਬਲਦੇਵ ਜੂ ਬੁਲਾਇ
ਮਨ ਮਹਾਂ ਸੁਖੁ ਪਾਇ ਜਦੁਬੀਰ ਸੰਗ ਲੈ ਭਲੇ।।
ਉਤੈ ਡਰ ਡਾਰ ਕੈ ਹਥਿਯਾਰਨਿ ਸੰਭਾਰ ਕੈ
ਸੁ ਆਏ ਹੈ ਹਕਾਰ ਕੈ ਅਟਲ ਭਟ ਨ ਟਲੇ।।
ਸਯੰਦਨ ਧਵਾਇ ਸੰਖ ਦੁੰਦਭਿ ਬਜਾਇ
ਦੈ ਤਰੰਗਨਿ ਕੇ ਭਾਇ ਦਲ ਆਪਸਿ ਬਿਖੈ ਰਲੇ।। ੧੨੬੭।।

ਅਰਥ - ਜਦ ਸਵੇਰਾ ਹੋਇਆ, ਹਨੇਰਾ ਮਿਟ ਗਿਆ, ਸੂਰਮੇ ਗੁੱਸੇ ਵਿਚ ਆ ਕੇ ਰੱਥ ਤਿਆਰ ਕਰ ਕੇ ਤੁਰ ਪਏ। ਇਧਰੋਂ ਕ੍ਰਿਸ਼ਨ ਜੀ ਨੇ ਬਲਭੱਦ੍ਰ ਨੂੰ ਬੁਲਾਇਆ ਮਨ ਵਿਚ ਬੜਾ ਸੁੱਖ ਪਾਯਾ ਅਤੇ ਚੰਗੇ ਚੰਗੇ ਯਾਦਵ ਸੂਰਮਿਆਂ ਨੂੰ ਨਾਲ ਲੈ ਲਿਆ। ਉਧਰੋਂ ਡਰ ਨੂੰ ਸੁੱਟ ਕੇ, ਸ਼ਸਤ੍ਰਾਂ ਨੂੰ ਸੰਭਾਲ ਕੇ, ਨਾ ਟਲਣ ਵਾਲੇ ਅਟੱਲ ਸੂਰਮੇ ਲਲਕਾਰਾ ਦੇਂਦੇ ਹੋਏ ਆਏ ਹਨ। ਰਥਾਂ ਨੂੰ ਭਜਾ ਕੇ, ਸੰਖ ਤੇ ਧੌਂਸਿਆਂ ਨੂੰ ਵਜਾ ਕੇ, ਦੋਹੂੰ ਨਦੀਆਂ ਦੇ ਵਾਂਗੂੰ ਦੋਵੇਂ ਦਲ ਆਪੋ ਵਿਚ ਰਲ ਗਏ ਹਨ।। ੧੨੬੭।।

ਦੋਹਰਾ।। ਸਯੰਦਨ ਪੈ ਹਰਿ ਸੋਭਿਯੈ ਅਮਿਤ ਤੇਜ ਕੀ ਖਾਨ।।
ਕੁਮਦਨ ਜਾਨਜੋ ਚੰਦ੍ਰਮਾਂ ਕੰਜਨ ਮਾਨੋ ਭਾਨ।। ੧੨੬੮।।

ਅਰਥ - ਅਮਿਤ ਤੇਜ ਦੀ ਖਾਣੀ ਕ੍ਰਿਸ਼ਨ ਰਥ ਉਤੇ ਸੋਭਾ ਪਾ ਰਿਹਾ ਹੈ। ਜਿਸਨੂੰ ਕੰਮੀਆਂ ਨੇ ਚੰਦ੍ਰਮਾਂ ਜਾਣਿਆ ਹੈ ਅਤੇ ਕਵਲਾਂ ਨੇ ਸੂਰਜ ਮੰਨਿਆ ਹੈ।। ੧੨੬੮।।

ਸ੍ਵੈਯਾ।। ਘਨ ਜਾਨ ਕੈ ਮੋਰ ਨਚਿਓ ਬਨ ਮਾਂਝ ਚਕੋਰ ਲਖਯੋ ਸਸਿ ਕੇ ਸਮ ਹੈ।।
ਮਨ ਕਾਮਨ ਕਾਮ ਸਰੂਪ ਭਯੋ ਪ੍ਰਭ ਦਾਸਨਿ ਜਾਨਯੋ ਨਰੋਤਮ ਹੈ।।
ਬਰ ਜੋਗਿਨ ਜਾਨ ਜੁਗੀਸਰ ਈਸਰ ਰੋਗਨ ਮਾਨਯੋ ਸਦਾ ਛਮ ਹੈ।।
ਹਰਿ ਬਾਲਨ ਬਾਲਕ ਰੂਪ ਲਖਯੋ ਜੀਯ ਦੁੱਜਨ ਜਾਨਜੋ ਮਹਾ ਜਮ ਹੈ।। ੧੨੬੯।।

ਅਰਥ - ਕ੍ਰਿਸ਼ਨ ਦੇ ਸਯਾਮ ਸਰੂਪ ਨੂੰ ਬੱਦਲ ਜਾਣ ਕੇ ਬਨ ਵਿਚ ਮੋਰ ਨੱਚਣ ਲੱਗ ਪਏ ਹਨ, ਅਤੇ ਚਕੋਰ ਨੇ ਉਸਦੇ ਸੁੰਦਰ ਮੁਖੜੇ ਨੂੰ ਚੰਦ੍ਰਮਾਂ ਸਮਾਨ ਜਾਣਿਆ ਹੈ। ਇਸਤ੍ਰੀਆਂ ਦੇ ਮਨ ਵਿਚ ਕ੍ਰਿਸ਼ਨ 'ਕਾਮ ਸਰੂਪ' ਅਨੁਭਵ ਹੋਇਆ ਹੈ ਅਤੇ ਦਾਸ ਨੇ ਉਸਨੂੰ ਭਗਵਾਨ ਸਰੂਪ ਕਰਕੇ ਜਾਣਿਆ ਹੈ। ਸ੍ਰੇਸ਼ਟ ਜੋਗੀਆਂ ਨੇ ਜੋਗੀਸ੍ਰਰਾਂ ਦਾ ਭੀ ਈਸ਼੍ਰਰ ਜਾਣਿਆ ਹੈ, ਅਤੇ ਰੋਗੀਆਂ ਨੇ ਉਸਨੂੰ ਨਿਤ-ਅਰੋਗਤਾ ਸਰੂਪ ਮੰਨਿਆ ਹੈ। ਬਾਲਾਂ ਨੇ ਕ੍ਰਿਸ਼ਨ ਨੂੰ ਬਾਲਕ ਰੂਪ ਜਾਣਿਆ ਹੈ, ਅਤੇ ਵੈਰੀਆਂ ਨੇ ਉਸਨੂੰ ਜਮਰਾਜ ਦਾ ਸਰੂਪ ਜਾਣਿਆ ਹੈ।। ੧੨੬੯।।

ਸ੍ਵੈਯਾ।। ਚਕਵਾਨ ਦਿਨੇਸ ਗਜਾਨ ਗਨੇਸ ਗਨਾਨ ਮਹੇਸ ਮਹਾਤਮ ਹੈ।।
ਮਘਵਾ ਧਰਨੀ ਹਰਿ ਜਿਉ ਹਰਿਨੀ ਉਪਮਾ ਬਰਨੀ ਨ ਕਛੂ ਸ੍ਰਮ ਹੈ।।
ਮ੍ਰਿਗ ਜੂਥਨ ਨਾਦ ਸਰੂਪ ਭਯੋ ਜਿਨ ਕੇ ਨ ਬਿਬਾਦ ਤਿਨੈ ਦਮ ਹੈ।।
ਨਿਜ ਮੀਤਨ ਮੀਤ ਹ੍ਵੈ ਚੀਤ ਬਸਯੋ ਹਰਿ ਸਤ੍ਰਨਿ ਜਾਨਜੋ ਮਹਾਂ ਜਮ ਹੈ।। ੧੨੭੦।।

ਅਰਥ - ਚਕਵਿਆਂ ਸੂਰਜ ਰੂਪ, ਦਿੱਗਜਾਂ ਨੇ ਗਣੇਸ ਰੂਪ, ਗਣਾਂ ਨੇ ਸ਼ਿਵਜੀ ਰੂਪ, ਅਤੇ ਸੇਵਕਾਂ ਨੇ ਮਹਾਤਮਾਂ ਸਰੂਪ ਜਾਣਿਆ ਹੈ। ਧਰਤੀ ਨੇ ਇੰਦ੍ਰ ਰੂਪ, ਲਛਮੀ ਨੇ ਵਿਸ਼ਨੂੰ ਵਰਗਾ ਜਾਣਿਆ ਹੈ ਕੁਝ ਉਪਮਾ ਬਿਆਨੀ ਨਹੀਂ ਜਾਂਦੀ, ਮਹਿਮਾ ਕਰਨ ਵਾਲੇ ਥੱਕ ਗਏ ਹਨ। ਹਰਨਾਂ ਦੇ ਝੁੰਡ ਨੂੰ

ਕ੍ਰਿਸ਼ਨ ਘੰਡੋਹੋੜੇ ਦਾ ਸਬਦ ਸਰੂਪ ਅਨੁਭਵ ਹੋਇਆ ਹੈ, ਜਿਨ੍ਹਾਂ ਦੇ ਮਨ ਵਿਚ ਵਿਵਾਦ ਨਹੀਂ ਹੈ, ਉਨ੍ਹਾਂ ਨੂੰ 'ਦਮ' ਸਰੂਪ ਪ੍ਰਤੀਤ ਹੋਯਾ ਹੈ। ਆਪਣੇ ਮਿਤ੍ਰਾਂ ਦੇ ਚਿਤ ਵਿਚ ਮਿੱਤ੍ਰ ਰੂਪ ਹੋਕੇ ਵਸਿਆ ਹੋਇਆ ਹੈ, ਅਤੇ ਦੁਸ਼ਮਨਾਂ ਨੇ ਕ੍ਰਿਸ਼ਨ ਨੂੰ ਮਹਾਂ ਜਮ ਰੂਪ ਜਾਣਿਆ ਹੈ।। ੧੨੭੦।।

**ਦੋਹਰਾ।। ਦ੍ਵੈ ਸੈਨਾ ਇਕਠੀ ਭਈ ਅਤਿ ਮਨ ਕੋਪ ਬਢਾਇ।।**
**ਜੁੱਧੁ ਕਰਤ ਹੈ ਬੀਰ ਬਰ ਰਨ ਦੁੰਦਭੀ ਬਜਾਇ।। ੧੨੭੧।।**

ਅਰਥ – ਦੋਵੇਂ ਫ਼ੌਜਾਂ ਇਕੱਠੀਆਂ ਹੋਈਆਂ ਹਨ, ਅਤੇ ਮਨ ਵਿਚ ਬੜਾ ਕ੍ਰੋਧ ਵਧਾ ਕੇ ਬਹਾਦਰ ਜੋਧੇ ਜੁੱਧ ਕਰਦੇ ਹਨ, ਅਤੇ ਰਣਭੂਮੀ ਵਿਚ ਧੌਂਸੇ ਵੱਜਦੇ ਹਨ।। ੧੨੭੧।।

**ਸ੍ਵੈਯਾ।। ਧੂਮ ਧੁਜਾ ਮਨ ਧਉਰ ਧਰਾ ਧਰ ਸਿੰਘ ਸਭੈ ਰਨ ਕੋਪ ਕੈ ਆਏ।।**
**ਲੈ ਕਰਵਾਰਨ ਢਾਲ ਕਰਾਲ ਹ੍ਵੈ ਸੰਕ ਤਜੀ ਹਰਿ ਸਾਮੁਹੇ ਧਾਏ।।**
**ਦੇਖਿ ਤਿਨੈ ਤਬ ਹੀ ਬ੍ਰਿਜਰਾਜ ਹਲੀ ਸੋ ਕਹਯੋ ਸੁ ਕਰੋ ਮਨ ਭਾਏ।।**
**ਧਾਇ ਬਲੀ ਬਲ ਲੈ ਕਰ ਮੈ ਹਲ ਪਾਂਚਨ ਕੇ ਸਿਰ ਕਾਟਿ ਗਿਰਾਏ।।੧੨੭੨।।**

ਅਰਥ – ਧੂਮ ਸਿੰਹ, ਧੁਜ ਸਿੰਹ, ਮਨ ਸਿੰਹ, ਧਉਰ ਸਿੰਹ ਤੇ ਧਰਾਧਰ ਸਿੰਹ ਆਦਿਕ ਸਾਰੇ ਹੀ ਰਣ ਭੂਮੀ ਵਿਚ ਕ੍ਰੋਧ ਕਰ ਕੇ ਆ ਗਏ। ਹੱਥਾਂ ਵਿਚ ਢਾਲਾਂ ਤੇ ਡਰਾਉਣੀਆਂ ਤਲਵਾਰਾਂ ਲੈ ਕੇ, ਸ਼ਰਮ ਨੂੰ ਛੱਡ ਕੇ, ਅਤੇ ਨਿਸੰਗ ਹੋ ਕੇ ਕ੍ਰਿਸ਼ਨ ਦੇ ਸਾਹਮਣੇ ਹੱਲਾ ਕਰ ਕੇ ਪਏ ਹਨ। ਉਨ੍ਹਾਂ ਨੂੰ ਵੇਖ ਕੇ ਕ੍ਰਿਸ਼ਨ ਜੀ ਨੇ ਬਲਿਰਾਮ ਨੂੰ ਆਖਿਆ ਕਿ ਜੋ ਕੁਝ ਤੇਰੇ ਮਨ ਵਿਚ ਭਾਉਂਦਾ ਹੈ, ਓਹੋ ਹੀ ਕਰ। ਬਲਿਰਾਮ ਜੋਧਾ ਉਸੇ ਵੇਲੇ ਹੀ ਹੱਥ ਵਿਚ ਹਲ ਲੈ ਕੇ ਹੱਲਾ ਕਰ ਕੇ ਜਾ ਪਿਆ ਅਤੇ ਉਸਨੇ ਪੰਜਾਂ ਰਾਜਿਆਂ ਦੇ ਸਿਰ ਵੱਢ ਕੇ ਸੁੱਟ ਦਿੱਤੇ।। ੧੨੭੨।।

**ਦੋਹਰਾ।। ਦੋ ਅਛੂਹਨੀ ਦਲ ਨ੍ਰਿਪਤ ਪਾਂਚੋਂ ਹਨੇ ਰਿਸਾਇ।।**
**ਏਕ ਦੋਇ ਜੀਵਤ ਬਚੇ ਰਨ ਤਜਿ ਗਏ ਪਰਾਇ।। ੧੨੭੩।।**

ਅਰਥ – ਦੋ ਅਛੋਹਨੀ ਫ਼ੌਜ ਦੇ ਸਮੇਤ, ਕ੍ਰੋਧ ਦੇ ਭਰੇ ਹੋਏ ਪੰਜੇ ਰਾਜੇ ਮਾਰ ਦਿੱਤੇ। ਇਕ ਦੋ ਫ਼ੌਜੀ ਜੀਉਂਦੇ ਬਚੇ, ਉਹ ਜੰਗ ਛੱਡ ਕੇ ਭੱਜ ਗਏ।। ੧੨੭੩।।

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁੱਧੁ ਪ੍ਰਬੰਧੇ ਪਾਂਚ ਭੂਪ ਦੋ ਅਛੂਹਨੀ ਦਲ ਸਹਤ ਬਧਹ ਧਿਆਇ ਸਮਾਪਤੰ।।**

– – – – –

*************************************************************

## ਅਥ ਦ੍ਵਾਦਸ ਭੂਪ ਜੁੱਧ ਕਥਨੰ॥

ਸ੍ਵੈਯਾ॥ ਦ੍ਵਾਦਸ ਭੂਪ ਨਿਹਾਰ ਦਸਾ ਤਿਹ ਦਾਂਤਨ ਪੀਸ ਕੈ ਕੋਪ ਕੀਯੋ॥
ਧਰੀਆ ਸਭ ਹੀ ਬਰ ਅੱਤ੍ਰਨ ਕੇ ਬਹੁ ਸਸਤ੍ਰਨਿ ਕੇ ਦਲ ਬਾਂਟ ਦੀਯੋ॥
ਮਿਲਿ ਆਪ ਬਿਖੈ ਤਿਨ ਮੰਤ੍ਰ ਕੀਯੋ ਕਰਿ ਕੈ ਅਤਿ ਛੋਭ ਸੋ ਤਾਤੋ ਹੀਯੋ॥
ਲਰਿ ਹੈ ਮਰਿ ਹੈ ਭਵ ਕੋ ਤਰਿ ਹੈ ਜਸ ਸਾਥ ਭਲੋ ਪਲ ਏਕ ਜੀਯੋ॥੧੨੭੪॥

ਅਰਥ - ਬਾਰਾਂ ਰਾਜਿਆਂ ਨੇ ਪੰਜਾਂ ਰਾਜਿਆਂ ਦੀ ਹਾਲਤ ਵੇਖ ਕੇ, ਦੰਦ ਪੀਹ ਕੇ ਬੜਾ ਕ੍ਰੋਧ ਕਰ ਲਿਆ। ਉਹ ਸਾਰੇ ਹੀ ਚੰਗੇ ਚੰਗੇ ਅਸਤ੍ਰਾਂ ਦੇ ਧਾਰਨ ਵਾਲੇ ਸਨ, ਫਿਰ ਉਨ੍ਹਾਂ ਨੇ ਸਾਰੀ ਫ਼ੌਜ ਨੂੰ ਬਹੁਤ ਸਾਰੇ ਸ਼ਸਤ੍ਰ ਵੰਡ ਦਿੱਤੇ। ਆਪੋ ਵਿਚ ਇਕੱਠੇ ਹੋ ਕੇ, ਉਨ੍ਹਾਂ ਨੇ ਸਲਾਹ ਕੀਤੀ, ਅਤੇ ਕ੍ਰੋਧ ਦੇ ਨਾਲ ਉਨ੍ਹਾਂ ਦੀਆਂ ਛਾਤੀਆਂ ਸੜਨ ਲੱਗ ਪਈਆਂ। ਕਹਿਣ ਲੱਗੇ ਜੋ ਕੋਈ ਲੜਦਾ ਹੋਇਆ ਹੀ ਮਰ ਜਾਂਦਾ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ, ਇੱਜਤ ਨਾਲ ਜਿਊਣ ਦਾ ਇਕ ਪਲ ਵੀ ਚੰਗਾ ਹੈ ਬੇਇੱਜਤ ਹੋ ਕੇ ਜਿਊਣ ਨਾਲੋਂ॥ ੧੨੭੪॥

ਸ੍ਵੈਯਾ॥ ਯੌਂ ਮਨ ਮੈ ਧਰਿ ਆਇ ਅਰੇ ਸੁ ਘਨੋ ਦਲੁ ਲੈ ਹਰਿ ਪੇਖਿ ਹਕਾਰੇ॥
ਯਾਹੀ ਹਨੇ ਨ੍ਰਿਪ ਪਾਂਚ ਅਬੈ ਹਮ ਸੰਗਿ ਲਰੋ ਹਰਿ ਭ੍ਰਾਤ ਤੁਮਾਰੋ॥
ਨਾ ਤਰ ਆਇ ਭਿਰੋ ਤੁਮ ਹੂੰ ਨਹਿ ਆਯੁਧ ਛਾਡ ਕੈ ਧਾਮ ਸਿਧਾਰੋ॥
ਜੋ ਤੁਮ ਮੈ ਬਲੁ ਹੈ ਘਟਿਕਾ ਲਰਿ ਕੈ ਲਖਿ ਲੈ ਪੁਰਖੱਤ ਹਮਾਰੋ॥ ੧੨੭੫॥

ਅਰਥ - ਇਸ ਤਰ੍ਹਾਂ ਮਨ ਵਿਚ ਇਰਾਦਾ ਧਾਰ ਕੇ ਆ ਅੜੇ ਅਤੇ ਬਹੁਤ ਸਾਰੀ ਫ਼ੌਜ ਲੈ ਕੇ ਕ੍ਰਿਸ਼ਨ ਨੂੰ ਵੇਖ ਕੇ ਵੰਗਾਰਿਆ ਕਿ ਹੇ ਹਰੀ! ਇਸਨੇ ਹੁਣੇ ਹੀ ਪੰਜ ਰਾਜੇ ਮਾਰੇ ਹਨ. ਇਹ ਤੇਰਾ ਭਰਾ ਸਾਡੇ ਨਾਲ ਆ ਕੇ ਜੁੱਧ ਕਰੇ। ਨਹੀਂ ਤਾਂ ਤੂੰਹੀ ਆ ਕੇ ਜੁੱਧ ਕਰ, ਨਹੀਂ ਤਾਂ ਸਸਤ੍ਰ ਛੱਡ ਕੇ ਘਰ ਨੂੰ ਚਲਾ ਜਾਹ। ਜੇਕਰ ਤੇਰੇ ਵਿਚ ਜੋਰ ਹੈ ਤਾਂ ਇਕ ਘੜੀ ਭਰ ਜੁੱਧ ਕਰ ਕੇ, ਸਾਡੇ ਤਾਕਤ ਨੂੰ ਜਾਣ ਲੈ॥ ੧੨੭੫॥

ਸ੍ਵੈਯਾ॥ ਯੋ ਸੁਨਿ ਕੈ ਬਤੀਯਾ ਤਿਨ ਕੀ ਸਭ ਆਯੁਧ ਲੈ ਹਰਿ ਸਾਮੁਹੇ ਆਯੋ॥
ਸਾਹਿਬ ਸਿੰਘ ਕੋ ਸੀਸ ਕਟਯੋ ਸੁ ਸਦਾ ਸਿੰਘ ਮਾਰ ਕੈ ਭੂਮ ਗਿਰਾਯੋ॥
ਸੁੰਦਰ ਸਿੰਘ ਅਧੰ ਧਰ ਕੈ ਪੁਨਿ ਸਾਜਨ ਸਿੰਘ ਹਨਯੋ ਰਨ ਪਾਯੋ॥
ਕੇਸਨ ਤੇ ਗਹਿ ਕੇ ਸਬਲੇਸ ਧਰਾ ਪਟਕਯੋ ਇਮ ਜੁੱਧੁ ਮਚਾਯੋ॥ ੧੨੭੬॥

ਅਰਥ - ਉਨ੍ਹਾਂ ਸਭਨਾਂ ਦੀਆਂ ਇਸ ਤਰ੍ਹਾਂ ਗੱਲਾਂ ਸੁਣ ਕੇ, ਸ਼ਸਤ੍ਰ ਲੈ ਕੇ ਕ੍ਰਿਸ਼ਨ ਉਨ੍ਹਾਂ ਦੇ

ਸਾਹਮਣੇ ਆ ਗਿਆ। ਆਉਂਦਿਆਂ ਹੀ ਸਾਹਿਬ ਸਿੰਹ ਦਾ ਸਿਰ ਵੱਢ ਸੁੱਟਿਆ ਅਤੇ ਸੱਦਾ ਸਿੰਹ ਨੂੰ ਮਾਰ ਕੇ ਧਰਤੀ ਉੱਤੇ ਡੇਗ ਦਿੱਤਾ। ਸੁੰਦਰ ਸਿੰਹ ਨੂੰ ਅੱਧੋ ਅੱਧ ਕਰ ਕੇ ਧਰਤੀ ਉੱਤੇ ਸੁੱਟ ਦਿੱਤਾ ਅਤੇ ਸੱਜਣ ਸਿੰਹ ਨਾਲ ਚੁੱਧ ਕਰ ਕੇ ਉਸਨੂੰ ਮਾਰ ਲਿਆ। ਸਬਲ ਸਿੰਹ ਨੂੰ ਕੇਸਾਂ ਤੋਂ ਫੜ ਕੇ ਧਰਤੀ ਉੱਤੇ ਪਟਕਾ ਮਾਰਿਆ, ਇਸ ਤਰ੍ਹਾਂ ਦਾ ਚੁੱਧ ਕ੍ਰਿਸ਼ਨ ਨੇ ਉਨ੍ਹਾਂ ਨਾਲ ਮਚਾਇਆ।। ੧੨੭੬।।

**ਦੋਹਰਾ।। ਸਕਤਿ ਸਿੰਘ ਪੁਨਿ ਹਨਯੋ ਰਨ ਸੈਨ ਸਿੰਘ ਹਤ ਦੀਨ।।**
**ਸਫਲ ਸਿੰਘ ਅਰਿ ਸਿੰਘ ਹਨਿ ਸਿੰਘ ਨਾਦ ਹਰਿ ਕੀਨ।। ੧੨੭੭।।**

ਅਰਥ – ਸਕਤ ਸਿੰਹ ਨੂੰ ਮਾਰ ਦਿੱਤਾ ਅਤੇ ਫਿਰ ਸੈਨ ਸਿੰਹ ਨੂੰ ਜੰਗ ਵਿਚ ਮਾਰ ਦਿੱਤਾ। ਸਫਲ ਸਿੰਹ ਤੇ ਅਰਿ ਸਿੰਹ ਨੂੰ ਮਾਰ ਕੇ, ਕ੍ਰਿਸ਼ਨ ਜੀ ਨੇ ਸਿੰਘ-ਨਾਦ ਕੀਤਾ ਅਰਥਾਤ ਸ਼ੇਰ ਵਾਂਗੂੰ ਭੱਬਕ ਮਾਰ ਕੇ ਲਲਕਾਰਾ ਮਾਰਿਆ।। ੧੨੭੭।।

## ਸੁਵੱਛ ਸਿੰਘ ਬਾਚ।।

**ਸ੍ਵੈਯਾ।। ਸ੍ਵਛ ਨਰੇਸ ਕਹਿਯੋ ਹਰਿ ਸਿਉ ਅਪਨੇ ਬਲ ਕੋਪ ਅਯੋਧਨ ਮੈ।।**
**ਅਬ ਤੈ ਦਸ ਭੂਪ ਹਨੇ ਬਲਵੰਡ ਨ ਰੰਚਕ ਤ੍ਰਾਸ ਕੀਯੋ ਮਨ ਮੈ।।**
**ਜਦੁਬੀਰ ਕੀ ਓਰ ਤੇ ਤੀਰ ਚਲੈ ਬਰਖਾ ਜਿਮ ਸਾਵਨ ਕੇ ਘਨ ਮੈ।।**
**ਸਰ ਪਉਨ ਕੇ ਜੋਰ ਲਗੇ ਨ ਟਰਯੋ ਗਿਰ ਜਿਉ ਥਿਰੁ ਠਾਢ ਰਹਯੋ ਰਨ ਮੈ।। ੧੨੭੮।।**

ਅਰਥ – ਰਾਜਾ ਸ੍ਵੱਛ ਸਿੰਹ ਨੇ ਆਪਣੇ ਬਲ ਦਾ ਰਣ ਵਿਚ ਕ੍ਰੋਧ ਕਰ ਕੇ ਕ੍ਰਿਸਨ ਜੀ ਨੂੰ ਆਖਿਆ। ਤੂੰ ਹੁਣੇ ਹੀ ਬੜੇ ਬਲਵਾਨ ਦਸ ਰਾਜੇ ਮਾਰ ਸੁੱਟੇ ਹਨ, ਅਤੇ ਮਨ ਵਿਚ ਭੋਰਾ ਜਿੰਨਾ ਭੀ ਡਰ ਨਹੀਂ ਮੰਨਿਆ ਹੈ। ਕ੍ਰਿਸ਼ਨ ਜੀ ਵੱਲੋਂ ਇਸ ਤਰ੍ਹਾਂ ਤੀਰ ਚਲਦੇ ਹਨ, ਜਿਵੇਂ ਸਾਵਣ ਦੇ ਬੱਦਲਾਂ ਵਿਚੋਂ ਬਰਖਾ ਹੁੰਦੀ ਹੈ। ਤੀਰਾਂ ਰੂਪ ਹਵਾ ਦੇ ਜੋਰ ਲੱਗਣ ਨਾਲ ਹਿੱਲਿਆ ਨਹੀਂ ਹੈ, ਪਹਾੜ ਵਾਂਗੂੰ ਅਚੱਲ ਹੋ ਕੇ ਰਣ ਵਿਚ ਖੜੋ ਰਿਹਾ ਹੈ।। ੧੨੭੮।।

**ਦੋਹਰਾ।। ਜਦੁਬੀਰਨ ਸੋ ਅਤਿ ਲਰਯੋ ਜਿਉ ਬਾਸਵ ਸਿਉ ਜੰਭ।।**
**ਅਚਲ ਰਹਯੋ ਤਿਹ ਠਉਰ ਨ੍ਰਿਪ ਜਿਉ ਰਨ ਮੈ ਰਨਖੰਭ।। ੧੨੭੯।।**

ਅਰਥ – ਯਾਦਵ ਸੂਰਮਿਆਂ ਨਾਲ ਬੜਾ ਭਾਰਾ ਯੁੱਧ ਕੀਤਾ, ਜਿਵੇਂ ਇੰਦ੍ਰ ਦੇ ਨਾਲ 'ਜੰਭ' ਦੈਂਤ ਨੇ ਯੁੱਧ ਕੀਤਾ ਸੀ। ਰਾਜਾ ਉਸ ਜਗ੍ਹਾ ਤੇ ਅਚੱਲ ਖੜਾ ਰਿਹਾ, ਜਿਵੇਂ ਰਣ ਵਿਚ 'ਰਣਖੰਭਾ' ਗੱਡਿਆ ਹੁੰਦਾ ਹੈ।। ੧੨੭੯।।

**ਸ੍ਵੈਯਾ।। ਜਿਉ ਨ ਹਲੈ ਗਿਰ ਕੰਚਨ ਕੋ ਅਤਿ ਹਾਥਨ ਕੋ ਬਲ ਕੋਊ ਕਰੈ।।**
**ਅਰਿ ਜਿਉ ਧ੍ਰੂਅ ਲੋਕ ਚਲੈ ਨ ਕਹੂ ਸਿਵ ਮੂਰਤ ਜਿਉ ਕਬਹੂ ਨ ਟਰੈ।।**

ਬਰ ਜਿਉ ਨ ਸਤੀ ਸਤਿ ਛਾਡਿ ਪਤਿਬ੍ਰਿਤਿ ਜਿਉ ਸਿਧ ਜੋਗ ਮੈ ਧਯਾਨ ਧਰੈ।।
ਤਿਮ ਸਯਾਮ ਚਮੂ ਮਧ ਸ੍ਰੱਛ ਨਰੇਸ ਹਠੀ ਰਨ ਤੇ ਨਹੀ ਨੈਕੁ ਟਰੈ।। ੧੨੯੦।।

ਅਰਥ – ਜਿਵੇਂ ਸੋਨੇ ਦਾ ਪਹਾੜ ਭਾਵ ਸੁਮੇਰ ਪਰਬਤ ਹਿੱਲਦਾ ਨਹੀਂ ਹੈ, ਹੱਥਾਂ ਨਾਲ ਭਾਵੇਂ ਕੋਈ ਕਿੰਨਾਂ ਹੀ ਜੋਰ ਕਰ ਕੇ ਹਿਲਾਉਂਦਾ ਰਹੇ। ਜਿਵੇਂ ਧ੍ਰੂਅ ਕਦੇ ਭੀ ਡੋਲਦਾ ਨਹੀਂ ਹੈ, ਅਤੇ ਜਿਵੇਂ ਸ਼ਿਵਜੀ ਦਾ ਧਿਆਨ ਕਦੇ ਭੀ ਨਹੀਂ ਹਿਲਦਾ ਹੈ। ਜਿਵੇਂ ਸਤੀ ਸਤ ਤੋਂ, ਸਿੱਧ ਜੋਗ ਧਿਆਨ ਤੋਂ, ਨਹੀਂ ਹਟਦਾ ਇਸੇ ਤਰ੍ਹਾਂ ਕ੍ਰਿਸ਼ਨ ਦੀ ਫ਼ੌਜ ਵਿਚ ਰਾਜਾ ਸ੍ਰਛ ਸਿੰਹ ਖੜਾ ਹੈ ਉਹ ਹਠੀ ਰਣ ਤੋਂ ਰੱਤੀ ਜਿੰਨਾ ਭੀ ਡੋਲਦਾ ਨਹੀਂ ਹੈ।। ੧੨੯੦।।

ਕਬਿੱਤ।। ਫੇਰਿ ਤਿਨ ਕੋਪਿ ਕੈ ਅਯੋਧਨ ਮੈ ਸਯਾਮ ਕਹਿ
ਬੀਰ ਬਹੁ ਮਾਰੇ ਸ੍ਰਛ ਸਿੰਘ ਮਹਾਂ ਬਲ ਸੈਂ।।
ਅਤਿਰਥੀ ਸਤਿ ਮਹਾਂਰਥੀ ਜੁਗ ਸਤਿ ਤਹਾਂ
ਸਿੰਧੁਰ ਹਜਾਰ ਹਨੇ ਸਜਾਮ ਜੂ ਕੇ ਦਲ ਸੈਂ।।
ਘਨੇ ਬਾਜ ਮਾਰੇ ਰਨ ਪੈਦਲ ਸੰਘਾਰੇ
ਭਈ ਰੁਧਰ ਰੰਗੀਨ ਭੂਮਿ ਲਹਰੈਂ ਉਛਲ ਸੈਂ।।
ਘਾਇਲ ਗਿਰੇ ਸੁ ਮਾਨੋ ਮਹਾਂ ਮਤਵਾਰੇ ਹ੍ਵੈ ਕੇ
ਸੋਏ ਰੂਮੀ ਤਲੈ ਲਾਲ ਡਾਰ ਕੈ ਅਤਲਸੈਂ।। ੧੨੯੧।।

ਪਦ ਅਰਥ – ਅਤਲਸੈਂ=ਇਕ ਪ੍ਰਕਾਰ ਦਾ ਰੇਸ਼ਮੀ ਚਮਕੀਲਾ ਬਸਤ੍ਰ, ਪੁਰਾਤਨ ਸਮਿਆਂ ਵਿਚ ਰੂਮੀ ਅਤਲਸ ਲਾਲ ਰੰਗ ਦੀ ਬੜੀ ਮਸ਼ਹੂਰ ਸੀ।।

ਅਰਥ – ਸਿਆਮ ਕਵਿ ਜੀ ਕਹਿੰਦੇ ਹਨ, ਫੇਰ ਉਸ ਸ੍ਰੱਛ ਸਿੰਹ ਨੇ ਕ੍ਰੋਧ ਕਰ ਕੇ ਵੱਡੇ ਭਾਰੇ ਜੋਰ ਨਾਲ ਜੰਗ ਦੇ ਵਿਚ ਬਹੁਤ ਸਾਰੇ ਸੂਰਮੇ ਮਾਰ ਦਿੱਤੇ। ਅਤਰਥੀ ਸੌਂਤ, ਮਹਾਂਰਥੀ ਚੌਦਾਂ ਅਤੇ ਇਕ ਹਜਾਰ ਹਾਥੀ, ਉਸਨੇ ਕ੍ਰਿਸ਼ਨ ਦੀ ਫੌਜ ਵਿਚ ਮਾਰ ਸੁੱਟੇ ਹਨ। ਬਹੁਤ ਸਾਰੇ ਘੋੜੇ ਮਾਰ ਸੁੱਟੇ ਹਨ, ਜੰਗ ਵਿਚ ਪੈਦਲ ਬਹੁਤ ਮਾਰੇ ਹਨ, ਲਹੂ ਨਾਲ ਧਰਤੀ ਲਾਲ ਹੋ ਗਈ ਹੈ, ਅਤੇ ਲਹੂ ਵਿਚੋਂ ਲਹਿਰਾਂ ਉੱਛਲਦੀਆਂ ਹਨ। ਫੱਟੜ ਡਿੱਗੇ ਹੋਏ ਇਸ ਤਰ੍ਹਾਂ ਮਲੂਮ ਹੁੰਦੇ ਹਨ ਮਾਨੋ ਰੂਮੀ ਲੋਕ ਸ਼ਰਾਬ ਨਾਲ ਮਹਾਂ ਮਤਵਾਲੇ ਹੋ ਕੇ, ਹੇਠਾਂ ਲਾਲ ਅਤਲਸਾਂ ਵਿਛਾ ਕੇ ਸੁੱਤੇ ਹੋਏ ਹਨ ਅਰਥਾਤ ਲਹੂ ਨਾਲ ਰੰਗੀ ਹੋਈ ਧਰਤੀ ਹੀ ਲਾਲ ਅਤਲਸਾਂ ਹਨ।। ੧੨੯੧।।

ਦੋਹਰਾ।। ਬਹੁਤ ਸੈਨ ਹਨਿ ਜਾਦਵੀ ਬਢਯੋ ਗਰਬ ਅਪਾਰ।।
ਮਾਨੁ ਉਤਾਰਿਓ ਕ੍ਰਿਸਨ ਪ੍ਰਤਿ ਬੋਲਿਓ ਕੋਪ ਹਕਾਰ।। ੧੨੯੨।।

ਅਰਥ - ਯਾਦਵਾਂ ਦੀ ਬਹੁਤ ਸਾਰੀ ਫ਼ੌਜ ਮਾਰ ਕੇ ਉਸਨੂੰ ਬਹੁਤ ਹੀ ਹੰਕਾਰ ਵੱਧ ਗਿਆ। ਮਾਣ ਉਤਾਰਨ ਵਾਲੇ ਕ੍ਰਿਸ਼ਨ ਨੂੰ ਕ੍ਰੋਧ ਨਾਲ ਬੁਲਾ ਕੇ ਕਹਿਣ ਲੱਗਾ।। ੧੨੯੨।।

ਦੋਹਰਾ।। ਕਹਾ ਭਯੋ ਜੋ ਭੂਪ ਦਸ ਮਾਰੇ ਸਯਾਮ ਰਿਸਾਇ।।
ਜਿਉ ਮ੍ਰਿਗ ਬਨ ਤਿਨ ਭੱਛ ਕਰ ਲਰੇ ਨ ਹਰਿ ਸਮੁਹਾਇ।। ੧੨੯੩।।

ਅਰਥ - ਹੇ ਕ੍ਰਿਸ਼ਨ! ਜੇ ਤੂੰ ਕ੍ਰੋਧ ਕਰ ਕੇ ਦਸ ਰਾਜੇ ਮਾਰ ਦਿੱਤੇ ਹਨ, ਤਾਂ ਕੀ ਹੋ ਗਿਆ ਹੈ? ਜਿਵੇਂ ਹਰਨ ਬਣ ਦੇ ਘਾਹ ਨੂੰ ਖਾ ਕੇ, ਸ਼ੇਰ ਦੇ ਸਾਹਮਣੇ ਖੜੋ ਨਹੀਂ ਸਕਦਾ। ਇਵੇਂ ਹੀ ਤੂੰ ਮੇਰੇ ਵਰਗੇ ਮਹਾਂ ਬਲਵਾਨ ਦੇ ਸਾਹਮਣੇ ਖਲੋ ਨਹੀਂ ਸਕਦਾ।। ੧੨੯੩।।

ਰਿਪ ਕੇ ਬਚਨ ਸੁਨੰਤ ਹੀ ਬੋਲੇ ਹਰਿ ਮੁਸਕਾਇ।।
ਸ੍ਰਛ ਸਿੰਘ ਤੁਅ ਮਾਰਿ ਹੋ ਸਯਾਰ ਸਿੰਘ ਕੀ ਨਯਾਂਇ।। ੧੨੯੪।।

ਅਰਥ - ਦੁਸ਼ਮਨ ਦੇ ਬਚਨ ਸੁਣਦਿਆਂ ਹੀ ਕ੍ਰਿਸ਼ਨ ਜੀ ਹੱਸ ਕੇ ਕਹਿਣ ਲੱਗੇ-ਹੇ ਸ੍ਰੱਛ ਸਿੰਹ! ਤੈਨੂੰ ਇਸ ਤਰ੍ਹਾਂ ਮਾਰਾਂਗਾ, ਜਿਵੇਂ ਸ਼ੇਰ ਗਿੱਦੜ ਨੂੰ ਮਾਰਦਾ ਹੈ।। ੧੨੯੪।।

ਸ੍ਵੈਯਾ।। ਸਿੰਘ ਨਿਹਾਰ ਕੈ ਜਿਉ ਸਰਦੂਲ ਘਨੋ ਬਲ ਕੈ ਰਿਸ ਸਾਥ ਤਚਾਯੋ।।
ਜਿਉ ਗਜਰਾਜ ਲਖਯੋ ਬਨ ਮੈ ਮ੍ਰਿਗਰਾਜ ਮਨੋ ਅਤਿ ਕੋਪ ਬਢਾਯੋ।।
ਜਿਉ ਚਿਤਵਾ ਮ੍ਰਿਗ ਪੇਖ ਕੈ ਦਉਰਤ ਸ੍ਰੱਛ ਨਰੇਸ ਪੈ ਤਿਉ ਹਰਿ ਧਾਯੋ।।
ਪਉਨ ਕੇ ਗਉਨ ਤੇ ਆਗ ਚਲਯੋ ਹਰਿ ਕੋ ਰਥੁ ਦਾਰਕ ਐਸੇ ਧਵਾਯੋ।। ੧੨੯੫।।

ਅਰਥ - ਜਿਵੇਂ ਸ਼ੇਰ ਨੂੰ ਵੇਖ ਕੇ, ਬੱਬਰ ਸ਼ੇਰ ਬਹੁਤਾ ਜ਼ੋਰ ਕਰ ਕੇ ਕ੍ਰੋਧ ਨਾਲ ਘੂਰ ਘੂਰ ਉਸਨੂੰ ਵੇਖਦਾ ਤੇ ਤਾੜਦਾ ਹੈ। ਜਿਵੇਂ ਬਨ ਵਿਚ ਮਸਤ ਹਾਥੀ ਨੂੰ ਜਾਣ ਕੇ ਮਾਨੋਂ ਸ਼ੇਰ ਨੇ ਮਨ ਵਿਚ ਬੜਾ ਭਾਰਾ ਕ੍ਰੋਧ ਵਧਾ ਲਿਆ ਹੈ। ਜਿਵੇਂ ਚੀਤਾ ਹਰਨ ਨੂੰ ਵੇਖ ਕੇ ਭੱਜ ਕੇ ਪੈਂਦਾ ਹੈ, ਤਿਵੇਂ ਸ੍ਰੱਛ ਸਿੰਹ ਉਤੇ ਕ੍ਰਿਸ਼ਨ ਨੇ ਧਾਵਾ ਕੀਤਾ ਹੈ। ਕ੍ਰਿਸ਼ਨ ਦੇ ਰਥਵਾਹੀ ਨੇ ਇਸ ਤਰ੍ਹਾਂ ਰੱਥ ਭਜਾਇਆ ਹੈ ਜਿਵੇਂ ਹਵਾ ਦੇ ਵੇਗ ਨਾਲ ਅੱਗ ਮਚਦੀ ਹੈ।। ੧੨੯੫।।

ਸ੍ਵੈਯਾ।। ਉਤ ਤੇ ਨ੍ਰਿਪ ਸ੍ਰਛ ਭਯੋ ਸਮੁਹੇ ਇਤ ਤੇ ਸੁ ਚਲਯੋ ਰਿਸ ਕੈ ਬਲ ਭੱਈਯਾ।।
ਬਾਨ ਕਮਾਨ ਕ੍ਰਿਪਾਨ ਲਰੇ ਦੋਊ ਆਪਸਿ ਮੈ ਬਰ ਜੁੱਧੁ ਕਰੱਈਯਾ।।
ਮਾਰ ਹੀ ਮਾਰ ਪੁਕਾਰ ਅਰੇ ਨ ਟਰੇ ਰਨ ਤੇ ਅਤਿ ਧੀਰ ਧਰੱਈਯਾ।।
ਸਯਾਮ ਤੇ ਰਾਮ ਤੇ ਜਾਦਵ ਤੇ ਨ ਡਰਯੋ ਸੁ ਲਰਯੋ ਬਰਬੀਰ ਲਰੱਈਯਾ।।੧੨੯੬।।

ਅਰਥ - ਉਧਰੋਂ ਰਾਜਾ ਸ੍ਰਛ ਸਿੰਹ ਸਾਹਮਣੇ ਹੋਇਆ ਅਤੇ ਇਧਰੋਂ ਕ੍ਰੋਧ ਕਰ ਕੇ ਕ੍ਰਿਸ਼ਨ

***********************************************************

ਤੁਰਿਆ ਤੀਰ, ਕਮਾਨ ਤੇ ਤਲਵਾਰਾਂ ਲੈ ਕੇ, ਆਪੋ ਵਿਚ ਲੜਦੇ ਹਨ ਅਤੇ ਬੜਾ ਭਿਆਨਕ ਜੁੱਧ ਕਰਦੇ ਹਨ। 'ਮਾਰ ਲੈਂ, ਮਾਰ ਲੈਂ' ਦੀ ਪੁਕਾਰ ਕਰਦੇ ਹੋਏ ਅੜੇ ਖੜੋਤੇ ਹਨ, ਆਪਣੀ ਥਾਂ ਤੋਂ ਟਲਦੇ ਨਹੀਂ ਹਨ, ਬੜਾ ਹੌਂਸਲਾ ਧਰ ਰਹੇ ਹਨ। ਕ੍ਰਿਸ਼ਨ ਪਾਸੋਂ, ਬਲਿਰਾਮ ਪਾਸੋਂ ਤੇ ਜਾਦਵ ਸੈਨਾ ਪਾਸੋਂ ਸ੍ਰਛ ਸਿੰਹ ਡਰਿਆ ਨਹੀਂ ਹੈ, ਉਹ ਲੜਾਕਾ ਬੀਰ ਬੜੇ ਜੋਰ ਨਾਲ ਲੜ ਰਿਹਾ ਹੈ।। ੧੨੯੬।।

**ਦੋਹਰਾ।। ਅਧਿਕ ਜੁੱਧੁ ਜਬ ਤਿਨ ਕੀਯੋ ਤਬ ਬ੍ਰਿਜਪਤਿ ਕਾ ਕੀਨ।।**
**ਖੜਗ ਧਾਰਿ ਸਿਰ ਸੱਤ੍ਰ ਕੋ ਮਾਰ ਜੁਦਾ ਕਰ ਦੀਨ।। ੧੨੯੭।।**

ਅਰਥ - ਜਦ ਉਸਨੇ ਬੜਾ ਭਾਰਾ ਜੁੱਧ ਕੀਤਾ, ਤਦ ਕ੍ਰਿਸ਼ਨ ਜੀ ਨੇ ਕੀ ਕੀਤਾ? ਵੈਰੀ ਨੂੰ ਕਿਰਪਾਨ ਮਾਰ ਕੇ ਉਸਦੀ ਧਾਰ ਨਾਲ ਸਿਰ ਨੂੰ ਧੜ ਤੋਂ ਵੱਖ ਕਰ ਦਿੱਤਾ।। ੧੨੯੭।।

**ਦੋਹਰਾ।। ਸ੍ਰਛ ਸਿੰਘ ਜਬ ਮਾਰਯੋ ਸਮਰ ਸਿੰਘ ਕੀਯੋ ਕੋਪ।।**
**ਨਹ ਭਾਜਯੋ ਲਖਿ ਸਮਰ ਕੋ ਰਹਯੋ ਸੁ ਦ੍ਰਿੜ ਪਗ ਰੋਪ।। ੧੨੯੮।।**

ਅਰਥ - ਜਦ ਸ੍ਰਛ ਸਿੰਹ ਨੂੰ ਮਾਰ ਲਿਆ ਤਦ ਸਮਰ ਸਿੰਹ ਨੇ ਕ੍ਰੋਧ ਕੀਤਾ। ਉਹ ਜੰਗ ਨੂੰ ਵੇਖ ਕਰ ਕੇ ਭੱਜਿਆ ਨਹੀਂ ਹੈ, ਸਗੋਂ ਪੈਰ ਗੱਡ ਕੇ ਅਚੱਲ ਖੜੋ ਰਿਹਾ ਹੈ।। ੧੨੯੮।।

**ਸ੍ਵੈਯਾ।। ਰੋਸ ਕੈ ਬੀਰ ਬਲੀ ਅਸਿ ਲੈ ਅਤਿ ਹੀ ਭਟ ਸ੍ਰੀ ਜਦੁਬੀਰ ਕੇ ਮਾਰੇ।।**
**ਅਉਰ ਕਿਤੇ ਗਿਰਿ ਘਾਇਲ ਹ੍ਵੈ ਕਿਤਨੇ ਰਨ ਭੂਮਹਿ ਹਾਰ ਪਧਾਰੇ।।**
**ਸਯਾਮ ਜੂ ਪੈ ਇਹ ਭਾਂਤ ਕਹਯੋ ਸਮਰੇਸ ਬਲੀ ਤਿਹ ਤੇ ਹਮ ਹਾਰੇ।।**
**ਕਾਸੀ ਮੈ ਜਿਉ ਕਲਵਤ੍ਰ ਵਹੈ ਤਿਮ ਬੀਰਨ ਚੀਰ ਕੈ ਦ੍ਵੈ ਕਰਿ ਡਾਰੇ।।੧੨੯੯।।**

ਅਰਥ - ਬਲਵਾਨ ਸੂਰਮੇ ਸਮਰ ਸਿੰਹ ਨੇ ਕ੍ਰੋਧ ਕਰ ਕੇ ਤੇ ਹੱਥ ਵਿਚ ਤਲਵਾਰ ਲੈ ਕੇ, ਸ੍ਰੀ ਕ੍ਰਿਸ਼ਨ ਦੇ ਬਹੁਤ ਹੀ ਸੂਰਮੇ ਮਾਰ ਦਿੱਤੇ। ਹੋਰ ਕਿੰਨੇ ਹੀ ਜ਼ਖਮੀ ਹੋ ਕੇ ਡਿੱਗ ਪਏ ਅਤੇ ਕਿੰਨੇ ਹੀ ਰਣ ਭੂਮੀ ਵਿਚ ਹਾਰ ਕੇ ਨੱਸ ਗਏ ਹਨ। ਕ੍ਰਿਸ਼ਨ ਜੀ ਦੇ ਕੋਲ ਜਾ ਕੇ ਇਸ ਤਰ੍ਹਾਂ ਆਖਿਆ ਕਿ ਅਸੀਂ ਸਮਰ ਸਿੰਹ ਸੂਰਮੇ ਪਾਸੋਂ ਹਾਰ ਗਏ ਹਾਂ। ਜਿਵੇਂ ਕਾਂਸੀ ਵਿਚ ਕਲਵੱਤ੍ਰ ਨਾਮੀ ਆਰਾ ਚਲਦਾ ਹੈ, ਓਸੇ ਤਰ੍ਹਾਂ ਹੀ ਸਮਰ ਸਿੰਹ ਦਾ ਖੜਗ ਚਲਦਾ ਹੈ, ਜੋ ਸੂਰਮਿਆਂ ਨੂੰ ਚੀਰ ਕੇ ਦੋ ਟੋਟੇ ਕਰ ਕੇ ਸੁੱਟ ਦੇਂਦਾ ਹੈ।। ੧੨੯੯।।

**ਸ੍ਵੈਯਾ।। ਬੋਲ ਕਹਜੋ ਹਰਿ ਜੂ ਦਲ ਮੈ ਭਟ ਹੈ ਕੋਊ ਜੋ ਅਰਿ ਸੰਗ ਲਰੈ।।**
**ਉਹ ਕੇ ਬਹੁ ਅਸਤ੍ਰ ਸਹੈ ਤਨ ਮੈ ਅਪਨੇ ਉਹਿ ਊਪਰ ਸਸਤ੍ਰ ਕਰੈ।।**
**ਨਿਜ ਪਾਨ ਪੈ ਪਾਨ ਧਰੇ ਘਨਸਯਾਮ ਸੁ ਕੋਇ ਨ ਬੀਰਨ ਲਾਜ ਧਰੈ।।**
**ਰਨ ਮੈ ਜਸ ਕੋ ਸੋਊ ਟੀਕੋ ਲਹੈ ਸਮਰੇਸ ਕੇ ਜੁੱਧ ਤੇ ਨਾਹਿ ਟਰੈ।। ੧੩੦੦।।**

ਅਰਥ – ਕ੍ਰਿਸ਼ਨ ਨੇ ਫ਼ੌਜ ਵਿਚ ਲਲਕਾਰ ਕੇ ਅਖਿਆ-ਕੋਈ ਅਜੇਹਾ ਸੂਰਮਾ ਹੈ, ਜੋ ਜਾ ਕੇ ਵੈਰੀ ਦੇ ਨਾਲ ਲੜੇਗਾ। ਜੋ ਉਸਦੇ ਬਹੁਤੇ ਤੀਰ ਸਰੀਰ ਉਤੇ ਸਹਾਰ ਲਵੇ, ਅਤੇ ਉਸਦੇ ਉਤੇ ਆਪਣੇ ਸ਼ਸਤ੍ਰਾਂ ਦਾ ਵਾਰ ਕਰੇਗਾ। ਆਪਣੇ ਹੱਥ ਵਿਚ ਪਾਨ ਦਾ ਬੀੜਾ ਲੈ ਕੇ ਕ੍ਰਿਸ਼ਨ ਜੀ ਸੋਚ ਰਹੇ ਹਨ, ਕਿ ਇਨ੍ਹਾਂ ਸੂਰਮਿਆਂ ਵਿਚੋਂ ਸਰਮ ਨੂੰ ਧਾਰਨ ਕਰਨ ਵਾਲਾ ਕੋਈ ਭੀ ਨਹੀਂ ਹੈ। ਫਿਰ ਲਲਕਾਰ ਕੇ ਆਖਿਆ ਜੰਗ ਵਿਚ ਓਹੀ ਸੂਰਮਾ ਜਸ ਦਾ ਟਿੱਕਾ ਲਵੇਗਾ, ਜੇਹੜਾ ਸਮਰ ਸਿੰਹ ਨਾਲ ਜੁੱਧ ਕਰਨ ਤੋਂ ਪਿੱਛੇ ਨਹੀਂ ਹਟੇਗਾ।। ੧੨੯੦।।

**ਦੋਹਰਾ।। ਬਹੁਤੁ ਜੁੱਧੁ ਸੁਭਟਨਿ ਕਰਜੋ ਕਹਾ ਕਰੈ ਬਲਵਾਨ।।**
**ਆਹਵ ਸਿੰਘ ਬਲੀ ਹੁਤੋ ਮਾਂਗ ਲੀਏ ਤਿਹ ਪਾਨ।। ੧੨੯੧।।**

ਅਰਥ – ਬਲਵਾਨ ਸੂਰਮਿਆਂ ਨੇ ਬਹੁਤ ਭਾਰਾ ਜੁੱਧ ਕੀਤਾ ਹੈ, ਪਰ ਉਹ ਵਿਚਾਰੇ ਕੀ ਕਰਨ? ਇਕ 'ਆਹਵ ਸਿੰਹ' ਨਾਮ ਵਾਲਾ ਜੋਧਾ ਸੀ, ਉਸ ਨੇ ਕ੍ਰਿਸ਼ਨ ਪਾਸੋਂ ਮੰਗ ਕੇ ਪਾਨ ਦਾ ਬੀੜਾ ਲੈ ਲਿਆ ਹੈ।। ੧੨੯੧।।

**ਕਬਿਯੋ ਬਾਚ।।**

**ਦੋਹਰਾ।। ਕੋਊ ਪ੍ਰਸਨ ਇਹ ਠਾਂ ਕਰੈ ਕਿਉ ਨ ਲਰੇ ਬ੍ਰਿਜਰਾਜ।।**
**ਯਹ ਉੱਤਰ ਹੈ ਤਾਹਿ ਕੋ ਕਉਤਕ ਦੇਖਨ ਕਾਜ।। ੧੨੯੨।।**

ਅਰਥ – ਜੇ ਕੋਈ ਸੁਣਨ ਵਾਲਾ ਇਹ ਕਹੇ ਕਿ ਕ੍ਰਿਸ਼ਨ ਜੀ ਆਪ ਕਿਉਂ ਨਹੀਂ ਲੜੇ ? ਤਾਂ ਇਹ ਕਿਹਾ ਜਾ ਸਕਦਾ ਹੈ ਕਿ ਉਹ ਤਮਾਸ਼ਾ ਵੇਖਣ ਲਈ ਨਹੀਂ ਲੜੇ।। ੧੨੯੨।।

**ਸ੍ਵੈਯਾ।। ਆਹਵ ਸਿੰਘ ਬਲੀ ਹਰਿ ਕੋ ਭਟ ਸੋ ਤਿਹ ਊਪਰ ਕੋਪ ਕੈ ਧਾਯੋ।।**
**ਸੰਗਰ ਸਿੰਘ ਹਠੀ ਹਠਿ ਸਿਉ ਨ ਹਟਜੋ ਸੁ ਤਹਾਂ ਅਤਿ ਜੁੱਧੁ ਮਚਾਯੋ।।**
**ਆਹਵ ਸਿੰਘ ਕੋ ਸੰਗਰ ਸਿੰਘ ਮਹਾਂ ਅਸ ਲੈ ਸਿਰ ਕਾਟਿ ਗਿਰਾਯੋ।।**
**ਐਸੇ ਪਰਯੋ ਧਰ ਪੈ ਧਰ ਮਾਨਹੁ ਬੱਜ੍ਰ ਪਰਯੋ ਭੂਅ ਕੰਪੁ ਜਨਾਯੋ।। ੧੨੯੩।।**

ਅਰਥ – ਕ੍ਰਿਸ਼ਨ ਦਾ ਜੋਧਾ ਆਹਵ ਸਿੰਹ ਕ੍ਰੋਧ ਕਰ ਕੇ ਉਸ ਜੋਧੇ ਉਪਰ ਧਾਵਾ ਕਰ ਕੇ ਆਯਾ ਹੈ। ਸੰਗਰ ਸਿੰਹ ਹਠੀ ਭੀ ਹਠ ਦੇ ਨਾਲ ਡੌਂਟਿਆ ਖੜਾ ਹੈ, ਪਿੱਛੇ ਹਟਿਆ ਨਹੀਂ, ਉਸਨੇ ਬੜਾ ਭਾਰਾ ਜੁੱਧ ਮਚਾਇਆ ਹੈ। ਸੰਗਰ ਸਿੰਹ ਨੇ ਬੜੀ ਵੱਡੀ ਤਲਵਾਰ ਲੈ ਕੇ ਆਹਵ ਸਿੰਹ ਦਾ ਸਿਰ ਕੱਟ ਕੇ ਸੁੱਟ ਦਿੱਤਾ ਹੈ। ਉਸਦਾ ਧੜ ਧਰਤੀ ਉਤੇ ਇਸ ਤਰ੍ਹਾਂ ਆ ਪਿਆ ਹੈ ਮਾਨੋਂ ਬਿਜਲੀ ਦੇ ਪੈਣ ਨਾਲ ਭੁਚਾਲ ਆ ਗਿਆ ਹੈ।। ੧੨੯੩।।

**ਕਬਿਤੁ।। ਭੂਪ ਅਨਰੁਧ ਸਿੰਘ ਠਾਢੋ ਹੁਤੋ ਸਯਾਮ ਤੀਰ**
**ਹਰਿ ਜੂ ਬਿਲੋਕ ਕੈ ਨਿਕਟਿ ਬੋਲ ਲਯੋ ਹੈ।।**

ਕੀਨੋ ਸਨਮਾਨ ਘਨਸਯਾਮ ਕਹਯੋ ਜਾਹੁ ਤੁਮ
ਰਥਹਿ ਧਵਾਹਿ ਚਲਯੋ ਰਨ ਮਾਂਝ ਗਯੋ ਹੈ।।
ਤੀਰ ਤਰਵਾਰਨ ਕੋ ਸੈਥੀ ਜਮਦਾਰਨ ਕੋ
ਘਟਿਕਾ ਦੁਇ ਤਿਹੀ ਠਉਰ ਮਹਾਂ ਜੁੱਧੁ ਭਯੋ ਹੈ।।
ਜੈਸੇ ਸਿੰਘ ਮ੍ਰਿਗ ਕੋ ਸਿਚਾਨੋ ਜੈਸੇ ਚਿਰੀਆ ਕੋ
ਤੈਸੇ ਹਰਿ ਬੀਰ ਕੋ ਸਮਰ ਸਿੰਘ ਹਯੋ ਹੈ।। ੧੨੯੪।।

ਅਰਥ – ਕ੍ਰਿਸ਼ਨ ਦੇ ਕੋਲ ਹੀ ਰਾਜਾ ਅਨਰੁਧ ਸਿੰਹ ਖੜੋਤਾ ਹੋਇਆ ਸੀ, ਕ੍ਰਿਸ਼ਨ ਜੀ ਨੇ ਉਸਨੂੰ ਵੇਖ ਕੇ ਆਪਣੇ ਕੋਲ ਬੁਲਾ ਲਿਆ ਹੈ। ਪਹਿਲੇ ਉਸਦਾ ਆਦਰ ਮਾਣ ਕੀਤਾ, ਫਿਰ ਕ੍ਰਿਸ਼ਨ ਜੀ ਨੇ ਉਸਨੂੰ ਕਿਹਾ–ਤੂੰ ਜੰਗ ਕਰਨ ਜਾਹੁ, ਉਹ ਰਥ ਨੂੰ ਭਜਾ ਕੇ ਰਣ ਭੂਮੀ ਵਿਚ ਚਲਾ ਗਿਆ ਹੈ। ਤੀਰਾਂ ਤੇ ਤਲਵਾਰਾਂ ਨੂੰ ਚਲਾਯਾ, ਸੈਹਥੀ ਤੇ ਕਟਾਰਾਂ ਨੂੰ ਇਕ ਦੂਜੇ ਉਤੇ ਵਰਤਿਆ, ਦੋ ਘੜੀਆਂ ਤੱਕ ਉਸ. ਜਗ੍ਹਾ ਤੇ ਘੋਰ ਯੁੱਧ ਹੋਇਆ ਹੈ। ਜਿਸ ਤਰ੍ਹਾਂ ਸ਼ੇਰ ਹਰਨ ਨੂੰ ਤੇ ਬਾਜ ਚਿੜੀਆਂ ਨੂੰ ਮਾਰ ਲੈਂਦਾ ਹੈ, ਉਸੇ ਤਰ੍ਹਾਂ ਹੀ ਕ੍ਰਿਸ਼ਨ ਦੇ ਜੋਧੇ ਨੂੰ ਸਮਰ ਸਿੰਹ ਨੇ ਮਾਰ ਲਿਆ ਹੈ।। ੧੨੯੪।।

ਕਬਿਤੁ।। ਜੈਸੇ ਕੋਊ ਅਉਖਦ ਕੇ ਬਲ ਕਬਿ ਸਯਾਮ ਕਹੈ
ਦੂਰ ਕਰੇ ਸਤਿ ਬੈਦ ਰੋਗ ਸੰਨਪਾਤ ਕੋ।।
ਜੈਸੇ ਕੋਊ ਸੁਕਬਿ ਕੁਕਬਿ ਕੇ ਕਬਿਤ ਸੁਨਿ
ਸਭਾ ਬੀਚ ਦੂਖਿ ਕਰਿ ਮਾਨਤ ਨ ਬਾਤ ਕੋ।।
ਜੈਸੇ ਸਿੰਘ ਨਾਗ ਕੋ ਹਨਤ ਜਲ ਆਗ ਕੋ
ਅਮਲੁ ਸੁਰ ਰਾਗ ਕੋ ਸਚਿੰਤ ਨਰ ਗਾਤ ਕੋ।।
ਤੈਸੇ ਤਤਕਾਲ ਹਰਿ ਬੀਰ ਮਾਰ ਡਾਰਯੋ
ਜੈਸੇ ਲੋਭ ਹੂੰ ਤੇ ਮਹਾਂ ਗੁਨਿ ਨਾਸੈ ਤਮ ਪ੍ਰਾਤ ਕੋ।। ੧੨੯੫।।

ਪਦ ਅਰਥ – ਸੰਨਪਾਤ=ਸਰਸਾਮ ਵਰਮ ਦਿਮਾਗ।। ਵਾਤ, ਪਿੱਤ ਤੇ ਕਫ ਸਰੀਰ ਦੇ ਤਿੰਨ ਧਾਤੂ ਵਿਕਾਰੀ ਹੋ ਕੇ ਪੈਦਾ ਹੋਇਆ ਰੋਗ, ਜੋ ਕਿ ਖਤਰਨਾਕ ਤਾਪ ਹੁੰਦਾ ਹੈ।।

ਅਰਥ – ਸਿਆਮ ਕਵਿ ਜੀ ਆਖਦੇ ਹਨ, ਜਿਸ ਤਰ੍ਹਾਂ ਕੋਈ ਸੁਯੋਗ ਵੈਦ, ਦਵਾਈ ਦੇ ਜੋਰ ਨਾਲ ਸੰਨਪਾਤ ਰੋਗ ਨੂੰ ਦੂਰ ਕਰ ਦੇਂਦਾ ਹੈ। ਜਿਸ ਤਰ੍ਹਾਂ ਕੋਈ ਉੱਤਮ ਕਵੀ, ਨੀਚ ਕਵੀ ਦੀ ਕਵਿਤਾ ਨੂੰ ਸੁਣ ਕੇ, ਸਭਾ ਵਿਚ

ਦੁਖ ਪ੍ਰਾਪਤ ਕਰਦਾ ਹੈ ਅਤੇ ਉਸ ਦੀ ਗੱਲ ਨੂੰ ਮੰਨਦਾ ਨਹੀਂ ਹੈ। ਜਿਸ ਤਰ੍ਹਾਂ ਸ਼ੇਰ ਹਾਥੀ ਨੂੰ ਤੇ ਪਾਣੀ ਅੱਗ ਨੂੰ ਨਾਸ ਕਰਦਾ ਹੈ ਅਤੇ ਜਿਸ ਤਰ੍ਹਾਂ ਖੱਟਾ ਰਾਗ ਦੀ ਸੁਰ ਨੂੰ ਤੇ ਚਿੰਤਾ ਮਨੁੱਖ ਨੂੰ ਨਾਸ ਕਰਦੀ ਹੈ। ਜਿਸ ਤਰ੍ਹਾਂ ਲਾਲਚ ਕਰਨ ਨਾਲ ਚੰਗੇ ਗੁਣ ਤੇ ਸਵੇਰ ਚੜ੍ਹਨ ਨਾਲ ਹਨੇਰਾ ਦੂਰ ਹੋ ਜਾਂਦਾ ਹੈ ਇਸੇ ਤਰ੍ਹਾਂ ਕ੍ਰਿਸ਼ਨ ਨੇ ਝੱਟ ਪੱਟ ਸੂਰਮੇ ਮਾਰ ਦਿੱਤੇ ਹਨ।। ੧੨੯੫।।

**ਕਬਿੱਤੁ।। ਬੀਰਭੱਦ੍ਰ ਸਿੰਘ ਬਾਸਦੇਵ ਸਿੰਘ ਬੀਰ ਸਿੰਘ**
**ਬਲ ਸਿੰਘ ਕੋਪ ਕਰਿ ਅਰਿ ਸਮੁਹੇ ਭਏ।।**
**ਸਮਰ ਕੇ ਬੀਚ ਜਹਾਂ ਠਾਢੋ ਹੈ ਸਮਰ ਸਿੰਘ**
**ਤਾਹੀ ਕੋ ਨਿਹਾਰ ਰੂਪ ਪਾਵਕ ਸੇ ਹ੍ਵੈ ਗਏ।।**
**ਆਯੁਧ ਸੰਭਾਰ ਲੀਨੇ ਜੁੱਧ ਮੈ ਸਭੈ ਪ੍ਰਬੀਨੇ**
**ਸਯਾਮ ਜੂ ਕੇ ਬੀਰ ਚਾਰੋ ਓਰ ਹੂੰ ਤੇ ਆ ਖਏ।।**
**ਤਾਹੀ ਸਮੇ ਬਲਵਾਨ ਤਾਨ ਕੈ ਕਮਾਨ ਬਾਨ**
**ਚਾਰੋ ਨ੍ਰਿਪ ਹਰਿ ਜੂ ਕੇ ਮਾਰਿ ਛਿਨ ਮੈ ਲਏ।। ੧੨੯੬।।**

ਅਰਥ - ਬੀਰਭੱਦ੍ਰ ਸਿੰਹ, ਬਾਸਦੇਵ ਸਿੰਹ, ਬੀਰ ਸਿੰਹ ਤੇ ਬਲ ਸਿੰਹ ਕ੍ਰੋਧ ਕਰ ਕੇ ਦੁਸ਼ਮਨ ਦੇ ਸਾਹਮਣੇ ਹੋ ਗਏ। ਜੰਗ ਦੇ ਵਿਚ ਜਿਥੇ ਸਮਰ ਸਿੰਹ ਖੜਾ ਹੋਇਆ ਸੀ, ਉਸਨੂੰ ਵੇਖ ਕੇ ਇਹ ਚਾਰੇ ਹੀ ਅੱਗ ਰੂਪ ਹੋ ਗਏ ਹਨ। ਜੋ ਜੁੱਧ ਵਿਚ ਬੜੇ ਹੀ ਕੁਸ਼ਲ ਹਨ, ਉਨ੍ਹਾਂ ਨੇ ਸ਼ਸਤ੍ਰ ਸੰਭਾਲ ਲਏ ਹਨ, ਅਤੇ ਕ੍ਰਿਸ਼ਨ ਜੀ ਦੇ ਚਾਰੇ ਪਾਸਿਆਂ ਤੋਂ ਆ ਪਏ ਹਨ। ਉਸੇ ਵੇਲੇ ਹੀ ਬਲਵਾਨ ਸਮਰ ਸਿੰਹ ਨੇ ਧਨੁਖ ਵਿਚ ਤੀਰ ਨੂੰ ਖਿੱਚ ਕੇ ਕ੍ਰਿਸ਼ਨ ਜੀ ਦੇ ਚੌਹਾਂ ਰਾਜਿਆਂ ਨੂੰ ਪਲ ਵਿਚ ਮਾਰ ਲਿਆ ਹੈ।। ੧੨੯੬।।

## ਕਾਨ੍ਹ ਜੂ ਬਾਚ।।

**ਸ੍ਵੈਯਾ।। ਜਬ ਚਾਰੋ ਹੀ ਬੀਰ ਹਨੇ ਰਨ ਮੈ ਤਬ ਅਉਰਨ ਸਿਉ ਹਰਿ ਯੋਂ ਉਚਰੈ।।**
**ਅਬ ਕੋ ਭਟ ਹੈ ਹਮਰੇ ਦਲ ਮੈ ਇਹ ਸਾਮੁਹੇ ਜਾਇ ਕੈ ਜੁੱਧੁ ਕਰੈ।।**
**ਅਤਿ ਹੀ ਬਲਵਾਨ ਸੋ ਧਾਇ ਕੈ ਜਾਇ ਕੈ ਘਾਇ ਕਰੈ ਸੁ ਲਰੈ ਨ ਡਰੈ।।**
**ਸਭ ਸਿਉ ਇਮ ਸਯਾਮ ਪੁਕਾਰ ਕਹਯੋ ਕੋਊ ਹੈ ਅਰਿ ਕੋ ਬਿਨੁ ਪ੍ਰਾਨ ਕਰੈ।। ੧੨੯੭।।**

ਅਰਥ - ਜਦ ਚਾਰੇ ਹੀ ਸੂਰਮੇ ਜੰਗ ਵਿਚ ਮਾਰੇ ਗਏ, ਤਦ ਕ੍ਰਿਸ਼ਨ ਜੀ ਨੇ ਹੋਰਨਾਂ ਸੂਰਮਿਆਂ ਨਾਲ ਇਸ ਤਰ੍ਹਾਂ ਉਚਾਰ ਕੇ ਆਖਿਆ-ਸਾਡੀ ਫ਼ੌਜ ਵਿਚ ਹੁਣ ਹੋਰ ਕੇਹੜਾ ਜੋਧਾ ਹੈ, ਜੋ ਇਸਦੇ ਸਾਹਮਣੇ ਜਾ ਕੇ ਜੁੱਧ ਕਰੇਗਾ? ਜੋ ਤਾਕਤਵਰ ਯੋਧਾ ਹੈ ਉਹ ਵੈਰੀ ਨਾਲ ਯੁੱਧ ਕਰੇ ਸ਼ਸਤ੍ਰ ਚਲਾਏ

************************************************************
ਡਰੇ ਨਾ। ਕ੍ਰਿਸ਼ਨ ਜੀ ਨੇ ਸਭਨਾਂ ਨੂੰ ਸੰਬੋਧਨ ਕਰ ਕੇ ਇਸ ਤਰ੍ਹਾਂ ਪੁਕਾਰ ਕੇ ਕਿਹਾ-ਕੋਈ ਅਜੇਹਾ ਹੈ ਜੋ ਵੈਰੀ ਨੂੰ ਪ੍ਰਾਣਾਂ ਤੋਂ ਬਿਨਾਂ ਕਰੇਗਾ?।। ੧੨੯੭।।

**ਸ੍ਵੈਯਾ।। ਰਾਛਸ ਹੋ ਇਕ ਸਯਾਮ ਕੀ ਓਰ ਸੋਊ ਚਲ ਕੈ ਅਰਿ ਓਰ ਪਧਾਰਯੋ।।**
**ਕ੍ਰੂਰਧੁਜਾ ਤਿਹ ਨਾਮ ਕਹੈ ਜਗ ਸੋ ਤਿਹ ਸੋ ਇਹ ਭਾਂਤਿ ਉਚਾਰਯੋ।।**
**ਮਾਰਤ ਹੋ ਰੇ ਸੰਭਾਰ ਅਬੈ ਕਹਿ ਯਾ ਬਤੀਯਾ ਧਨੁ ਬਾਨ ਸੰਭਾਰਯੋ।।**
**ਤਾ ਸਮਰੇਸ ਕੌਂ ਬਾਨ ਹਨਯੋ ਰਹਯੋ ਠਉਰ ਮਨੋ ਕਈ ਦਿਵਸ ਕੋ ਮਾਰਯੋ।। ੧੨੯੮।।**

ਅਰਥ - ਕ੍ਰਿਸ਼ਨ ਦੀ ਫ਼ੌਜ ਵਿਚ ਇਕ ਰਾਖਸ਼ ਸੀ, ਓਹੀ ਚਲ ਕੇ ਦੁਸ਼ਮਨ ਦੇ ਮੁਕਾਬਲੇ ਲਈ ਉਸਦੇ ਵੱਲ ਤੁਰ ਪਿਆ। ਜਗਤ ਉਸਦਾ ਨਾਮ 'ਕਰੂਰਧੁਜਾ'ਕਹਿੰਦਾ ਸੀ, ਉਸਨੇ ਉਸ ਸਮਰ ਸਿੰਹ ਨੂੰ ਇਸ ਤਰ੍ਹਾਂ ਨਾਲ ਆਖਿਆ-ਹੇ ਸਮਰ ਸਿੰਹ! ਤੂੰ ਸੰਭਲ ਜਾਹ ਮੈਂ ਤੈਨੂੰ ਹੁਣੇ ਹੀ ਮਾਰਦਾ ਹਾਂ, ਇਹ ਗੱਲ ਕਹਿ ਕੇ ਧਨੁਖ-ਬਾਨ ਨੂੰ ਸੰਭਾਲ ਲਿਆ। ਉਸਨੇ ਸਮਰ ਸਿੰਹ ਨੂੰ ਤੀਰ ਮਾਰ ਦਿੱਤਾ, ਜਿਸ ਨਾਲ ਸਮਰ ਸਿੰਹ ਥਾਂ ਰਿਹਾ, ਅਤੇ ਇਸ ਤਰ੍ਹਾਂ ਮਲੂਮ ਹੁੰਦਾ ਸੀ ਮਾਨੋ, ਕਈ ਦਿਨਾਂ ਦਾ ਮਾਰਿਆ ਹੋਇਆ ਹੈ।। ੧੨੯੮।।

**ਦੋਹਰਾ।। ਕ੍ਰੂਰਧੁਜਾ ਰਨ ਮੈ ਹਨਯੋ ਸਮਰ ਸਿੰਘ ਕੋ ਕੋਪ।।**
**ਸਕਤਿ ਸਿੰਘ ਕੇ ਬਧਨ ਕੋ ਬਹੁਰ ਰਹਯੋ ਪਗ ਰੋਪ।। ੧੨੯੯।।**

ਅਰਥ - ਕਰੂਰਧੁਜਾ ਨੇ ਕ੍ਰੋਧ ਕਰ ਕੇ ਸਮਰ ਸਿੰਹ ਨੂੰ ਰਣ ਵਿਚ ਮਾਰ ਦਿੱਤਾ ਹੈ। ਸ਼ਕਤਿ ਸਿੰਹ ਨੂੰ ਮਾਰਨ ਦੇ ਵਾਸਤੇ ਹੁਣ ਫਿਰ ਪੈਰ ਗੱਡ ਕੇ ਖੜਾ ਹੋਇਆ ਹੈ।। ੧੨੯੯।।

**ਕ੍ਰੂਰਧੁਜ ਬਾਚ।।**

**ਕਬਿੱਤੁ।। ਗਿਰ ਸੋ ਦਿਖਾਈ ਦੇਤ ਕ੍ਰੂਰਧੁਜ ਆਹਵ ਮੈ**
**ਕਹੈ ਕਬਿ ਰਾਮ ਸੱਤ੍ਰ ਬਧ ਕੋ ਚਹਤ ਹੈ।।**
**ਸੁਨਿ ਰੇ ਸਕਤਿ ਸਿੰਘ ਮਾਰਯੋ ਜਿਉ ਸਮਰ ਸਿੰਘ**
**ਤੈਸੇ ਹਉ ਹਨਿ ਹੋ ਤੂ ਹਮ ਸੋਂ ਖਹਤ ਹੈ।।**
**ਐਸੋ ਕਹਿ ਗਦਾ ਗਹਿ ਬਡੋ ਬ੍ਰਿਛ ਕੇ ਸਮਾਨ**
**ਲੀਨੋ ਅਸਿ ਪਾਨ ਅਉਰ ਸਸਤ੍ਰਨਿ ਸਹਤ ਹੈ।।**
**ਬਹੁਰੋ ਪੁਕਾਰ ਦੈਤ ਕਹਯੋ ਹੈ ਨਿਹਾਰ ਨ੍ਰਿਪ**
**ਤੋ ਮੈ ਕੋਊ ਘਰੀ ਪਲ ਜੀਵਨ ਰਹਤ ਹੈ।। ੧੩੦੦।।**

ਅਰਥ – ਕਰੂਰਧੁਜਾ ਜੰਗ ਭੂਮੀ ਵਿਚ ਪਹਾੜ ਵਾਂਗੂੰ ਵਿਖਾਈ ਦੇਂਦਾ ਹੈ, ਕਵੀ ਰਾਮ ਆਖਦਾ ਹੈ, ਕਿ ਓਹ ਵੈਰੀ ਨੂੰ ਮਾਰ ਦੇਣਾ ਚਾਹੁੰਦਾ ਹੈ। ਉਸਨੇ ਕਿਹਾ ਹੇ ਸ਼ਕਤਿ ਸਿੰਹ! ਸੁਣ, ਜਿਵੇਂ ਮੈਂ ਸਮਰ ਸਿੰਹ ਨੂੰ ਮਾਰਿਆ ਹੈ, ਉਸੇ ਤਰ੍ਹਾਂ ਮੈਂ ਤੈਨੂੰ ਮਾਰ ਸੁੱਟਾਂਗਾ, ਤੂੰ ਮੇਰੇ ਨਾਲ ਕਿਉਂ ਖਹਿੰਦਾ ਹੈਂ? ਇਸ ਤਰ੍ਹਾਂ ਆਖ ਕੇ ਉਸਨੇ ਵੱਡੇ ਦਰੱਖਤ ਜਿੱਡੀ ਗਦਾ ਅਤੇ ਹੋਰ ਸਸਤ੍ਰਾਂ ਸਮੇਤ ਤਲਵਾਰ ਹੱਥ ਵਿਚ ਫੜੀ ਹੋਈ ਹੈ। ਫਿਰ ਉਸ ਦੈਂਤ ਨੇ ਪੁਕਾਰ ਕੇ ਆਖਿਆ–ਹੇ ਰਾਜਾ ਸ਼ਕਤਿ ਸਿੰਹ! ਵੇਖ, ਤੇਰੇ ਵਿਚ ਕੋਈ ਘੜੀ ਪਲ ਹੀ ਜਿੰਦਗੀ ਰਹਿੰਦੀ ਹੈ।। ੧੩੦੦।।

**ਦੋਹਰਾ।। ਸਕਤਿ ਸਿੰਘ ਸੁਨਿ ਅਰਿ ਸਬਦਿ ਬੋਲਯੋ ਕੋਪੁ ਬਢਾਇ।।**
**ਜਾਨਤ ਹੋ ਘਨ ਕ੍ਵਾਰ ਕੋ ਗਰਜਤ ਬਰਸ ਨ ਆਇ।। ੧੩੦੧।।**

ਅਰਥ – ਸ਼ਕਤਿ ਸਿੰਹ ਵੈਰੀ ਦੀ ਅਵਾਜ ਨੂੰ ਸੁਣ ਕੇ ਅਤੇ ਮਨ ਵਿਚ ਕ੍ਰੋਧ ਨੂੰ ਵਧਾ ਕੇ ਕਹਿਣ ਲਗਾ – ਮੈਂ ਜਾਣਦਾ ਹਾਂ, ਕੱਤਕ ਦੇ ਬੱਦਲ ਗਰਜਦੇ ਹਨ, ਪਰ ਉਨ੍ਹਾਂ ਨੂੰ ਬਰਸਣ ਦਾ ਤਰੀਕਾ ਨਹੀਂ ਆਉਂਦਾ।। ੧੩੦੧।।

**ਸ੍ਵੈਯਾ।। ਯੌਂ ਸੁਨਿ ਕੈ ਤਿਹ ਬਾਤ ਨਿਸਾਚਰ ਜੀ ਅਪਨੇ ਅਤਿ ਕੋਪ ਭਰਯੋ।।**
**ਅਸਿ ਲੈ ਤਿਹ ਸਾਮੁਹੇ ਆਇ ਅਰਯੋ ਸਕਤੇਸ ਬਲੀ ਨਹੀ ਨੈਕੁ ਡਰਯੋ।।**
**ਬਹੁ ਜੁੱਧ ਕੈ ਅੰਤਰਿ ਧਿਆਨ ਭਯੋ ਨਭਿ ਮੈ ਪ੍ਰਗਟਯੋ ਮੁਖ ਤੇ ਉਚਰਯੋ।।**
**ਅਬ ਤੋਹਿ ਸੰਘਾਰਿਤ ਹੌ ਪਲ ਮੈ ਧਨੁ ਬਾਨ ਸੰਭਾਰ ਕੈ ਪਾਨ ਧਰਯੋ।। ੧੩੦੨।।**

ਅਰਥ – ਇਸ ਤਰ੍ਹਾਂ ਦੀ ਉਸ ਸ਼ਕਤਿ ਸਿੰਹ ਦੀ ਗੱਲ ਸੁਣ ਕੇ, ਰਾਖਸ਼ ਅਪਣੇ ਮਨ ਵਿਚ ਮਹਾਨ ਕ੍ਰੋਧ ਨਾਲ ਭਰ ਗਿਆ। ਤਲਵਾਰ ਲੈ ਕੇ ਉਸਦੇ ਸਾਹਮਣੇ ਆ ਕੇ ਅੜ ਖੜੋਤਾ, ਪਰ ਸ਼ਕਤਿ ਸਿੰਹ ਸੂਰਮਾ ਉਸ ਤੋਂ ਭੋਰਾ ਜਿੰਨਾ ਭੀ ਡਰਿਆ ਨਹੀਂ ਹੈ। ਬਹੁਤ ਸਾਰਾ ਜੁੱਧ ਕਰ ਕੇ, ਰਾਖਸ਼ ਗੁਪਤ ਹੋ ਗਿਆ ਅਤੇ ਫਿਰ ਅਕਾਸ਼ ਵਿਚ ਪ੍ਰਗਟ ਹੋ ਕੇ, ਮੂੰਹੋਂ ਆਖਣ ਲੱਗਾ। ਹੁਣ ਤੈਨੂੰ ਇਕ ਪਲ ਦੇ ਵਿਚ ਹੀ ਮਾਰ ਸੁੱਟਦਾ ਹਾਂ ਇਹ ਕਹਿ ਕੇ ਤੀਰ ਕਮਾਨ ਨੂੰ ਸੰਭਾਲ ਕੇ ਹੱਥ ਵਿਚ ਫੜ ਲਿਆ ਹੈ।। ੧੩੦੨।।

**ਦੋਹਰਾ।। ਬਾਨਨ ਕੀ ਬਰਖਾ ਕਰਤ ਨਭ ਤੇ ਉਤਰਿਯੋ ਕੂਰ।।**
**ਪੁਨਿ ਆਯੋ ਰਨ ਭੂਮ ਮੈ ਅਧਿਕ ਲਰਯੋ ਬਰ ਸੂਰ।। ੧੩੦੩।।**

ਅਰਥ – ਤੀਰਾਂ ਦੀ ਛਹਿਬਰ ਲਾਉਂਦਾ ਕਰੂਰਧੁਜਾ ਅਕਾਸ਼ ਵਿਚੋਂ ਉੱਤਰ ਕੇ ਰਣ ਭੂਮੀ ਵਿਚ ਆ ਕੇ ਲੜਨ ਲੱਗਾ।। ੧੩੦੩।।

**ਸ੍ਵੈਯਾ।। ਬੀਰਨ ਮਾਰ ਕੈ ਦੈਤ ਬਲੀ ਅਪਨੇ ਚਿਤ ਮੈ ਅਤਿ ਹੀ ਹਰਖਯੋ ਹੈ।।**
**ਹੀ ਤਜਿ ਸੰਕ ਨਿਸੰਕ ਭਯੋ ਸਕਤੇਸ ਸੰਘਾਰਬੇ ਕੋ ਸਰਖਯੋ ਹੈ।।**

**************************************************************

ਜਿਉ ਚਪਲਾ ਚਮਕੈ ਦਮਕੈ ਬਰਿ ਚਾਂਪ ਲੀਯੋ ਕਰ ਮੈ ਕਰਖਯੋ ਹੈ।।
ਮੇਘ ਪਰੇ ਬਰ ਬੂੰਦਨ ਜਿਉ ਸਰ ਜਾਲ ਕਰਾਲਨਿ ਤਿਉ ਬਰਖਯੋ ਹੈ।। ੧੩੦੪।।

ਅਰਥ - ਸੂਰਮਿਆਂ ਨੂੰ ਮਾਰ ਕੇ, ਜੋਧਾ ਆਪਣੇ ਮਨ ਵਿਚ ਬੜਾ ਹੀ ਪ੍ਰਸੰਨ ਹੋਇਆ ਹੈ। ਹਿਰਦੇ ਵਿਚੋਂ ਸ਼ੰਕਾ ਛੱਡ ਕੇ, ਨਿਸੰਗ ਹੋ ਗਿਆ ਹੈ ਅਤੇ ਸ਼ਕਤਿ ਸਿੰਘ ਨੂੰ ਮਾਰਨ ਦੇ ਵਾਸਤੇ ਅਗੇ ਨੂੰ ਵਧਿਆ ਹੈ। ਜਿਵੇਂ ਕਾਲੇ ਬੱਦਲਾਂ ਵਿਚ ਬਿਜਲੀ ਚਮਕਦੀ ਹੈ, ਉਸੇ ਤਰ੍ਹਾਂ ਦੀ ਦਮਕ ਮਾਰਨ ਵਾਲਾ ਬਹੁਤ ਚੰਗਾ ਧਨੁਖ ਹੱਥ ਵਿਚ ਲੈ ਕੇ ਉਸਨੇ ਖਿੱਚ ਲਿਆ। ਜਿਵੇਂ ਬੱਦਲਾਂ ਵਿਚੋਂ ਬਹੁਤ ਸੋਹਣੀਆਂ ਬੂੰਦਾਂ ਦੀ ਬਰਖਾ ਹੁੰਦੀ ਹੈ, ਉਸਨੇ ਉਸੇ ਤਰ੍ਹਾਂ ਹੀ ਡਰਾਉਣੇ ਤੀਰਾਂ ਦੀ ਬਰਖਾ ਕਰ ਕੇ ਜਾਲ ਖਲੇਰ ਦਿੱਤਾ ਹੈ।। ੧੩੦੪।।

ਸੋਰਠਾ।। ਪਗ ਨ ਟਰਯੋ ਬਰ ਬੀਰ ਸਕਤ ਸਿੰਘ ਧ੍ਰਜਕ੍ਰੂਰ ਤੇ।।
ਅਚਲ ਰਹਿਯੋ ਰਨਧੀਰ ਜਿਉ ਅੰਗਦ ਰਾਵਨ ਸਭਾ।। ੧੩੦੫।।

ਅਰਥ - ਬਹਾਦਰ ਜੋਧੇ ਸ਼ਕਤਿ ਸਿੰਹ ਨੇ ਕ੍ਰੂਰਧੁਜ ਤੋਂ ਪੈਰ ਪਿੱਛੇ ਨਹੀਂ ਕੀਤਾ। ਜਿਵੇਂ ਰਾਵਣ ਦੀ ਸਭਾ ਵਿਚ ਅੰਗਦ ਦਾ ਪੈਰ ਅਚੱਲ ਰਿਹਾ ਸੀ, ਉਸੇ ਤਰ੍ਹਾਂ ਹੀ ਇਹ ਰਣਧੀਰ ਅਚੱਲ ਖਲੋਤਾ ਰਿਹਾ।। ੧੩੦੫।।

ਸ੍ਵੈਯਾ।। ਭਾਜਤ ਨਾਹਿਨ ਆਹਵ ਤੇ ਸਕਤੇਸ ਮਹਾ ਬਲਵੰਤ ਸੰਭਾਰਯੋ।।
ਜਾਲ ਜਿਤੋ ਅਰਿ ਕੇ ਸਰ ਕੋ ਤਬ ਹੀ ਅਗਨਾਯੁਧ ਸਾਥ ਪ੍ਰਜਾਰਯੋ।।
ਪਾਨ ਲਯੋ ਧਨੁ ਬਾਨ ਰਿਸਾਇ ਕੈ ਕ੍ਰੂਰਧੁਜਾ ਸਿਰ ਕਾਟਿ ਉਤਾਰਯੋ।।
ਐਸੇ ਹਨਯੋ ਰਿਪ ਜਿਉ ਮਘਵਾ ਬਲ ਕੈ ਬ੍ਰਿਤ੍ਰਾਸੁਰ ਦੈਤ ਸੰਘਾਰਯੋ।। ੧੩੦੬।।

ਅਰਥ - ਜੰਗ ਭੂਮੀ ਤੋਂ ਭੱਜਦਾ ਨਹੀਂ ਹੈ, ਮਹਾਂ ਬਲ ਵਾਲੇ ਸ਼ਕਤਿ ਸਿੰਹ ਨੇ ਆਪਣੇ ਬਲ ਨੂੰ ਸੰਭਾਲਿਆ ਹੈ। ਵੈਰੀ ਦੇ ਤੀਰਾਂ ਦਾ ਜਿੰਨਾਂ ਭੀ ਜਾਲ ਤਣਿਆ ਹੋਇਆ ਸੀ, ਸ਼ਕਤਿ ਸਿੰਹ ਨੇ ਉਸੇ ਵੇਲੇ ਹੀ 'ਅਗਨੀਸਸਤ੍ਰ' ਨਾਲ ਉਸਨੂੰ ਸਾੜ ਕੇ ਸੁਆਹ ਕਰ ਦਿੱਤਾ ਹੈ। ਫਿਰ ਕ੍ਰੋਧ ਕਰ ਕੇ ਧਨੁਖ ਬਾਣ ਹੱਥ ਵਿਚ ਫੜ ਲਿਆ ਹੈ ਅਤੇ ਕਰੂਰਧੁਜਾ ਦਾ ਸਿਰ ਵੱਢ ਕੇ ਸੁੱਟ ਦਿੱਤਾ ਹੈ। ਦੁਸ਼ਮਨ ਨੂੰ ਇਸ ਤਰ੍ਹਾਂ ਮਾਰਿਆ ਹੈ, ਜਿਵੇਂ ਇੰਦ੍ਰ ਨੇ ਜੋਰ ਕਰ ਕੇ ਬ੍ਰਿਤਰਾਸੁਰ ਦੈਂਤ ਨੂੰ ਮਾਰਿਆ ਸੀ।। ੧੩੦੬।।

ਦੋਹਰਾ।। ਸਕਤਿ ਸਿੰਘ ਜਬ ਕ੍ਰੂਰਧੁਜ ਮਾਰਯੋ ਭੂਮ ਗਿਰਾਇ।।
ਜਿਉ ਬਰਖਾ ਰਿਤ ਕੇ ਸਮੈ ਦਉਰਿ ਪਰੈ ਅਰਿਰਾਇ।। ੧੩੦੭।।

ਅਰਥ - ਸ਼ਕਤਿ ਸਿੰਘ ਨੇ ਜਦ ਕਰੂਰਧੁਜ ਨੂੰ ਮਾਰਿਆ ਅਤੇ ਉਹ ਧਰਤੀ ਉਤੇ ਆ ਕੇ ਡਿੱਗ ਪਿਆ। ਤਦ ਵੈਰੀ ਇਸ ਤਰ੍ਹਾਂ ਦੌੜ ਕੇ ਉਸਦੇ ਉਤੇ ਆ ਕੇ ਪੈ ਗਏ, ਜਿਸ ਤਰ੍ਹਾਂ ਬਰਖਾ ਰੁੱਤ ਦੇ ਸਮੇਂ ਵਿਚ ਦੀਵੇ ਉਤੇ ਭੰਬਟ ਪੈਂਦੇ ਹਨ।। ੧੩੦੭।।

ਸ੍ਵੈਯਾ।। ਕਾਕਧੁਜਾ ਨਿਜ ਭ੍ਰਾਤ ਨਿਹਾਰਿ ਹਨਯੋ ਤਬ ਹੀ ਰਿਸ ਕੈ ਵਹੁ ਧਾਯੋ।।
ਦਾਤ ਕੀਏ ਕਈ ਜੋਜਨ ਲਉ ਗਿਰ ਸੋ ਤਿਹ ਆਪਨੋ ਰੂਪ ਬਨਾਯੋ।।
ਰੋਮ ਕੀਏ ਤਰੁ ਸੇ ਤਨ ਮੈ ਕਰ ਆਯੁਧ ਲੈ ਰਨਿ ਭੂਮਹਿ ਆਯੋ।।
ਸ੍ਰੀ ਸਕਤੇਸ ਤਨਯੋ ਕਰ ਚਾਂਪ ਸੁ ਏਕ ਹੀ ਬਾਨ ਸਿਉ ਮਾਰ ਗਿਰਾਯੋ।। ੧੩੦੮।।

ਅਰਥ - ਜਦ 'ਕਾਕਧੁਜਾ' ਨਾਮ ਵਾਲੇ ਰਾਖਸ ਨੇ ਆਪਣੇ ਭਰਾ ਨੂੰ ਮਰ ਚੁੱਕਾ ਵੇਖਿਆ ਤਦ ਹੀ ਉਹ ਕ੍ਰੋਧ ਕਰ ਕੇ ਚੜ੍ਹ ਆਇਆ। ਉਸ ਨੇ ਦੰਦ ਕਈ ਜੋਜਨ ਲੰਮੇ ਤੇ ਸਰੀਰ ਪਹਾੜ ਵਰਗਾ ਬਣਾ ਲਿਆ। ਫਿਰ ਉਸਨੇ ਆਪਣੇ ਸਰੀਰ ਉਤੇ ਦਰਖਤਾਂ ਵਰਗੇ ਰੋਮ ਕਰ ਲਏ ਅਤੇ ਹੱਥ ਵਿਚ ਸਸਤ੍ਰ ਲੈ ਕੇ ਰਣ ਭੂਮੀ ਵਿਚ ਆ ਗਿਆ। ਅਗੋਂ ਸ੍ਰੀ ਸ਼ਕਤਿ ਸਿੰਹ ਨੇ ਹੱਥ ਵਿਚ ਤੀਰ ਕਮਾਨ੍ਹ ਖਿੱਚਿਆ ਅਤੇ ਇਕੋ ਤੀਰ ਨਾਲ ਹੀ ਉਸਨੂੰ ਮਾਰ ਕੇ ਸੁੱਟ ਲਿਆ ਹੈ।। ੧੩੦੮।।

ਸ੍ਵੈਯਾ।। ਦੈਤ ਚਮੂੰਪਤਿ ਠਾਢੋ ਹੁਤੋ ਤਿਹ ਕੋ ਬਰ ਕੈ ਨ੍ਰਿਪ ਊਪਰ ਧਾਯੋ।।
ਰਾਛਸ ਸੈਨ ਅਛੂਹਨ ਲੈ ਅਪਨੇ ਮਨ ਮੈ ਅਤਿ ਕੋਪ ਬਢਾਯੋ।।
ਬਾਨ ਬਨਾਇ ਚਢਯੋ ਰਨ ਕੋ ਤਿਹ ਆਪਨੋ ਨਾਮੁ ਕੁਰੂਪ ਕਹਾਯੋ।।
ਐਸੇ ਚਲਯੋ ਅਰਿ ਕੇ ਬਧ ਕੌਂ ਮਨੋ ਸਾਵਨ ਕੇ ਉਨਏ ਘਨੁ ਆਯੋ।। ੧੩੦੯।।

ਅਰਥ - ਇਹ ਹੋਰ ਸੈਨਾਪਤੀ ਦੈਂਤ ਖੜਾ ਹੋਇਆ ਸੀ, ਉਹ ਬਲ ਕਰ ਕੇ ਰਾਜੇ ਸ਼ਕਤਿ ਸਿੰਹ ਦੇ ਉਤੇ ਚੜ੍ਹ ਆਇਆ। ਰਾਖਸਾਂ ਦੀ ਫ਼ੌਜ ਅਛੂਹਨੀ ਨਾਲ ਲੈ ਕੇ, ਉਸਨੇ ਆਪਣੇ ਮਨ ਵਿਚ ਬੜਾ ਭਾਰਾ ਕ੍ਰੋਧ ਵਧਾ ਲਿਆ। ਕਈ ਤਰ੍ਹਾਂ ਦੇ ਪੁਸ਼ਾਕੇ ਤੇ ਰੂਪ ਜਾਂ ਤੀਰਾਂ ਨੂੰ ਤਿੱਖੇ ਬਣਾ ਕੇ ਰਣ ਕਰਨ ਨੂੰ ਚੜ੍ਹਿਆ ਹੈ ਅਤੇ ਉਹ ਆਪਣਾ ਨਾਮ 'ਕੁਰੂਪ' ਕਹਾਉਂਦਾ ਹੈ। ਵੈਰੀ ਨੂੰ ਮਾਰਣ ਦੇ ਵਾਸਤੇ ਇਸ ਤਰ੍ਹਾਂ ਨਾਲ ਚਲਿਆ ਹੈ, ਜਿਸ ਤਰ੍ਹਾਂ ਸਾਵਣ ਦੇ ਮਹੀਨੇ ਵਿਚ ਬੱਦਲ ਉੱਮਡ ਕੇ ਆਉਂਦੇ ਹਨ।। ੧੩੦੯।।

ਸ੍ਵੈਯਾ।। ਹੇਰਿ ਚਮੂੰ ਬਹੁ ਸੱਤ੍ਰੁਨ ਕੀ ਸਕਤੇਸ ਬਲੀ ਮਨ ਰੋਸ ਭਯੋ ਹੈ।।
ਧੀਰਜ ਬਾਂਧਿ ਅਯੋਧਨ ਮਾਂਝਿ ਸਰਾਸਨਿ ਬਾਨ ਸੁ ਪਾਨ ਲਯੋ ਹੈ।।
ਤ੍ਰਾਸ ਸਭੈ ਤਜਿ ਕੈ ਲਜਿ ਕੈ ਅਰਿ ਕੇ ਦਲ ਕੇ ਸਮੁਹੇ ਸੁ ਗਯੋ ਹੈ।।
ਦਾਨਵ ਮੇਘ ਬਿਡਾਰਨ ਕੋ ਰਨ ਮੈ ਮਨੋ ਬੀਰ ਸਮੀਰ ਭਯੋ ਹੈ।। ੧੩੧੦।।

ਅਰਥ - ਦੁਸ਼ਮਣ ਦੀ ਬੇਹੱਦ ਫ਼ੌਜ ਵੇਖ ਕੇ ਸ਼ਕਤਿ ਸਿੰਹ ਗੁੱਸੇ ਨਾਲ ਭਰ ਗਿਆ। ਉਸਨੇ ਰਣ ਭੂਮਿਕਾ ਵਿਚ ਧੀਰਜ ਬੰਨ੍ਹ ਕੇ, ਹੱਥ ਵਿਚ ਧਨੁਖ ਤੇ ਬਾਨ ਫੜ ਲਿਆ ਹੈ। ਮਨ ਵਿਚੋਂ ਸਾਰਾ ਡਰ ਅਤੇ ਸ਼ਰਮ ਦੇ ਤਾਂਈਂ ਛੱਡ ਕੇ ਵੈਰੀ ਦੀ ਫ਼ੌਜ ਦੇ ਸਾਹਮਣੇ ਹੋ ਗਿਆ ਹੈ। ਦੈਂਤਾਂ ਦੀ ਫ਼ੌਜ

************************************************************
ਰੂਪ ਬੱਦਲਾਂ ਨੂੰ ਦੂਰ ਕਰਨ ਦੇ ਵਾਸਤੇ ਸਕਤਿ ਸਿੰਹ ਸੂਰਮਾ ਮਾਨੋਂ ਪੌਣ ਰੂਪ ਹੋਇਆ ਹੈ।। ੧੩੧੦।।

**ਸ੍ਵੈਯਾ।। ਅੰਤਰਿ ਧਯਾਨ ਕੁਰੂਪ ਭਯੋ ਨਭਿ ਮੈ ਤਿਹ ਜਾਇ ਕੈ ਬੈਨ ਉਚਾਰੇ।।**
**ਜੈ ਹੋ ਕਹਾ ਹਮ ਤੇ ਭਜਿ ਕੈ ਗਜ ਬਾਜ ਅਨੇਕ ਅਕਾਸ ਤੇ ਡਾਰੇ।।**
**ਰੂਖ ਪਖਾਨ ਸਿਲਾ ਰਥ ਸਿੰਘ ਧਰਾ ਧਰ ਰੀਛ ਮਹਾਂ ਅਹਿ ਕਾਰੇ।।**
**ਆਨ ਪਰੇ ਰਨ ਭੂਮਿ ਮੈ ਜੋਰ ਸੋ ਭੂਪ ਬਚਯੋ ਸਿਗਰੇ ਦਬਿ ਮਾਰੇ।। ੧੩੧੧।।**

ਅਰਥ - 'ਕੁਰੂਪ' ਨਾਮ ਵ੍ਵਾਲਾ ਦੈਂਤ ਰਣ ਭੂਮੀ ਵਿਚੋਂ ਅਲੋਪ ਹੋ ਗਿਆ ਅਤੇ ਉਸਨੇ ਅਕਾਸ ਵਿਚ ਜਾ ਕੇ ਇਹ ਬਚਨ ਉਚਾਰਨ ਕੀਤੇ। ਮੈਥੋਂ ਭੱਜ ਕੇ ਕਿੱਥੇ ਜਾਵੇਂਗਾ ? ਫਿਰ ਉਸ ਨੇ ਅਨੇਕਾਂ ਹੀ ਹਾਥੀ ਤੇ ਘੋੜੇ ਅਕਾਸ ਵਿਚੋਂ ਸੁੱਟ ਦਿੱਤੇ ਹਨ। ਦਰਖਤ, ਪੱਥਰ ਦੇ ਵੱਟੇ ਤੇ ਸਿਲਾਂ, ਰਥ, ਸ਼ੇਰ, ਪਹਾੜ, ਰਿੱਛ ਤੇ ਕਾਲੇ ਰੰਗ ਵਾਲੇ ਬਹੁਤ ਭਾਰੇ ਭਾਰੇ ਸੱਪ ਆਣ ਕੇ, ਰਣ ਭੂਮੀ ਵਿਚ ਰਾਜੇ ਦੀ ਫ਼ੌਜ ਉਤੇ ਜੋਰ ਨਾਲ ਪਏ ਹਨ, ਜਿਸ ਦੇ ਹੇਠਾਂ ਦੱਬੇ ਜਾ ਕੇ ਸਾਰੇ ਹੀ ਸੂਰਮੇ ਮਾਰੇ ਗਏ ਹਨ, ਅਤੇ ਕੇਵਲ ਇਕੋ ਇਕ ਰਾਜਾ ਹੀ ਬਚਿਆ ਹੈ।। ੧੩੧੧।।

**ਸ੍ਵੈਯਾ।। ਜੇਤਕ ਡਾਰਿ ਦਏ ਨ੍ਰਿਪ ਪੈ ਗਿਰ ਤੇਤਕ ਬਾਨਨ ਸਾਥ ਨਿਵਾਰੇ।।**
**ਜੇ ਰਜਨੀਚਰ ਠਾਢੇ ਹੁਤੇ ਸਕਤੇਸ ਬਲੀ ਤਿਹ ਓਰ ਪਧਾਰੇ।।**
**ਪਾਨ ਕ੍ਰਿਪਾਨ ਲਏ ਬਲਵਾਨ ਸੁ ਘਾਇਲ ਏਕ ਕਰੇ ਇਕ ਮਾਰੇ।।**
**ਦੈਤ ਚਮੂੰ ਨ ਬਸਾਤ ਕਛੂ ਅਪਨੇ ਛਲ ਛਿਦ੍ਰਨਿ ਕੈ ਸਭ ਹਾਰੇ।। ੧੩੧੨।।**

ਅਰਥ - 'ਕਰੂਪ' ਨਾਮ ਵਾਲੇ ਦੈਂਤ ਨੇ ਰਾਜੇ ਸ਼ਕਤਿ ਸਿੰਹ ਉਤੇ ਜਿੰਨੇ ਕੁ ਪਹਾੜ ਸੁੱਟੇ ਹਨ, ਰਾਜੇ ਨੇ ਤੀਰਾਂ ਦੇ ਨਾਲ ਉਹ ਸਾਰੇ ਹੀ ਦੂਰ ਕਰ ਸੁੱਟੇ ਹਨ, ਜਿਥੇ ਦੈਂਤ ਲੋਕ ਖੜੇ ਹੋਏ ਸਨ, ਸ਼ਕਤਿ ਸਿੰਹ ਸੂਰਮਾ ਉਸ ਪਾਸੇ ਨੂੰ ਤੁਰ ਪਿਆ ਹੈ। ਹੱਥ ਵਿਚ ਤਲਵਾਰ ਲੈ ਕੇ, ਸੂਰਮੇ ਨੇ ਕਈਆਂ ਨੂੰ ਜਖਮੀ ਕਰ ਦਿੱਤਾ ਹੈ, ਕਈਆਂ ਨੂੰ ਮਾਰ ਸੁੱਟਿਆ ਹੈ। ਦੈਂਤਾਂ ਦੀ ਫ਼ੌਜ ਦਾ ਉਸ ਉਤੇ ਕੁਝ ਵੱਸ ਨਹੀਂ ਚਲਦਾ, ਸਾਰੇ ਹੀ ਦੈਂਤ ਆਪਣੇ ਛਲ ਵਲ ਕਰ ਕੇ ਹਾਰ ਗਏ ਹਨ।। ੧੩੧੨।।

**ਸ੍ਵੈਯਾ ਛੰਦ।। ਨ੍ਰਿਪ ਨੇ ਬਹੁਰੋ ਧਨੁ ਬਾਨ ਲਯੋ ਰਿਸਿ ਸਾਥ ਕੁਰੂਪ ਕੇ ਬੀਚ ਹਨੇ।।**
**ਜੋਊ ਜੀਵਤ ਥੇ ਕਰਿ ਆਯੁਧ ਲੈ ਅਰਿਰਾਇ ਪਰੇ ਬਰਬੀਰ ਘਨੇ।।**
**ਜੋਊ ਆਨ ਲਰੇ ਬਿਨੁ ਪ੍ਰਾਨ ਕਰੇ ਰੁਪ ਠਾਢੇ ਲਰੈ ਕੋਊ ਸ੍ਰੋਨ ਸਨੇ।।**
**ਮਨ ਯੋਂ ਉਪਮਾ ਉਪਜੀ ਰਿਤਰਾਜ ਸਮੈ ਦ੍ਰੁਮ ਕਿੰਸਕ ਲਾਲ ਬਨੇ।। ੧੩੧੩।।**

ਅਰਥ - ਰਾਜੇ ਸ਼ਕਤਿ ਸਿੰਹ ਨੇ ਫਿਰ ਆਪਣੇ ਹੱਥ ਵਿਚ ਧਨੁਖ ਬਾਣ ਫੜ ਲਿਆ ਅਤੇ ਕ੍ਰੋਧ ਦੇ

ਨਾਲ 'ਕਰੂਪ' ਦੇ ਦਲ ਵਿਚ ਬਹੁਤ ਸਾਰੇ ਤੀਰ ਮਾਰ ਦਿੱਤੇ। ਜਿਹੜੇ ਦੈਂਤ ਜਿਉਂਦੇ ਸਨ ਉਹ ਕੱਠੇ ਹੋ ਸ਼ਸਤ੍ਰ ਲੈ ਕੇ ਅੜਾਂਦੇ ਹੋਏ ਵੈਰੀ ਤੇ ਟੁੱਟ ਪਏ। ਜੇਹੜੇ ਭੀ ਆ ਕੇ ਲੜੇ ਹਨ, ਉਹ ਸਾਰੇ ਹੀ ਪ੍ਰਾਣਾਂ ਤੋਂ ਹੀਣੇ ਕਰ ਦਿੱਤੇ ਹਨ, ਅਤੇ ਕਈ ਪੈਰ ਗੱਡ ਕੇ ਲੜ ਰਹੇ ਹਨ, ਜੋ ਲਹੂ ਨਾਲ ਭਿੱਜੇ ਹੋਏ ਹਨ। ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਮਾਨੋਂ ਬਸੰਤ ਰੁਤ ਵਿਚ ਕੇਸੂ ਦੇ ਦਰਖਤ ਲਾਲੋ ਲਾਲ ਬਣੇ ਹੋਏ ਹਨ।। ੧੩੧੩।।

**ਦੋਹਰਾ।। ਸਕਤਿ ਸਿੰਘ ਤਿਹ ਸਮਰ ਮੈ ਬਹੁਰੋ ਸਸਤ੍ਰ ਸੰਭਾਰ।।**
**ਅਸੁਰ ਸੈਨ ਮੈ ਭਟ ਪ੍ਰਬਲ ਤੇ ਬਹੁ ਦਏ ਸੰਘਾਰ।। ੧੩੧੪।।**

**ਅਰਥ** – ਸ਼ਕਤਿ ਸਿੰਹ ਨੇ ਉਸ ਜੁੱਧ ਵਿਚ ਫਿਰ ਸਸਤ੍ਰ ਫੜ ਲਏ ਹਨ ਅਤੇ ਦੈਂਤ ਸੈਨਾਂ ਵਿਚ ਜੇਹੜੇ ਬਹੁਤ ਬਲਵਾਨ ਸੂਰਮੇ ਸਨ, ਉਹ ਬਹੁਤ ਸਾਰੇ ਉਸਨੇ ਮਾਰ ਦਿੱਤੇ ਹਨ।। ੧੩੧੪।।

**ਸ੍ਵੈਯਾ।। ਬਿਕ੍ਰਤਾਨਨ ਨਾਮ ਕੁਰੂਪ ਕੋ ਬਾਂਧਵ ਕੋਪ ਭਯੋ ਅਸ ਪਾਨ ਗਹਯੋ।।**
**ਕਬਿ ਸਯਾਮ ਕਹੈ ਰਨ ਮੈ ਤਿਹ ਕੋ ਮਨ ਮੈ ਅਰਿ ਕੇ ਬਧਬੇ ਕੋ ਚਹਯੋ।।**
**ਸੁ ਧਵਾਇ ਕੈ ਸਿਯੰਦਨ ਆਯੋ ਤਹਾ ਨ ਟਰਯੋ ਵਹ ਜੁੱਧ ਹੀ ਕੋ ਉਮਹਯੋ।।**
**ਸੁਨਿ ਰੇ ਸਕਤੇਸ ਸੰਭਾਰ ਸੰਘਾਰਤ ਹੋ ਤੁਮ ਕੋ ਇਹ ਭਾਂਤ ਕਹਯੋ।। ੧੩੧੫।।**

ਪਦ ਅਰਥ – ਬਿਕ੍ਰਤਾਨਨ=ਬਿਕ੍ਰਤ+ਆਨਨ=ਟੇਢੇ ਮੂੰਹ ਵਾਲਾ।। ਬਾਂਧਵ=ਭਰਾ।।

**ਅਰਥ** – 'ਬਿਕ੍ਰਤਾਨਨ' ਨਾਮ ਵਾਲਾ ਇਕ ਦੈਂਤ 'ਕੁਰੂਪ' ਦੈਂਤ ਦਾ ਭਰਾ ਸੀ, ਉਸਦੇ ਮਨ ਵਿਚ ਕ੍ਰੋਧ ਪੈਦਾ ਹੋ ਗਿਆ ਤਾਂ ਉਸਨੇ ਹੱਥ ਵਿਚ ਖੜਗ ਫੜ ਲਿਆ। ਸਿਆਮ ਕਵਿ ਜੀ ਕਹਿੰਦੇ ਹਨ, ਜੰਗ ਦੇ ਵਿਚ ਲੱਗੇ ਹੋਇਆਂ ਉਸਨੇ ਮਨ ਵਿਚ ਦੁਸ਼ਮਨ ਨੂੰ ਮਾਰ ਦੇਣਾ ਚਾਹਿਆ ਹੈ। ਇਸ ਲਈ ਉਹ ਰਥ ਨੂੰ ਭਜਾ ਕੇ ਉਥੇ ਆ ਗਿਆ ਹੈ, ਉਸ ਜਗ੍ਹਾ ਤੋਂ ਹਟਦਾ ਨਹੀਂ ਹੈ, ਉਹ ਜੁੱਧ ਦੀ ਹੀ ਉਮੰਗ ਵਾਲਾ ਹੋ ਰਿਹਾ ਹੈ। "ਹੇ ਸ਼ਕਤਿ ਸਿੰਹ! ਸੁਣ ਆਪਣੇ ਆਪ ਨੂੰ ਸੰਭਾਲ ਲੈ, ਮੈਂ ਹੁਣ ਤੈਨੂੰ ਮਾਰਦਾ ਹਾਂ" ਇਸ ਤਰ੍ਹਾਂ ਨਾਲ ਉਸਨੇ ਆਖਿਆ ਹੈ।। ੧੩੧੫।।

**ਦੋਹਰਾ।। ਸਕਤਿ ਸਿੰਘ ਯਹਿ ਬਚਨ ਸੁਨਿ ਲੀਨੀ ਸਕਤਿ ਉਠਾਇ।।**
**ਚਪਲਾ ਸੀ ਰਵਿ ਕਿਰਨ ਸੀ ਅਰਿ ਤਕ ਦਈ ਚਲਾਇ।। ੧੩੧੬।।**

**ਅਰਥ** – ਸ਼ਕਤਿ ਸਿੰਹ ਨੇ ਇਹ ਗੱਲ ਸੁਣਦਿਆਂ ਹੀ ਬਰਛੀ ਚੁੱਕ ਕੇ ਹੱਥ ਵਿਚ ਫੜ ਲਈ ਹੈ। ਉਹ ਬਰਛੀ ਬਿਜਲੀ ਵਰਗੀ ਹੈ ਜਾਂ ਸੂਰਜ ਦੀ ਕਿਰਨ ਵਰਗੀ ਹੈ, ਦੁਸ਼ਮਨ ਦਾ ਨਿਸ਼ਾਨਾ ਤੱਕ ਕੇ ਬਰਛੀ ਚਲਾ ਦਿੱਤੀ ਹੈ।। ੧੩੧੬।।

**ਸ੍ਵੈਯਾ।। ਲਾਗ ਗਈ ਬਿਕ੍ਰਤਾਨਨ ਕੇ ਉਰ ਚੀਰ ਕੈ ਤਾ ਤਨ ਪਾਰ ਭਈ।।**
**ਜਿਹ ਊਪਰਿ ਕੰਚਨ ਕੀ ਸਭ ਆਕ੍ਰਿਤ ਹੈ ਸਭ ਹੀ ਸੋਊ ਲੋਹ ਮਈ।।**

**ਲਸਕੈ ਉਰ ਰਾਕਸ ਕੇ ਮਧ ਯੌਂ ਉਪਮਾ ਤਿਹ ਕੀ ਕਬਿ ਭਾਖ ਦਈ॥**
**ਮਨੋ ਰਾਹ ਬਿਚਾਰ ਕੈ ਪੂਰਬ ਬੈਰ ਕੋ ਸੂਰਜ ਕੀ ਕਰਿ ਲੀਲ ਲਈ॥੧੩੧੭॥**

*ਅਰਥ* – ਉਹ ਬਰਛੀ 'ਬਿਕ੍ਰਤਾਨਨ' ਦੀ ਛਾਤੀ ਵਿਚ ਲੱਗ ਗਈ ਹੈ, ਉਸ ਦੇ ਸਰੀਰ ਨੂੰ ਚੀਰ ਕੇ ਪਾਰ ਲੰਘ ਗਈ ਹੈ। ਜਿਸ ਉਤੇ ਸੋਨੇ ਦੀ ਬਨਾਵਟ ਬਣੀ ਹੋਈ ਹੈ, ਉਂਞ ਉਹ ਸਾਰੀ ਦੀ ਸਾਰੀ ਹੀ ਲੋਹਾ ਰੂਪ ਹੈ। ਰਾਖਸ਼ ਦੀ ਛਾਤੀ ਵਿਚ ਖੁੱਭੀ ਹੋਈ ਇਸ ਤਰ੍ਹਾਂ ਲਿਸ਼ਕਦੀ ਹੈ, ਉਸ ਦੀ ਉਪਮਾਂ ਕਵਿ ਜਨਾਂ ਨੇ ਇਸ ਤਰ੍ਹਾਂ ਦੀ ਆਖ ਦਿੱਤੀ ਹੈ ਕਿ ਮਾਨੋ, ਰਾਹੂ ਨੇ ਪਿਛਲਾ ਵੈਰ ਵਿਚਾਰ ਕੇ, ਸੂਰਜ ਦੀ ਕਿਰਣ ਨੂੰ ਨਿਗਲ ਲਿਆ ਹੈ ਅਰਥਾਤ ਰਾਖਸ਼ ਦਾ ਸਰੀਰ ਰਾਹੂ ਸਮਾਨ ਹੈ ਅਤੇ ਬਰਛੀ ਸੂਰਜ ਦੀ ਕਿਰਣ ਨੂੰ ਨਿਗਲ ਲਿਆ ਹੈ ਅਰਥਾਤ ਰਾਖਸ਼ ਦਾ ਸਰੀਰ ਰਾਹੂ ਸਮਾਨ ਹੈ ਅਤੇ ਬਰਛੀ ਸੂਰਜ ਦੀ ਕਿਰਣ ਰੂਪ ਹੈ॥ ੧੩੧੭॥

**ਦੋਹਰਾ॥ ਉਰ ਬਰਛੀ ਕੇ ਲਗਤ ਹੀ ਪ੍ਰਾਨ ਤਜੇ ਬਲਵਾਨ॥**
**ਸਭ ਦੈਤਨ ਕੋ ਮਨ ਡਰਯੋ ਹਾ ਹਾ ਕੀਯੋ ਬਖਾਨ॥ ੧੩੧੮॥**

*ਅਰਥ* – ਯੋਧੇ ਦੇ ਸਰੀਰ ਵਿਚ ਬਰਛੀ ਦੇ ਵਜਦਿਆਂ ਸਾਰ ਹੀ ਉਸ ਨੇ ਸਰੀਰ ਤਿਆਗ ਦਿੱਤਾ। ਸਾਰੇ ਦੈਂਤਾਂ ਦਾ ਮਨ ਡਰ ਗਿਆ ਹੈ, ਇਸ ਲਈ ਹਾਇ! ਹਾਇ! ਕਰ ਕੇ ਬੋਲਦੇ ਹਨ॥ ੧੩੧੮॥

**ਦੋਹਰਾ॥ ਬਿਕ੍ਰਤਾਨਨ ਜਬ ਮਾਰਯੋ ਸਕਤਿ ਸਿੰਘ ਰਨਧੀਰ॥**
**ਸੋ ਕੁਰੂਪ ਅਵਿਲੋਕ ਕੈ ਸਹਿ ਨ ਸਕਯੋ ਦੁਖੁ ਬੀਰ॥ ੧੩੧੯॥**

*ਅਰਥ* – ਜਦੋਂ ਰਣਧੀਰ ਯੋਧੇ ਸ਼ਕਤਿ ਸਿੰਘ ਨੇ ਦੁਸ਼ਮਣ "ਬਿਕ੍ਰਤਾਨਨ" ਨੂੰ ਮਾਰਨਾ ਕੀਤਾ ਤਦ ਆਪਣੇ ਭਰਾ ਨੂੰ ਮਰਦਿਆਂ ਵੇਖ ਕੇ "ਕੁਰੂਪ" ਦੈਂਤ ਤੋਂ ਸਹਾਰਿਆ ਨਾ ਗਿਆ॥ ੧੩੧੯॥

**ਸ੍ਵੈਯਾ॥ ਬਿਕ੍ਰਤਾਨਨ ਕੋ ਬਧ ਪੇਖ ਕੁਰੂਪ ਸੁ ਕਾਲ ਕੋ ਪ੍ਰੇਰਿਓ ਅਕਾਸ ਤੇ ਆਯੋ॥**
**ਬਾਨ ਕਮਾਨ ਕ੍ਰਿਪਾਨ ਗਦਾ ਗਹਿ ਲੈ ਕਰ ਮੈ ਅਤਿ ਜੁੱਧੁ ਮਚਾਯੋ॥**
**ਸ੍ਰੀ ਸਕਤੇਸ ਬਡੋ ਧਨੁ ਤਾਨ ਕੈ ਬਾਨ ਮਹਾਂ ਅਰਿ ਗ੍ਰੀਵ ਲਗਾਯੋ॥**
**ਸੀਸ ਪਰਯੋ ਕਟਿ ਕੈ ਧਰਨੀ ਸੁ ਕਬੰਧ ਲਏ ਅਸਿ ਕੋ ਰਨ ਧਾਯੋ॥੧੩੨੦॥**

*ਅਰਥ* – ਬਿਕ੍ਰਤਾਨਨ ਨੂੰ ਮਰਦਾ ਵੇਖ ਕੇ, 'ਕੁਰੂਪ' ਦੈਂਤ ਨੇ ਉਸ ਵੇਲੇ 'ਕਾਲ' ਨਾਮ ਵਾਲੇ ਦੈਂਤ ਨੂੰ ਪ੍ਰੇਰਿਆ ਤਾਂ ਉਹ ਅਕਾਸ ਤੋਂ ਆ ਗਿਆ। ਤੀਰ, ਕਮਾਨ, ਤਲਵਾਰ ਤੇ ਗਦਾ ਫੜ ਕੇ, ਅਤੇ ਹੋਰ ਸਸਤ੍ਰ ਹੱਥ ਵਿਚ ਲੈ ਕੇ ਉਸਨੇ ਬੜਾ ਭਾਰਾ ਜੁੱਧ ਮਚਾਇਆ। ਸ੍ਰੀ ਸ਼ਕਤਿ ਸਿੰਹ ਨੇ ਭੀ ਬੜਾ ਵੱਡਾ ਸਾਰਾ ਤੀਰ ਦੁਸ਼ਮਣ ਦੀ ਗਿੱਚੀ ਵਿਚ ਮਾਰ ਦਿੱਤਾ। ਜਿਸ ਨਾਲ ਸਿਰ ਕੱਟ ਕੇ ਧਰਤੀ ਉਤੇ ਡਿੱਗ ਪਿਆ ਅਤੇ ਧੜ ਤਲਵਾਰ ਲੈ ਕੇ ਜੰਗ ਕਰਨ ਨੂੰ ਭੱਜ ਪਿਆ॥ ੧੩੨੦॥

ਕਬਿਯੋ ਬਾਚ॥

ਦੋਹਰਾ॥ ਸਕਤਿ ਸਿੰਘ ਕੇ ਸਾਮੁਹੇ ਗਯੋ ਲੀਏ ਕਰਵਾਰ॥
ਏਕ ਬਾਨ ਨ੍ਰਿਪ ਨੇ ਹਨਯੋ ਗਿਰਯੋ ਭੂਮਿ ਮਝਾਰਿ॥ ੧੩੨੧॥

ਅਰਥ – ਤਲਵਾਰ ਲੈ ਕੇ ਸ਼ਕਤਿ ਸਿੰਹ ਦੇ ਸਾਹਮਣੇ ਗਿਆ। ਰਾਜੇ ਸ਼ਕਤਿ ਸਿੰਹ ਨੇ ਇਕ ਤੀਰ ਮਾਰਿਆ ਜਿਸ ਨਾਲ ਮਰ ਕੇ ਧਰਤੀ ਉਤੇ ਡਿੱਗ ਪਿਆ॥ ੧੩੨੧॥

ਦੋਹਰਾ॥ ਜਬ ਕੁਰੂਪ ਸੈਨਾ ਸਹਿਤ ਭੂਪਤਿ ਦਯੋ ਸੰਘਾਰ॥
ਤਬ ਜਾਦਵ ਲਖ ਸਮਰ ਮੈ ਕੀਨੋ ਹਾਹਾਕਾਰ॥ ੧੩੨੨॥

ਅਰਥ – ਜਦ ਰਾਜੇ ਸ਼ਕਤਿ ਸਿੰਹ ਨੇ 'ਕੁਰੂਪ' ਦੈਂਤ ਨੂੰ ਸੈਨਾਂ ਦੇ ਸਮੇਤ ਹੀ ਨਾਸ ਕਰ ਦਿੱਤਾ। ਤਦ ਜਾਦਵਾਂ ਨੇ ਜੰਗ ਵਿਚ ਏਹ ਕੁਝ ਵੇਖ ਕੇ ਹਾਹਾਕਾਰ ਕੀਤਾ॥ ੧੩੨੨॥

ਬਹੁਤੁ ਲਰਜੋ ਅਰਿ ਬੀਰ ਰਨਿ ਕਹਜੋ ਸਜਾਮ ਸੋ ਰਾਮ॥
ਕਿਉ ਨ ਲਰੈ ਕਹਜੋ ਕ੍ਰਿਸਨ ਜੂ ਸਕਤਿ ਸਿੰਘ ਜਿਹ ਨਾਮ॥ ੧੩੨੩॥

ਅਰਥ – ਬਲਿਰਾਮ ਨੇ ਕ੍ਰਿਸ਼ਨ ਜੀ ਨੂੰ ਆਖਿਆ–ਦੁਸ਼ਮਨ ਸੂਰਮਾ ਜੰਗ ਵਿਚ ਬਹੁਤ ਲੜਿਆ ਹੈ। ਅਗੋਂ ਕ੍ਰਿਸ਼ਨ ਜੀ ਨੇ ਕਿਹਾ–ਜਿਸਦਾ ਨਾਮ ਹੀ ਸ਼ਕਤਿ ਸਿੰਘ ਹੈ, ਉਹ ਫਿਰ ਜੰਗ ਕਿਉਂ ਨਾ ਕਰੇ?॥ ੧੩੨੩॥

ਚਉਪਈ॥ ਤਬ ਹਰਿ ਜੂ ਸਭ ਸੋ ਇਮ ਕਹਜੋ॥ ਸਕਤਿ ਸਿੰਘ ਬਧ ਹਮ ਤੇ ਰਹਜੋ॥
ਇਨ ਅਤਿ ਹਿਤ ਸੋ ਚੰਡ ਮਨਾਈ॥ ਤਾ ਤੇ ਹਮਰੀ ਸੈਨ ਖਪਾਈ॥ ੧੩੨੪॥

ਅਰਥ – ਤਦ ਕ੍ਰਿਸ਼ਨ ਜੀ ਨੇ ਸਭਨਾਂ ਨੂੰ ਇਸ ਤਰ੍ਹਾਂ ਆਖਿਆ–'ਸ਼ਕਤਿ ਸਿੰਹ ਸਾਥੋਂ ਮਰਣ ਤੋਂ ਰਹਿ ਗਿਆ ਅਰਥਾਤ ਅਸੀਂ ਸਾਰੇ ਜਣੇ ਭੀ ਸ਼ਕਤਿ ਸਿੰਹ ਨੂੰ ਮਾਰ ਨਹੀਂ ਸਕਦੇ। ਕਿਉਂਕਿ ਇਸਨੇ ਬੜੇ ਹੀ ਪ੍ਰੇਮ ਨਾਲ ਚੰਡੀ ਨੂੰ ਮਨਾਯਾ ਹੈ, ਇਸੇ ਕਰ ਕੇ ਇਸਨੇ ਸਾਡੀ ਸੈਨਾ ਖਪਾ ਦਿੱਤੀ ਹੈ॥ ੧੩੨੪॥

ਦੋਹਰਾ॥ ਤਾ ਤੇ ਤੁਮ ਹੂੰ ਚੰਡ ਕੀ ਸੇਵ ਕਰਹੁ ਚਿਤੁ ਲਾਇ॥
ਜੀਤਨ ਕੋ ਬਰੁ ਦੇਇ ਗੀ ਅਰਿ ਤਬ ਲੀਜਹੁ ਘਾਇ॥ ੧੩੨੫॥

ਅਰਥ – ਇਸ ਵਾਸਤੇ ਤੁਸੀਂ ਭੀ ਚਿੱਤ ਲਾ ਕੇ ਚੰਡੀ ਦੀ ਸੇਵਾ ਕਰੋ। ਉਹ ਤੁਹਾਨੂੰ ਜਦ ਜਿੱਤਣ ਦਾ ਵਰ ਦੇਵੇ ਗੀ, ਤਦ ਤੁਸੀਂ ਵੈਰੀ ਨੂੰ ਮਾਰ ਸਕੋਗੇ॥ ੧੩੨੫॥

ਜਾਗਤ ਜਾ ਕੀ ਜੋਤਿ ਜਗ ਜਲ ਥਲ ਰਹੀ ਸਮਾਇ॥
ਬ੍ਰਹਮ ਬਿਸਨ ਹਰਿ ਰੂਪ ਮੈ ਤ੍ਰਿਗੁਨਿ ਰਹੀ ਠਹਰਾਇ॥ ੧੩੨੬॥

************************************************************

ਅਰਥ – ਜਿਸ ਦੀ ਜੋਤਿ ਜਗਤ ਵਿਚ ਜਗ ਰਹੀ ਹੈ ਅਰਥਾਤ ਜਿਸ ਦੀ ਪ੍ਰਕਾਸ਼ ਸ਼ਕਤੀ ਜਗਤ ਵਿਚ ਪ੍ਰਕਾਸ਼ ਕਰ ਰਹੀ ਹੈ ਅਤੇ ਜਲ ਥਲ ਵਿਚ ਸਮਾ ਰਹੀ ਹੈ। ਜੋ ਬ੍ਰਹਮਾ, ਬਿਸ਼ਨ ਤੇ ਸ਼ਿਵਜੀ ਵਿਚ ਤਿੰਨ ਗੁਣ ਰੂਪ ਹੋ ਕੇ ਟਿਕ ਰਹੀ ਹੈ।। ੧੩੨੬।।

**ਸ੍ਵੈਯਾ।। ਜਾ ਕੀ ਕਲਾ ਬਰਤੈ ਜਗ ਮੈ ਅਰੁ ਜਾ ਕੀ ਕਲਾ ਸਭ ਰੂਪਨ ਮੈ।।**
**ਅਰੁ ਜਾ ਕੀ ਕਲਾ ਬਿਮਲਾ ਹਰਿ ਕੇ ਕਮਲਾਪਤਿ ਕੇ ਕਮਲਾ ਤਨ ਮੈ।।**
**ਪੁਨਿ ਜਾ ਕੀ ਕਲਾ ਗਿਰ ਰੂਖਨ ਮੈ ਸਸਿ ਪੂਖਨ ਮੈ ਮਘਵਾ ਘਨ ਮੈ।।**
**ਤੁਮਹੂੰ ਨਹੀ ਜਾਨੀ ਭਵਾਨੀ ਕਲਾ ਜਗ ਮਾਨੀ ਕੋ ਧ੍ਯਾਨ ਕਰੋ ਮਨ ਮੈ।।੧੩੨੭।।**

ਪਦ ਅਰਥ – ਕਲਾ=ਸ਼ਕਤੀ।। ਬਿਮਲਾ=ਉੱਜਲ ਹਿਰਦੇ 'ਚ।। ਜਗ ਮਾਨੀ=ਚੰਡੀ ਦੇਵੀ।। ਪੂਖਨ=ਤਾਰਿਆਂ।।

ਅਰਥ – ਜਿਸ ਦੀ ਸ਼ਕਤੀ ਜਗਤ ਵਿਚ ਵਰਤ ਰਹੀ ਹੈ ਅਤੇ ਜਿਸ ਦੀ ਕਲਾ ਹੀ ਸਾਰੇ ਰੂਪਾਂ ਵਿਚ ਪ੍ਰਗਟ ਹੋ ਰਹੀ ਹੈ। ਜਿਸ ਦੀ ਕਲਾ ਸ਼ਿਵਜੀ ਦੇ ਉੱਜਲ ਹਿਰਦੇ ਵਿਚ ਪ੍ਰਕਾਸ਼ ਰਹੀ ਹੈ, ਅਤੇ ਲਛਮੀ ਦੇ ਪਤੀ ਵਿਸ਼ਨੂੰ ਤੇ ਲਛਮੀ ਦੇ ਸਰੀਰ ਵਿਚ ਭੀ ਜਿਸ ਦੀ ਸ਼ਕਤੀ ਬਿਰਾਜ ਰਹੀ ਹੈ। ਫਿਰ ਜਿਸ ਦੀ ਕਲਾ ਪਹਾੜਾਂ ਤੇ ਦਰਖਤਾਂ ਵਿਚ ਹੈ, ਚੰਦ੍ਰਮਾਂ ਤੇ ਤਾਰਿਆਂ ਵਿਚ ਇੰਦ੍ਰ ਅਤੇ ਬੱਦਲਾਂ ਵਿਚ ਹੈ। ਉਸ 'ਭਵਾਨੀ' ਦੀ ਕਲਾ ਨੂੰ ਤੁਸਾਂ ਜਾਣਿਆ ਨਹੀਂ ਹੈ, ਮਨ ਵਿਚ ਉਸ ਚੰਡੀ ਦੇਵੀ ਦਾ ਹੀ ਧਿਆਨ ਕਰੋ।। ੧੩੨੭।।

**ਦੋਹਰਾ।। ਸਕਤਿ ਸਿੰਘ ਬਰ ਸਕਤਿ ਸੋ ਮਾਂਗ ਲਯੋ ਬਲਵਾਨ।।**
**ਤਾਹੀ ਕੇ ਪਰਸਾਦਿ ਤੇ ਰਨ ਜੀਤਤ ਨਹੀ ਹਾਨ।। ੧੩੨੮।।**

ਪਦ ਅਰਥ – ਬਰ=ਵਰ, ਬਲ।। ਸਕਤਿ=ਚੰਡੀ।।

ਅਰਥ – ਸ਼ਕਤਿ ਸਿੰਹ ਨੇ ਚੰਡੀ ਪਾਸੋਂ ਬਲ ਮੰਗ ਲਿਆ ਹੈ, ਇਸੇ ਲਈ ਉਹ ਬਲਵਾਨ ਹੈ। ਉਸੇ ਦੀ ਹੀ ਕ੍ਰਿਪਾ ਨਾਲ ਜੰਗ ਜਿੱਤਦਾ ਹੈ, ਨਾਸ ਨਹੀਂ ਹੁੰਦਾ।। ੧੩੨੮।।

**ਦੋਹਰਾ।। ਸਿਵ ਸੂਰਜ ਸਸ ਸਚੀਪਤਿ ਬ੍ਰਹਮ ਬਿਸਨ ਸੁਰ ਕੋਇ।।**
**ਜੋ ਇਹ ਸੋ ਰਿਸ ਕੈ ਲਰੈ ਜੀਤ ਨ ਜੈਹੈ ਸੋਇ।। ੧੩੨੯।।**

ਅਰਥ – ਸ਼ਿਵਜੀ, ਸੂਰਜ, ਚੰਦ੍ਰਮਾ, ਇੰਦ੍ਰ, ਬ੍ਰਹਮਾ, ਵਿਸ਼ਨੂੰ ਆਦਿਕ ਕੋਈ ਭੀ ਦੇਵਤਾ, ਜਿਹੜਾ ਵੀ ਕ੍ਰੋਧਵਾਨ ਹੋ ਕੇ ਇਸ ਨਾਲ ਲੜਾਈ ਕਰੇਗਾ ਉਹ ਜੀਵਤ ਘਰ ਨਹੀਂ ਜਾਵੇਗਾ।। ੧੩੨੯।।

**ਸ੍ਵੈਯਾ।। ਜਉ ਹਰਿ ਆਇ ਭਿਰੈ ਇਹ ਸੌ ਨਹੀ ਦੇਖਤ ਹੌਂ ਬਲੁ ਹੈ ਤਿਨ ਮੋ।।**
**ਚਤੁਰਾਨਨ ਅਉਰ ਖੜਾਨਨ ਬਿਸਨ ਘਨੋ ਬਲ ਹੈ ਸੁ ਕਹਯੋ ਜਿਨ ਮੋ।।**

**ਪੁਨਿ ਭੂਤ ਪਿਸਾਚ ਸੁਰਾਦਕ ਜੇ ਅਸੁਰਾਦਿਕ ਹੈ ਗਨਤੀ ਕਿਨ ਮੋ॥**
**ਜਦੁਬੀਰ ਕਹਜੋ ਸਭ ਬੀਰਨ ਸੋ ਸੁ ਇਤੋ ਬਲ ਭੂਪ ਧਰੈ ਇਨ ਮੋ॥੧੩੩੦॥**

ਅਰਥ - ਜੇਕਰ ਸ਼ਿਵਜੀ ਜਾਂ ਯਮਰਾਜ ਆਪ ਆ ਕੇ ਇਸ ਨਾਲ ਜੁੱਧ ਕਰੇ, ਪਰ ਉਨ੍ਹਾਂ ਵਿਚ ਇਸਦੇ ਨਾਲ ਜੁੱਧ ਕਰਨ ਦਾ ਬਲ ਦਿੱਸਦਾ ਹੀ ਨਹੀਂ ਹੈ। ਬ੍ਰਹਮਾਂ, ਸੁਾਮਿਕਾਰਤਿਕ ਅਤੇ ਬਿਸ਼ਨੂੰ ਜਿਨ੍ਹਾਂ ਵਿਚ ਬਹੁਤ ਸਾਰਾ ਬਲ ਆਖਿਆ ਜਾਂਦਾ ਹੈ। ਫਿਰ ਜੇਹੜੇ ਭੂਤ, ਪਿਸਾਚ ਤੇ ਦੇਵਤੇ ਆਦਿਕ ਤੇ ਦੈਂਤ ਆਦਿਕ ਹਨ, ਇਹ ਕਿਸ ਗਿਣਤੀ ਵਿਚ ਹਨ? ਕ੍ਰਿਸ਼ਨ ਜੀ ਨੇ ਸਾਰੇ ਸੂਰਮਿਆਂ ਨੂੰ ਆਖਿਆ ਕਿ ਰਾਜੇ ਸ਼ਕਤਿ ਸਿੰਘ ਜਿੰਨਾਂ ਬਲ ਇਨ੍ਹਾਂ ਵਿਚੋਂ ਕੋਈ ਭੀ ਨਹੀਂ ਧਰਦਾ॥ ੧੩੩੦॥

## ਕਾਨ੍ਹ ਜੂ ਬਾਚ॥

**ਸ੍ਵੈਯਾ॥ ਜੁੱਧੁ ਕਰੋ ਤੁਮ ਜਾਹੁ ਉਤੈ ਇਤ ਹਉ ਹੀ ਭਵਾਨੀ ਕੋ ਜਾਪ ਜਪੈ ਹਉ॥**
**ਐਸੇ ਕਹਯੋ ਜਦੁਬੀਰ ਅਬੈ ਅਤਿ ਹੀ ਹਿਤ ਭਾਵ ਤੇ ਥਾਪ ਥਪੈ ਹਉ॥**
**ਹ੍ਵੈ ਕੈ ਪ੍ਰਤੱਛ ਕਹੈ ਬਰ ਮਾਂਗ ਹਨੋ ਸਕਤੇਸ ਇਹੈ ਬਰੁ ਲੈ ਹਉ॥**
**ਤਉ ਚੜ ਕੈ ਅਪੁਨੇ ਰਥ ਪੈ ਅਬ ਹੀ ਰਨ ਮੈ ਇਹ ਕੋ ਬਧ ਕੈ ਹਉ॥੧੩੩੧॥**

ਅਰਥ - ਕ੍ਰਿਸਨ ਜੀ ਨੇ ਕਿਹਾ-ਤੁਸੀਂ ਉਧਰ ਜਾਓ ਅਤੇ ਜੰਗ ਕਰੋ, ਇਧਰ ਮੈਂ ਆਪ ਹੀ ਭਵਾਨੀ ਦੇ ਜਾਪ ਨੂੰ ਜਪਦਾ ਹਾਂ। ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ-ਮੈਂ ਹੁਣੇ ਹੀ ਬੜੇ ਪ੍ਰੇਮ ਭਾਵ ਦੇ ਨਾਲ ਉਸਦੀ ਥਾਪਨਾ ਨੂੰ ਥਾਪਦਾ ਹਾਂ। ਜਦੋਂ ਦੁਰਗਾ ਪ੍ਰਤੱਖ ਹੋ ਕੇ, ਕਹੇਗੀ- 'ਵਰ ਮੰਗ' ਤਦ "ਮੈਂ ਸ਼ਕਤਿ ਸਿੰਘ ਨੂੰ ਮਾਰ ਲਵਾਂ" ਮੈਂ ਉਸ ਪਾਸੋਂ ਏਹੋ ਹੀ ਵਰ ਲਵਾਂ ਗਾ। ਤਦ ਫੇਰ ਮੈਂ ਆਪਣੇ ਰਥ ਉਤੇ ਚੜ੍ਹ ਕੇ, ਹੁਣੇ ਹੀ ਰਣ ਵਿਚ ਇਸ ਨੂੰ ਕਤਲ ਕਰ ਦੇਵਾਂ ਗਾ॥ ੧੩੩੧॥

## ਕਬਿਯੋ ਬਾਚ॥

**ਸ੍ਵੈਯਾ॥ ਬੀਰ ਪਠੇ ਜਦੁਬੀਰ ਉਤੈ ਇਤ ਭੂਮਿ ਮੈ ਬੈਠ ਸਿਵਾ ਜਪੁ ਕੀਨੋ॥**
**ਅਉਰ ਦਈ ਸੁਧ ਛਾਡ ਸਭੈ ਤਬ ਤਾਹੀ ਕੇ ਧਯਾਨ ਬਿਖੈ ਮਨ ਦੀਨੋ॥**
**ਚੰਡ ਤਬੈ ਪਰਤੱਛ ਭਈ ਬਰੁ ਮਾਗਹੁ ਜੋ ਮਨ ਮੈ ਜੋਈ ਚੀਨੋ॥**
**ਯਾ ਅਰਿ ਆਜੁ ਹਨੋ ਰਨ ਮੈ ਘਨਸਯਾਮ ਜੂ ਮਾਂਗ ਇਹੈ ਬਰ ਲੀਨੋ॥੧੩੩੨॥**

ਅਰਥ - ਗ੍ਰੰਥ ਕਰਤਾ ਜੀ ਕਹਿੰਦੇ ਹਨ-ਕ੍ਰਿਸਨ ਜੀ ਨੇ ਉਧਰ ਸੂਰਮੇ ਭੇਜ ਦਿੱਤੇ ਹਨ ਅਤੇ ਇਧਰ ਆਪ ਧਰਤੀ ਉਤੇ ਬੈਠ ਕੇ ਦੁਰਗਾ ਦਾ ਜਪੁ ਸ਼ੁਰੂ ਕਰ ਦਿੱਤਾ ਹੈ। ਹੋਰ ਸਾਰੀ ਸੁਧ ਛੱਡ ਦਿੱਤੀ ਹੈ, ਕੇਵਲ ਉਸੇ ਦੇ ਧਿਆਨ ਵਿਚ ਮਨ ਨੂੰ ਜੋੜ ਦਿੱਤਾ ਹੈ। ਚੰਡੀ ਉਸੇ ਵੇਲੇ ਪ੍ਰਤੱਖ ਹੋ

****************************************************************

ਗਈ, ਅਤੇ ਉਸਨੇ ਕਿਹਾ "ਵਰ ਮੰਗ ਲੈ, ਜੋ ਤੇਰੇ ਮਨ ਨੂੰ ਭਾਉਂਦਾ ਹੈ"। "ਮੈਂ ਇਸ ਦੁਸ਼ਮਨ ਨੂੰ ਅੱਜੇ ਹੀ ਰਣ ਵਿਚ ਮਾਰ ਲਵਾਂ" ਕ੍ਰਿਸ਼ਨ ਜੀ ਨੇ ਦੁਰਗਾ ਪਾਸੋਂ ਏਹ ਵਰ ਮੰਗ ਕੇ ਪ੍ਰਾਪਤ ਕਰ ਲਿਆ ਹੈ।। ੧੩੩੨।।

**ਸ੍ਵੈਯਾ।। ਯੌਂ ਬਰ ਪਾਇ ਚੜ੍ਯੋ ਰਥ ਪੈ ਹਰਿ ਜੂ ਮਨ ਬੀਚ ਪ੍ਰਸੰਨਿ ਭਯੋ।।**
**ਜਪੁ ਕੈ ਜੁ ਭਵਾਨੀ ਤੇ ਸਯਾਮ ਕਹੈ ਅਰਿ ਮਾਰਨ ਕੋ ਬਰ ਮਾਂਗ ਲਯੋ।।**
**ਸਭ ਆਯੁਧ ਲੈ ਬਰਬੀਰ ਬਲੀ ਹੂ ਕੇ ਸਾਮੁਹੇ ਤਉ ਜਦੁਬੀਰ ਗਯੋ।।**
**ਮਨੋ ਜੀਤ ਕੋ ਅੰਕੁਰ ਜਾਤ ਰਹਯੋ ਹੁਤੋ ਯਾ ਬਰ ਤੇ ਉਪਜਯੋ ਸੁ ਨਯੋ।।੧੩੩੩।।**

ਅਰਥ - ਕ੍ਰਿਸ਼ਨ ਇਸ ਤਰ੍ਹਾਂ ਦਾ ਵਰ ਪਾ ਕੇ, ਮਨ ਵਿਚ ਪ੍ਰਸੰਨ ਹੋਯਾ ਅਤੇ ਰਥ ਉੱਤੇ ਚੜ੍ਹਿਆ। ਸਿਆਮ ਕਵਿ ਜੀ ਕਹਿੰਦੇ ਹਨ, ਭਵਾਨੀ ਨੂੰ ਜਪ ਕੇ, ਵੈਰੀ ਦੇ ਮਾਰਨ ਦਾ ਵਰ ਮੰਗ ਲਿਆ ਹੈ। ਸਾਰੇ ਸ਼ਸਤ੍ਰ ਲੈ ਕੇ, ਤਦ ਫਿਰ ਕ੍ਰਿਸ਼ਨ ਮਹਾਂ ਬਲਵਾਨ ਜੋਧੇ ਦੇ ਸਾਹਮਣੇ ਗਿਆ ਹੈ। ਮਾਨੋ, ਜਿੱਤ ਦਾ ਅੰਗੁਰ ਪੈਦਾ ਹੋ ਕੇ ਨਸ਼ਟ ਹੁੰਦਾ ਜਾ ਰਿਹਾ ਸੀ, ਪਰ ਇਸ ਵਰ ਦੇ ਨਾਲ ਉਹ ਹੁਣ ਫੇਰ ਨਵਾਂ ਪੈਦਾ ਹੋ ਗਿਆ ਹੈ।। ੧੩੩੩।।

**ਸਕਤਿ ਸਿੰਘ ਉਤ ਸਮਰ ਮੈ ਬਹੁਤੁ ਹਨੇ ਬਰ ਸੂਰ।।**
**ਤਬ ਹੀ ਤਿਨ ਕੇ ਤਨਨ ਸਿਉ ਭੂਮਿ ਰਹੀ ਭਰਪੂਰ।। ੧੩੩੪।।**

ਅਰਥ - ਉਧਰ ਸ਼ਕਤਿ ਸਿੰਘ ਨੇ ਲੜਾਈ ਵਿਚ ਬਹੁਤ ਸਾਰੇ ਯੋਧੇ ਮਾਰ ਦਿੱਤੇ ਹਨ। ਤਦੋਂ ਹੀ ਉਨ੍ਹਾਂ ਦੇ ਮੁਰਦੇ ਸਰੀਰਾਂ ਨਾਲ ਸਾਰੀ ਧਰਤੀ ਭਰ ਰਹੀ ਹੈ।।੧੩੩੪।।

**ਸ੍ਵੈਯਾ।। ਜੁੱਧੁ ਕਰੈ ਸਕਤੇਸ ਬਲੀ ਤਿਹ ਠਾਂ ਹਰਿ ਆਇ ਕੈ ਰੂਪੁ ਦਿਖਾਯੋ।।**
**ਜਾਤ ਕਹਾ ਰਹੁ ਰੇ ਥਿਰ ਹ੍ਵੈ ਅਬ ਹਉ ਤੁਮ ਪੈ ਬਲ ਕੈ ਇਤਿ ਆਯੋ।।**
**ਕੋਪ ਗਦਾ ਕਰ ਲੈ ਘਨਸਯਾਮ ਸੁ ਸਤ੍ਰ ਕੇ ਸੀਸ ਪੈ ਘਾਉ ਲਗਾਯੋ।।**
**ਪ੍ਰਾਨ ਤਜਯੋ ਮਨ ਚੰਡ ਭਜਯੋ ਤਿਹ ਕੋ ਤਨ ਤਾਹਿ ਕੇ ਲੋਕ ਸਿਧਾਯੋ।।੧੩੩੫।।**

ਅਰਥ - ਜਿਥੇ ਬਲਵਾਨ ਸ਼ਕਤਿ ਸਿੰਹ ਜੁੱਧ ਕਰਦਾ ਸੀ, ਉਸ ਥਾਂ ਤੇ ਆ ਕੇ ਕ੍ਰਿਸ਼ਨ ਜੀ ਨੇ ਆਪਣਾ ਰੂਪ ਉਸਨੂੰ ਵਿਖਾ ਦਿੱਤਾ ਅਤੇ ਕਿਹਾ-ਹੇ ਸੂਰਮੇ! ਹੁਣ ਤੂੰ ਕਿੱਥੇ ਜਾਂਦਾ ਹੈਂ ? ਅਚੱਲ ਹੋ ਕੇ ਖੜਾ ਰਹੁ, ਹੁਣ ਮੈਂ ਤੇਰੇ ਉੱਤੇ ਬਲ ਕਰ ਕੇ ਇਧਰ ਨੂੰ ਆਯਾ ਹਾਂ। ਫਿਰ ਕ੍ਰੋਧ ਨਾਲ ਹੱਥ ਵਿਚ ਗਦਾ ਲੈ ਕੇ, ਕ੍ਰਿਸ਼ਨ ਨੇ ਵੈਰੀ ਦੇ ਸਿਰ ਉੱਤੇ ਸੱਟ ਲਗਾ ਦਿਤੀ। ਜਿਸ ਨਾਲ ਉਸਨੇ ਪ੍ਰਾਣਾਂ ਨੂੰ ਛੱਡ ਦਿੱਤਾ ਅਤੇ ਮਨ ਵਿਚ ਚੰਡੀ ਦਾ ਸਿਮਰਨ ਕੀਤਾ, ਜਿਸ ਕਰ ਕੇ ਉਸ ਦਾ ਸਰੀਰ ਉਸ ਚੰਡੀ ਦੇ ਲੋਕ ਵਿਚ ਚਲਾ ਗਿਆ।। ੧੩੩੫।।

ਸ੍ਵੈਯਾ।। ਪ੍ਰਾਣ ਚਲਜੋ ਤਿਹ ਕੋ ਤਬ ਹੀ ਜਬ ਹੀ ਤਨ ਚੰਡ ਕੇ ਲੋਗ ਪਧਾਰਜੋ।।
ਸੂਰਜ ਇੰਦ੍ਰ ਸਨਾਦਕ ਜੇ ਸੁਰ ਹੂੰ ਮਿਲਿ ਕੈ ਜਸੁ ਤਾਹਿ ਉਚਾਰਜੋ।।
ਐਸੋ ਨ ਆਗੋ ਲਰਜੋ ਰਨ ਮੈ ਕੋਊ ਆਪਨੀ ਬੈਸਿ ਮੈ ਨਾਹਿ ਨਿਹਾਰਜੋ।।
ਸ੍ਰੀ ਸਕਤੇਸ ਬਲੀ ਧਨ ਹੈ ਹਰਿ ਸੋ ਲਰਿ ਕੈ ਪਰਲੋਕ ਸਿਧਾਰਜੋ।। ੧੩੩੬।।

ਅਰਥ – ਜਦੋਂ ਸ਼ਕਤਿ ਸਿੰਘ ਦਾ ਸਰੀਰ ਚੰਡੀ ਦੇ ਲੋਗ ਨੂੰ ਚਲਿਆ, ਤਦੋਂ ਹੀ ਉਸ ਦੇ ਪ੍ਰਾਣ ਭੀ ਚੱਲ ਪਏ। ਸੂਰਜ, ਇੰਦ੍ਰ, ਸਨਕ ਵਰਗੇ ਜੇਹੜੇ ਦੇਵਤੇ ਹਨ, ਉਨ੍ਹਾਂ ਸਭਨਾਂ ਨੇ ਇਕੱਠੇ ਹੋ ਕੇ, ਉਸਦੇ ਜਸ ਨੂੰ ਗਾਵਿਆਂ ਹੈ। ਕਿ ਇਸ ਤਰ੍ਹਾਂ ਦਾ ਜੰਗ ਅੱਗੇ ਕਦੇ ਭੀ ਕੋਈ ਰਣ ਵਿਚ ਨਹੀਂ ਲੜਿਆ ਹੈ, ਅਸਾਂ ਆਪਣੀ ਉਮਰਾ ਵਿਚ ਕਿਸੇ ਨੂੰ ਵੇਖਿਆ ਹੀ ਨਹੀਂ ਹੈ। ਸ੍ਰੀ ਸ਼ਕਤਿ ਸਿੰਘ ਯੋਧਾ ਧੰਨਤਾ ਦੇ ਯੋਗ ਹੈ ਜਿਸਨੇ ਕ੍ਰਿਸ਼ਨ ਨਾਲ ਜੰਗ ਕਰ ਕੇ ਪਰਲੋਕ ਗਮਨ ਕੀਤਾ ਹੈ।। ੧੩੩੬।।

ਚਉਪਈ।। ਜਬੈ ਚੰਡ ਕੋ ਹਰਿ ਬਰੁ ਪਾਯੋ।। ਸਕਤਿ ਸਿੰਘ ਕੋ ਮਾਰਿ ਗਿਰਾਯੋ।।
ਅਉਰ ਸਤ੍ਰ ਬਹੁ ਗਏ ਪਰਾਈ।। ਰਵਿ ਨਿਹਾਰਿ ਜਿਯੋ ਤਮ ਨ ਰਹਾਈ।। ੧੩੩੭।।

ਅਰਥ – ਜਦੋਂ ਕ੍ਰਿਸ਼ਨ ਜੀ ਨੇ ਚੰਡੀ ਪਾਸੋਂ ਵਰ ਪਾਯਾ ਅਤੇ ਸ਼ਕਤਿ ਸਿੰਹ ਨੂੰ ਮਾਰ ਕੇ ਧਰਤੀ ਉਤੇ ਡੇਗ ਦਿੱਤਾ ਤਦ ਹੋਰ ਬਹੁਤ ਸਾਰੇ ਵੈਰੀ ਆਪੇ ਹੀ ਇਸ ਤਰ੍ਹਾਂ ਭੱਜ ਗਏ, ਜਿਸ ਤਰ੍ਹਾਂ ਸੂਰਜ ਨੂੰ ਵੇਖ ਕੇ ਹਨ੍ਹੇਰਾ ਠਹਿਰ ਹੀ ਨਹੀਂ ਸਕਦਾ।। ੧੩੩੭।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਿਸਨਾਵਤਾਰੇ ਜੁੱਧ ਪ੍ਰਬੰਧੇ ਦੁਆਦਸ ਭੂਪ ਸਕਤੀ ਸਿੰਘ ਸੁਧਾ ਬਧਹਿ ਧਜਾਇ ਸਮਾਪਤ।।

– – – – – –

## ਅਥ ਪੰਚ ਭੂਪ ਜੁੱਧ ਕਥਨੰ।।

ਦੋਹਰਾ।। ਅਸਮ ਸਿੰਘ ਜਸ ਸਿੰਘ ਪੁਨਿ ਇੰਦ੍ਰ ਸਿੰਘ ਬਲਵਾਨ।।
ਅਭੈ ਸਿੰਘ ਸੂਰੋ ਬਡੋ ਇੱਛ ਸਿੰਘ ਸੁਰ ਗਜਾਨ।। ੧੩੩੮।।

ਅਰਥ – ਹੋਰ ਪੰਜਾਂ ਰਾਜਿਆਂ ਦਾ ਜੁੱਧ ਕਥਨ ਕਰਦੇ ਹਾਂ – ਅਸਮ ਸਿੰਹ, ਜਸ ਸਿੰਹ, ਇੰਦਰ ਸਿੰਹ ਸੂਰਮਾ ਤੇ ਅਭੈ ਸਿੰਹ ਬੜਾ ਭਾਰਾ ਸੂਰਮਾ ਹੈ, ਅਤੇ ਇੱਛ ਸਿੰਹ ਬੜਾ ਬੁਧਿਵਾਨ ਗਿਆਨੀ ਹੈ।। ੧੩੩੮।।

ਦੋਹਰਾ।। ਚਮੂੰ ਭਜੀ ਭੂਪਨ ਲਖੀ ਚਲੇ ਜੁੱਧ ਕੇ ਕਾਜ।।
ਅਹੰਕਾਰ ਪਾਂਚੋ ਕੀਯੋ ਅਜੁ ਹਨਿ ਹੈ ਜਦੁਰਾਜ।। ੧੩੩੯।।

ਅਰਥ - ਫ਼ੌਜ ਭੱਜੀ ਜਾਂਦੀ ਰਾਜਿਆਂ ਨੇ ਜਾਣ ਲਿਆ, ਤਦ ਆਪ ਜੁੱਧ ਦੇ ਵਾਸਤੇ ਤੁਰ ਪਏ। ਪੰਜਾਂ ਨੇ ਹੰਕਾਰ ਨਾਲ ਕਿਹਾ ਕਿ ਅਸੀਂ ਅੱਜ ਹੀ ਕ੍ਰਿਸ਼ਨ ਦਾ ਖਾਤਮਾ ਕਰ ਦਿਆਂਗੇ।। ੧੩੩੯।।

ਉਤ ਤੇ ਆਯੁਧ ਲੈ ਸਭੈ ਆਏ ਕੋਪ ਬਢਾਇ।।
ਇਤ ਤੇ ਹਰਿ ਸਮੁਹੇ ਭਏ ਸਿਯੰਦਨ ਸੀਘ੍ਰ ਧਵਾਇ।। ੧੩੪੦।।

ਅਰਥ - ਉਧਰੋਂ ਸਾਰੇ ਰਾਜੇ ਸਸਤ੍ਰ ਲੈ ਕੇ ਤੇ ਕ੍ਰੋਧ ਵਧਾ ਕੇ ਆ ਗਏ ਹਨ। ਇਧਰੋਂ ਕ੍ਰਿਸ਼ਨ ਰਥ ਨੂੰ ਭਜਾ ਕੇ, ਛੇਤੀ ਨਾਲ ਸਾਹਮਣੇ ਹੋ ਗਿਆ ਹੈ।। ੧੩੪੦।।

ਸ੍ਵੈਯਾ।। ਸੁਭਟੇਸ ਮਹਾਂ ਬਲਵੰਤ ਤਬੈ ਜਦੁਬੀਰ ਕੀ ਓਰ ਤੇ ਆਗੇ ਹੀ ਧਾਯੋ।।
ਪਾਂਚ ਹੀ ਬਾਨ ਲਏ ਤਿਹ ਪਾਨ ਬਡੋ ਧਨੁ ਤਾਨ ਕੈ ਕੋਪ ਬਢਾਯੋ।।
ਏਕ ਹੀ ਏਕ ਹਨਯੋ ਸਰ ਪਾਂਚਨ ਭੂਪਨਿ ਕੋ ਤਿਨ ਮਾਰ ਗਿਰਾਯੋ।।
ਤੂਲਿ ਜਿਉ ਜਾਰਿ ਦਏ ਨ੍ਰਿਪ ਪਾਂਚ ਮਨੋ ਨ੍ਰਿਪ ਆਂਚ ਸੁ ਬੇਖ ਬਨਾਯੋ।। ੧੩੪੧।।

ਅਰਥ - ਤਦ ਮਹਾਂ ਬਲਵਾਨ ਸੁਭਟ ਸਿੰਹ ਜੋਧਾ ਕ੍ਰਿਸ਼ਨ ਜੀ ਦੀ ਵੱਲ ਜੰਗ ਵਿਚ ਅੱਗੇ ਨੂੰ ਵਧਿਆ ਹੈ। ਉਸ ਨੇ ਪੰਜ ਹੀ ਤੀਰ ਹੱਥਾਂ ਵਿਚ ਲਏ ਹਨ, ਕ੍ਰੋਧ ਨੂੰ ਵਧਾ ਕੇ, ਵੱਡੇ ਧਨੁਖਾਂ ਨੂੰ ਖਿੱਚਿਆ ਹੈ। ਇਕੋ ਹੀ ਤੀਰ ਪੰਜਾਂ ਨੂੰ ਮਾਰਿਆ ਹੈ, ਇਸ ਤਰ੍ਹਾਂ ਉਸਨੇ ਪੰਜਾਂ ਰਾਜਿਆਂ ਨੂੰ ਮਾਰ ਕੇ ਡੇਗ ਲਿਆ ਹੈ। ਪੰਜੇ ਰਾਜੇ ਰੂੰਈ ਵਾਂਗੂੰ ਸਾੜ ਦਿਤੇ ਹਨ, ਮਾਨੋਂ ਰਾਜਿਆਂ ਨੂੰ ਸਾੜਨ ਲਈ ਸੁਭਟ ਸਿੰਹ ਨੇ ਆਪਣੇ ਆਪ ਨੂੰ ਅੱਗ ਸਰੂਪ ਬਣਾਇਆ ਹੋਯਾ ਹੈ।। ੧੩੪੧।।

ਦੋਹਰਾ।। ਸੁਭਟ ਸਿੰਘ ਰੁਪ ਸਮਰ ਮੈ ਕੀਯੋ ਪ੍ਰਚੰਡ ਬਲ ਜਾਸੁ।।
ਨਰਪਤਿ ਆਏ ਪਾਂਚ ਬਰ ਕੀਨੋ ਤਿਨ ਕੋ ਨਾਸੁ।। ੧੩੪੨।।

ਅਰਥ - ਸੁਭਟ ਸਿੰਹ ਜੰਗ ਵਿਚ ਪੈਰ ਗੱਡ ਕੇ ਖੜ੍ਹਾ ਹੈ, ਜਿਸਨੇ ਪ੍ਰਚੰਡ ਬਲ ਪ੍ਰਗਟ ਕੀਤਾ ਹੈ। ਜੋ ਪੰਜ ਸ੍ਰੇਸਟ ਰਾਜੇ ਆਏ ਸਨ, ਉਨ੍ਹਾਂ ਦਾ ਇਸ ਨੇ ਨਾਸ ਕੀਤਾ ਹੈ।। ੧੩੪੨।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਪਾਂਚ ਭੂਪ ਬਧਹ।।

\- - - - - - -

## ਅਥ ਦਸ ਭੂਪ ਜੁੱਧ ਕਥਨੰ।।

ਦੋਹਰਾ।। ਅਉਰ ਭੂਪ ਦਸ ਕੋਪ ਕੈ ਧਾਇ ਸੰਗ ਲੈ ਬੀਰ।।
ਜੁੱਧ ਬਿਖੈ ਦੁਰਮਦ ਬਡੇ ਮਹਾਂਰਥੀ ਰਨਧੀਰ।। ੧੩੪੩।।

ਪਦ ਅਰਥ - ਦੁਰਮਦ=ਹਾਥੀ ਵਾਂਗੂੰ ਮਸਤ।।

ਅਰਥ - ਹੋਰ ਦਸ ਰਾਜੇ, ਕ੍ਰੋਧ ਕਰ ਕੇ ਤੇ ਫੌਜੀ ਸੂਰਮਿਆਂ ਨੂੰ ਨਾਲ ਲੈ ਕੇ ਧਾਵਾ ਕਰ ਕੇ ਆਏ ਹਨ। ਜੋ ਜੰਗ ਵਿਚ ਹਾਥੀ ਵਾਂਗੂੰ ਬੜੇ ਮਸਤ ਹਨ, ਮਹਾਂਰਥੀ ਤੇ ਰਣਧੀਰ ਹਨ।। ੧੩੪੩।।

ਸ੍ਵੈਯਾ।। ਆਵਤ ਹੀ ਮਿਲ ਕੈ ਦਸ ਹੂੰ ਨ੍ਰਿਪ ਸ੍ਰੀ ਸੁਭਟੇਸ ਕੋ ਬਾਨ ਚਲਾਏ।।
ਨੈਨਨ ਹੇਰਿ ਸੋਊ ਹਰਿ ਬੀਰ ਲਯੋ ਧਨੁ ਬਾਨ ਸੋ ਕਾਟਿ ਗਿਰਾਏ।।
ਉੱਤਰ ਸਿੰਘ ਕੋ ਸੀਸ ਕਟਯੋ ਤਨ ਉੱਜਲ ਸਿੰਘ ਕੇ ਘਾਇ ਲਗਾਏ।।
ਉੱਦਮ ਸਿੰਘ ਹਨਯੋ ਬਹੁਰੋ ਅਸਿ ਲੈ ਕਰ ਸੰਕਰਿ ਸਿੰਘ ਸੇ ਧਾਏ।। ੧੩੪੪।।

ਅਰਥ - ਆਉਂਦਿਆਂ ਹੀ ਦਸਾਂ ਰਾਜਿਆਂ ਨੇ ਮਿਲ ਕੇ ਸ੍ਰੀ ਸੁਭਟ ਸਿੰਹ ਉਤੇ ਤੀਰ ਚਲਾ ਦਿਤੇ। ਕ੍ਰਿਸ਼ਨ ਜੀ ਦੇ ਜੋਧੇ ਸੁਭਟ ਸਿੰਘ ਨੇ ਉਨ੍ਹਾਂ ਤੀਰਾਂ ਨੂੰ ਅਉਂਦਿਆਂ ਅੱਖਾਂ ਨਾਲ ਵੇਖ ਲਿਆ ਤਾਂ ਧਨੁਖ ਬਾਨ ਨਾਲ ਉੱਤਰ ਸਿੰਹ ਦਾ ਸਿਰ ਕੱਟ ਦਿਤਾ ਅਤੇ ਉੱਜਲ ਸਿੰਹ ਦੇ ਸਰੀਰ ਉਤੇ ਜਖਮ ਲਗਾ ਦਿਤੇ। ਫਿਰ ਉੱਦਮ ਸਿੰਹ ਨੂੰ ਮਾਰ ਹੀ ਸੁਟਿਆ ਹੈ ਅਤੇ ਤਲਵਾਰ ਲੈ ਕੇ ਸੰਕਰ ਸਿੰਹ ਉਤੇ ਧਾਵਾ ਕਰ ਕੇ ਪਿਆ ਹੈ।। ੧੩੪੪।।

ਦੋਹਰਾ।। ਓਜ ਸਿੰਘ ਕੋ ਹਤ ਕੀਯੋ ਓਟ ਸਿੰਘ ਕੋ ਮਾਰ।।
ਊੱਧ ਸਿੰਘ ਉਸਨੇਸ ਅਰੁ ਉੱਤਰ ਸਿੰਘ ਸੰਘਾਰ।। ੧੩੪੫।।

ਅਰਥ - ਓਜ ਸਿੰਘ ਦਾ ਨਾਸ ਕੀਤਾ ਹੈ ਅਤੇ ਓਟ ਸਿੰਹ ਨੂੰ ਮਾਰ ਦਿੱਤਾ ਹੈ। ਊਧ ਸਿੰਘ, ਉਸਨ ਸਿੰਹ ਅਤੇ ਉੱਤਰ ਸਿੰਹ ਨੂੰ ਮਾਰ ਸੁਟਿਆ ਹੈ।। ੧੩੪੫।।

ਦੋਹਰਾ।। ਭੂਪ ਨਵੋ ਜਬ ਇਨ ਹਨੇ ਏਕ ਬਚਯੋ ਸੰਗ੍ਰਾਮ।।
ਨਹੀ ਭਾਜਯੋ ਬਲਵੰਤ ਸੋ ਉਗ੍ਰ ਸਿੰਘ ਤਿਹ ਨਾਮ।। ੧੩੪੬।।

ਅਰਥ - ਜਦੋਂ ਇਸ ਨੇ ਨੌਂ ਰਾਜੇ ਮਾਰ ਦਿੱਤੇ, ਤੇ ਲੜਾਈ ਵਿਚ ਇਕ ਰਾਜਾ ਬਚ ਗਿਆ, ਉਹ ਸੂਰਮਾ ਭੱਜਿਆ ਨਹੀਂ, ਉਸ ਦਾ ਨਾਂ ਉਗ੍ਰ ਸਿੰਘ ਹੈ।। ੧੩੪੬।।

ਉਗ੍ਰ ਬਲੀ ਪੜ੍ਹ ਮੰਤ੍ਰ ਮਹਾ ਸਰ ਸ੍ਰੀ ਸੁਭਟੇਸ ਕੀ ਓਰ ਚਲਾਯੋ।।
ਲਾਗ ਗਯੋ ਤਿਹ ਕੇ ਉਰ ਮੈ ਬਰ ਕੈ ਤਨ ਭੇਦ ਕੈ ਪਾਰ ਪਰਾਯੋ।।
ਭੂਮ ਪਰਯੋ ਮਰ ਬਾਨ ਲਗੇ ਤਿਹ ਕੋ ਜਸੁ ਯੌਂ ਕਬਿ ਸਯਾਮ ਸੁਨਾਯੋ।।
ਭੂਪ ਹਨੇ ਕੀਏ ਪਾਪ ਘਨੇ ਜਮ ਨੇ ਉਡਯਾ ਮਨੋ ਨਾਗ ਡਸਾਯੋ।। ੧੩੪੭।।

ਅਰਥ - ਉਗ੍ਰ ਸਿੰਹ ਸੂਰਮੇ ਨੇ ਤੀਰ ਉਤੇ ਮਹਾਂ ਮੰਤ੍ਰ ਪੜ੍ਹ ਕੇ, ਸ੍ਰੀ ਸੁਭਟ ਸਿੰਹ ਵੱਲੋ ਉਹ

ਤੀਰ ਚਲਾ ਦਿੱਤਾ। ਉਸ ਦੀ ਛਾਤੀ ਦੇ ਵਿਚ ਉਹ ਲੱਗ ਗਿਆ ਹੈ, ਜੋ ਜੋਰ ਨਾਲ ਸਰੀਰ ਨੂੰ ਪਾੜ ਕੇ ਪਾਰ ਵੱਲ ਨੂੰ ਲੰਘ ਗਿਆ ਹੈ। ਤੀਰ ਦੇ ਵੱਜਣ ਨਾਲ ਮਰ ਕੇ ਧਰਤੀ ਉੱਤੇ ਜਾ ਪਿਆ ਹੈ, ਸਿਆਮ ਕਵੀ ਨੇ ਉਸ ਦੇ ਜਸ ਨੂੰ ਇਸ ਤਰ੍ਹਾ ਦਾ ਸੁਣਾਇਆ ਹੈ। ਉਸਨੇ ਰਾਜਿਆਂ ਦੇ ਮਾਰਨ ਰੂਪ ਮਹਾਂ ਪਾਪ ਕੀਤਾ ਸੀ, ਇਸ ਲਈ ਉਸ ਮਹਾਂ ਪਾਪੀ ਨੂੰ ਜਮ ਨੇ ਮਾਨੋ ਉੱਡਨੇ ਸੱਪ ਦਾ ਡੰਗ ਮਰਵਾਇਆ ਹੈ, ਉਗ੍ਰ ਸਿੰਹ ਦੇ ਤੀਰ ਨੂੰ ਉੱਡਣਾ ਸੱਪ ਪ੍ਰਗਟ ਕੀਤਾ ਹੈ।। ੧੩੪੭।।

**ਦੋਹਰਾ।। ਜਾਦਵ ਏਕ ਮਨੋਜ ਸਿੰਘ ਤਬ ਨਿਕਸਯੋ ਬਰਬੀਰ।।**
**ਉਗ੍ਰ ਸਿੰਘ ਪਰ ਕ੍ਰੋਧ ਕਰ ਚਲਯੋ ਮਹਾਂ ਰਨਧੀਰ।। ੧੩੪੮।।**

ਅਰਥ – ਤਦ ਫਿਰ ਇਕ ਮਨੋਜ ਸਿੰਘ ਨਾਮੀਂ ਯਾਦਵ ਬਹਾਦਰ ਯੋਧਾ ਫੌਜ ਵਿਚੋਂ ਬਾਹਰ ਆਇਆ ਹੈ। ਅਤੇ ਉਹ ਮਹਾਂ ਰਣਧੀਰ 'ਮਨੋਜ ਸਿੰਹ' ਕ੍ਰੋਧ ਕਰ ਕੇ ਉਗ੍ਰ ਸਿੰਹ ਉਤੇ ਚੱਲਿਆ ਹੈ।। ੧੩੪੮।।

**ਸ੍ਵੈਯਾ।। ਜਾਦਵ ਆਵਤ ਪੇਖ ਬਲੀ ਅਰਿ ਬੀਰ ਮਹਾਂ ਰਨਧੀਰ ਸੰਭਾਰਯੋ।।**
**ਲੋਹ ਮਈ ਗਰੂਓ ਬਰਛਾ ਗਹਿ ਕੈ ਬਲ ਸੋ ਕਰਿ ਕੋਪ ਪ੍ਰਹਾਰਯੋ।।**
**ਲਾਗਤ ਸਿੰਘ ਮਨੋਜ ਹਨਯੋ ਤਿਹ ਪ੍ਰਾਨਨ ਲੈ ਜਮ ਧਾਮ ਪਧਾਰਯੋ।।**
**ਮਾਰ ਕੈ ਤਾਹਿ ਲੀਯੋ ਧਨੁ ਬਾਨ ਬਲੀ ਬਲੁ ਕੈ ਬਲ ਕੋ ਲਲਕਾਰਯੋ।। ੧੩੪੯।।**

ਅਰਥ – ਜਾਦਵ ਨੂੰ ਆਉਂਦਿਆਂ ਵੇਖ ਕੇ ਬਲਵਾਨ ਵੈਰੀ ਸੂਰਮੇ ਮਹਾਂ ਰਣਧੀਰ ਨੇ ਸਮੇਂ ਨੂੰ ਸੰਭਾਲਿਆ। ਲੋਹੇ ਦਾ ਬੜਾ ਭਾਰਾ ਜੇਹਾ ਬਰਛਾ ਫੜ ਕੇ, ਜੋਰ ਦੇ ਨਾਲ ਕ੍ਰੋਧ ਕਰ ਕੇ ਵੈਰੀ ਵੱਲ ਨੂੰ ਮਾਰ ਦਿੱਤਾ। ਬਰਛੇ ਦੇ ਲੱਗਦਿਆਂ ਹੀ 'ਮਨੋਜ ਸਿੰਹ' ਮਰ ਗਿਆ ਅਤੇ ਉਸਦੇ ਪ੍ਰਾਣਾਂ ਨੂੰ ਲੈ ਕੇ ਜਮ ਆਪਣੇ ਲੋਕ ਨੂੰ ਚਲਾ ਗਿਆ ਹੈ। ਉਸਨੂੰ ਮਾਰ ਕੇ ਸੂਰਮੇ ਨੇ ਧਨੁਖ ਬਾਨ ਲੈ ਕੇ, ਅਤੇ ਜੋਰ ਕਰ ਕੇ ਬਲਰਾਮ ਨੂੰ ਲੜਣ ਵਾਸਤੇ ਲਲਕਾਰਾ ਮਾਰਿਆ ਹੈ।। ੧੩੪੯।।

**ਸ੍ਵੈਯਾ।। ਆਵਤ ਸਤ੍ਰੁਹ ਪੇਖ ਹਲਾਯੁਧ ਕੋਪ ਕੀਯੋ ਗਹਿ ਮੂਸਰ ਧਾਯੋ।।**
**ਆਪਸਿ ਮੈ ਬਲਵੰਤ ਅਰੈ ਦੋਊ ਸਯਾਮ ਕਹੈ ਅਤਿ ਜੁੱਧੁ ਮਚਾਯੋ।।**
**ਉਗ੍ਰ ਨਰੇਸ ਕੇ ਲਾਗ ਗਯੋ ਸਿਰ ਮੂਸਲ ਦਾਇ ਬਚਾਇ ਨ ਆਯੋ।।**
**ਭੂਮਿ ਗਿਰਯੋ ਮਰ ਕੈ ਜਬ ਹੀ ਮੁਸਲੀ ਅਪਨਾ ਤਬ ਸੰਖ ਬਜਾਯੋ।। ੧੩੫੦।।**

ਅਰਥ – ਦੁਸ਼ਮਨ ਨੂੰ ਆਉਂਦਿਆਂ ਵੇਖ ਕੇ ਬਲਿਰਾਮ ਨੇ ਕ੍ਰੋਧ ਕੀਤਾ ਅਤੇ ਮੂਸਲ ਫੜ ਕੇ ਉਸ ਉਤੇ ਧਾਵਾ ਬੋਲ ਦਿੱਤਾ ਹੈ। ਦੋਵੇਂ ਬਲਵਾਨ ਸੂਰਮੇ ਆਪੋ ਵਿਚ ਅੜ ਖੜੋਤੇ ਹਨ, ਸਿਆਮ ਕਵਿ ਜੀ ਕਹਿੰਦੇ ਹਨ, ਦੋਹਾਂ ਨੇ ਬੜਾ ਭਾਰੀ ਜੁੱਧ ਮਚਾਇਆ ਹੈ। ਅੰਤ ਨੂੰ ਰਾਜੇ ਉਗ੍ਰ ਸਿੰਹ ਦੇ

ਸਿਰ ਉਤੇ ਮੋਹਲਾ ਵੱਜ ਗਿਆ, ਕਿਉਂਕਿ ਆਪਣੇ ਸਿਰ ਨੂੰ ਬਚਾਉਣ ਦਾ ਕੋਈ ਦਾਉ ਉਸਨੂੰ ਨਹੀਂ ਆਯਾ ਹੈ। ਇਸ ਤਰ੍ਹਾ ਨਾਲ ਜਦੋਂ ਹੀ ਉਗ੍ਰ ਸਿੰਹ ਮਰ ਕੇ ਧਰਤੀ ਉਤੇ ਡਿੱਗ ਪਿਆ, ਤਦ ਫਿਰ ਬਲਿਰਾਮ ਨੇ ਝਟ ਹੀ ਆਪਣਾ ਸੰਖ ਵਜਾ ਦਿੱਤਾ ਹੈ॥ ੧੩੫੦॥

## ਇਤ ਦਸ ਭੂਪ ਸੈਨਾ ਸਹਿਤ ਬਧਹਿ ਧਜਾਇ॥

– – – – – –

## ਦਸ ਭੂਪ ਸਹਤ ਅਨੂਪ ਸਿੰਘ ਜੁੱਧ ਕਥਨੰ॥

**ਦੋਹਰਾ॥ ਦਸ ਭੂਪਨ ਅਵਿਲੋਕਿਯੋ ਉਗ੍ਰ ਹਨਯੋ ਬਰਬੰਡ॥**
**ਜੁੱਧ ਕਾਜ ਆਵਤ ਭਏ ਜਿਹ ਬਲ ਭੁਜਾ ਪ੍ਰਚੰਡ॥ ੧੩੫੧॥**

ਅਰਥ – ਦਸਾਂ ਰਾਜਿਆਂ ਨੇ ਵੇਖਿਆ ਕਿ ਬਲਵੰਡ ਯੋਧਾ ਉਗ੍ਰ ਸਿੰਹ ਮਾਰਿਆ ਗਿਆ ਹੈ। ਤਦ ਉਹ ਸਾਰੇ ਹੀ ਜੁੱਧ ਕਰਨ ਦੇ ਵਾਸਤੇ ਆ ਗਏ, ਜਿੰਨ੍ਹਾਂ ਦੀਆਂ ਬਾਹਾਂ ਵਿਚ ਪ੍ਰਚੰਡ ਬਲ ਹੈ॥ ੧੩੫੧॥

**ਸ੍ਵੈਯਾ॥ ਅਨੂਪਮ ਸਿੰਘ ਅਪੂਰਬ ਸਿੰਘ ਚਲੇ ਰਨ ਕਉ ਮਨ ਕੋਪੁ ਬਢਾਯੋ॥**
**ਆਗੇ ਹੁਇ ਕੰਚਨ ਸਿੰਘ ਚਲਯੋ ਬਲ ਆਵਤ ਕੋ ਤਿਹ ਬਾਨ ਲਗਾਯੋ॥**
**ਸਿੰਯਦਨ ਹੂੰ ਤੇ ਗਿਰਯੋ ਮ੍ਰਿਤ ਹੁਇ ਤਬ ਜੋਤ ਸਬੂਹ ਤਹਾਂ ਠਹਰਾਯੋ॥**
**ਬਾਨ ਲਗਯੋ ਹਨੂਮਾਨ ਕਿਧੌਂ ਰਵਿ ਕੌਂ ਫਲ ਜਾਨ ਕੈ ਭੂਮਿ ਗਿਰਾਯੋ॥ ੧੩੫੨॥**

ਅਰਥ – ਅਨੂਪਮ ਸਿੰਹ ਤੇ ਅਪੂਰਬ ਸਿੰਹ ਗੁੱਸੇ ਨੂੰ ਧਾਰ ਕੇ ਯੁੱਧ ਕਰਨ ਚੱਲੇ ਹਨ। ਇਨ੍ਹਾਂ ਦੇ ਅੱਗੇ ਹੋ ਕੇ ਕੰਚਨ ਸਿੰਹ ਚਲਿਆ ਹੈ, ਉਨ੍ਹਾਂ ਦੇ ਆਉਂਦਿਆਂ ਹੀ ਬਲਿਰਾਮ ਨੇ ਤੀਰ ਚਲਾ ਦਿੱਤਾ ਹੈ। ਕੰਚਨ ਸਿੰਹ ਮੁਰਦਾ ਹੋ ਕੇ ਰਥ ਤੋਂ ਡਿਗ ਪਿਆ ਹੈ ਅਤੇ ਉਸਦੀ ਆਤਮਾ ਸਭ ਤਰ੍ਹਾਂ ਕਰ ਕੇ ਉਥੇ ਖੜੋ ਰਹੀ ਹੈ। ਮਾਨੋਂ ਹਨੂੰਮਾਨ ਨੂੰ ਤੀਰ ਵੱਜਾ ਹੈ, ਜਦੋਂ ਕਿ ਉਹ ਸੂਰਜ ਨੂੰ ਫਲ ਜਾਣ ਕਰ ਕੇ ਖਾਣ ਜਾ ਰਿਹਾ ਸੀ, ਉਸ ਵੇਲੇ ਇੰਦ੍ਰ ਨੇ ਧਰਤੀ ਉਤੇ ਡੇਗ ਦਿੱਤਾ॥ ੧੩੫੨॥

**ਦੋਹਰਾ॥ ਕੋਪਿ ਸਿੰਘ ਕੋ ਹਤ ਕੀਯੋ ਕੋਟਿ ਸਿੰਘ ਕੋ ਮਾਰ॥**
**ਅਉਰ ਅਪੂਰਬ ਸਿੰਘ ਹਤਿਓ ਮੋਹ ਸਿੰਘ ਸੰਘਾਰ॥ ੧੩੫੩॥**

ਅਰਥ – ਕ੍ਰੋਧੀ ਸਿੰਹ ਨੂੰ ਨਾਸ ਕਰ ਦਿੱਤਾ ਹੈ, ਅਤੇ ਕੋਟੀ ਸਿੰਹ ਨੂੰ ਮਾਰ ਸੁੱਟਿਆ ਹੈ। ਅਪੂਰਬ ਸਿੰਹ ਨੂੰ ਮਾਰ ਦਿੱਤਾ ਹੈ ਅਤੇ ਮੋਹ ਸਿੰਹ ਨੂੰ ਨਾਸ ਕਰ ਦਿੱਤਾ ਹੈ॥ ੧੩੫੩॥

**ਚਉਪਈ॥ ਕਟਕ ਸਿੰਘ ਕੋ ਪੁਨ ਹਨ ਦਯੋ॥ ਕ੍ਰਿਸਨ ਸਿੰਘ ਤਬ ਬਧ ਕਯੋ॥**
**ਕੋਮਲ ਸਿੰਘਹਿ ਬਾਨ ਲਗਾਯੋ॥ ਬੇਗ ਤਾਹਿ ਜਮ ਧਾਮ ਪਠਾਯੋ॥ ੧੩੫੪॥**

************************************************************

ਅਰਥ - ਫਿਰ ਕਟਕ ਸਿੰਹ ਨੂੰ ਮਾਰ ਦਿੱਤਾ, ਤਦੋਂ ਹੀ ਕ੍ਰਿਸ਼ਨ ਸਿੰਹ ਨੂੰ ਕਤਲ ਕੀਤਾ। ਕੋਮਲ ਸਿੰਹ ਨੂੰ ਤੀਰ ਮਾਰਿਆ ਹੈ ਅਤੇ ਉਸਨੂੰ ਛੇਤੀ ਨਾਲ ਜਮ ਲੋਕ ਵਿਚ ਭੇਜ ਦਿੱਤਾ।। ੧੩੫੪।।

**ਪੁਨ ਕਨਕਾਚਲ ਸਿੰਘ ਸੰਘਾਰਯੋ।। ਅਨੂਪਮ ਸਿੰਘ ਨਰਨ ਤੇ ਹਾਰਯੋ।।**
**ਬਲ ਕੈ ਆਨ ਸਾਮੁਹੇ ਭਯੋ।। ਉਤ ਤੇ ਰਾਮ ਓਰ ਸੋ ਗਯੋ।। ੧੩੫੫।।**

ਅਰਥ - ਫੇਰ ਸੁਮੇਰ ਸਿੰਹ ਨੂੰ ਮਾਰ ਦਿੱਤਾ ਹੈ, ਅਤੇ ਅਨੂਪਮ ਸਿੰਹ ਬਹੁਤੇ ਬਲਵਾਨ ਬੰਦਿਆਂ ਪਾਸੋਂ ਹਾਰ ਗਿਆ ਹੈ। ਜੋਰ ਨਾਲ ਆਣ ਕੇ ਸਾਹਮਣੇ ਹੋਯਾ ਹੈ ਅਤੇ ਉਧਰ ਤੋਂ ਉਹ ਬਲਿਰਾਮ ਵੱਲ ਨੂੰ ਗਿਆ ਹੈ।। ੧੩੫੫।।

**ਦੋਹਰਾ।। ਬਲੀ ਅਨੂਪਮ ਸਿੰਘ ਅਤਿ ਬਲ ਸੋ ਲਰਜੋ ਰਿਸਾਇ।।**
**ਬਹੁਤੁ ਬਿਸਨ ਭਟ ਜੁੱਧ ਕਰਿ ਜਮ ਪੁਰਿ ਦਏ ਪਠਾਏ।। ੧੩੫੬।।**

ਅਰਥ - ਅਨੂਪਮ ਸਿੰਹ ਜੋਧਾ ਬੜਾ ਭਾਰਾ ਕ੍ਰੋਧ ਕਰ ਕੇ ਬਲਿਰਾਮ ਨਾਲ ਲੜਿਆ ਹੈ। ਬਿਸਨ ਸਿੰਘ ਜੋਧੇ ਨੇ ਜੁੱਧ ਕਰ ਕੇ ਬਹੁਤੇ ਸੂਰਮੇ ਜਮ ਪੁਰੀ ਭੇਜ ਦਿੱਤੇ ਹਨ।। ੧੩੫੬।।

**ਸ੍ਵੈਯਾ।। ਸਿੰਘ ਕ੍ਰਿਤਾਸਤ੍ਰ ਆਹਵ ਮੈ ਕਬਿ ਰਾਮ ਕਹੈ ਰਿਸ ਕੈ ਅੰਤਿ ਧਾਯੋ।।**
**ਆਇ ਕੈ ਸਿੰਘ ਅਨੂਪਹਿ ਸਿਉ ਕਰਿ ਮੈ ਅਸਿ ਲੈ ਤਬ ਜੁੱਧੁ ਮਚਾਯੋ।।**
**ਤਾਨ ਲਯੋ ਧਨੁ ਬਾਨ ਮਹਾਂ ਬਰ ਕੈ ਉਰ ਸਿੰਘ ਅਨੂਪ ਕੇ ਲਾਯੋ।।**
**ਲਾਗਤ ਪ੍ਰਾਨ ਚਲਯੋ ਤਬ ਹੀ ਰਵਿ ਮੰਡਲ ਭੇਦ ਕੈ ਪਾਰ ਪਰਾਯੋ।। ੧੩੫੭।।**

ਅਰਥ - ਰਾਮ ਕਵਿ ਕਥਨ ਕਰਦਾ ਹੈ ਸਤ੍ਰਕ੍ਰਿਤ ਸਿੰਹ ਕ੍ਰੋਧ ਕਰ ਕੇ ਯੁੱਧ ਭੂਮੀ ਵਿਚ ਫਿਰ ਰਿਹਾ ਹੈ ਤੇ ਉਸਨੇ ਤਲਵਾਰ ਲੈ ਕੇ ਅਨੂਪਮ ਸਿੰਘ ਨਾਲ ਬੜਾ ਭਿਆਨਕ ਯੁੱਧ ਕੀਤਾ ਹੈ। ਬਲਿਰਾਮ ਨੇ ਧਨੁਖ ਵਿਚ ਤੀਰ ਖਿੱਚ ਲਿਆ ਹੈ, ਅਤੇ ਬੜਾ ਜੋਰ ਕਰ ਕੇ ਅਨੂਪਮ ਸਿੰਹ ਦੀ ਛਾਤੀ ਵਿਚ ਮਾਰਿਆ ਹੈ। ਉਸਦੇ ਲਗਦਿਆਂ ਹੀ ਪ੍ਰਾਣ ਨਿਕਲ ਚਲੇ ਹਨ, ਅਤੇ ਅਨੂਪਮ ਸਿੰਹ ਦੀ ਆਤਮਾ ਸੂਰਜ ਮੰਡਲ ਨੂੰ ਵਿੰਨ੍ਹ ਕੇ ਪਾਰ ਲੰਘ ਗਈ ਹੈ।। ੧੩੫੭।।

**ਸ੍ਵੈਯਾ।। ਈਸਰ ਸਿੰਘ ਸਕੰਧ ਬਲੀ ਸੁ ਅਯੋਧਨ ਮੈ ਇਹ ਊਪਰ ਆਏ।।**
**ਪੇਖਿ ਕ੍ਰਿਤਾਸਤ੍ਰ ਸਿੰਘ ਤਬੈ ਸਰ ਤੀਛਨ ਆਵਤ ਤਾਹਿ ਲਗਾਏ।।**
**ਚੰਦ੍ਰਕ ਬਾਨ ਲਗੇ ਤਿਹ ਕਉ ਦੁਹ ਕੇ ਸਿਰ ਕਾਟ ਕੈ ਭੂਮਿ ਗਿਰਾਏ।।**
**ਯੋਂ ਉਪਮਾ ਉਪਜੀ ਮਨ ਮੈ ਮਨੋ ਮੂੰਡਨ ਕੋ ਘਰ ਹੀ ਧਰ ਆਏ।। ੧੩੫੮।।**

ਅਰਥ - ਰਾਜਾ ਈਸਰ ਸਿੰਹ ਤੇ ਸਕੰਧ ਸਿੰਹ ਸੂਰਮਾ, ਰਣ ਭੂਮੀ ਵਿਚ ਇਹ ਦੋਵੇਂ ਰਾਜੇ

ਵੈਰੀ ਦਲ ਉਤੇ ਚੜ੍ਹ ਕੇ ਆਏ ਹਨ। ਉਸੇ ਵੇਲੇ ਜਰਾਸਿੰਧ ਦੇ ਜੋਧੇ ਸਤ੍ਰਾਕ੍ਰਿਤ ਸਿੰਹ ਨੇ ਉਨ੍ਹਾਂ ਦੋਹਾਂ ਦੇ ਆਉਂਦਿਆਂ ਉਤੇ ਹੀ ਤਿੱਖੇ ਤੀਰ ਚਲਾ ਦਿਤੇ ਹਨ। ਦੂਜ ਦੇ ਚੰਦ ਦੀ ਸ਼ਕਲ ਵਾਲੇ ਤੀਰ ਉਨ੍ਹਾਂ ਦੋਹਾਂ ਨੂੰ ਵੱਜੇ ਹਨ, ਅਤੇ ਦੋਹਾਂ ਦੇ ਸਿਰ ਕੱਟ ਕੇ ਧਰਤੀ ਉਤੇ ਡੇਗ ਦਿੱਤੇ ਹਨ। ਉਸ ਵੇਲੇ ਦੀ ਉਪਮਾਂ ਮਨ ਵਿਚ ਇਸ ਤਰ੍ਹਾਂ ਦੀ ਪੈਦਾ ਹੋਈ, ਮਾਨੋ ਇਹ ਦੋਵੇਂ ਜੋਧੇ ਸਿਰਾਂ ਨੂੰ ਘਰ ਹੀ ਰਖ ਕੇ ਰਣ ਭੂਮੀ ਵਿਚ ਆਏ ਹਨ।। ੧੩੫੮।।

## ਇਤ ਸ੍ਰੀ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਦਸ ਭੂਪ ਅਨੂਪ ਸਿੰਘ ਸਹਿਤ ਬਧ ਧਿਆਇ ਸਮਾਪਤ।।

– – – – –

## ਅਥ ਕਰਮ ਸਿੰਘਾਦਿ ਪੰਚ ਭੂਪ ਜੁੱਧ ਕਥਨੰ।।

**ਛਪੈ।। ਕਰਮ ਸਿੰਘ ਜਯ ਸਿੰਘ ਅਉਰ ਭਟ ਰਨ ਮੈ ਆਏ।।**
**ਜਾਲਪ ਸਿੰਘ ਅਰੁ ਗਜਾ ਸਿੰਘ ਅਤਿ ਕੋਪ ਬਢਾਏ।।**
**ਜਗਤ ਸਿੰਘ ਨ੍ਰਿਪ ਪਾਂਚ ਮਹਾਂ ਸੁੰਦਰ ਸੂਰੇ ਬਰ।।**
**ਤੁਮਲ ਕਰਯੋ ਸੰਗ੍ਰਾਮ ਘਨੇ ਮਾਰੇ ਜਾਦਵ ਨਰ।।**
**ਤਬ ਸਸਤ੍ਰ ਕ੍ਰਿਤਾਸਤ੍ਰ ਸਿੰਘ ਕਸ ਚਤੁਰ ਭੂਪ ਮਿਰਤਕ ਕੀਏ।।**
**ਇਕ ਜਗਤ ਸਿੰਘ ਜੀਵਤ ਬਚਯੋ ਛਤ੍ਰਾਪਨ ਦ੍ਰਿਢ ਧਰ ਹੀਏ।। ੧੩੫੯।।**

ਅਰਥ – ਕਰਮ ਸਿੰਹ, ਜੈ ਸਿੰਹ ਅਤੇ ਹੋਰ ਸੂਰਮੇ ਰਣਭੂਮੀ ਵਿਚ ਆ ਗਏ ਹਨ। ਜਾਲਪ ਸਿੰਹ ਤੇ ਗੰਜਾ ਸਿੰਹ ਨੇ ਮਨ ਵਿਚ ਬੜਾ ਭਾਰਾ ਕ੍ਰੋਧ ਵਧਾਯਾ ਹੋਯਾ ਹੈ। ਜਗਤ ਸਿੰਹ, ਇਹ ਪੰਜੇ ਰਾਜੇ ਬੜੇ ਸੁੰਦਰ ਅਤੇ ਬੜੇ ਭਾਰੇ ਸੂਰਮੇ ਹਨ। ਇਨ੍ਹਾਂ ਦੇ ਕੀਤੇ ਭਿਆਨਕ ਯੁੱਧ ਵਿਚ ਬਹੁਤ ਸਾਰੇ ਜਾਦਵ ਮਾਰੇ ਗਏ। ਤਦ ਸਤ੍ਰਾਕ੍ਰਿਤ ਸਿੰਹ ਨੇ ਸਸਤ੍ਰ ਕੱਸ ਕੇ ਚਾਰ ਰਾਜੇ ਮਾਰ ਦਿਤੇ ਹਨ। ਇਕ ਜਗਤ ਸਿੰਹ ਹੀ ਬਚਿਆ ਹੈ, ਜਿਸਨੇ ਛਤ੍ਰੀਪੁਣਾ ਮਨ ਵਿਚ ਪੱਕੀ ਤਰ੍ਹਾਂ ਨਾਲ ਧਾਰਿਆ ਹੋਇਆ ਹੈ।। ੧੩੫੯।।

**ਚਉਪਈ।। ਕਰਮ ਸਿੰਘ ਜਾਲਪ ਸਿੰਘ ਧਾਏ।। ਗਜਾ ਸਿੰਘ ਜੈ ਸਿੰਘ ਜੁ ਆਏ।।**
**ਜਗਤ ਸਿੰਘ ਅਤਿ ਗਰਬੁ ਜੁ ਕੀਨੋ।। ਤਾ ਤੇ ਕਾਲ ਪ੍ਰੇਰ ਰਨ ਦੀਨੋ।। ੧੩੬੦।।**

ਅਰਥ – ਕਰਮ ਸਿੰਹ ਤੇ ਜਾਲਪਾ ਸਿੰਹ ਧਾਵਾ ਕਰ ਕੇ ਪਏ ਹਨ। ਗਜਾ ਸਿੰਹ ਤੇ ਜੈ ਸਿੰਹ ਆਦਿਕ ਜੋ ਜੰਗ ਕਰਨ ਲਈ ਆਏ ਹਨ। ਜਗਤ ਸਿੰਹ ਆਦਿਕਾਂ ਨੇ ਮਨ ਵਿਚ ਬੜਾ ਹੰਕਾਰ ਕੀਤਾ ਹੋਯਾ ਹੈ, ਇਸ ਕਰ ਕੇ ਕਾਲ ਨੇ ਉਨ੍ਹਾਂ ਨੂੰ ਰਣਭੂਮੀ ਵਿਚ ਪ੍ਰੇਰਿਆ ਹੈ।। ੧੩੬੦।।

ਦੋਹਰਾ।। ਕਰਮ ਸਿੰਘ ਜਾਲਪਾ ਸਿੰਘ ਗਾਜ ਸਿੰਘ ਬਰਬੀਰ।।
ਜਯ ਸਿੰਘ ਸਹਿਤ ਕ੍ਰਿਤਾਸ ਸਿੰਘ ਹਨੇ ਚਾਰ ਰਨਧੀਰ।। ੧੩੬੧।।

ਅਰਥ - ਕਰਮ ਸਿੰਹ, ਜਾਲਪਾ ਸਿੰਹ ਬਹਾਦੁਰ ਜੋਧਾ ਗਾਜ ਸਿੰਹ ਜੈ ਸਿੰਹ ਦੇ ਸਮੇਤ, ਇਹ ਚਾਰੇ ਰਣਧੀਰ ਜੋਧੇ ਸਤ੍ਰਾਕ੍ਰਿਤ ਸਿੰਹ ਨੇ ਮਾਰ ਦਿਤੇ ਹਨ।। ੧੩੬੧।।

ਸ੍ਵੈਯਾ।। ਸਿੰਘ ਕ੍ਰਿਤਾਸ ਅਯੋਧਨ ਮੈ ਹਰਿ ਕੀ ਦਿਸ ਕੇ ਨ੍ਰਿਪ ਚਾਰ ਸੰਘਾਰੇ।।
ਅਉਰ ਹਨੇ ਸੁ ਬਨੈਤ ਬਨੇ ਜਦੁਬੀਰ ਘਨੇ ਜਮ ਲੋਕ ਸਿਧਾਰੇ।।
ਜਾਇ ਭਿਰਯੋ ਜਗਤੇਸ ਬਲੀ ਸੰਗ ਆਪਨੇ ਬਾਨ ਕਮਾਨ ਸੰਭਾਰੇ।।
ਅਉਰ ਜਿਤੇ ਰਨ ਠਾਢੇ ਹੁਤੇ ਭਟ ਪੇਖਿ ਤਿਨੈ ਸਰ ਜਾਲ ਪ੍ਰਹਾਰੇ।। ੧੩੬੨।।

ਅਰਥ - ਸਤ੍ਰਾਕ੍ਰਿਤ ਸਿੰਹ ਨੇ ਰਣਭੂਮੀ ਵਿਚ ਕ੍ਰਿਸ਼ਨ ਦੇ ਪਾਸੇ ਦੇ ਚਾਰ ਰਾਜੇ ਮਾਰ ਸੁੱਟੇ ਹਨ। ਹੋਰ ਬਹੁਤ ਸਾਰੇ ਧਨੁਖਧਾਰੀ ਸੂਰਮੇ ਮਾਰੇ ਗਏ ਹਨ, ਅਤੇ ਬਹੁਤਿਆਂ ਨੂੰ ਕ੍ਰਿਸ਼ਨ ਜੀ ਨੇ ਜਮ ਲੋਕ ਵਿਚ ਭੇਜਿਆ ਹੈ। ਜਗਤ ਸਿੰਹ ਜੋਧਾ ਆਪਣੇ ਨਾਲ ਤੀਰ ਕਮਾਨ ਨੂੰ ਸੰਭਾਲ ਕੇ ਰਣ ਭੂਮੀ ਵਿਚ ਜਾਕੇ ਵੈਰੀ ਦਲ ਨਾਲ ਲੜਿਆ ਹੈ। ਹੋਰ ਜਿੰਨੇ ਭੀ ਸੂਰਮੇ ਰਣਭੂਮੀ ਵਿਚ ਖੜੇ ਹੋਏ ਸਨ, ਉਨ੍ਹਾਂ ਦੋਹਾਂ ਨੂੰ ਲੜਦਿਆਂ ਵੇਖ ਕੇ ਸਾਰਿਆਂ ਨੇ ਤੀਰ ਮਾਰ ਮਾਰ ਕੇ ਜਾਲ ਖਲੇਰ ਦਿੱਤਾ ਹੈ।। ੧੩੬੨।।

ਸ੍ਵੈਯਾ।। ਮਾਰ ਬਿਦਾਰ ਦਯੋ ਦਲ ਕੋ ਬਹੁਰੋ ਕਰ ਮੈ ਕਰਵਾਰ ਸੰਭਾਰਯੋ।।
ਧਾਇ ਕੈ ਜਾਇ ਕੈ ਆਇ ਅਰਯੋ ਜਗਤੇਸ ਕੇ ਸੀਸ ਹੂੰ ਹਾਥ ਪ੍ਰਹਾਰਯੋ।।
ਦੁਇ ਧਰ ਹੋਇ ਕੈ ਭੂਮਿ ਗਿਰਯੋ ਰਥ ਤੇ ਤਿਹ ਕੋ ਕਬਿ ਭਾਵ ਬਿਚਾਰਯੋ।।
ਮਾਨੋ ਪਹਾਰ ਕੇ ਊਪਰਿ ਸਾਲਹਿ ਬੀਜ ਪਰੀ ਤਿਹ ਦੁਇ ਕਰ ਡਾਰਯੋ।। ੧੩੬੩।।

ਅਰਥ - ਮਾਰ ਮਾਰ ਕੇ ਫ਼ੌਜ ਨੂੰ ਬਰਬਾਦ ਕਰ ਦਿੱਤਾ ਹੈ, ਅਤੇ ਫਿਰ ਹੱਥ ਵਿਚ ਤਲਵਾਰ ਨੂੰ ਫੜਿਆ ਹੈ ਜੋ ਧਾਵਾ ਕਰ ਕੇ ਆਯਾ ਹੈ, ਜਾ ਕੇ ਉਹ ਰਾਜੇ ਜਗਤ ਸਿੰਹ ਨਾਲ ਅੜ ਖਲੋਤਾ ਹੈ, ਅਤੇ ਜਗਤ ਸਿੰਹ ਦੇ ਸਿਰ ਉਤੇ ਹੱਥ ਦਾ ਵਾਰ ਕੀਤਾ ਹੈ। ਜਿਸ ਕਰ ਕੇ ਦੋ ਟੁਕੜੇ ਹੋ ਕੇ ਰਥ ਉਤੋਂ ਧਰਤੀ ਉਤੇ ਡਿੱਗ ਪਿਆ ਹੈ, ਉਸਦੇ ਭਾਵ ਨੂੰ ਕਵਿ ਜਨਾਂ ਨੇ ਇਸ ਤਰ੍ਹਾਂ ਵਿਚਾਰਿਆ ਹੈ। ਮਾਨੋ ਪਹਾੜ ਦੇ ਉਪਰ ਸਾਲ ਦੇ ਬੀਜ ਦੀ ਗੂਣੀ ਪਈ ਹੋਈ ਸੀ, ਉਸਨੂੰ ਦੋ ਹਿੱਸੇ ਕਰ ਕੇ ਹੇਠਾਂ ਸੁੱਟ ਦਿੱਤਾ ਹੈ।। ੧੩੬੩।।

ਦੋਹਰਾ।। ਕਠਨ ਸਿੰਘ ਹਰਿ ਕਟਕ ਤੇ ਆਯੋ ਯਾ ਪਰ ਧਾਇ।।
ਮੱਤ ਦੁਰਦ ਜਿਉ ਸਿੰਘ ਪੈ ਆਵਤ ਕੋਪ ਬਢਾਇ।। ੧੩੬੪।।

ਅਰਥ - ਕ੍ਰਿਸ਼ਨ ਦੀ ਫ਼ੌਜ ਵਿਚੋਂ 'ਕਠਨ ਸਿੰਘ' ਨਾਮ ਵਾਲਾ ਜੋਧਾ ਇਸ ਉਤੇ ਧਾਵਾ ਕਰ ਕੇ ਇਸ ਤਰ੍ਹਾਂ ਆਇਆ ਹੈ। ਜਿਵੇਂ ਸ਼ੇਰ ਕ੍ਰੋਧ ਵਧਾ ਕੇ ਮਸਤ ਹਾਥੀ ਉਤੇ ਆਉਂਦਾ ਹੈ।। ੧੩੬੪।।

**ਸ੍ਵੈਯਾ।। ਆਵਤ ਹੀ ਅਰਿ ਕੋ ਤਿਹ ਹੇਰਿ ਸੁ ਏਕ ਹੀ ਬਾਨ ਕੇ ਸੰਗ ਸੰਘਾਰਯੋ।।**
**ਅਉਰ ਜਿਤੋ ਦਲ ਸਾਥ ਹੁਤੋ ਤਿਹ ਕੋ ਘਰੀ ਏਕ ਬਿਖੈ ਹਨਿ ਡਾਰਯੋ।।**
**ਬੀਰ ਘਨੋ ਜਦੁਬੀਰਨ ਕੇ ਹਤ ਕੋਪ ਕੈ ਸਯਾਮ ਕੀ ਓਰ ਨਿਹਾਰਯੋ।।**
**ਆਇ ਲਰੋ ਨ ਡਰੋ ਹਰਿ ਜੂ ਰਨ ਠਾਂਢੇ ਕਹਾ ਇਹ ਭਾਂਤਿ ਉਚਾਰਯੋ।। ੧੩੬੫।।**

ਅਰਥ - ਦੁਸ਼ਮਣ ਨੂੰ ਆਉਂਦਿਆਂ ਵੇਖ ਇਕ ਤੀਰ ਨਾਲ ਹੀ ਮਾਰ ਦਿਤਾ। ਹੋਰ ਜਿੰਨੀ ਭੀ ਫ਼ੌਜ ਉਸਦੇ ਨਾਲ ਸੀ, ਉਸਨੂੰ ਇਕ ਘੜੀ ਵਿਚ ਮਾਰ ਸੁੱਟਿਆ ਹੈ। ਯਾਦਵ ਸੂਰਮਿਆਂ ਦੇ ਬਹੁਤ ਸਾਰੇ ਜੋਧੇ ਮਾਰ ਕੇ ਕ੍ਰੋਧ ਕਰ ਕੇ ਕ੍ਰਿਸ਼ਨ ਦੇ ਵੱਲੇ ਉਸਨੇ ਵੇਖਿਆ ਹੈ। ਹੇ ਕ੍ਰਿਸ਼ਨ ਜੀ! ਆ ਕੇ ਮੇਰੇ ਨਾਲ ਜੰਗ ਕਰੋ, ਮਨ ਵਿਚ ਡਰੋ ਨਾ, ਰਣ ਭੂਮੀ ਵਿਚ ਕਿਉਂ ਖੜੇ ਹੋ ਰਹੇ ਹੋ? ਇਸ ਤਰ੍ਹਾਂ ਨਾਲ ਆਖਿਆ ਹੈ।। ੧੩੬੫।।

**ਸ੍ਵੈਯਾ।। ਤਉ ਹਰਿ ਜੂ ਕਰਿ ਕੋਪ ਚਲਯੋ ਤਬ ਦਾਰਕ ਸਿਯੰਦਨ ਕੋਂ ਸੁ ਧਵਾਯੋ।।**
**ਪਾਨ ਲੀਯੋ ਅਸਿ ਸਯਾਮ ਸੰਭਾਰ ਕੈ ਤਾਹਿ ਹੰਕਾਰ ਕੈ ਤਾਕ ਚਲਾਯੋ।।**
**ਢਾਲ ਕ੍ਰਿਤਾਸਤ੍ਰ ਸਿੰਘ ਲਈ ਕਰ ਤਾਹੀ ਕੀ ਓਟ ਕੈ ਵਾਰ ਬਚਾਯੋ।।**
**ਆਪਨੀ ਕਾਢ ਕ੍ਰਿਪਾਨ ਮਿਆਨ ਤੇ ਦਾਰਕ ਕੇ ਤਨ ਘਾਉ ਲਗਾਯੋ।। ੧੩੬੬।।**

ਅਰਥ - ਤਦ ਫਿਰ ਕ੍ਰਿਸ਼ਨ ਜੀ ਕ੍ਰੋਧ ਕਰ ਕੇ ਤੁਰ ਪਏ, ਅਤੇ ਦਾਰਕ ਰਥਵਾਹੀ ਨੇ ਰਥ ਨੂੰ ਭਜਾ ਦਿੱਤਾ। ਕ੍ਰਿਸ਼ਨ ਜੀ ਨੇ ਹੱਥ ਵਿਚ ਤਲਵਾਰ ਨੂੰ ਫੜ ਲਿਆ ਅਤੇ ਉਸ ਹੰਕਾਰੀ ਦਾ ਨਿਸ਼ਾਨਾ ਤੱਕ ਕੇ ਚਲਾ ਦਿੱਤਾ। ਸਤ੍ਰਾਕ੍ਰਿਤ ਸਿੰਘ ਨੇ ਢਾਲ ਅੱਗੇ ਕਰ ਲਈ ਅਤੇ ਉਸਦੀ ਓਟ ਕਰ ਕੇ ਵਾਰ ਨੂੰ ਬਚਾ ਲਿਆ। ਫਿਰ ਆਪਣੀ ਤਲਵਾਰ ਮਿਆਨ ਵਿਚੋਂ ਕੱਢ ਕੇ ਰਥਵਾਹੀ ਦੇ ਸਰੀਰ ਤੇ ਜਖਮ ਲਾ ਦਿੱਤਾ।। ੧੩੬੬।।

**ਸ੍ਵੈਯਾ।। ਜੁੱਧੁ ਕਰੈ ਕਰਵਾਰਨ ਕੋ ਮਨ ਮੈ ਅਤਿ ਹੀ ਦੋਊ ਕ੍ਰੋਧ ਬਢਾਏ।।**
**ਸ੍ਰੀ ਹਰਿ ਜੂ ਅਰਿ ਘਾਇ ਲਯੋ ਤਬ ਹੀ ਹਰਿ ਕੋ ਰਿਪ ਘਾਇ ਲਗਾਏ।।**
**ਕਉਤਕਿ ਦੇਖ ਦੋਊ ਠਟਕੇ ਦਲ ਬਿਓਮ ਤੇ ਦੇਵਨ ਬੈਨ ਸੁਨਾਏ।।**
**ਲਾਗੀ ਅਵਾਰ ਮੁਰਾਰ ਸੁਨੋ ਪਲ ਮੈ ਮਧੁ ਸੇ ਮੁਰ ਸੇ ਤੁਮ ਘਾਏ।। ੧੩੬੭।।**

ਅਰਥ - ਤਲਵਾਰਾਂ ਦੀ ਜੰਗ ਹੋ ਰਹੀ ਹੈ ਤੇ ਦੋਵੇਂ ਕ੍ਰੋਧ ਨਾਲ ਭਰੇ ਹੋਏ ਹਨ। ਸ੍ਰੀ ਕ੍ਰਿਸ਼ਨ ਜੀ ਨੇ ਵੈਰੀ ਨੂੰ ਜ਼ਖਮੀ ਕਰ ਦਿਤਾ ਹੈ, ਅਤੇ ਉਸੇ ਵੇਲੇ ਹੀ ਉਸਨੇ ਭੀ ਕ੍ਰਿਸ਼ਨ ਨੂੰ ਜਖਮ ਲਾ

ਦਿਤਾ ਹੈ। ਦੋਵੇਂ ਫ਼ੌਜਾਂ ਖੜੀਆਂ ਹੋ ਕੇ ਤਮਾਸ਼ਾ ਵੇਖ ਰਹੀਆਂ ਹਨ, ਅਤੇ ਅਕਾਸ਼ ਵਿਚੋਂ ਦੇਵਤਿਆਂ ਨੇ ਇਹ ਬਚਨ ਸੁਣਾਏ ਹਨ। ਹੇ ਮੁਰਾਰ! ਸੁਣੋ, ਬੜੀ ਦੇਰ ਲੱਗ ਗਈ ਹੈ, ਮਧੁ ਵਰਗੇ ਤੇ ਮੁਰ ਵਰਗੇ ਦੈਂਤਾਂ ਨੂੰ ਤਾਂ ਤੁਸਾਂ ਛਿਨ ਵਿਚ ਹੀ ਮਾਰ ਸੁਟਿਆ ਸੀ।। ੧੩੬੭।।

ਸ੍ਵੈਯਾ।। ਚਾਰ ਮਹੂਰਤ ਜੁੱਧੁ ਭਯੋ ਤਕ ਕੈ ਹਰਿ ਜੂ ਇਹ ਘਾਤੰ ਬਿਚਾਰਯੋ।।
ਮਾਰਹੁ ਨਾਹਿ ਕਹਯੋ ਸੁ ਸਹੀ ਮੁਰ ਕੈ ਅਰਿ ਪਾਛੇ ਕੀ ਓਰ ਨਿਹਾਰਯੋ।।
ਆਸੁ ਹੀ ਤੀਛਨ ਲੈ ਅਸਿ ਸ੍ਰੀ ਹਰਿ ਸਤ੍ਰ ਕੀ ਗ੍ਰੀਵ ਕੇ ਊਪਰ ਝਾਰਯੋ।।
ਐਸੀ ਦੇ ਭਾਂਤ ਹਨਯੋ ਰਿਪ ਕਉ ਅਪਨੇ ਦਲ ਕੋ ਸਭ ਤ੍ਰਾਸ ਨਿਵਾਰਯੋ।।੧੩੬੮।।

ਪਦ ਅਰਥ - ਚਾਰ ਮਹੂਰਤ = ਇਕ ਪੈਹਰ।। ਆਸੁ = ਝਟ ਹੀ।।

ਅਰਥ - ਇਕ ਪਹਿਰ ਭਰ ਜੁੱਧ ਹੁੰਦਾ ਰਿਹਾ, ਕ੍ਰਿਸ਼ਨ ਜੀ ਨੇ ਮੌਕਾ ਤੱਕ ਕੇ ਇਹ ਦਾਉ ਵਿਚਾਰ ਲਿਆ। ਕ੍ਰਿਸ਼ਨ ਨੇ ਕਿਹਾ - ਮੈਂ ਤੈਨੂੰ ਨਹੀਂ ਮਾਰਾਂਗਾ, ਇਸ ਗੱਲ ਨੂੰ ਸੱਚੀ ਮੰਨ ਕੇ ਦੁਸ਼ਮਨ ਨੇ ਮੁੜ ਕੇ ਪਿਛੇ ਦੀ ਵੱਲ ਨੂੰ ਵੇਖਿਆ। ਤਦ ਝਟ ਹੀ ਕ੍ਰਿਸ਼ਨ ਜੀ ਨੇ ਤਿੱਖੀ ਤਲਵਾਰ ਲੈ ਕੇ, ਵੈਰੀ ਦੀ ਧੌਣ ਉਤੇ ਉਸਨੂੰ ਝਾੜ ਦਿੱਤਾ। ਇਸ ਤਰ੍ਹਾਂ ਨਾਲ ਵੈਰੀ ਨੂੰ ਮਾਰ ਦਿੱਤਾ ਅਤੇ ਆਪਣੀ ਫ਼ੌਜ ਦੇ ਸਾਰੇ ਡਰ ਨੂੰ ਦੂਰ ਕਰ ਦਿਤਾ।। ੧੩੬੮।।

ਯੋਂ ਅਰਿ ਮਾਰਿ ਲਯੋ ਰਨ ਮੈ ਅਤਿ ਹੀ ਮਨ ਮੈ ਹਰਿ ਜੂ ਸੁਖੁ ਪਾਯੋ।।
ਆਪਨੀ ਸੈਨ ਨਿਹਾਰ ਮੁਰਾਰ ਮਹਾਂ ਬਲੁ ਧਾਰ ਕੈ ਸੰਖ ਬਜਾਯੋ।।
ਸੰਤ ਸਹਾਇਕ ਸ੍ਰੀ ਬ੍ਰਿਜਨਾਇਕ ਹੈ ਸਭ ਲਾਇਕ ਨਾਮ ਕਹਾਯੋ।।
ਸ੍ਰੀ ਹਰਿ ਜੂ ਮੁਖ ਐਸੇ ਕਹਯੋ ਚਤੁਰੰਗ ਚਮੂੰ ਰਨ ਜੁੱਧੁ ਮਚਾਯੋ।। ੧੩੬੯।।

ਅਰਥ - ਜੰਗ ਵਿਚ ਇਸ ਤਰ੍ਹਾਂ ਨਾਲ ਵੈਰੀ ਨੂੰ ਮਾਰ ਕੇ ਕ੍ਰਿਸ਼ਨ ਜੀ ਨੇ ਮਨ ਵਿਚ ਸੁਖ ਪਾਇਆ ਹੈ। ਕ੍ਰਿਸ਼ਨ ਜੀ ਨੇ ਆਪਣੀ ਫ਼ੌਜ ਨੂੰ ਵੇਖ ਕੇ ਬੜੇ ਹੀ ਜ਼ੋਰ ਨਾਲ ਸੰਖ ਵਜਾਇਆ ਹੈ। ਸ੍ਰੀ ਬ੍ਰਿਜਨਾਇਕ ਜੋ ਸੰਤਾਂ ਦਾ ਸਹਾਈ ਤੇ ਸਰਬ ਸ਼ਕਤੀਮਾਨ ਹੈ, ਏਹੋ ਉਸਦਾ ਨਾਮ ਕਿਹਾ ਜਾਂਦਾ ਹੈ। ਸ੍ਰੀ ਕ੍ਰਿਸ਼ਨ ਜੀ ਨੇ ਮੂੰਹ ਤੋਂ ਇਸ ਤਰ੍ਹਾਂ ਆਖਿਆ, ਜਿਸਨੂੰ ਸੁਣ ਕੇ ਚੌਹ ਤਰ੍ਹਾਂ ਦੀ ਫੌਜ ਨੇ ਰਣ ਭੂਮੀ ਵਿਚ ਜੁੱਧ ਛੇੜ ਦਿੱਤਾ ਹੈ।। ੧੩੬੯।।

ਇਤਿ ਸ੍ਰੀ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਜੁੱਧੁ ਪ੍ਰਬੰਧੇ ਪਾਂਚ ਭੂਪ ਬਧਹ।।

* *

ਖੜਗ ਸਿੰਘ ਦਾ ਜੁੱਧ ਚੌਥੇ ਭਾਗ ਵਿਚ ਪੜ੍ਹੋ।

## ਭਾਈ ਪਿੰਦਰਪਾਲ ਸਿੰਘ ਕਥਾ ਵਾਚਕ

(ਸੰਪਾਦਕ ਭਾਈ ਪਰਮਜੀਤ ਸਿੰਘ ਖਾਲਸਾ)

| | |
|---|---|
| 1. ਦਰਸ਼ਨਾ ਦੀ ਜੁਗਤਿ | 80-00 |
| 2. ਗੁਰਮੁਖਾ ਕੇ ਮੁਖ ਉਜਲੇ | 80-00 |
| 3. ਮਾਣਸੁ ਜਨਮੁ ਅਮੋਲੁ ਹੈ | 80-00 |
| 4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ | 80-00 |
| 5. ਮਾਇਆ ਮੋਹੁ ਦੁਖੁ ਸਾਗਰੁ ਹੈ | 80-00 |
| 6. ਸਤਿਗੁਰ ਕੀ ਸੇਵਾ ਊਤਮ ਹੈ | 80-00 |
| 7. ਗੁਰੁ ਪਰਮੇਸੁਰੁ ਪੂਜੀਐ | 80-00 |

## ਗਿ. ਅਮਰੀਕ ਸਿੰਘ ਜੀ (ਚੰਡੀਗੜ੍ਹ ਵਾਲੇ)

| | |
|---|---|
| ਵਿਆਹ ਤੇ ਨਿਰਬਾਹ | 70-00 |
| ਸੰਸਾਰ ਤੋਂ ਨਿਰੰਕਾਰ ਤੱਕ | 75-00 |
| ਗਿਆਨ ਅੰਜਨੁ ਗੁਰਿ ਦੀਆ | 200-00 |
| ਜਗਤ ਗੁਰ ਸਵਾਮੀ | 150-00 |
| ਗੁਰਮੁਖ ਸੋਈ ਸਹਜ ਸਮਾਵੈ | 100-00 |

## ਸਿੰਘ ਸਾਹਿਬ ਗਿ. ਮੱਲ ਸਿੰਘ ਜੀ ਰਚਿਤ

| | |
|---|---|
| ਗੁਰੁ ਸਾਗਰ ਰਤਨੀ ਭਰਪੂਰੇ | 150-00 |
| ਸਕਲ ਧਰਮ ਮੈਂ ਗ੍ਰਹਿਸਤ ਪ੍ਰਧਾਨ ਹੈ | 180-00 |
| ਗੁਰਵਾਕ ਵਿਸ਼ਾ ਪ੍ਰਬੋਧ | 100-00 |
| ਦਸ ਗੁਰ ਜੋਤ | 200-00 |
| ਸ੍ਰੀ ਗੁਰੂ ਨਾਨਕ ਪ੍ਰਬੋਧ | 200-00 |

## ਗੁਰਬਾਣੀ ਵਿਆਖਿਆ

(ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ)

ਇਸ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਆਈ ਅੰਮ੍ਰਿਤ ਮਈ ਗੁਰਬਾਣੀ ਦੇ ਅਧਾਰਿਤ ਸਟੀਕ ਹੈ। ਭੇਟਾ 400-00

| | |
|---|---|
| ਨਾਮ ਹੀ ਜੀਵਨ ਦਾ ਆਧਾਰ ਹੈ | 100-00 |
| ਅੰਮ੍ਰਿਤ ਦੀ ਮਹਾਨਤਾ | 150-00 |

## ਭਾਈ ਸੰਤੋਖ ਸਿੰਘ ਬਿਬੇਕਸਰ

| | |
|---|---|
| ਤੇਰਾ ਸੱਚ ਨਾਮੁ ਪ੍ਰਮੇਸ਼ਰਾ | 125-00 |
| ਰੱਬ ਦੇ ਰੰਗ | 150-00 |
| ਜਪਓ ਜਿਨ੍ ਅਰਜਨ ਦੇਵ ਗੁਰੂ | 100-00 |

## ਜਨਮ ਸਾਖੀ ਬਾਬਾ ਬੁੱਢਾ ਜੀ

ਗਿ. ਗੁਰਚਰਨ ਸਿੰਘ

ਗੁਰਸਿੱਖੀ ਦੇ ਬੋਹੜ ਬਾਬਾ ਬੁੱਢਾ ਜੀ 125 ਸਾਲ ਦੀ ਉਮਰ ਤੱਕ ਸੰਗਤਾਂ ਦੀ ਸੇਵਾ ਕਰਦੇ ਰਹੇ। ਉਹ ਛੋਟੀ ਉਮਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਆ ਗਏ ਤੇ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤੱਕ ਉਨ੍ਹਾਂ ਸਾਰੇ ਗੁਰੂ ਸਾਹਿਬ ਨੂੰ ਗੁਰਗੱਦੀ ਤੇ ਬਿਠਾਉਣ ਦੀ ਮਰਿਆਦਾ ਨਿਭਾਈ। ਅਜਿਹੇ ਮਹਾਂਪੁਰਸ਼, ਬ੍ਰਹਮ ਗਿਆਨੀ ਦਾ ਜੀਵਨ ਪੜ੍ਹਕੇ ਮਨੁੱਖ ਦੀ ਕਾਇਆ ਕਲਪ ਹੋ ਜਾਂਦੀ ਹੈ। ਹਰ ਗੁਰਸਿੱਖ ਨੂੰ ਇਹ ਜਨਮ ਸਾਖੀ ਪੜ੍ਹਨੀ ਚਾਹੀਦੀ ਹੈ।

60-00

## ਜਨਮ ਸਾਖੀ ਬਾਬਾ ਵਡਭਾਗ ਸਿੰਘ ਜੀ

ਮੋਹਨ ਸਿੰਘ ਵਿੱਲੋਂ

ਬਾਬਾ ਵਡਭਾਗ ਸਿੰਘ ਬਾਬਾ ਧੀਰਮਲ ਦੀ ਅੰਸ਼ ਵਿੱਚੋਂ ਹੋਏ ਸਨ। ਉਨ੍ਹਾਂ ਨੇ ਪਹਾੜਾਂ ਵਿੱਚ ਆਪਣਾ ਡੇਰਾ ਵਸਾਇਆ ਸੀ ਤੇ ਉਹ ਸਾਰੀਆਂ ਰਿੱਧੀਆਂ ਸਿੱਧੀਆਂ ਦੇ ਮਾਲਕ ਸਨ। ਉਨ੍ਹਾਂ ਦੀਆਂ ਕਰਾਮਾਤਾਂ ਨੂੰ ਵੇਖ ਲੱਖਾਂ ਲੋਕ ਉਹਨਾਂ ਨੂੰ ਪੂਜਦੇ ਹਨ। ਅਤੇ ਹੋਲੀਆਂ ਦੇ ਮੌਕੇ ਤੇ ਉਨ੍ਹਾਂ ਦੇ ਡੇਰੇ ਨਹਿਰੀਆ ਵਿਖੇ ਇੱਕ ਬਹੁਤ ਵੱਡਾ ਮੇਲਾ ਲੱਗਦਾ ਹੈ। ਲੇਖਕ ਨੇ ਬਾਬਾ ਵਡਭਾਗ ਸਿੰਘ ਦੇ ਜੀਵਨ ਤੋਂ ਉਪਰੰਤ ਕੁਝ ਮੰਤਰਾਂ ਜੰਤਰਾਂ ਦਾ ਵੀ ਵਰਣਨ ਕੀਤਾ ਹੈ। 60-00

## ਜਨਮ ਸਾਖੀ ਬਾਬਾ ਸ੍ਰੀ ਚੰਦਰ ਜੀ ਮਹਾਰਾਜ

ਧੰਨਾ ਸਿੰਘ ਰੰਗੀਲਾ

ਬਾਬਾ ਸ੍ਰੀ ਚੰਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਸਨ ਤੇ ਉਦਾਸੀ ਪ੍ਰਥਾ ਦੇ ਬਾਨੀ ਸਨ। ਆਪ ਜੀ ਨੇ ਆਪਣੇ ਜੀਵਨ ਵਿੱਚ ਅਜਿਹੀਆਂ ਕਰਾਮਾਤਾਂ ਕਰ ਕੇ ਵਿਖਾਈਆਂ ਕਿ ਵੱਡੇ ਵੱਡੇ ਰਾਜੇ ਮਹਾਰਾਜੇ ਵੀ ਉਨ੍ਹਾਂ ਪਾਸੋਂ ਡਰਦੇ ਸਨ। ਆਪ ਆਪਣੀ ਉਦਾਸੀ ਸੰਪ੍ਰਦਾਈ ਨੂੰ ਬਾਅਦ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਦੇ ਗਏ ਸਨ। ਲੇਖਕ ਨੇ ਉਨ੍ਹਾਂ ਦੇ ਜੀਵਨ ਨੂੰ ਬੜੇ ਰੌਚਕ ਢੰਗ ਨਾਲ ਬਿਆਨ ਕੀਤਾ ਹੈ। 100-00

## ਜਨਮ ਸਾਖੀ ਵਿਸ਼ਵਕਰਮਾ ਜੀ

*ਕਰਮ ਸਿੰਘ ਯੋਗੀ*

ਬਾਬਾ ਵਿਸ਼ਵਕਰਮਾ ਜੀ ਭਵਨ ਉਸਾਰੀ ਦੇ ਦੇਵਤਾ ਸਨ। ਅੱਜ ਕਲ੍ਹ ਜੋ ਵੀ ਉਸਾਰੀ ਦੇ ਕਾਰਜ ਅਸੀਂ ਵੇਖਦੇ ਹਾਂ ਇਹ ਸਭ ਕੁਝ ਉਨ੍ਹਾਂ ਦੀ ਦੇਣ ਹੈ। ਬਾਬਾ ਵਿਸ਼ਵਕਰਮਾ ਦੇ ਸੇਵਕ ਰਾਮਗੜ੍ਹੀਆ ਬਰਾਦਰੀ ਨਾਲ ਸੰਬੰਧਿਤ ਹਨ ਤੇ ਉਸਾਰੀ ਦਾ ਕੰਮ ਉਨ੍ਹਾਂ ਦੇ ਹੱਥਾਂ ਵਿਚ ਹੈ। ਇਸ ਜਨਮ ਸਾਖੀ ਵਿੱਚ ਬਾਬਾ ਜੀ ਦੇ ਜੀਵਨ ਦੇ ਨਾਲ ਰਾਮਗੜ੍ਹੀਆ ਕੌਮ ਦਾ ਵੀ ਇਤਿਹਾਸ ਦਿੱਤਾ ਗਿਆ ਹੈ। 200-00

## ਜਨਮ ਸਾਖੀ ਭਗਤ ਰਵਿਦਾਸ ਜੀ

*ਗਿ. ਨਰੈਣ ਸਿੰਘ*

ਭਗਤ ਰਵਿਦਾਸ ਜੀ ਮਹਾਰਾਜ ਚੌਧਵੀਂ ਸਦੀ ਵਿੱਚ ਹੋਏ ਹਨ। ਆਪ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ। ਲੇਖਕ ਨੇ ਆਪ ਦਾ ਜੀਵਨ ਬੜੇ ਰੌਚਕ ਢੰਗ ਨਾਲ ਬਿਆਨ ਕੀਤਾ ਹੈ। ਆਪ ਬਾਰੇ ਇਹ ਸਾਖੀ ਪ੍ਰਚੱਲਿਤ ਹੈ ਕਿ ਗੰਗਾ ਮਾਤਾ ਨੇ ਇਸਤਰੀ ਰੂਪ ਹੋ ਕੇ ਹੱਥ ਉੱਪਰ ਕਰਕੇ ਆਪ ਜੀ ਦੀ ਭੇਟਾ ਪ੍ਰਵਾਨ ਕੀਤੀ ਸੀ। ਬਨਾਰਸ ਵਰਗੇ ਸ਼ਹਿਰ ਵਿੱਚ ਕੱਟੜ ਹਿੰਦੂ ਤੀਰਥ ਉੱਤੇ ਵੀ ਆਪ ਦਾ ਜੱਸ ਹੋਇਆ ਤੇ ਨਿੱਕੀ ਜਾਤ ਵਾਲੇ ਲੋਕ ਧੌਣ ਉੱਚੀ ਕਰਕੇ ਚਲਣ ਲੱਗ ਪਏ। ਭਗਤ ਜੀ ਦੀ ਮਹਿਮਾ ਕਥਨ ਤੋਂ ਬਾਹਰ ਹੈ। 70-00

## ਜਨਮ ਸਾਖੀ ਭਗਤ ਕਬੀਰ ਜੀ

*ਗਿ. ਨਰੈਣ ਸਿੰਘ*

ਭਗਤ ਕਬੀਰ ਜੀ ਦਾ ਜੀਵਨ ਬੜਾ ਵਚਿੱਤਰ ਅਤੇ ਸੰਘਰਸ਼ ਭਰਪੂਰ ਹੈ। ਲਿਖਾਰੀ ਨੇ ਉਨ੍ਹਾਂ ਦਾ ਸਾਰਾ ਜੀਵਨ ਬੜੇ ਰੋਚਕ ਢੰਗ ਨਾਲ ਬਿਆਨ ਕੀਤਾ ਹੈ। ਜੀਵਨ ਤੋਂ ਉਪਰੰਤ ਭਗਤ ਕਬੀਰ ਜੀ ਦੀ ਚੋਣਵੀਂ ਬਾਣੀ ਵੀ ਦਿੱਤੀ ਗਈ ਹੈ ਅਤੇ ਉਸ ਦੀ ਵਿਆਖਿਆ ਵੀ ਕੀਤੀ ਹੈ। 80-00

## ਜਨਮ ਸਾਖੀ ਭਗਤ ਫਰੀਦ ਜੀ

*ਗਿ. ਨਰੈਣ ਸਿੰਘ*

ਬਾਰ੍ਹਵੀਂ ਸਦੀ ਵਿੱਚ ਪੈਦਾ ਹੋਏ ਭਗਤ ਫਰੀਦ ਜੀ ਨੇ ਸਾਰੇ ਭਾਰਤ ਦੀ ਯਾਤਰਾ ਕੀਤੀ ਸੀ ਤੇ ਸੱਚ ਦੇ ਸੁਨੇਹੇ ਨੂੰ ਲੋਕਾਂ ਤੱਕ ਪਹੁੰਚਾਇਆ ਸੀ। ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਲੇਖਕ ਨੇ ਬਾਬਾ ਫਰੀਦ ਜੀ ਦੇ ਜੀਵਨ ਬਾਰੇ ਖੋਜ ਕਰਕੇ ਇੱਕ ਅਦਭੁੱਤ ਗ੍ਰੰਥ ਦੀ ਰਚਨਾ ਕੀਤੀ ਹੈ। ਇਕ ਵਾਰ ਪੜ੍ਹਨਾ ਸ਼ੁਰੂ ਕਰੀਏ ਤਾਂ ਸਾਰਾ ਜੀਵਨ ਪੜ੍ਹਨ ਤੋਂ ਬਗੈਰ ਛੱਡਣ ਨੂੰ ਦਿਲ ਨਹੀਂ ਕਰਦਾ। 70-00

## ਗੁਰ ਪ੍ਰਕਰਣ ਚਾਨਣ

*(ਸੰਤ ਹਰੀ ਸਿੰਘ 'ਰੰਧਾਵੇ ਵਾਲੇ')*

ਇਸ ਪੁਸਤਕ ਵਿਚ ਗੁਰੂ ਸਾਹਿਬਾਨ ਦੇ ਅਵਤਾਰ ਦਿਹਾੜੇ, ਗੁਰਤਾ ਗੱਦੀ, ਜੋਤੀ ਜੋਤ ਸਮਾਉਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਨਾਲ ਸੰਬੰਧਿਤ ਵਿਸ਼ੇ ਬੜੀ ਖੋਜ ਕਰਕੇ ਲਿਖੇ ਗਏ ਹਨ। ਗੁਰਬਾਣੀ ਅਤੇ ਵਾਰਾਂ ਭਾਈ ਗੁਰਦਾਸ ਵਿਚੋਂ ਪ੍ਰਮਾਣ ਦੇ ਕੇ ਗ੍ਰੰਥ ਨੂੰ ਬੜਾ ਭਾਵਪੂਰਕ ਬਣਾ ਦਿੱਤਾ ਹੈ। ਕਥਾ ਵਾਚਕਾਂ ਵਾਸਤੇ ਇਹ ਅਨਮੋਲ ਦਾਤ ਹੈ। 400-00

## ਗਿਆਨ ਨੇਤ੍ਰ ਗ੍ਰੰਥ

### "ਸਰਜ਼ੀਵਨੀ ਆਤਮ ਗਿਆਨ"

*(ਸੰਤ ਜੋਤਿ ਪ੍ਰਕਾਸ਼ੀ ਪਿਰਤ ਰਾਮ ਬੇਦੀ)*

ਇਹ ਗ੍ਰੰਥ ਮੁਰਦਾ ਰੂਹਾਂ ਨੂੰ ਜ਼ਿੰਦਾ ਕਰਨ ਵਾਲਾ ਹੈ। ਜੀਵ ਆਤਮਾ ਦੀ ਜਿੰਦ ਜੋਤ ਮਿਲਾਉਣ ਵਾਸਤੇ ਇਹ ਗ੍ਰੰਥ ਇਲਾਹੀ ਉਪਦੇਸ਼ ਦੇ ਰੂਪ ਵਿਚ ਲਿਖਿਆ ਗਿਆ ਹੈ। ਇਸ ਵਿਚ ਪਰਮਾਰਥ ਸਬੰਧੀ ਅਨੇਕਾਂ ਪ੍ਰਸ਼ਨਾਂ ਦੇ ਉੱਤਰ ਦਿੱਤੇ ਗਏ ਹਨ। ਇਸ ਗ੍ਰੰਥ ਨੂੰ ਪੜ੍ਹਕੇ ਮਨੁੱਖ ਪ੍ਰਭੂ ਮਾਰਗ ਦੀਆਂ ਸਾਰੀਆਂ ਉਚਾਈਆਂ ਨੂੰ ਛੂਹ ਲੈਂਦਾ ਹੈ ਤੇ ਉਸ ਦੇ ਸਭ ਭਰਮ-ਭੁਲੇਖੇ ਦੂਰ ਹੋ ਜਾਂਦੇ ਹਨ। 600-00

---

*ਮਿਲਣ ਦਾ ਪਤਾ-* **ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)। ਫੋਨ/ਫੈਕਸ : 91-183-2542346, 2547974, 2557973

## ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖਾਂ ਦੀਆਂ ਛਪੀਆਂ ਪੁਸਤਕਾਂ

ਨਾਮ ਖੁਮਾਰੀ 60-00 ਸਿੱਖ ਧਰਮ 60-00
ਈਸ਼ਵਰ ਭਗਤੀ ਕਲਯੁਗ ਦਾ ਪ੍ਰਭਾਵ 60-00
ਮਾਇਆ ਦਾ ਪ੍ਰਭਾਵ 60-00 ਸੱਚੀ ਕਿਰਤ 60-00
ਗੁਨਾਹ ਕਿਸ ਤਰ੍ਹਾਂ ਮੁਆਫ਼ ਹੋਣ ? 60-00
ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ 60-00
ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ ? 60-00
ਸਾਧੂ ਕਿਵੇਂ ਸੰਤ ਬਣਦਾ ਹੈ ? 60-00
ਸੰਸਾਰ ਦੇ ਦੋ ਦੀਵੇ 60-00
ਗੋਬਿੰਦ ਹਮ ਐਸੇ ਅਪਰਾਧੀ 60-00
ਫ਼ਕੀਰਾਂ ਦਾ ਟੋਲਾ ਸੁਖ ਦੇ ਅਸਥਾਨ 60-00
ਜੁਗਤੀ ਬਿਨਾਂ ਮੁਕਤੀ ਨਹੀਂ 60-00
ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ ? 60-00

## ਗਿ: ਸੰਤ ਸਿੰਘ ਜੀ ਮਸਕੀਨ ਦੇ ਚੋਣਵੇਂ ਲੇਖਾਂ ਦੀਆਂ ਛਪੀਆਂ ਪੁਸਤਕਾਂ

ਜਪੁ ਨੀਸਾਣੁ (ਜਪੁਜੀ ਸਾਹਿਬ ਵਿਆਖਿਆ) 200-00
ਸਾਧੂ ਕੀ ਧੂਰਾ (ਪੰਜਾਬੀ) 80-00 (ਹਿੰਦੀ) 100-00
ਨਾਮ ਦਾ ਹੀਰਾ (ਹਿੰਦੀ ਜਾਂ ਪੰਜਾਬੀ) 80-00
ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ 80-00
ਬ੍ਰਹਮ ਗਿਆਨ 80-00 ਪੂਰਨ ਮਨੁੱਖ 80-00
ਗਿਆਨ ਦਾ ਸਾਗਰ 80-00
ਸਾਹਿਬ ਮੇਰਾ ਮਿਹਰਵਾਨੁ 80-00
ਸਵਰਗ ਨਰਕ 80-00 ਸੁੱਖ-ਦੁੱਖ 80-00
ਰਾਜਾ ਸਗਲੀ ਸ੍ਰਿਸਟ ਕਾ 80-00
ਪੰਜ ਤੱਤ 80-00 ਧਰਮ ਤੇ ਮਨੁੱਖ 80-00
ਜੋ ਜੋ ਦੀਸੈ ਸੋ ਸੋ ਰੋਗੀ 80-00
ਦੇਸ਼ ਵਿਦੇਸ਼ ਦੇ ਗੁਰਦਵਾਰਿਆਂ ਦਾ ਪ੍ਰਬੰਧਕੀ ਢਾਂਚਾ ਅਤੇ ਪ੍ਰਚਾਰਕ ਸ਼੍ਰੇਣੀ

## *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਜੀ ਦਾ ਮੁਕੰਮਲ ਤਰਜਮਾ ਤਿਆਰ*

*(ਡਾ: ਅਜੀਤ ਸਿੰਘ ਔਲਖ)*

ਕਵੀ ਸੰਤੋਖ ਸਿੰਘ ਜੀ ਰਚਿਤ ਇਹ ਅਮਰ ਗ੍ਰੰਥ ਅੱਜ ਤੱਕ ਦਸ ਗੁਰੂ ਸਾਹਿਬਾਨ ਦੇ ਇਤਿਹਾਸ ਦਾ ਵੱਡਾ ਸਰੋਤ ਚਲਿਆ ਆ ਰਿਹਾ ਹੈ। ਹੁਣ ਤੱਕ ਇਸ ਗ੍ਰੰਥ ਦਾ ਪੰਜਾਬੀ ਅਨੁਵਾਦ ਨਹੀਂ ਸੀ ਹੋਇਆ। ਅਸੀਂ ਇਸ ਗ੍ਰੰਥ ਦਾ ਪਹਿਲੀ ਵਾਰ ਗਿਆਰਾਂ ਜਿਲਦਾਂ ਵਿਚ ਸੰਪੂਰਨ ਤਰਜਮਾ ਕਰਵਾਇਆ ਹੈ। ਇਨ੍ਹਾਂ ਜਿਲਦਾਂ ਦਾ ਵੇਰਵਾ ਇਸ ਪ੍ਰਕਾਰ ਹੈ-

ਜਿਲਦ ਪਹਿਲੀ ਜੀਵਨ ਗੁਰੂ ਨਾਨਕ ਪ੍ਰਕਾਸ਼ 500-00
ਜਿਲਦ ਦੂਸਰੀ ਜੀਵਨ ਗੁਰੂ ਨਾਨਕ ਪ੍ਰਕਾਸ਼ 450-00
ਜਿਲਦ ਤੀਜੀ ਜੀਵਨ ਦੂਜੀ-ਤੀਜੀ ਤੇ ਚੌਥੀ ਪਾਤਸ਼ਾਹੀ 450/-
ਜਿਲਦ ਚੌਥੀ ਜੀਵਨ ਸ੍ਰੀ ਗੁਰੂ ਅਰਜਨ ਦੇਵ ਜੀ 600-00
ਜਿਲਦ ਪੰਜਵੀਂ ਤੇ ਛੇਵੀਂ ਜੀਵਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਗ ਪਹਿਲਾ 500-00 ਭਾਗ ਦੂਜਾ 600-00
ਜਿਲਦ ਸਤਵੀਂ ਜੀਵਨ ਸਤਵੀਂ ਅਠਵੀਂ ਪਾਤਸ਼ਾਹੀ 550-00
ਜਿਲਦ ਅਠਵੀਂ ਜੀਵਨ ਸ੍ਰੀ ਗੁਰੂ ਤੇਗ ਬਹਾਦਰ ਜੀ 550-00
ਜਿਲਦ ਨੌਵੀਂ ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ 550-00
ਜਿਲਦ ਦਸਵੀਂ ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ 550-00
ਜਿਲਦ ਗਿਆਰ੍ਹਵੀਂ ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ 550/-
ਸੈਟ ਦੀ ਭੇਟਾ 5850-00
ਜਿਲਦ ਪਹਿਲੀ ਸ੍ਰੀ ਗੁਰੂ ਨਾਨਕ ਪ੍ਰਕਾਸ਼ (ਮੂਲ ਪਾਠ) 400-00

## *ਟੀਕਾਕਾਰ ਸੰਤ ਗਿ. ਕ੍ਰਿਪਾਲ ਸਿੰਘ ਜੀ ਦੀ ਅਲੌਕਿਕ ਕਲਮ ਤੋਂ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ ਸਾਖੀਆਂ ਸਮੇਤ (ਡੀਲੈਕਸ ਦਸ ਭਾਗਾਂ ਵਿਚ) 2400-00

ਅਲੱਗ-ਅਲੱਗ ਭਾਗ ਵੀ ਮਿਲ ਸਕਦੇ ਹਨ। ਇਸ ਤੋਂ ਇਲਾਵਾ ਗਿਆਨੀ ਜੀ ਦੇ ਹੋਰ ਵੀ ਛਪੇ ਸਟੀਕ ਗ੍ਰੰਥ ਹਨ।

## *ਸ੍ਰੀ ਦਸਮ ਗ੍ਰੰਥ ਸਟੀਕ (ਅਠ ਭਾਗ)*

ਟੀਕਾਕਾਰ ਗਿ. ਨਰੈਣ ਸਿੰਘ 8 ਭਾਗਾਂ ਵਿਚ
ਸੈਟ ਭੇਟਾ 2000-00

---

*ਮਿਲਣ ਦਾ ਪਤਾ-* **ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)। ਫੋਨ/ਫੈਕਸ : 91-183-2542346, 2547974, 2557973